



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

**ਏਸੇ ਕਲਮ ਤੋਂ :**

1. ਸਿਮਰਨ (ਕਵਿਤਾ)
2. ਸ੍ਰੀ ਜੀਵਨ ਨਗਰ
3. ਸ੍ਰੀ ਭੈਣੀ ਸਾਹਿਬ (ਹਿੰਦੀ ਵੀ)
4. ਸਤਿਗੁਰੂ ਜਗਜੀਤ ਸਿੰਘ : ਇਕ ਪਰਿਵਰਤਨ
5. ਇਸਤਰੀਆਂ ਦਾ ਪਹਿਲਾ ਮੁਕਤੀਦਾਤਾ
6. ਸੂਬਾ ਸਾਹਿਬ ਸਿੰਘ (ਹਿੰਦੀ ਵੀ)
7. ਸੂਬਾ ਰਤਨ ਸਿੰਘ
8. ਬੀਤੇ ਦੀਆਂ ਪੈੜਾਂ-ਖੰਡ 1, 2

# ਬੀਤੇ ਦੀਆਂ ਪੈੜਾਂ-3

**ਅੱਖੀਂ ਡਿੱਠੀ, ਕੰਨੀਂ ਸੁਣੀ ਰੌਚਿਕ ਗੁਰੂ ਗਾਥਾ**

ਨਾਮਧਾਰੀ ਸਮਾਜ ਦੇ ਅਨੇਕਾਂ ਸਿੱਖਾਂ, ਸ਼ਰਧਾਲੂਆਂ
ਅਤੇ ਹੋਰ ਨੇੜਿਓਂ ਤੱਕੇ ਅਲੌਕਿਕ ਚਰਿੱਤਰਾਂ ਦਾ ਮਨ ਮੋਲਵਾਂ ਵਰਣਨ

ਪ੍ਰੀਤਮ ਸਿੰਘ ਕਵੀ

ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ
ਨਵੀਂ ਦਿੱਲੀ

BEETE DIAN PAIRAN

by

Pritam Singh Kavi

1992

ਪਹਿਲੀ ਵਾਰ, 1100 ਕਾਪੀਆਂ

ਸਾਧਾਰਨ : 90 ਰੁਪਏ
ਲਾਇਬਰੇਰੀ : 200 ਰੁਪਏ

ਪ੍ਰਕਾਸ਼ਕ :
ਪ੍ਰੀਤਮ ਸਿੰਘ ਕਵੀ ਸਾਹਿਤ ਪ੍ਰਕਾਸ਼ਨ
ਜੇ-3/199 ਏ, ਰਾਜੌਰੀ ਗਾਰਡਨ,
ਨਵੀਂ ਦਿੱਲੀ-110027
ਫੋਨ : 5438202

ਛਾਪਕ :
ਜਨਤਕ ਪ੍ਰੈੱਸ
159, ਲਾਜਪਤ ਰਾਇ ਮਾਰਕੀਟ,
ਚਾਂਦਨੀ ਚੌਕ, ਦਿੱਲੀ-110006



ਕੁਰਸੀ ਸਸ਼ੋਭਤ : ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਖੜੇ ਹੋਏ : ਸ੍ਰੀ ਮਹਾਰਾਜ ਬੀਰ ਸਿੰਘ ਜੀ

## ਸਮਰਪਣ

ਆਪਣੇ ਪੂਜਿਅ ਪਿਤਾ

**ਸੂਬਾ ਅਵਤਾਰ ਸਿੰਘ ਜੀ ਯੁ. ਕੇ.**

ਵਾਲਿਆਂ ਦੀ ਯਾਦ ਵਿਚ

**ਸ: ਹਰਜਿੰਦਰ ਸਿੰਘ ਸਟੀਲਮੈਨ** ਅਤੇ **ਸ: ਰਘੁਬੀਰ ਸਿੰਘ ਚਾਨਾ** ਵਲੋਂ

ਪਰਮ ਸਤਿਕਾਰ ਅਤੇ ਸ਼ਰਧਾ ਸਹਿਤ

# ਕ੍ਰਿਤਗਿਅਤਾ

ਕੀ ਮੈਂ ਤੁੱਛ ਨਿਗੁਣਾ ਬੰਦਾ, ਜਿਸਨੂੰ ਤੂੰ ਵਡਿਆਇਆ।
ਫ਼ਰਸ਼ੋਂ ਚੁੱਕ, ਅਰਸ਼ ਤੇ ਖੜਿਆ, ਉੱਚਾ ਮਾਣ ਦਿਵਾਇਆ।
ਅੱਜ ਮੈਂ, ਗਗਨ ਪਾਤਾਲੀਂ ਘੁੰਮਾਂ, ਤੇ ਬ੍ਰਹਿਮੰਡ ਗਾਹ ਮਾਰਾਂ :
ਤੂੰ ਕਿਧਰੇ ਪਰ ਦਿੱਸ ਨ ਆਵੇਂ ਜੁ ਕਣ ਕਣ ਵਿਚ ਸਮਾਇਆ।

ਰੋਮ ਰੋਮ ਰਾਜ਼ੀ ਤੇਰੇ ਤੇ, ਤੂੰ ਸੁਖ-ਜੀਵਨ ਦਿੱਤਾ।
ਅੱਠੇ ਪਹਿਰ ਨਜ਼ਰ ਵਿਚ ਰੱਖੇਂ, ਇਹ ਵਡ ਭਾਗ ਅਮਿੱਤਾ।
ਸ਼ਹਿਦ ਚੁਫ਼ੇਰੇ ਧਰ ਦਿੱਤੋ ਈ, ਕੌੜਾਂ ਮੂਲ ਨ ਵਿਆਪਣ :
ਨਿਵਿਆਂ ਰਹਾਂ ਸ਼ੁਕਰ ਤੇਰੇ ਵਿਚ, ਪ੍ਰਿਯ ਸਤਿਗੁਰ, ਪ੍ਰਿਯ ਮਿੱਤਾ !

'ਬੀਤੇ ਦੀਆਂ ਪੈੜਾਂ' ਦਾ ਤੀਜਾ ਖੰਡ ਪਾਠਕਾਂ ਸੌਂਹੇਂ ਪੇਸ਼ ਕਰਦਿਆਂ ਮੈਨੂੰ ਬੜੇ ਸੰਤੋਖ ਅਤੇ ਸੁਖ ਦਾ ਅਨੁਭਵ ਹੋ ਰਿਹਾ ਹੈ। ਇਸ ਸਮੇਂ ਮਨ ਦੀ ਪੂਰੀ ਇਕਾਗਰਤਾ ਅਤੇ ਭਾਵਨਾ ਦੀ ਸੰਪੂਰਨ ਸ਼ੁਧਤਾ ਨਾਲ ਮੈਂ ਸ਼ੁਕਰਗੁਜ਼ਾਰ ਹਾਂ ਉਹਨਾਂ ਦਾ ਜਿਨ੍ਹਾਂ ਦਾ ਜ਼ਿਕਰ ਮੈਂ ਇਸ ਪੁਸਤਕ ਵਿਚ ਕੀਤਾ ਹੈ; ਸ. ਹਰਜਿੰਦਰ ਸਿੰਘ ਸਟੀਲ ਮੈਨ-ਸ. ਰਘੁਬੀਰ ਸਿੰਘ ਚਾਨਾ ਦਾ ਜਿਨ੍ਹਾਂ ਦਾ ਸਤਿਗੁਰੂ ਸਨੇਹ ਇਸ ਪੁਸਤਕ ਦਾ ਜਨਕ ਹੈ (ਵੇਰਵੇ ਲਈ ਅੰਤਕਾ ਵੇਖੋ); ਸ. ਦੀਪ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ ਅਤੇ ਜਨਤਕ ਪ੍ਰੈਸ ਦੇ ਸੁਆਮੀ ਸ. ਚਰਨਜੀਤ ਸਿੰਘ ਚੰਨ ਦਾ ਜਿਨ੍ਹਾਂ ਦੇ ਸਹਿਯੋਗ ਤੇ ਪ੍ਰਯਤਨ ਨੇ ਮੈਨੂੰ ਕਿਸੇ ਪਰਕਾਰ ਦੇ ਕਸ਼ਟ ਵਿਚ ਪੈਣੋਂ, ਇਹ ਸਮਗਰੀ ਪਰੋਸਣ ਵਿਚ ਸਹਾਇਤਾ ਦਿੱਤੀ ਹੈ, ਆਪਣੇ ਹਮ ਸ਼ਹਿਰੀ ਸ. ਮਨਜੀਤ ਸਿੰਘ-ਸ. ਸੁਖਬੀਰ ਸਿੰਘ ਭਾਟੀਆ ਦਾ ਜਿਨ੍ਹਾਂ ਦੀ ਸੁਹਿਰਦਤਾ ਨਾਲ ਮੈਨੂੰ ਘਰ ਬੈਠੇ ਪਰੂਫ਼ ਮਿਲਦੇ ਰਹੇ ਪਿਆਰੇ ਵੀਰ ਪ੍ਰੋ: ਕਿਰਪਾਲ ਸਿੰਘ ਜੀ ਕਸੇਲ ਦਾ ਜਿਨ੍ਹਾਂ ਨੇ ਹਿਰਦੇ ਦੀਆਂ ਗਹਿਰਾਈਆਂ ਚੋਂ 'ਆਦਿ ਕਥਨ' ਲਈ ਮੋਤੀ ਢੂੰਡੇ; ਆਪਣੇ ਸਮੂਹ ਪਾਠਕਾਂ ਦਾ ਜਿਨ੍ਹਾਂ ਦੇ ਕਾਰਨ ਹੀ ਇਹ ਮਹਾਨ ਕਾਰਜ ਨੇਪਰੇ ਚੜ੍ਹਦਾ ਹੈ।

ਕੰਮ ਦੇ ਜ਼ਬਰਦਸਤ ਦਬਾਵਾਂ ਕਾਰਨ ਪਰੂਫ਼ਾਂ ਦੀਆਂ ਗ਼ਲਤੀਆਂ ਰਹਿ ਗਈਆਂ ਹਨ। ਨਿੱਕੀਆਂ ਨਿੱਕੀਆਂ ਘਟਨਾਵਾਂ ਸੰਭਾਲਦਿਆਂ ਕਿਤੇ ਕਿਤੇ ਨਾਵਾਂ ਥਾਵਾਂ ਦੀ ਉਕਾਈ ਵੀ ਹੋ ਸਕਦੀ ਹੈ ਪ੍ਰੰਤੂ ਦਿੱਤੇ ਗਏ ਤੱਥਾਂ, ਸੰਦਰਭਾਂ ਵਿਚ ਸੱਚਾਈ ਨੂੰ ਹੀ ਮੁਖ ਰਖਿਆ ਗਿਆ ਹੈ। ਪੁਸਤਕ ਵਿਚ ਵਿਆਪਤ ਹਰ ਪਰਕਾਰ ਦੀਆਂ ਕਮਜ਼ੋਰੀਆਂ ਲਈ ਖਿਮਾ ਪ੍ਰਾਰਥੀ ਹਾਂ।

14.4.92 —ਪ੍ਰੀਤਮ ਸਿੰਘ ਕਵੀ

# ਆਦਿ ਕਥਨ

ਸ੍ਰੀ ਪ੍ਰੀਤਮ ਸਿੰਘ ਜੀ ਕਵੀ ਦੀ ਪੁਸਤਕ "ਬੀਤੇ ਦੀਆਂ ਪੈੜਾਂ" ਦੇ ਤੀਜੇ ਖੰਡ ਬਾਰੇ ਕੁਝ ਸ਼ਬਦ ਲਿਖਣ ਸਮੇ ਮੈਨੂੰ ਇਕ ਅਨੂਠੇ ਗੌਰਵ ਤੇ ਉਚੇਰੇ ਮਾਣ ਦਾ ਅਨੁਭਵ ਹੋ ਰਿਹਾ ਹੈ। ਅਸਲ ਵਿਚ ਇਹ ਕੁਝ ਸਤਰਾਂ ਲਿਖਣ ਦਾ ਮੈਨੂੰ ਮਾਣ ਹੀ ਇਸ ਪੁਸਤਕ ਦੇ ਲੇਖਕ ਜੀ ਵਲੋਂ ਬਖ਼ਸ਼ਿਆ ਗਿਆ ਹੈ, ਨਹੀਂ ਤਾਂ, ਮੇਰੇ ਵਰਗਾ ਅਲਪ ਬੁਧ ਜੀਵ ਐਸੇ ਮਹਾਨ ਸਤਿਗੁਰੂ ਜੀ ਦੀ ਅਲੌਕਿਕ ਵਡਿਆਈ ਬਾਰੇ ਕੀ ਕੁਝ ਕਹਿਣ ਦੀ ਸਮਰਥਾ ਰੱਖ ਸਕਦਾ ਹੈ, ਜਿਨ੍ਹਾਂ ਦੀ ਮਹਿਮਾ ਨੂੰ ਇਸ ਪੁਸਤਕ ਦੇ ਅੱਖਰ ਅੱਖਰ ਅਤੇ ਪੰਗਤੀ ਪੰਗਤੀ ਵਿਚ ਪ੍ਰਗਟਾਉਣ ਤੇ ਉਜਾਗਰ ਕਰਨ ਦਾ ਸੁਹਿਰਦ ਜਤਨ ਕੀਤਾ ਗਿਆ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਵਰਤਮਾਨ ਸਮੇ ਦੀ ਉਘੀ ਅਤੇ ਮਹਾਨ ਹਸਤੀ ਹਨ ਜਿਨ੍ਹਾਂ ਦੀ ਮਿਹਰ ਸਦਕਾ ਵਰਤਮਾਨ ਜਗਤ ਦੇ ਬਹੁਤੇ ਦੇਸ਼ਾਂ ਦੇ ਲੱਖਾਂ ਵਾਸੀਆਂ ਦਾ ਉਧਾਰ ਹੋਇਆ ਹੈ ਅਤੇ ਜਿਨ੍ਹਾਂ ਦੀ ਮਿਹਰ ਨੂੰ ਮਨੁੱਖ ਮਾਤਰ ਤਾਂ ਕੀ ਵਿਸ਼ਵ ਦਾ ਹਰ ਜੀਵ ਜੰਤੂ ਤੇ ਪ੍ਰਕਿਰਤੀ ਦਾ ਹਰ ਕਣ ਸਦਾ ਲੋਚਦਾ ਰਹਿੰਦਾ ਹੈ ਕਿ ਕਦੇ "ਪ੍ਰਿਉ ਪ੍ਰਿਉ" ਬੋਲਦੇ ਪਪੀਹੇ ਦੇ ਮੂੰਹ ਵਿਚ ਉਸ ਮਿਹਰ ਦੀ ਸਵਾਂਤ ਬੂੰਦ ਪਵੇ ਜਿਸ ਨਾਲ ਉਸਦੇ ਸਮਸਤ ਜੀਵਨ ਦੀ ਅਸ਼ਾਂਤੀ ਨੂੰ ਠੰਢ ਪਵੇ ਅਤੇ ਉਸ ਨੂੰ ਇਕ ਸਦੀਵੀ ਸ਼ਾਂਤੀ ਪ੍ਰਾਪਤ ਹੋਵੇ; ਜਿਸ ਦੀ ਵਡਿਆਈ ਨੂੰ ਕੇਵਲ ਜਗਿਆਸੂ ਅਤੇ ਅਧਿਆਤਮਕ ਮੰਡਲਾਂ ਦੇ ਪਾਂਧੀ ਹੀ ਜਾਣ ਸਕਦੇ ਹਨ। ਅਲਖ ਨੂੰ ਲਖਣਾ ਅਤੇ ਪਰਾ ਲੌਕਿਕ ਨੂੰ ਲੌਕਿਕ ਅਤੇ ਮਨੁੱਖੀ ਅਨੁਭਵ ਨਾਲ ਜੋੜ ਕੇ ਇਸ ਪਰਮ ਯਥਾਰਥ ਦੇ ਗੁਪਤ ਪ੍ਰਗਟ ਰਹੱਸ ਨੂੰ ਮੂਰਤੀਮਾਨ ਕਰ ਸਕਣਾ ਕੋਈ ਸੁਖੇਨ ਗੱਲ ਨਹੀਂ ਹੈ, ਪਰ "ਬੀਤੇ ਦੀਆਂ ਪੈੜਾਂ" ਦੇ ਕਰਤਾ ਜੀ ਨੇ ਗੁਰੂ ਮਿਹਰ ਅਤੇ ਆਪਣੇ ਪ੍ਰੀਸ਼ਰਮ ਦੁਆਰਾ ਇਸ ਸੂਖਮ ਅਨੁਭਵ ਨੂੰ ਸ਼ਬਦਾਂ ਦਾ ਸੁੰਦਰ ਜਾਮਾ ਪਹਿਨਾਅ ਦਿੱਤਾ ਹੈ। ਅਤੇ ਗੁਰੂ ਜੋਤ ਦੇ ਜਗਮਗਾਂਦੇ ਪ੍ਰਕਾਸ਼ ਨੂੰ ਖੁਲ੍ਹੀ ਪੁਸਤਕ ਦੀ ਤਰ੍ਹਾਂ ਸੁਚਿਤ੍ਰਤ ਕਰ ਦਿੱਤਾ ਹੈ। ਸਚਮੁਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਰਗੀ ਮਹਾਨ ਅਤੇ ਪਾਵਨ ਆਤਮਾ ਦੀ ਵਿਰਾਟਤਾ ਅਤੇ ਸਰਬ ਵਿਆਪਕਤਾ ਨੂੰ ਕੋਈ ਕਵੀ ਜੀ ਵਰਗੀ ਸੁਹਿਰਦ ਸ਼ਖ਼ਸੀਅਤ ਅਤੇ ਉਨ੍ਹਾਂ ਦੇ ਨਿਕਟਵਰਤੀ ਮੰਡਲ ਦਾ ਕੋਈ ਸਿੱਧ ਹਸਤ ਜਾਣਕਾਰ ਹੀ ਕਰ ਸਕਦਾ ਸੀ। ਏਸੇ ਸੁਯੋਗਤਾ ਤੇ ਸੁਪਾਤ੍ਰਤਾ ਨੂੰ ਸ੍ਰੀ ਕਵੀ ਜੀ ਨੇ "ਬੀਤੇ ਦੀਆਂ ਪੈੜਾਂ" ਦੇ ਤਿੰਨਾਂ ਖੰਡਾਂ ਵਿਚ ਹੀ ਭਲੀ ਭਾਂਤ ਕਲਮੀ ਰੂਪ ਦੇ ਕੇ ਇਕ ਨਵੇਕਲੀ ਭਾਂਤ ਦੀ ਅਤੇ ਉਚ ਕੋਟੀ ਦੀ ਸਾਹਿਤਕ ਸਿਰਜਣਾ ਕਰ ਵਖਾਈ ਹੈ।

ਮਹਾਂਪੁਰਸ਼ਾਂ ਦੇ ਜੀਵਨ ਸੰਬੰਧੀ ਅਨੇਕ ਪੁਸਤਕਾਂ ਰਚੀਆਂ ਗਈਆਂ ਹਨ ਅਤੇ

ਉਨ੍ਹਾਂ ਦੇ ਅਨੇਕ ਰੂਪ ਭੇਦ ਦ੍ਰਿਸ਼ਟੀ ਗੋਚਰ ਹੋਏ ਹਨ। ਪੱਛਮੀ ਅਤੇ ਪੂਰਬੀ ਦੇਸ਼ਾਂ ਵਿਚ ਇਹ ਕਾਰਜ ਲੇਖਕ ਕਈ ਸਦੀਆਂ ਪਹਿਲਾਂ ਤੋਂ ਕਰਦੇ ਆਏ ਹਨ। ਮਹਾਤਮਾ ਬੁਧ, ਹਜ਼ਰਤ ਈਸਾ, ਹਜ਼ਰਤ ਮੁਹੰਮਦ ਅਤੇ ਹੋਰ ਮਹਾਪੁਰਸ਼ਾਂ ਅਤੇ ਗੁਰੂ ਸਾਹਿਬਾਨ ਦੇ ਜੀਵਨ ਸਮਾਚਾਰਾਂ ਨੂੰ ਅਨੇਕ ਸਾਹਿਤਕ ਸ਼ੈਲੀਆਂ ਅਤੇ ਰੂਪ ਭੇਦਾਂ ਵਿਚ ਰਚਿਆ ਗਿਆ ਹੈ ਪਰ ਪਰਯੋਜਨ ਇਨ੍ਹਾਂ ਸਭ ਰਚਨਾਵਾਂ ਵਿਚ ਇਕੋ ਹੀ ਹੁੰਦਾ ਹੈ ਕਿ ਸੰਸਾਰ ਦੀਆਂ ਉਨ੍ਹਾਂ ਮਹਾਨ ਹਸਤੀਆਂ ਦੇ ਜੀਵਨ ਦੇ ਅਨੇਕ ਪੱਖਾਂ ਨੂੰ ਦਰਸਾਇਆ ਜਾਏ ਅਤੇ ਉਨ੍ਹਾਂ ਦੇ ਮਨੋਹਰ ਬਚਨਾਂ ਤੇ ਉਪਦੇਸ਼ਾਂ ਦੁਆਰਾ ਪਾਠਕ ਜਨਾਂ ਨੂੰ ਨਵੀਂ ਪ੍ਰੇਰਨਾ ਅਤੇ ਆਪਣੇ ਚਰਿੱਤਰ ਨੂੰ ਉਨ੍ਹਾਂ ਦੇ ਦੱਸੇ ਅਸੂਲਾਂ ਅਨੁਸਾਰ ਢਾਲਣ ਦਾ ਅਵਸਰ ਪ੍ਰਾਪਤ ਹੋਵੇ।

ਇਨ੍ਹਾਂ ਸਭ ਮਹਾਨ ਹਸਤੀਆਂ ਦੇ ਜੀਵਨ ਸਮਾਚਾਰ ਮਨੁੱਖੀ ਜਾਮੇ ਵਿਚ ਰੱਬੀ ਕੌਤਕ ਦਾ ਝਲਕਾਰਾ ਤਾਂ ਦਿੰਦੇ ਹੀ ਹਨ ਪਰ ਇਨ੍ਹਾਂ ਦੇ ਮਾਨਵੀ ਸਰੂਪ ਵਿਚ ਵੀ ਬਹੁਤ ਕੁਝ ਆਦਰਸ਼ਕ ਵਿਦਮਾਨ ਹੁੰਦਾ ਹੈ ਜਿਨ੍ਹਾਂ ਨੂੰ ਕੋਈ ਸੂਖਮ ਨੀਝ ਵਾਲੀ ਅੱਖ ਅਤੇ ਦਿੱਭ ਦ੍ਰਿਸ਼ਟੀ ਹੀ ਸਾਖਸ਼ਤ ਕਰ ਸਕਦੀ ਹੈ। ਸੁਭਾਗ ਨਾਲ ਸ੍ਰੀ ਕਵੀ ਜੀ ਕੋਲ ਅਜਿਹੀ ਸੂਖਮ ਨੀਝ ਅਤੇ ਅੰਤਰ ਦ੍ਰਿਸ਼ਟੀ ਮੌਜੂਦ ਹੈ ਜੁ ਇਸ ਪੁਣ ਛਾਣ ਦੇ ਕਾਰਜ ਨੂੰ ਮਾਨਸਰੋਵਰ ਵਿਚੋਂ ਹੰਸਾਂ ਦੇ ਮੋਤੀ ਚੁਗਣ ਸਮਾਨ ਇਹ ਕਾਰਜ ਕਰ ਸਕਣ ਦੀ ਯੋਗਤਾ ਰਖਦੇ ਹਨ।

ਅਧਿਆਤਮਕ ਮੰਡਲ ਦੀ ਅਮੋਲਕ ਵੱਥ ਨੂੰ ਕੇਵਲ ਜਾਗੀ ਹੋਈ ਆਤਮਕ ਦ੍ਰਿਸ਼ਟੀ ਵਾਲਾ ਕਲਾਕਾਰ ਹੀ ਲਖ ਪੇਖ ਸਕਦਾ ਹੈ। ਗੁਰੂ ਮਿਹਰ ਸਦਕਾ ਸ੍ਰੀ ਕਵੀ ਜੀ ਨੇ ਇਸ ਉਤਮ ਕਾਰਜ ਨੂੰ ਨਿਭਾਉਣ ਦਾ ਸਫਲ ਜਤਨ ਕੀਤਾ ਹੈ ਜਿਸ ਕਾਰਨ ਇਹ ਪੁਸਤਕਾਂ ਮਨੁੱਖ ਮਾਤਰ ਦੇ ਕਲਿਆਣ ਲਈ ਅਖੁਟ ਪ੍ਰੇਰਨਾ ਸਰੋਤ ਹੋ ਨਿਬੜੀਆਂ ਹਨ।

''ਬੀਤੇ ਦੀਆਂ ਪੈੜਾਂ'' ਦੇ ਇਸ ਤੀਜੇ ਖੰਡ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਕੁਲ ਛੇ ਮਹੀਨਿਆਂ, ਅਰਥਾਤ ਜੁਲਾਈ 1978 ਤੋਂ ਲੈ ਕੇ ਦਸੰਬਰ 1978 ਤਕ, ਦੇ ਜੀਵਨ ਸਮਾਚਾਰ ਸੰਕਲਤ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਸੇ ਮਹਾਨ ਜੋਤ ਦੇ ਵਰਤਮਾਨ ਕਾਲ ਦੇ ਸਯੋਗ ਵਾਰਸ ਤੇ ਸਵਾਮੀ ਹਨ ਜਿਸਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੱਜ ਤੋਂ ਇਕ ਸੌ ਪੈਂਤੀ ਸਾਲ ਪਹਿਲਾਂ ਸ੍ਰੀ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਉਤੇ ਸੰਤ ਖਾਲਸਾ ਦੇ ਰੂਪ ਵਿਚ ਪ੍ਰਕਾਸ਼ਮਾਨ ਕੀਤਾ ਸੀ। ਓਦੋਂ ਤੋਂ ਲੈਕੇ ਹੁਣ ਤਕ ਕੂਕਾ ਪੰਥ ਜਾਂ ਨਾਮਧਾਰੀ ਸੰਪ੍ਰਦਾਇ ਸਤਿਗੁਰੂ ਸਾਹਿਬਾਨ ਦੀ ਘਾਲਣਾ ਸਦਕਾ ਇਸ ਸੰਸਾਰ ਦੇ ਨੰਦਨ ਬਨ ਵਿਚ ਸੁੰਦਰ ਪੁਸ਼ਪਾਂ ਦੀ ਨਾਮ ਰੂਪੀ ਸੰਸਕ੍ਰਿਤੀ ਦੇ ਰੂਪ ਵਿਚ ਆਪਣੀ ਨਵੇਕਲੀ ਮਹਿਕ ਵੰਡ ਰਹੀ ਹੈ ਅਤੇ ਇਸ ਨੇ ਨਾ ਕੇਵਲ ਸਾਡੀ ਆਤਮਾ ਨੂੰ ਹੀ ਸੁਗੰਧਤ ਤੇ ਪ੍ਰਫੁਲਤ ਕੀਤਾ ਹੈ ਸਗੋਂ ਸਾਡੇ ਜੀਵਨ ਦੇ ਸਾਰੇ ਪੱਖਾਂ ਦੀ ਇਕ ਪਿਤਾ ਤੇ ਮਾਲੀ ਸਮਾਨ ਰੱਖਿਆ ਅਤੇ ਸੰਭਾਲ ਕੀਤੀ ਹੈ। ਇਸ ਫੁਲਵਾੜੀ ਨੂੰ ਸਰਬ ਪੱਖੀ ਰੂਪ ਵਿਚ ਪ੍ਰਫੁਲਤ ਕੀਤਾ ਅਤੇ ਗੁਰੂ ਦਾ ਸੱਚਾ ਸੁੱਚਾ ਦਾਇਤਵ ਨਿਭਾਇਆ ਹੈ। ਨਾਮਧਾਰੀ ਪੰਥ ਦਾ ਇਹ ਇਕ ਸਦੀ

ਤੋਂ ਵੀ ਵਧੇਰੇ ਲੰਮਾ ਇਤਿਹਾਸ ਜਿਸ ਦੀਆਂ ਜੜਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਗਤ ਆਗਮਨ 1469 ਈ: ਤਕ ਚਲੀਆਂ ਜਾਂਦੀਆਂ ਹਨ, ਦੀ ਆਤਮਕ ਸੱਤਾ ਅਤੇ ਗੁਰ ਮਰਿਆਦਾ ਦੇ ਇਤਿਹਾਸ ਤੇ ਪਰੰਪਰਾ ਨੂੰ ਵਰਤਮਾਨ ਕਾਲ ਵਿਚ ਵੀ ਸਾਕਾਰ ਕਰੀ ਬੈਠੇ ਹਨ ਅਤੇ ਸਮੇ ਅਨੁਸਾਰ ਨਵੀਂ ਦਸ਼ਾ ਤੇ ਦਿਸ਼ਾ ਪ੍ਰਦਾਨ ਕਰ ਰਹੇ ਹਨ। ਅਜਿਹੇ ਅਧਿਆਤਮਕ ਰੂਪ ਦੇ ਸੂਖਮ ਮਾਨਵੀ ਰੂਪਾਂਤ੍ਰਣ ਅਤੇ ਸਮਾਜਿਕ ਭਾਈਚਾਰੇ ਦੀ ਆਦਰਸ਼ਕ ਸਿਰਜਣਾ ਦੇ ਪੱਖਾਂ ਤੋਂ ਹਰ ਗੁਰੂ ਸਾਹਿਬਾਨ ਦੇ ਹਿੱਸੇ ਇਹ ਮਨੁੱਖ ਤੋਂ ਦੇਵਤਾ ਬਣਾਉਣ ਦੀ ਪ੍ਰਕਿਰਿਆ ਦਾ ਕਠਿਨ ਤੇ ਗੁੰਝਲਦਾਰ ਕਾਰਜ ਆਉਂਦਾ ਰਿਹਾ ਹੈ ਪਰ ਧੰਨ ਹੈ ਉਹ ਗੁਰੂ ਦੀ ਵਡਿਆਈ ਅਤੇ ਬਲਿਹਾਰੀ ਹੈ ਉਸਦੀ ਇਹ ਕਰਤਾਰੀ ਸ਼ਕਤੀ ਜੁ ਮਨੁੱਖ ਤੇ ਸਮਾਜ, ਦੋਹਾਂ ਦੇ ਸਰੂਪ ਨੂੰ ਹੀ ਬਦਲ ਕੇ ਇਕਦਮ ਉਚਾ ਕਰ ਜਾਂਦੀ ਹੈ। "ਬੀਤੇ ਦੀਆਂ ਪੈੜਾਂ" ਦੇ ਕਰਤਾ ਨੇ ਵਰਤਮਾਨ ਕਾਲ ਵਿਚ ਇਸ ਅਦੁਤੀ ਅਧਿਆਤਮਕ ਤੇ ਸਮਾਜਿਕ ਪ੍ਰਕਿਰਿਆ ਦੇ ਵਿਅਕਤੀਗਤ ਤੇ ਸੰਗਤੀ ਸਰੂਪ ਦੇ ਵਿਵਿਧ ਪੱਖਾਂ ਨੂੰ ਬੜੇ ਕਲਾਤਮਿਕ ਢੰਗ ਨਾਲ ਨਿਰੂਪਤ ਕੀਤਾ ਹੈ। ਕਹਿਣ ਨੂੰ ਤਾਂ ਭਾਵੇਂ ਇਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਛੇ ਮਹੀਨੇ ਦੇ ਸਮਾਚਾਰਾਂ ਦਾ ਪਰਿਚੈ ਦਿੱਤਾ ਗਿਆ ਹੈ ਪਰ ਵਾਸਤਵ ਵਿਚ ਇਹ ਸਮੁਚੇ ਨਾਮਧਾਰੀ ਇਤਿਹਾਸ ਦੇ ਬਹੁਤ ਸਾਰੇ ਪੱਖਾਂ ਉਤੇ ਪ੍ਰਕਾਸ਼ ਪਾਉਣ ਵਾਲੀ ਰਚਨਾ ਹੈ। ਇਸ ਵਿਚੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕਈ ਕਲਮੀ ਚਿੱਤਰ ਅਤੇ ਉਨ੍ਹਾਂ ਨਾਲ ਜੁੜੀਆਂ ਹੋਈਆਂ ਅਨੇਕ ਮਹੱਤਵ ਪੂਰਣ ਘਟਨਾਵਾਂ ਦੀ ਸੋਝੀ ਵੀ ਹੁੰਦੀ ਹੈ। ਕਿਤੇ ਕਿਸੇ ਸਿੱਖ ਦੀ ਯਾਦ ਦੇ ਰੂਪ ਵਿਚ ਅਤੇ ਕਿਤੇ ਲੇਖਕ ਦੀ ਆਪਣੀ ਹੱਡ ਬੀਤੀ ਦੇ ਰੂਪ ਵਿਚ। ਇਉਂ ਇਹ ਰਚਨਾ ਕੇਵਲ ਇਕ ਕਾਲ ਖੰਡ ਤਕ ਸੀਮਿਤ ਨਾ ਰਹਿਕੇ ਇਸਦੇ ਪਿਛੋਕੜ ਵਿਚ ਸਮਾਏ ਹੋਏ ਲੰਮੇ ਅਤੀਤ ਦੇ ਨੈਣ ਨਕਸ਼ਾਂ ਨੂੰ ਵੀ ਉਘਾੜ ਜਾਂਦੀ ਹੈ।

"ਬੀਤੇ ਦੀਆਂ ਪੈੜਾਂ" ਦੇ ਕਰਤਾ ਪਿੰਡ ਡਫਰਕੇ, ਤਹਿਸੀਲ ਚੂਨ੍ਹੀਆ, ਜਿ: ਲਾਹੌਰ (ਹੁਣ ਪਾਕਿਸਤਾਨ) ਦੇ ਉਘੇ ਨਾਮਧਾਰੀ ਪਰਵਾਰ ਨਾਲ ਸੰਬੰਧ ਰਖਦੇ ਹਨ। ਆਪ ਦੇ ਪਿਤਾ ਜੀ ਸੰਤ ਫੂਲਾ ਸਿੰਘ ਜੀ ਸੂਬਾ ਅਤੇ ਮਾਤਾ ਬੇਬੇ ਦਿਆਲ ਕੌਰ ਜੀ ਗੁਰੂ ਵਰਸਾਏ ਆਦਰਸ਼ਕ ਜੀਵੜੇ ਸਨ। ਬਚਪਨ ਵਿਚ ਹੀ ਕਵੀ ਜੀ ਨੂੰ ਸਤਿਗੁਰਾਂ ਦੇ ਦਰਸ਼ਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਹੈ ਅਤੇ ਏਥੋਂ ਤਕ ਕਿ ਇਕ ਵਾਰ ਉਨ੍ਹਾਂ ਨੇ ਆਪਣੇ ਪਿੰਡ ਤੋਂ 100 ਕੋਹ ਤੇ ਸਿਆਹੜ ਜ਼ਿਲਾ ਲੁਧਿਆਣਾ ਦੇ ਹੋਲੇ ਦੇ ਦੀਵਾਨ ਉਤੇ ਪੁਜਣ ਲਈ ਪੈਦਲ ਯਾਤਰਾ ਕੀਤੀ। ਸਤਿਗੁਰੂ ਦੇ ਪ੍ਰੇਮ ਰੱਤੇ ਇਨ੍ਹਾਂ ਸੰਤਾਂ ਮਹਾਪੁਰਸ਼ਾਂ ਅਤੇ ਸਾਧਾਰਨ ਇਸਤਰੀ ਪੁਰਸ਼ਾਂ ਦੀ ਇਹ ਯਾਤਰਾ ਕੋਈ ਸਾਧਾਰਨ ਨਹੀਂ ਸੀ ਹੁੰਦੀ, ਗੁਰੂ ਜੀ ਦੇ ਦਰਸ਼ਨਾਂ ਲਈ ਚੁਕਿਆ ਇਕ ਇਕ ਕਦਮ ਨਾਮ ਸਿਮਰਨ ਅਤੇ ਗੁਰਬਾਣੀ ਦੇ ਸ਼ਬਦਾਂ ਦੀ ਗੁੰਜਾਰ ਨਾਲ ਭਰਪੂਰ ਹੁੰਦਾ ਸੀ। ਏਸੇ ਗੁਰੂ ਪ੍ਰੇਮ ਨੇ ਕਵੀ ਜੀ ਨੂੰ ਆਪਣੀ ਉਭਰਦੀ ਜਵਾਨੀ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਸਥਾਪਤ ਨਾਮਧਾਰੀ ਵਿਦਿਆਲੇ ਦਾ ਵਿਦਿਆਰਥੀ ਅਤੇ ਵਰਤਮਾਨ ਸਤਿਗੁਰੂ ਜੀ ਦਾ ਸਹਿਪਾਠੀ ਬਣਨ ਦਾ ਸੰਜੋਗ ਬਖ਼ਸ਼ਿਆ। ਇਸ ਕਾਲ ਵਿਚ ਸ੍ਰੀ

ਸਤਿਗੁਰੂ ਜੀ ਦੇ ਨਦਰਿ ਕਰਮ ਸਦਕਾ ਅਤੇ ਗੁਰੂ ਘਰ ਨਾਲ ਨਿਜੀ ਪ੍ਰੇਮ ਦੇ ਕਾਰਨ ਕਵੀ ਜੀ ਨੂੰ ਉਹ ਰਚਨਾਤਮਿਕ ਪ੍ਰੇਰਨਾ ਦੀ ਦਾਤ ਮਿਲੀ ਜੁ ਪਿਛੋਂ ਜਾਕੇ ਇਕ ਸ੍ਰੇਸ਼ਟ ਕਵੀ ਅਤੇ ਉਤਕ੍ਰਿਸ਼ਟ ਗੱਦਕਾਰ ਦੇ ਰੂਪ ਵਿਚ ਵਿਕਸਤ ਹੋਈ। ਸ੍ਰੀ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਕਿਸੇ ਸਮੇ ਸਤਿਜੁਗ ਦੀ ਸੰਪਾਦਨਾ ਦੇ ਕਾਰਜ ਦੀ ਜ਼ਿਮੇਵਾਰੀ ਵੀ ਸੌਂਪੀ ਅਤੇ ਉਨ੍ਹਾਂ ਨੂੰ ਕੁਛ ਸਮਾਂ ਸ੍ਰੀ ਜੀਵਨ ਨਗਰ ਵਿਖੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜੂਰੀ ਵਿਚ ਗੁਜ਼ਾਰਨ ਦਾ ਮੌਕਾ ਮਿਲਿਆ। ਇਹੋ ਸਮਾ ਸੀ ਜਦੋਂ ਉਨ੍ਹਾਂ ਦੇ ਮਨ ਵਿਚ "ਬੀਤੇ ਦੀਆਂ ਪੈੜਾਂ" ਵਰਗੀ ਪੁਸਤਕ ਲਿਖਣ ਦਾ ਬੀਜ ਬਿੰਦੂ ਹੋਂਦ ਵਿਚ ਆਇਆ ਦੇਸ਼ ਵੰਡ ਤੋਂ ਪਹਿਲੋਂ ਉਨ੍ਹਾਂ ਨੇ ਮੈਟ੍ਰਿਕ ਦੀ ਪ੍ਰੀਖਿਆ ਪਾਸ ਕਰ ਲਈ ਸੀ ਅਤੇ ਪੰਜਾਬ ਯੂਨੀਵਰਸਟੀ ਦੇ ਓਰੀਐਂਟਲ ਕਾਲਿਜ ਦੇ ਪੰਜਾਬੀ ਵਿਭਾਗ ਦੁਆਰਾ ਗਿਆਨੀ ਦੀ ਪ੍ਰੀਖਿਆ ਉੱਚੀ ਪਦਵੀ ਪ੍ਰਾਪਤ ਕਰਕੇ ਪਾਸ ਕਰ ਲਈ ਸੀ। ਭਾਵੇਂ ਆਪ ਦਾ ਬਹੁਤਾ ਸਮਾ ਰਾਜਨੀਤਕ ਕਾਰਜਾਂ ਵਿਚ ਗੁਜ਼ਰਿਆ ਹੈ ਅਤੇ 'ਨਵਾਂ ਜ਼ਮਾਨਾ' ਰੋਜ਼ਾਨਾ ਜਲੰਧਰ ਦੇ ਪ੍ਰੈਸ ਦੇ ਮੈਨੇਜਰ ਦੀ ਸੇਵਾ ਨੂੰ ਆਪ ਨੇ ਪੂਰਨ ਯੋਗਤਾ ਸਹਿਤ ਕਈ ਸਾਲਾਂ ਤਕ ਨਿਭਾਇਆ ਹੈ ਪਰ ਇਹ ਸਾਰਾ ਸਮਾ ਆਪ ਨੂੰ ਬੌਧਿਕ ਪ੍ਰਪੱਕਤਾ ਦੇ ਡੂੰਘੇ ਅਨੁਭਵ ਨੂੰ ਪ੍ਰਫੁਲਤ ਕਰਨ ਵਿਚ ਵੀ ਸਹਾਈ ਹੋਇਆ ਹੈ। ਇਹ ਇਕ ਸੰਜੋਗ ਦੀ ਗੱਲ ਹੀ ਸਮਝਣੀ ਚਾਹੀਦੀ ਹੈ ਕਿ ਮਾਰਕਸਵਾਦੀ ਦਰਸ਼ਨ ਵਿਚ ਪੂਰਨ ਨਿਸਚਾ ਰਖਣ ਵਾਲਾ ਵਿਅਕਤੀ ਆਪਣੇ ਅੰਦਰਲੇ ਅਧਿਆਤਮਕ ਅਨੁਭਵ ਨੂੰ ਕਿਵੇਂ ਸੁਰਖਿਅਤ ਰਖ ਸਕਿਆ ਹੈ। ਕੀ ਦੋਹਾਂ ਵਿਚ ਕੋਈ ਵਿਰੋਧ ਹੈ? ਦ੍ਰਿਸ਼ਟਮਾਨ ਪੱਧਰ ਤੇ ਤਾਂ ਇਹ ਇੰਜ ਹੀ ਪ੍ਰਤੀਤ ਹੁੰਦਾ ਹੈ ਕਿ ਇਹ ਦੋਵੇਂ ਪਰਸਪਰ ਵਿਰੋਧੀ ਧਾਰਾਵਾਂ ਹਨ ਪਰ ਡੂੰਘਾਈ ਵਿਚ ਜਾਕੇ, ਜੇ ਗਹੁ ਨਾਲ ਵੇਖਿਆ ਜਾਵੇ, ਤਾਂ ਦੋਹਾਂ ਵਿਚ ਮਾਨਵਵਾਦੀ ਪ੍ਰੇਰਨਾਵਾਂ ਅਤੇ ਸਮਾਜਿਕ ਭਲਾਈ ਦੇ ਕਾਰਜਾਂ ਲਈ ਕੁਝ ਕਰ ਗੁਜ਼ਰਨ ਦੀ ਰੀਝ ਅਜਿਹੇ ਵਿਅਕਤੀਆਂ ਵਿਚ ਆਤਮ ਸਮਰਪਣ ਦੀ ਭਾਵਨਾ ਨੂੰ ਉਤਪਨ ਕਰ ਦਿੰਦੀ ਹੈ। ਅਰਥਾਤ ਦੋਹਾਂ ਖੇਤਰਾਂ ਵਿਚ ਹੀ ਧਰਮ ਪ੍ਰਾਇਣਤਾ ਵਰਗੇ ਕਿਸੇ ਵਿਸ਼ੇਸ਼ ਗੁਣ ਦੀ ਅਵਸ਼ਕਤਾ ਹੁੰਦੀ ਹੈ। 1969 ਵਿਚ ਜਦੋਂ ਉਹ ਰਾਜਸੀ ਕਾਰਜਾਂ ਵਿਚ ਪੂਰੀ ਤਰ੍ਹਾਂ ਸਰਗਰਮ ਸਨ ਉਸੇ ਸਮੇਂ ਉਨ੍ਹਾਂ ਦੀ ਕਾਵਿ ਪੁਸਤਕ 'ਸਿਮਰਨ' ਪ੍ਰਕਾਸ਼ਤ ਹੋਈ ਜਿਸ ਵਿਚ ਗੁਰੂ ਪ੍ਰੇਮ ਦੇ ਆਦਰਸ਼ਕ ਅਨੁਭਵ ਨੂੰ ਉਨ੍ਹਾਂ ਬੜੇ ਸੂਖਮ ਕਾਵਿ ਚਿਤਰਾਂ ਵਿਚ ਵਿਭੂਸ਼ਿਤ ਕੀਤਾ ਹੈ। ਇਸ ਰਚਨਾ ਦੀ ਹਰ ਇਕ ਰੁਬਾਈ ਅੰਦਰ ਕਵੀ ਦੇ ਹਿਰਦੇ ਅੰਤਰ ਦੇ ਸੂਖਮ ਤਲਾਂ ਉਤੇ ਬਿਖਰੇ ਪ੍ਰੇਮ ਮੋਤੀਆਂ ਦੇ ਦਰਸ਼ਨ ਹੁੰਦੇ ਹਨ। ਇਸ ਰਚਨਾ ਨੂੰ ਮੈਂ ਰਹਸਵਾਦੀ ਅਨੁਭਵ ਵਿਚੋਂ ਉਤਪਨ ਹੋਈ ਇਕ ਸੁਹਿਰਦ ਕਾਵਿ ਸਿਰਜਣਾ ਮੰਨਦਾ ਹਾਂ। 1977 ਵਿਚ ਜਦੋਂ ਕਵੀ ਜੀ ਨੇ 'ਨਵਾਂ ਜ਼ਮਾਨਾ' ਦੀ ਪ੍ਰੈਸ ਤੋਂ ਪੂਰਨ ਤੌਰ ਤੇ ਸੇਵਾ ਨਵਿਰਤੀ ਹਾਸਲ ਕਰ ਲਈ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਦਿਖ ਪ੍ਰੇਰਨਾ ਸਦਕਾ ਇਹ ਪੁਸਤਕ "ਬੀਤੇ ਦੀਆਂ ਪੈੜਾਂ" ਲਿਖਣ ਦੇ ਸੰਕਲਪ ਨੇ ਕਰਤਾਰੀ ਸ਼ਕਤੀ ਦਾ ਰੂਪ ਧਾਰਨ ਕਰ ਲਿਆ ਅਤੇ ਉਤੋੜਿਤੀ ਉਨ੍ਹਾਂ ਨੇ ਕਈ ਹਜ਼ਾਰ ਪੰਨੇ ਲਿਖ ਲਏ ਜਿਨ੍ਹਾਂ ਨੂੰ ਪੁਸਤਕ ਰੂਪ ਦੀਆਂ ਅਨੇਕ ਲੜੀਆਂ ਵਿਚ ਪ੍ਰਕਾਸ਼ਤ ਕਰਨ ਦੀ ਯੋਜਨਾ ਹੈ। ਇਸ ਤੋਂ ਪੂਰਵ ਉਨ੍ਹਾਂ ਨੇ 'ਜੀਵਨ ਨਗਰ'

'ਸ੍ਰੀ ਭੈਣੀ ਸਾਹਿਬ' 'ਇਸਤਰੀਆਂ ਦਾ ਪਹਿਲਾ ਮੁਕਤੀ ਦਾਤਾ' ਆਦਿ ਹੋਰ ਵੀ ਪੁਸਤਕਾਂ ਲਿਖ ਕੇ ਆਪਣੀ ਵਿਸ਼ਿਸ਼ਟ ਗੱਦ ਸ਼ੈਲੀ ਨੂੰ ਸੁਵਿਕਸਤ ਕਰ ਲਿਆ ਸੀ।

"ਬੀਤੇ ਦੀਆਂ ਪੈੜਾਂ" ਵਰਗ ਦੀਆਂ ਰਚਨਾਵਾਂ ਆਪਣੇ ਵਿਚ ਇਕ ਨਵੇਂ ਸਾਹਿਤਕ ਰੂਪ ਨੂੰ ਸਮੋਈ ਬੈਠੀਆਂ ਹਨ, ਜਿਸਦਾ ਆਵਿਸ਼ਕਾਰ ਸ੍ਰੀ ਕਵੀ ਜੀ ਨੇ ਹੀ ਕੀਤਾ ਹੈ। ਇਹ ਇਕ ਨਵੇਕਲੇ ਪਰਕਾਰ ਦੀ ਸਾਹਿੱਤ ਸ੍ਰਿਸ਼ਟੀ ਦਾ ਰੂਪਾਕਾਰ ਹੈ ਜਿਸ ਵਿਚ ਪੁਰਾਤਨ ਕਾਲ ਤੋਂ ਪ੍ਰਚਲਤ ਵਿਧਾਵਾਂ ਤੇ ਨਵੀਨ ਯੁਗੀਨ ਅਨੁਭਵ ਦੀਆਂ ਲੋੜਾਂ ਨੇ ਨਵੀਆਂ ਦਿਸ਼ਾਵਾਂ ਅਤੇ ਦਿਸਹੱਦਿਆਂ ਨੂੰ ਆਪਣੇ ਅੰਦਰ ਸੁਅੰਕਿਤ ਕਰਨ ਦੀ ਸਫਲ ਚੇਸ਼ਟਾ ਕੀਤੀ ਹੈ। ਪੁਰਾਤਨ ਕਾਲ ਵਿਚ ਸ੍ਰੀ ਗੁਰੂ ਸਾਹਿਬਾਨ ਦੀਆਂ ਜਨਮ ਸਾਖੀਆਂ ਲਿਖੀਆਂ ਗਈਆਂ ਜੁ ਵਿਸ਼ੇਸ਼ ਗੁਰੂ ਵਿਅਕਤੀਆਂ ਦੇ ਸੰਪੂਰਨ ਜੀਵਨ ਨੂੰ ਵਖ ਵਖ ਘਟਨਾਵਾਂ ਅਥਵਾ ਸਾਖੀਆਂ ਦੁਆਰਾ ਪ੍ਰਤੀਬਿੰਬਤ ਕਰਦੀਆਂ ਸਨ। 'ਪਰਚੀਆਂ' ਅਤੇ 'ਬਚਨ' ਆਦਿ ਲਿਖਣ ਦਾ ਰਿਵਾਜ ਵੀ ਮੌਜੂਦ ਸੀ। ਪ੍ਰਸਿਧ ਵਿਅਕਤੀਆਂ ਜਾਂ ਇਤਿਹਾਸ ਦੇ ਨਾਇਕਾਂ ਬਾਰੇ 'ਤਜ਼ਕਰੇ' ਅਤੇ 'ਰੋਜ਼ਨਾਮਚੇ' ਵੀ ਲਿਖੇ ਜਾਂਦੇ ਰਹੇ ਹਨ। ਪਰ ਕਵੀ ਜੀ ਨੇ ਇਨ੍ਹਾਂ ਰਚਨਾਵਾਂ ਵਿਚ ਗੁਰੂ ਵਿਅਕਤੀਆਂ ਦੇ ਜੀਵਨ ਸਮਾਚਾਰਾਂ ਨੂੰ ਅੰਕਿਤ ਕਰਨ ਲਈ ਜਿਹੜਾ ਵਿਧੀ ਵਿਧਾਨ ਅਪਣਾਇਆ ਹੈ, ਉਹ ਕਈ ਪੱਖਾਂ ਤੋਂ ਨਿਆਰਾ ਹੈ। ਇਹ ਇਕ ਤਰ੍ਹਾਂ ਦਾ ਇਤਿਹਾਸ ਦਾ ਯਥਾਰਥ ਵੀ ਹੈ ਅਤੇ ਦੂਜੇ ਬੰਨੇ ਸ਼ਰਧਾ ਯੁਕਤ ਅਨੁਇਆਈਆਂ ਦੇ ਨਿਜੀ ਅਨੁਭਵ ਨਾਲ ਜੁੜੇ ਵਿਅਕਤੀਗਤ ਬ੍ਰਿਤਾਂਤ ਵੀ ਸਿੱਖਿਆ ਅਤੇ ਮਰਿਆਦਾ ਦੇ ਪ੍ਰਮਾਣ ਅਤੇ ਗੁਰੂ ਉਪਦੇਸ਼ ਇਸ ਰਚਨਾ ਵਿਚ ਥਾਂ ਪਰ ਥਾਂ ਜੜੇ ਗਏ ਹਨ। ਪਰ ਇਹ ਸਭ ਕੁਝ ਇਕ ਅਜਿਹੀ ਸਹਿਜ ਪ੍ਰਕਿਰਿਆ ਦੇ ਰੂਪ ਵਿਚ ਚਿਤ੍ਰਪਟ ਦੇ ਸਚਲ ਚਿੱਤਰਾਂ ਸਮਾਨ ਚਲਦਾ ਹੈ ਜਿਵੇਂ ਇਹ ਸ੍ਰੀ ਸਤਿਗੁਰੂ ਜੀ ਦੇ ਪਰਮ ਵਿਅੱਕਤਿੱਤਵ ਦੇ ਦੁਆਲੇ ਸਹਿਜ ਰੂਪ ਵਿਚ ਹੀ ਪਰਵਾਹਤ ਹੋ ਰਿਹਾ ਹੋਵੇ। ਇਸ ਰਚਨਾ ਵਿਚ ਪਰੰਪਰਾਗਤ ਰੂਪ ਦੀਆਂ ਸਾਖੀਆਂ ਨਹੀਂ ਹਨ ਸਗੋਂ ਦ੍ਰਿਸ਼ਟਮਾਨ ਸਾਖਿਆਤ ਝਾਕੀਆਂ ਹਨ ਜਿਸਨੂੰ ਕਰਤਾ ਨੇ ਆਪਣੇ ਨੈਣਾਂ ਦੁਆਰਾ ਵੇਖਿਆ ਪੇਖਿਆ ਹੈ। ਸਾਖੀਕਾਰ ਤਾਂ ਉਹ ਹੈ ਪਰ ਪਰੰਪਰਾਗਤ ਰੂਪ ਵਿਚ ਨਹੀਂ ਸਗੋਂ ਵਰਤਮਾਨ ਅਰਥਾਂ ਵਿਚ ਸਭੋ ਕੁਝ ਜੁ ਉਹ ਬਿਆਨ ਕਰ ਰਿਹਾ ਹੈ ਉਸਦਾ ਉਹ ਚਸ਼ਮਦੀਦ ਗਵਾਹ ਜਾਂ ਸਾਖੀਕਾਰ ਹੈ। ਕਈ ਥਾਵਾਂ ਤੇ ਤਾਂ ਇਸ ਰਚਨਾ ਦੇ ਕੁਝ ਖੰਡ ਸ੍ਰੀ ਸਤਿਗੁਰੂ ਜੀ ਦੇ ਜੀਵਨ ਦੇ ਰੋਜ਼ਨਾਮਚੇ ਦੇ ਪੰਨੇ ਪ੍ਰਤੀਤ ਹੁੰਦੇ ਹਨ ਅਤੇ ਉਨ੍ਹਾਂ ਦੀ ਮਹਾਨ ਆਤਮਾ ਦੇ ਅਨੇਕ ਪੱਖ ਪਾਠਕਾਂ ਦੀਆਂ ਅੱਖਾਂ ਦੇ ਸਾਹਮਣੇ ਉਸੇ ਤਰ੍ਹਾਂ ਸਾਕਾਰ ਹੋ ਜਾਂਦੇ ਹਨ ਜਿਵੇਂ ਕਰਤਾ ਨੇ ਉਨ੍ਹਾਂ ਨੂੰ ਤੱਕਿਆ ਤੇ ਨਿਹਾਰਿਆ ਹੈ। ਅਨੇਕ ਵਿਅਕਤੀ ਉਨ੍ਹਾਂ ਦੇ ਦਰਸ਼ਨ ਕਰਕੇ ਨਿਹਾਲ ਹੁੰਦੇ ਹਨ, ਆਪਣੀਆਂ ਨਿੱਜੀ ਸਮੱਸਿਆਵਾਂ ਤੇ ਅਉਕੜਾਂ ਉਨ੍ਹਾਂ ਨਾਲ ਸਾਂਝੀਆਂ ਕਰਦੇ ਹਨ ਜਿਨ੍ਹਾਂ ਦਾ ਸਮਾਧਾਨ ਸ੍ਰੀ ਸਤਿਗੁਰੂ ਜੀ ਆਪਣੇ ਪਰਵਾਰ ਦੇ ਮੁਖੀ ਦੇ ਰੂਪ ਵਿਚ ਕਰਦੇ ਹਨ ਅਤੇ ਅਨੇਕ ਯੋਜਨਾਵਾਂ ਨੂੰ ਆਪਣੇ ਸਿੱਖਾਂ ਦੁਆਰਾ ਸਿਰੇ ਚਾੜ੍ਹਦੇ ਹਨ। ਗੁਰੂ ਅਤੇ ਉਨ੍ਹਾਂ ਦੇ ਸਿੱਖਾਂ ਦਾ ਇਕ ਅਜਿਹਾ ਅਟੁਟਵਾਂ ਨਿੱਜੀ ਤੇ ਪ੍ਰੇਮ ਬੰਧਨਾਂ ਦਾ ਸਨਬੰਧ ਬੜਾ ਸੁਹਿਰਦ ਵੀ ਹੈ ਅਤੇ ਅਦੁਤੀ ਵੀ। ਸਿੱਖ ਆਪਣੇ ਸਤਿਗੁਰੂ ਤੋਂ

ਬਲਿਹਾਰ ਜਾਂਦੇ ਹਨ ਤੇ ਸਤਿਗੁਰੂ ਜੀ ਆਪਣੀ ਮਿਹਰ ਤੇ ਬਖ਼ਸ਼ਸ਼ ਉਨ੍ਹਾਂ ਉਤੇ ਖੁਲ੍ਹੇ ਹਥੀਂ ਨਿਓਛਾਵਰ ਕਰੀ ਜਾਂਦੇ ਹਨ। ਅਤੇ ਇਹ ਸਭ ਕੁਝ ਸੁਭਾਵਕ ਰੂਪ ਅਤੇ ਸਹਿਜ ਯਥਾਰਥ ਰੂਪ ਵਿਚ ਵਾਪਰ ਜਾਂਦਾ ਹੈ ਕਿ ਪਾਠਕ ਵੀ ਸਤਿਗੁਰੂ ਜੀ ਦੇ ਸਰਗੁਣ ਸਰੂਪ ਅਤੇ ਅਨੋਖੇ ਪ੍ਰੇਮ ਦੀ ਡੋਰੀ ਵਿਚ ਬੱਝ ਜਾਂਦਾ ਹੈ। ਥਾਂ ਪਰ ਥਾਂ ਲੇਖਕ ਨੇ ਸਤਿਗੁਰੂ ਜੀ ਦੇ ਮਨੋਹਰ ਬਚਨਾਂ, ਨਿੱਤ ਦੇ ਕਰਮਾਂ ਅਤੇ ਵਿਸ਼ੇਸ਼ ਕਾਰਜਾਂ ਤੇ ਸਰਗਰਮੀਆਂ ਨੂੰ ਸੁਚਿਤ੍ਰਿਤ ਕਰ ਦਿੱਤਾ ਹੈ ਕਿ ਸ੍ਰੀ ਸਤਿਗੁਰੂ ਜੀ ਦੀ ਸੂਰਜੀ ਪ੍ਰਕਾਸ਼ ਵਾਲੀ ਮਹਾਨ ਸ਼ਖ਼ਸੀਅਤ ਅਤੇ ਪੁੰਨ ਆਤਮਾ ਵਰਤਮਾਨ ਕਾਲ ਦੇ ਝੰਝਟ ਭਰਪੂਰ ਅਤੇ ਅਸ਼ਾਂਤ ਅੰਧਕਾਰ ਵਿਚ ਨਾਮ ਦੀ ਜੋਤੀ ਜਗਾ ਕੇ ਮਨੁੱਖੀ ਚਰਿੱਤਰ ਨਿਰਮਾਣ ਦੇ ਕਾਰਜ ਵਿਚ ਨਿੱਤ ਪ੍ਰਯਤਨਸ਼ੀਲ ਰਹਿੰਦੀ ਹੈ। ਏਹੋ ਤਾਂ ਇਕ ਸੱਚੇ ਗੁਰੂ ਦਾ ਵੱਡਾ ਦਾਇਤਵ ਹੈ ਕਿ ਉਹ ਆਪਣੇ ਆਦਰਸ਼ ਮਾਡਲ ਵਿਚ ਸਿੱਖ ਦੇ ਚਰਿੱਤਰ ਨੂੰ ਘੜਦਾ ਅਤੇ ਉਸਾਰਦਾ ਹੈ।

ਰਚਨਾ ਦੇ ਇਸ ਖੰਡ ਵਿਚ ਸ੍ਰੀ ਸਤਿਗੁਰੂ ਜੀ ਦੀ 53 ਵੀਂ ਥਾਈ ਯਾਤਰਾ ਦਾ ਵਿਸਤ੍ਰਿਤ ਵਰਣਨ ਕੀਤਾ ਗਿਆ ਹੈ ਜੋ ਇਸ ਪੁਸਤਕ ਦੀ ਪ੍ਰਕਿਰਤੀ ਵਿਚ ਇਕ ਵਧੀਆ ਸਫ਼ਰਨਾਮੇ ਵਾਲੇ ਸਾਰੇ ਗੁਣ ਭਰ ਦਿੰਦਾ ਹੈ, 100 ਪੰਨਿਆਂ ਤੋਂ ਵੀ ਵਧੀਕ ਇਹ ਯਾਤਰਾ ਸੁੰਦਰ, ਅਲੰਕ੍ਰਿਤ ਸ਼ੈਲੀ ਵਿਚ ਰਚੀ ਗਈ ਹੈ ਅਤੇ ਥਾਈਲੈਂਡ ਦੇ ਪ੍ਰਕਿਰਤਕ ਦ੍ਰਿਸ਼ਾਂ ਦੇ ਨਾਲ ਨਾਲ ਬੈਂਕੋਕ ਅਤੇ ਹੋਰ ਨਗਰਾਂ ਦੇ ਵੇਰਵੇ ਸਹਿਤ ਵਰਣਨ ਨੇ ਇਸਨੂੰ ਇਕ ਆਕਰਸ਼ਕ ਕਿਰਤ ਬਣਾ ਦਿੱਤਾ ਹੈ। ਧਰਮਾਚਾਰੀਆ ਡਾ: ਸੁਚਾਟ ਦੇ ਆਦਰਸ਼ਕ ਸ਼ਾਂਤੀ ਮੰਦਰ ਦੀ ਯੋਜਨਾ ਤੇ ਉਸਦਾ ਨੀਂਹ ਪੱਥਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਰਖਵਾਣਾ ਅਤੇ 19.10.78 ਦੀ ਇਸ ਮਹਾਨ ਘਟਨਾ ਨੇ ਇਸ ਪੁਸਤਕ ਦੇ ਮਹੱਤਵ ਨੂੰ ਹੋਰ ਵੀ ਵਧਾ ਦਿੱਤਾ ਹੈ। ਅਜਿਹਾ ਵਿਸ਼ਵ ਧਰਮ ਸਮੇਲਨ ਅਤੇ 10 ਦੇ ਕਰੀਬ ਦੇਸ਼ਾਂ ਦੇ ਲੋਕ ਸਮੂਹਾਂ ਦਾ ਇਕ ਅਜਿਹੇ ਸ਼ਾਕਾਹਾਰੀ ਭੂਖੰਡ ਦਾ ਨਿਰਮਾਣ ਭਵਿੱਖ ਦੇ ਸ਼ਾਂਤ ਮਈ ਜਗਤ ਦੇ ਆਦਰਸ਼ਕ ਸੁਪਨ ਨੂੰ ਸਾਕਾਰ ਕਰਨ ਵਾਲਾ ਅੱਤ ਦਾ ਸ਼ਲਾਘਾ ਯੋਗ ਕਦਮ ਸੀ। ਕਵੀ ਜੀ ਨੇ ਇਸ ਸਥਾਨ ਤੇ ਸਮਾਗਮ ਦਾ ਚਿੱਤਰ ਬਹੁਤ ਹੀ ਰੋਚਿਕ ਅਤੇ ਉਤਕ੍ਰਿਸ਼ਟ ਸ਼ੈਲੀ ਵਿਚ ਕੀਤਾ ਹੈ। ਇੰਜ ਪ੍ਰਤੀਤ ਹੁੰਦਾ ਹੈ ਕਿ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਇਹ ਸਾਰੇ ਭਿੰਨ ਧਰਮ ਅਵਲੰਬੀ ਇਕੋ ਵਡੇ ਮਨੁੱਖੀ ਭਾਈਚਾਰੇ ਦੀ ਪ੍ਰੀਤ ਗਲਵਕੜੀ ਵਿਚ ਬੱਝੇ ਜਾਂਦੇ ਹਨ ਅਤੇ ਵਿਸ਼ਵਸ਼ਾਂਤੀ ਦੇ ਮਹਾਨ ਸੰਗੀਤ ਦੀਆਂ ਧੁਨੀਆਂ ਨੂੰ ਸਾਰੇ ਸੰਸਾਰ ਵਿਚ ਗੁੰਜਾ ਦਿੰਦੇ ਹਨ ਕਿ ਮਨੁੱਖੀ ਅਤੇ ਰੱਬੀ ਸਾਂਝ ਦੀ ਜੈ ਜੈਕਾਰ ਹਰ ਦਿਸ਼ਾ ਵਿਚ ਪਸਰਦੀ ਦ੍ਰਿਸ਼ਟੀਗੋਚਰ ਹੁੰਦੀ ਹੈ। ਇਸ ਮਹਾਨ ਵਿਸ਼ਵ ਸਮਾਗਮ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਅਧਿਭਾਸ਼ਣ ਵਿਚੋਂ ਕੁਝ ਅੰਸ਼ ਏਥੇ ਦੇਣੇ ਉਚਿਤ ਹੋਣਗੇ।

> "ਅਮਨ ਅਤੇ ਸ਼ਾਂਤੀ ਦਾ ਕਾਰਜ ਕੇਵਲ ਥਾਈ ਸਰਕਾਰ ਦਾ ਨਹੀਂ, ਕੱਲੇ ਕੱਲੇ ਸ਼ਹਿਰੀ ਦਾ ਹੀ ਨਹੀਂ, ਇਹ ਤਾਂ ਸਾਰੇ ਮਾਨਵ ਹਿਤੈਸ਼ੀ

ਮਿਸ਼ਨਾਂ ਦਾ ਹੈ। ਇਸ ਲਈ ਸਭਨਾਂ ਦਾ ਕਰਤਵ ਬਣਦਾ ਹੈ ਕਿ ਅਸੀਂ ਸਾਰੇ ਮਿਲਕੇ ਸੰਸਾਰ ਸ਼ਾਂਤੀ ਲਈ ਪ੍ਰਯਤਨ ਕਰੀਏ।"

ਅਤੇ ਇਸ ਮਹਾਨ ਸਮਾਗਮ ਦਾ ਅੰਤ ਡਾ: ਸੁਰਾਟ ਦੀ ਇਸ ਅਰਦਾਸ ਨਾਲ ਹੋਇਆ :

ਸਭ ਦੁਨੀਆਂ ਵਿਚ ਸ਼ਾਂਤੀ ਹੋਵੇ !
ਧਰਮ ਸਭ ਤੋਂ ਉੱਚਾ ਹੋਵੇ !
ਧਰਮ ਸਭ ਦੀ ਅਗਵਾਈ ਕਰੇ !...
ਸਾਰੀ ਦੁਨੀਆਂ ਦੇ ਲੋਕ ਜਿਵੇਂ ਅਸੀਂ ਇਕੱਠੇ ਹੋਏ ਹਾਂ, ਇੰਜ ਹੀ ਇਕੱਠੇ ਹੁੰਦੇ ਰਹਿਣ !
ਸਾਰੇ ਵੱਡੇ ਦੇਸ਼ ਜੁੜ ਕੇ ਸੁਖ ਸ਼ਾਂਤੀ ਲਈ ਸੋਚਣ !

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 'ਸੰਤ ਖਾਲਸਾ' ਦੀ ਸਿਰਜਣਾ ਕਰਨ ਸਮੇਂ ਧਰਮ ਦਾ ਸਫ਼ੇਦ ਝੰਡਾ ਝੁਲਾਇਆ ਸੀ ਜੋ ਇਕ ਪਰਕਾਰ ਨਾਮ ਦੀ ਵਿਸ਼ਵ ਵਿਆਪੀ ਸ਼ਾਂਤੀ ਧੁਨੀ ਦਾ ਪ੍ਰਤੀਕ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਨ੍ਹਾਂ ਦੇ ਪਗ ਚਿੰਨ੍ਹਾਂ ਤੇ ਚਲ ਕੇ ਹੀ ਇਸ ਵਿਸ਼ਵ ਧਰਮ ਸਮੇਲਨ ਵਿਚ ਵਿਸ਼ਵ ਸ਼ਾਂਤੀ ਦੀ ਆਤਮਾ ਨੂੰ ਸਾਖਿਆਤ ਕਰਨ ਵਿਚ ਵਡਮੁਲਾ ਯੋਗਦਾਨ ਪਾਇਆ। ਇਹ ਸ੍ਰੀ ਸਤਿਗੁਰੂ ਜੀ ਦੀ ਧਰਮ ਪਰਾਇਣਤਾ ਤੇ ਵਿਸ਼ਵ ਸਾਂਝ ਦੇ ਉਚੇ ਆਦਰਸ਼ਾਂ ਦੀ ਪ੍ਰਤੀਨਿਧਤਾ ਕਰਨ ਵਾਲੀਆਂ ਇਤਿਹਾਸਕ ਘਟਨਾਵਾਂ ਹਨ।

"ਬੀਤੇ ਦੀਆਂ ਪੈੜਾਂ" ਦੇ ਮਹਾਨਾਇਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਤਾਂ ਹਨ ਹੀ, ਪਰ ਸ਼ਮਹ ਉਤੇ ਪਰਵਾਨਿਆਂ ਦੇ ਇਕੱਤਰ ਹੋਣ ਸਮਾਨ, ਉਨ੍ਹਾਂ ਦੇ ਅਨੇਕ ਸਿੱਖਾਂ ਦੇ ਜੀਵਨ ਸਮਾਚਾਰ ਵੀ ਇਸ ਪੁਸਤਕ ਵਿਚ ਥਾਂ ਪਰ ਥਾਂ ਅੰਕਤ ਕੀਤੇ ਗਏ ਹਨ। ਕਈਆਂ ਵਿਅਕਤੀਆਂ ਦੇ ਜੀਵਨ ਨੂੰ ਤਾਂ ਇਸ ਪੁਸਤਕ ਦੇ ਕਰਤਾ ਨੇ ਇਸ ਤਰ੍ਹਾਂ ਸੰਭਾਲ ਲਿਆ ਹੈ ਕਿ ਜੇ ਉਹ ਅਜਿਹਾ ਨਾ ਕਰਦੇ ਤਾਂ ਉਹ ਬੀਤੇ ਦੇ ਭੁੱਲੇ ਵਿਸਰੇ ਅਤੀਤ ਵਿਚ ਹੀ ਗੁੰਮ ਹੋ ਜਾਂਦੇ। ਇਹਨਾਂ ਵਿਅਕਤੀਆਂ ਵਿਚੋਂ ਕੁਝ ਇਕ ਏਥੇ ਉਲੇਖ ਕਰਨ ਯੋਗ ਹਨ। ਜਿਵੇਂ, ਸੰਤ ਹਰਨਾਮ ਸਿੰਘ ਦਲੇਰ (ਪੰਨਾ 55 ਤੋਂ 63) ਅਤੇ ਮਾਸਟਰ ਸੋਹਣ ਸਿੰਘ ਧੌਣ ਭੰਨ (ਪੰਨਾ 117 ਤੋਂ 124) ਕਵੀ ਜੀ ਦੀ ਗੱਦ ਸ਼ੈਲੀ ਵਿਚ ਇਹ ਵਿਸ਼ੇਸ਼ਤਾ ਹੈ ਕਿ ਉਹ ਪ੍ਰਸੰਗ ਅਨੁਸਾਰ ਗੰਭੀਰ, ਕਾਵਿ ਮਈ ਅਤੇ ਵਿਅੰਗ ਮਈ ਹੋ ਜਾਂਦੀ ਹੈ, ਜਿਵੇਂ,

"ਇਕ ਦਿਨ ਫਿਰ ਕਿਤੇ ਏਸੇ ਪ੍ਰਸੰਗ ਵਿਚ ਗੱਲ ਚੱਲੀ ਤਾਂ ਸੋਹਣ ਸਿੰਘ ਹੁਰਾਂ ਬੜੀ ਫੁਰਤੀ ਨਾਲ ਨਕਾਲੋਂ ਕੱਢ ਉਸਨੂੰ ਜ਼ਮੀਨ ਤੇ ਦੇ ਮਾਰਿਆ। ਦੂਜੇ ਮਾਸਟਰ ਦੀ ਧੌਣ ਦਾ ਵਲ ਨਿਕਲ ਗਿਆ। ਰੋ ਉਠਿਆ : ਮਾਸਟਰ ਨੇ ਮੇਰੀ ਧੌਣ ਭੰਨ ਦਿੱਤੀ, ਮਾਸਟਰ ਨੇ ਧੌਣ ਭੰਨ ਦਿੱਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਸ਼ਕਾਇਤ ਗਈ ਤਾਂ ਉਹਨਾਂ ਹੁਕਮ ਕੀਤਾ : ਲਿਆਓ ਧੌਣ ਭੰਨ ਨੂੰ !

ਤਦ ਤੋਂ ਹੀ ਇਹਨਾਂ ਦੀ ਅੱਲ 'ਮਾਸਟਰ ਧੌਣ ਭੰਨ' ਪੱਕ ਗਈ।''

ਵਿਅੰਗ ਮਈ ਸ਼ੈਲੀ ਦਾ ਇਕ ਹੋਰ ਉਦਾਹਰਣ ਵੇਖੋ :

> ''ਜਦੋਂ ਮੈਂ ਭੈਣੀ ਸਾਹਿਬ ਜਾਣ ਲਈ ਚੰਡੀਗੜ੍ਹ ਬਸ ਸਟੈਂਡ ਤੇ ਪਹੁੰਚਾ ਤਾਂ ਇਕ ਭੈੜੀ ਜਿਹੀ ਬਦਲੀ ਏਨੇ ਜ਼ੋਰ ਦੀ ਬਰਸੀ ਕਿ 20 ਮਿੰਟ ਦੇ ਵਿਚ-ਵਿਚ ਉਸਨੇ ਬਸ ਅੱਡੇ ਨੇੜੇ ਨਹਿਰਾਂ ਵਗਾ ਦਿੱਤੀਆਂ। ਲਾਂਘੇ ਅਤੇ ਸੜਕਾਂ ਇਉਂ ਛਰਬਲ-ਛਰਬਲ ਕਰਦੇ ਵਹਿ ਰਹੇ ਸਨ ਜਿਵੇਂ ਮਗਰੋਂ ਨਦੀ ਦਾ ਬੰਨ੍ਹ ਟੁਟ ਗਿਆ ਹੋਵੇ ! ਬਸ ਤਾਂ ਮੈਂ ਫੜ ਲਈ ਪਰ 21-22 ਸੈਕਟਰ ਦੇ ਚੌਕ ਦੇ ਨੇੜੇ ਵੇਖਿਆ ਕਿ 5-4 ਕਾਰਾਂ ਪਾਣੀ ਦੇ ਜ਼ੋਰ ਤੇ ਉਚਾਈ ਦੇ ਕਾਰਨ ਇੰਜਨ ਠੰਢੇ ਕੀਤੀ ਬੈਠੀਆਂ ਸਨ। ਮਾਲਿਕ ਪਾਣੀ ਵਿਚ ਘਿਰੇ ਵੱਡੇ ਰੱਬ ਦਾ ਨਾਮ ਜਪ ਰਹੇ ਸਨ।''

ਕਵੀ ਜੀ ਦਾ ਸਮੁਚਾ ਦ੍ਰਿਸ਼ਟੀਕੋਣ ਯਥਾਰਥ ਮੁਖੀ ਹੈ, ਏਸੇ ਲਈ ਇਸ ਰਚਨਾ ਵਿਚ ਕਰਤਾ ਨੇ ਸ੍ਰੀ ਸਤਿਗੁਰੂ ਜੀ ਦੀ ਮਹਾਨ ਸ਼ਖ਼ਸੀਅਤ ਅਤੇ ਉਨ੍ਹਾਂ ਦੇ ਦੁਆਲੇ ਜੁੜੇ ਵਿਅਕਤੀਆਂ ਨੂੰ ਐਨ ਉਸੇ ਤਰ੍ਹਾਂ ਦਰਸਾ ਦਿੱਤਾ ਹੈ ਜਿਵੇਂ ਉਹ ਲੇਖਕ ਨੂੰ ਵਿਖਾਈ ਦਿੱਤੇ ਹਨ। ਇਹਨਾਂ ਯਥਾਰਥਵਾਦੀ ਅੰਸ਼ਾਂ ਦੇ ਸਾਰੇ ਝਲਕਾਰਿਆਂ ਨੂੰ ਗਹੁ ਨਾਲ ਵਾਚਿਆ ਜਾਵੇ ਤਾਂ ਇਹ ਸਾਰੇ ਮਿਲ ਕੇ ਸ੍ਰੀ ਸਤਿਗੁਰੂ ਜੀ ਦੀ ਪਾਵਨ ਅਤੇ ਮਹਾਨ ਸ਼ਖ਼ਸੀਅਤ ਬਾਰੇ ਇਕ ਨਿਸਚਿਤ ਦ੍ਰਿਸ਼ਟੀਕੋਣ ਨੂੰ ਸਿਰਜਦੇ ਹਨ। ਸ੍ਰੀ ਸਤਿਗੁਰੂ ਜੀ ਦਾ ਯਥਾਰਥਕ ਅਤੇ ਮਾਨਵੀ ਸਰੂਪ ਵੀ ਕਿੰਨਾ ਆਦਰਸ਼ਕ ਤੇ ਆਕਰਸ਼ਕ ਹੈ, ਕਿਤਨੀਆਂ ਵਿਵਿਧ ਪਰਕਾਰ ਦੀਆਂ ਰੁਚੀਆਂ ਨਾਲ ਭਰਪੂਰ ਹੈ, ਕਿਤਨੇ ਅਨੇਕ ਪੱਖੀ ਗੁਣਾਂ ਦਾ ਭੰਡਾਰ ਹੈ ਕਿ ਆਪ ਮੁਹਾਰੇ ਹੀ ਉਹਨਾਂ ਦੀ ਵਡਿਆਈ ਅਤੇ ਗੌਰਵ ਦੇ ਸਾਹਮਣੇ ਸਿਰ ਝੁਕ ਜਾਂਦਾ ਹੈ, ਉਹਨਾਂ ਦੀ ਚਰਨ ਛੁਹ ਪ੍ਰਾਪਤ ਕਰਨ ਨੂੰ ਬਾਰ ਬਾਰ ਜੀ ਕਰਦਾ ਹੈ। ਉਹਨਾਂ ਦਾ ਸੰਜਮੀ, ਪ੍ਰਾਕਰਮੀ, ਕਰਮਸ਼ੀਲ, ਗੁਣਗ੍ਰਾਹਕ ਤੇ ਗੁਣ ਪ੍ਰਸੰਸਕ ਸੁਭਾਅ ਦਾ ਅਦੁਤੀ ਚਮਤਕਾਰੀ ਸਰੂਪ ਕਿਸਨੂੰ ਨਹੀਂ ਮੋਹੇਗਾ ! ਉਹਨਾਂ ਦੇ ਨਿੱਕੇ ਨਿੱਕੇ ਨਿੱਤ ਦੇ ਕਰਮ ਤੋਂ ਵੱਡੇ ਵੱਡੇ ਜੀਵਨ ਆਦਰਸ਼ ਮੂਰਤੀਮਾਨ ਹੁੰਦੇ ਹਨ ਜੁ ਕੇਵਲ ਉਨ੍ਹਾਂ ਦੇ ਨਾਮਧਾਰੀ ਅਨੁਇਆਈਆਂ ਲਈ ਹੀ ਆਕਰਸ਼ਕ ਕੇਂਦਰ ਬਿੰਦੂ ਨਹੀਂ ਸਗੋਂ ਹੋਰ ਧਰਮ ਅਵਲੰਬੀਆਂ ਲਈ ਵੀ ਅਨੂਠੀ ਖਿੱਚ ਦੇ ਕਾਰਨ ਹਨ।

''ਬੀਤੇ ਦੀਆਂ ਪੈੜਾਂ'' ਦੇ ਇਸ ਤੀਜੇ ਖੰਡ ਨੂੰ ਪ੍ਰਕਾਸ਼ਤ ਕਰਕੇ ਕਵੀ ਜੀ ਨੇ ਆਪਣੀ ਨਿਰਧਾਰਤ ਯਾਤਰਾ ਦੀ ਤੀਜੀ ਉਲਾਂਘ ਹੀ ਪੱਟੀ ਹੈ। ਇਹ ਯਾਤਰਾ ਅਜੇ ਕਾਫ਼ੀ ਲੰਬੀ ਹੈ ਅਤੇ ਕਵੀ ਜੀ ਦੀ ਕਲਮ ਵਿਚ ਹਾਲੀ ਸੁਹਿਰਦ ਲਗਨ, ਜੋਸ਼ ਅਤੇ ਉਤਸਾਹ ਪੂਰੀ ਤਰ੍ਹਾਂ ਠਾਠਾਂ ਮਾਰ ਰਿਹਾ ਹੈ। ਸ੍ਰੀ ਸਤਿਗੁਰੂ ਜੀ ਦਾ ਉਹਨਾਂ ਦੇ ਸਿਰ ਉਤੇ ਮਿਹਰ ਭਰਿਆ ਹੱਥ ਹੈ ਅਤੇ ਮੇਰੀ ਇਹ ਅਰਦਾਸ ਹੈ ਕਿ ਕਵੀ ਜੀ ਦੀ ਕਲਮ ਦੁਆਰਾ ਉਹ ਸਾਰੀ ਲਿਖਤ ਅਤੇ ਅਲਿਖਤ ਸਮਗਰੀ ਛੇਤੀ ਪ੍ਰਕਾਸ਼ਤ ਹੋਵੇ ਜੁ ਉਨ੍ਹਾਂ

ਦੀ ਇਸ ਮਹਾਨ ਯੋਜਨਾ ਦਾ ਅੰਗ ਹੈ। ਮੇਰਾ ਨਿਸਚਾ ਹੈ ਕਿ ਪਾਠਕ ਉਨ੍ਹਾਂ ਦੀਆਂ ਇਨ੍ਹਾਂ ਰਚਨਾਵਾਂ ਨੂੰ ਇਹਨਾਂ ਦੇ ਵਿਸ਼ੈ ਵਸਤੂ ਦੇ ਗੌਰਵ ਕਾਰਣ ਵੀ ਅਤੇ ਉਨ੍ਹਾਂ ਦੀ ਸੁਵਿਕਸਤ ਅਤੇ ਰੌਚਕ ਗੱਦ ਸ਼ੈਲੀ ਦੇ ਰਸ ਸਵਾਦਨ ਕਾਰਨ ਵੀ ਇਸ ਰਚਨਾ ਦੇ ਸਾਹਿਤਕ ਸੁਹਜ ਆਨੰਦ ਨੂੰ ਭਰਪੂਰ ਰੂਪ ਵਿਚ ਮਾਣਨਗੇ।

ਪਟਿਆਲਾ<br>7.4.1992

**—ਕਿਰਪਾਲ ਸਿੰਘ ਕਸੇਲ (ਪ੍ਰੋ:)**

# ਬੀਤੇ ਦੀਆਂ ਪੈੜਾਂ (3)

**1 ਜੁਲਾਈ 1978, ਸ਼ਨੀਵਾਰ**
**ਜੰਮੂ ਤਵੀ**

## ਗੁਰੂ ਦਾ ਸੰਕਲਪ

ਆਸਾ ਦੀ ਵਾਰ ਉਪਰੰਤ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਦਿਅਕ ਜਥੇ ਦੀ, ਅੱਜ ਦੀ, ਮੀਟਿੰਗ ਵਿਚ ਦਰਸ਼ਨ ਦੇ ਰਹੇ ਸਨ। ਵਿਚਾਰ ਯੋਗ ਵਿਸ਼ੇ ਸਨ : "ਗੁਰਬਾਣੀ ਅਨੁਸਾਰ ਗੁਰੂ ਦਾ ਸੰਕਲਪ" ਅਤੇ "ਅਜੋਕੀ ਤਾਲੀਮ ਅਤੇ ਧਰਮ"। ਇਹਨਾਂ ਵਿਸ਼ਿਆਂ ਤੇ ਜਥੇਦਾਰ ਕਰਤਾਰ ਸਿੰਘ ਮੰਡੀ, ਮਾ: ਨਿਹਾਲ ਸਿੰਘ ਜੀ, ਸ: ਜਗਦੀਸ਼ ਸਿੰਘ "ਵਰਿਆਮ", ਸ: ਭੁਪਿੰਦਰ ਸਿੰਘ, ਨਾਮਧਾਰੀ ਏਜੰਸੀ ਦਿੱਲੀ, ਸੰਤ ਦਲੀਪ ਸਿੰਘ 'ਨਿਰੀਖਿਅਕ', ਠਾਕੁਰ ਦਲੀਪ ਸਿੰਘ ਜੀ, ਸੰਤ ਜਗਦੀਸ਼ ਸਿੰਘ ਮਹਾਪੁਰਸ਼, ਸ੍ਰੀ ਧਰਮਬੀਰ ਸਿੰਘ (ਸਿਤਾਰ), ਸੇਠ ਸ਼ੇਰ ਸਿੰਘ ਤੇ ਪ੍ਰੀਤਮ ਸਿੰਘ ਕਵੀ ਆਦਿ ਨੇ ਤਕਰੀਰਾਂ ਕੀਤੀਆਂ।

ਸਟੇਜ ਸਕੱਤਰੀ ਸੰਤ ਨਰਿੰਦਰ ਸਿੰਘ ਮੰਡੀ ਨੇ ਭੁਗਤਾਈ।

ਅੰਤ ਉਤੇ ਮਹਾਰਾਜ ਬੀਰ ਸਿੰਘ ਜੀ ਨੇ ਘੰਟਾ ਭਰ ਦੇ ਸਮੇਂ ਵਿਚ ਨੌਜੁਆਨਾਂ ਨੂੰ ਵਿਦਿਅਕ ਸਮੇਲਨ ਵਿਚੋਂ ਕੁਝ ਲੈ ਜਾਣ ਦੀ ਪ੍ਰੇਰਨਾ ਦਿੱਤੀ। ਚਾਹ, ਸਿਨੇਮਾ ਆਦਿ ਤਿਆਗਣ ਤੇ ਜ਼ੋਰ ਦਿੱਤਾ।

ਉਪਰੰਤ ਸਤਿਗੁਰੂ ਜੀ ਨੇ ਸਮਾਪਨ ਸ਼ਬਦ ਕਹਿੰਦਿਆਂ ਦੋ ਮਿੰਟ ਵਿਚ ਹੀ ਜਵਾਨਾਂ ਨੂੰ ਚੰਗੀਆਂ ਆਦਤਾਂ ਗ੍ਰਹਿਣ ਕਰਨ ਵਲ ਵਧਣ ਲਈ ਆਗ੍ਰਹਿ ਕੀਤਾ।

ਠਾਕੁਰ ਦਲੀਪ ਸਿੰਘ ਜੀ ਨੇ ਬੱਚਿਆਂ ਨੂੰ ਪੁਛਿਆ : ਤੁਹਾਡੇ ਵਿਚੋਂ ਕੋਈ ਬੈਂਕੋਕ ਦੀ ਮੁਫ਼ਤ ਯਾਤਰਾ ਕਰਨਾ ਚਾਹੁੰਦਾ ਹੈ? ਜਵਾਬ ਵਿਚ "ਹਾਂ" ਕੇਵਲ ਸ੍ਰ: ਬਲਬੀਰ ਸਿੰਘ ਢਿੱਲੋਂ ਰਾਣੀਆਂ ਨੇ ਆਖੀ। ਬਾਕੀਆਂ ਨੂੰ ਸ਼ੰਕਾ ਸੀ ਪਤਾ ਨਹੀਂ ਇਸ ਪਿਛੇ ਕੀ ਰਾਜ਼ ਹੋਵੇ।

11 ਵਜੇ ਸੈਸ਼ਨ ਸਮਾਪਤ ਹੋਇਆ।

ਜੰਮੂ ਦੀ ਸੰਗਤ ਨੇ ਅੱਜ ਪੂਰੀਆਂ, ਕੜਾਹ ਅਤੇ ਛੋਲਿਆਂ ਦਾ ਲੰਗਰ ਕੀਤਾ।

## ਜੰਮੂ ਕਸ਼ਮੀਰ ਕਲਚਰਲ ਅਕਾਡਮੀ ਵਿਚ

ਸ੍ਰੀ ਸਤਿਗੁਰੂ ਜੀ ਅੱਜ ਪ੍ਰਸ਼ਾਦ ਛਕ ਕੇ ਥੋੜਾ ਸਮਾਂ ਹੀ ਆਰਾਮ ਕੀਤਾ। ਇਕ ਵਜੇ ਆਪ ਨੇ ਨਿਸਚਤ ਵਕਤ ਤੇ ਜੰਮੂ ਕਸ਼ਮੀਰ ਦੀ ਅਕੈਡਮੀ ਆਫ਼ ਆਰਟ ਦੀ

ਬਿਲਡਿੰਗ ਦੇਖਣ ਜਾਣਾ ਸੀ ।

ਠਾਕੁਰ ਉਦੈ ਸਿੰਘ ਜੀ ਯੂ. ਪੀ. ਦੇ ਨਾਮਧਾਰੀ ਫਾਰਮ ਤੋਂ ਦਿੱਲੀ, ਦਿੱਲੀਓਂ ਭੈਣੀ ਸਾਹਿਬ ਹੋ ਕੇ ਜੰਮੂ, ਅੱਜ ਪੁਜੇ । ਸਤਿਗੁਰੂ ਜੀ ਦੇ ਆਪ ਲਡਿੱਕੇ "ਨਿੱਕੂ" ਹਨ ।

1.30 ਵਜੇ ਸ੍ਰੀ ਸਤਿਗੁਰੂ ਜੀ ਜੰਮੂ ਕਸ਼ਮੀਰ ਦੀ ਆਰਟ ਅਕੈਡਮੀ ਵਿਖੇ ਪਧਾਰੇ । ਨਾਲ ਸਨ : ਜਗਦੀਸ਼ ਸਿੰਘ 'ਵਰਿਆਮ', ਹਰਪਾਲ ਸਿੰਘ ਅੰਮ੍ਰਿਤਸਰੀ, ਪੂਰਬਾ ਮਹਿੰਦਰ ਸਿੰਘ, ਪ੍ਰੀਤਮ ਸਿੰਘ ਕਵੀ, ਬਖ਼ਸ਼ੀਸ਼ ਸਿੰਘ ਜੰਮੂ, ਚਰਨ ਸਿੰਘ ਜੰਮੂ ਅਤੇ ਡਰਾਈਵਰ ਰਘੁਬੀਰ ਸਿੰਘ ।

ਮੈਂ ਰਘੁਬੀਰ ਸਿੰਘ ਨੂੰ ਪੁਛਿਆ : ਅੱਜ ਕਲ ਤੂੰ ਪੀਜੋ ਚਲਾਨੈਂ ? ਉੱਤਰ ਮਿਲਿਆ : ਪੀਜੋ ਵੀ, ਲੈਂਡ ਰੋਵਰ ਵੀ, ਟਰੈਕਟਰ ਵੀ, ਜਿਧਰ ਹੁਕਮ ਹੋਵੇ ਤੁਰ ਪਈਦਾ ਹੈ ਤੇ ਜੋ ਗੱਡੀ ਮਿਲੇ ਉਸੇ ਲਈ ਹਾਜ਼ਰ ਹੋ ਜਾਈਦਾ ਹੈ । ਅਜਿਹੇ ਅਨੇਕਾਂ ਸੇਵਕ ਬੇ-ਮੁਆਵਜ਼ਾ ਗੁਰੂ ਕੀ ਸੇਵਾ ਵਿਚ ਹਾਜ਼ਰ ਰਹਿੰਦੇ ਹਨ ।

ਅਕਾਡਮੀ ਵਿਖੇ ਸ੍ਰ: ਆਤਮਜੀਤ ਸਿੰਘ, ਸ੍ਰ: ਅਮਰੀਕ ਸਿੰਘ ਸੰਪਾਦਕ "ਸ਼ੀਰਾਜ਼ਾ" (ਪੰਜਾਬੀ ਦਾ ਮਾਸਿਕ) ਅਤੇ ਫਿਰ ਡਿਪਟੀ ਸੈਕ੍ਰੇਟਰੀ ਆਰਟ ਐਂਡ ਕਲਚਰਲ ਵਿਭਾਗ ਸ੍ਰੀ ਜਿਤੇਂਦਰ ਸ਼ਰਮਾ ਨੇ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਸਤਿਕਾਰ ਕੀਤਾ ਅਤੇ ਨਾਲ ਹੋਕੇ ਬਿਲਡਿੰਗ ਵਿਚ ਆਰਟ ਗੈਲਰੀ, ਡਰਾਮਾ ਹਾਲ ਅਤੇ ਇਸ ਬਿਲਡਿੰਗ ਬਾਰੇ ਹਰ ਤਰ੍ਹਾਂ ਦੀ ਜਾਣਕਾਰੀ ਦਿੱਤੀ ਤੇ ਸਭ ਕੁਝ ਸਤਿਕਾਰ ਪੂਰਵਕ ਦਿਖਾਇਆ ।

ਸਤਿਗੁਰੂ ਜੀ ਨੇ ਘੋਖਵੀਂ ਦ੍ਰਿਸ਼ਟੀ ਨਾਲ ਇਸ ਬਾਰੇ ਪੁਛ ਗਿਛ ਕੀਤੀ । ਬਿਲਡਿੰਗ ਦੀ ਤਿਆਰੀ ਉਤੇ 56 ਲੱਖ ਰੁਪੈ ਖਰਚ ਆਏ ਹਨ । ਬੈਠਣ ਲਈ 780 ਸੀਟਾਂ ਦਾ ਪ੍ਰਬੰਧ ਹੈ ।

ਅੰਤ ਉਤੇ ਡਿਪਟੀ ਸੈਕ੍ਰੇਟਰੀ ਸ੍ਰੀ ਜਿਤੇਂਦਰ ਸ਼ਰਮਾ ਨੇ ਆਪਣੇ ਦਫ਼ਤਰ ਵਿਚ ਲੈ ਜਾਕੇ, ਆਪਣੀ ਸੀਟ ਉਤੇ ਬੈਠਾ ਕੇ ਸਤਿਗੁਰੂ ਜੀ ਦਾ ਆਦਰ ਸਤਿਕਾਰ ਕੀਤਾ ਅਤੇ ਰਸਾਲੇ "ਸ਼ੀਰਾਜ਼ਾ" ਦੀਆਂ ਪਿਛਲਿਆਂ ਮਹੀਨਿਆਂ ਦੀਆਂ ਕਾਪੀਆਂ ਭੇਟ ਕੀਤੀਆਂ । ਸ੍ਰ: ਅਮਰੀਕ ਸਿੰਘ ਸੰਪਾਦਕ 'ਸ਼ੀਰਾਜ਼ਾ' ਨੇ ਆਪਣੀ ਸੰਪਾਦਨ ਕੀਤੀ ਇਕ ਪੁਸਤਕ ਵੀ ਭੇਟ ਕੀਤੀ ।

ਅੱਧਾ ਘੰਟਾ ਏਥੇ ਬਿਤਾ ਕੇ ਫੇਰ ਡੇਰੇ ਆਏ । ਅਕੈਡਮੀ ਫੇਰੀ ਸਮੇਂ ਸ੍ਰ: ਹਰਦੇਵ ਸਿੰਘ ਮੰਡੀ ਨੇ ਫੋਟੋਗ੍ਰਾਫ਼ੀ ਦੀ ਕੋਈ ਕਸਰ ਨਹੀਂ ਰਹਿਣ ਦਿੱਤੀ ।

ਅਕੈਡਮੀ ਵਿਚੋਂ ਵਾਪਸ ਆਉਂਦਿਆਂ, ਕਾਰ ਵਿਚ ਬੈਠਿਆਂ ਜਦੋਂ ਅਕੈਡਮੀ ਦੇ ਨਾਲ ਦੁਕਾਨਾਂ ਆਦਿ ਦੀ ਬਦਸੂਰਤੀ ਵੇਖੀ ਤਾਂ ਫ਼ਰਮਾਇਆ : ਇਹ ਦੁਕਾਨਾਂ ਤਾਂ ਢਾਹ ਸੁਟਣੀਆਂ ਚਾਹੀਦੀਆਂ ਹਨ । ਇਹਨਾਂ ਨੇ ਅਕੈਡਮੀ ਬਿਲਡਿੰਗ ਦੀ ਸ਼ਾਨ ਨੂੰ ਦਾਗੀ ਕੀਤਾ ਹੋਇਆ ਹੈ ।

## ਸ਼ਾਮ ਦਾ ਦੀਵਾਨ

ਮੇਰੇ ਖਾਲਸਾ ਹਾਈ ਸਕੂਲ ਦੇ ਹਾਲ ਵਿਚ ਜਾਣ ਤਕ ਸਮੂਹਕ ਨਾਮ ਸਿਮਰਨ ਹੋ ਚੁਕਾ ਸੀ। ਕੀਰਤਨ ਅਤੇ ਵਿਸ਼ੇਸ਼ ਸੰਗੀਤ ਦਾ ਸਮਾਂ ਸੀ। ਸੰਤ ਅਮਰੀਕ ਸਿੰਘ ਜੰਮੂ ਦੇ ਸਪੁਤਰ ਸ੍ਰੀ ਸੁਰਤਾਲ ਸਿੰਘ (9) ਨੇ ਭੂਪਾਲੀ ਵਿਚ, "ਸ਼ਾਮ ਸੁਨੋ ਮੇਰੀ ਬਿਨਤੀ ਕਰੂੰ ਮੈਂ" ਸੁਣਾਇਆ ਫਿਰ ਸ੍ਰੀ ਅਰਵਿੰਦਰ ਸਿੰਘ-ਸੁਰਿੰਦਰ ਸਿੰਘ ਮੰਡੀ ਦੇ ਬੱਚਿਆਂ ਨੇ "ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾ" ਰਾਗ ਕੌਂਸੀ ਕਾਨੜਾ ਵਿਚ ਗਾਇਆ। ਉਪ੍ਰੰਤ ਸ੍ਰ: ਪ੍ਰੀਤਮ ਸਿੰਘ ਜੰਮੂ ਰੇਡੀਓ ਆਰਟਿਸਟ ਨੇ ਵਾਇਲਨ, ਧਰਮਬੀਰ ਸਿੰਘ ਨੇ ਸਿਤਾਰ ਅਤੇ ਸਤਿਗੁਰੂ ਜੀ ਨੇ ਦਿਲਰੁਬਾ-ਤਰਬਾਂ ਨਾਲ ਰਾਗ ਦੁਰਗਾ ਵਿਚ ਉਹ ਰਸ-ਗੰਗਾ ਵਹਾਈ ਕਿ ਹਿਰਦੇ-ਤੰਤਰੀਆਂ ਝਕਝੋਰੀਆਂ ਗਈਆਂ। ਸੰਤ ਖਜ਼ਾਨ ਸਿੰਘ ਰਾਗੀ-ਹਰਪਾਲ ਸਿੰਘ ਭੱਲੀ ਤਬਲੇ ਨਾਲ ਵਾਰੀਆਂ ਵਟਾਂਦੇ ਰਹੇ।

ਸਾਜ਼ਾਂ ਦੀ ਝਣਕਾਰ ਬਾਅਦ ਦੁਰਗਾ ਵਿਚ ਹੀ ਸ੍ਰੀ ਸੁਖਦੇਵ ਸਿੰਘ-ਸ੍ਰੀ ਬਲਜੀਤ-ਸ੍ਰੀ ਜਸਪਾਲ ਸਿੰਘ (ਤਬਲਾ) ਨੇ "ਸਰਵਰ ਹੰਸ ਧੁਰੇ ਹੀ ਮੇਲਾ" ਗੰਵਿਆਂ। ਵਾਇਲਨ ਤੇ ਅਮਰਜੀਤ ਸਿੰਘ, ਤਬਲੇ ਤੇ ਬਲਬੀਰ ਸਿੰਘ ਜੰਮੂ ਨੇ ਸੰਗਤ ਕੀਤੀ।

## ਪੰਡਿਤ ਜੀ ਦਾ ਕਥਨ

5.30 ਵਜੇ ਦੀਵਾਨ ਦੀ ਸਮਾਪਤੀ ਹੋਈ। ਫਿਰ ਪੰਡਿਤ ਗੋਪਾਲ ਸਿੰਘ ਨੇ 1872 ਈ: ਤੋਂ 1972 ਈਸਵੀ ਤਕ ਨਾਮਧਾਰੀ ਇਤਿਹਾਸ ਤੇ ਰੌਸ਼ਨੀ ਪਾਈ ਅਤੇ ਨਾਲ ਹੀ "ਗੁਰੂਬਾਣੀ ਅਨੁਸਾਰ ਗੁਰੂ ਦੇ ਸੰਕਲਪ" ਉਤੇ ਖੁਲ੍ਹ ਕੇ ਬੋਲੇ ਤਾਕਿ ਵਿਦਿਅਕ ਜਥਿਆਂ ਦੇ ਜਵਾਨ ਇਸ ਸਬਕ ਨੂੰ ਅੱਛੀ ਤਰ੍ਹਾਂ ਗ੍ਰਹਿਣ ਕਰ ਲੈਣ। ਪੰਡਿਤ ਜੀ ਦਾ ਕਥਨ ਅੱਜ ਬਹੁਤ ਪ੍ਰਭਾਵਸ਼ਾਲੀ ਸੀ। ਪੰਡਿਤ ਜੀ ਦੀ ਤਕਰੀਰ ਦਾ ਤੱਤ ਸੀ ਕਿ 1872 ਈ: ਦੇ ਟਾਕਰੇ ਤੇ 1972 ਈ: ਦੇ ਸਿੱਖ ਪਾਸਕੂ ਵੀ ਨਹੀਂ।

## ਜਵਾਨਾਂ ਨਾਲ ਸਨੇਹ

6.30 ਵਜੇ ਸ਼ਾਮੀਂ ਰਾਣੀ ਚੰਦ ਕੌਰ ਦੀ ਸਮਾਧ ਵਾਲੇ ਪਾਰਕ ਵਿਚ ਸਤਿਗੁਰੂ ਜੀ ਸੰਗਤ ਵਿਚ ਘਿਰੇ-ਘਿਰੇ ਆਏ। ਏਥੇ ਆਪ ਜੀ ਨੇ ਮਹਾਰਾਜ ਬੀਰ ਸਿੰਘ ਜੀ ਨੂੰ ਨਾਲ ਲੈ ਕੇ ਫਿਰ ਗੰਗਾ-ਨਗਰੀਏ ਜੁਆਨਾਂ ਨੂੰ ਦਰਸ਼ਨ ਦਿੱਤੇ। ਨੌਜਵਾਨਾਂ ਨੂੰ ਸਤਿਗੁਰਾਂ ਬਚਨ ਕੀਤਾ ਕਿ ਉਹ ਪੰਡਿਤ ਜੀ ਤੋਂ ਆਪਣੇ ਵਡਾਰੂ ਸੰਤ ਸ਼ਾਮ ਸਿੰਘ-ਜੀਉਣ ਸਿੰਘ ਜੀ ਦੀਆਂ ਸਾਖੀਆਂ ਸੁਣਨ ਤੇ ਵੈਸੇ ਸਿੱਖ ਬਣਨ ਦੀ ਕੋਸ਼ਿਸ਼ ਕਰਨ। ਨਾਲ ਹੀ ਪੱਕੀ ਕੀਤੀ ਅਗਲੇ ਵਿਦਿਅਕ ਸਮਾਗਮ ਵਿਚ ਆਪ ਵੀ ਆਉਣ ਤੇ ਹੋਰਨਾਂ ਨੂੰ ਵੀ ਪ੍ਰੇਰਕੇ ਲਿਆਉਣ ਦੀ।

ਇਸ ਸਮੇਂ ਦੀ ਠਾਕੁਰ ਦਲੀਪ ਸਿੰਘ ਜੀ, ਸ: ਹਰਦੇਵ ਸਿੰਘ ਅਤੇ ਸ: ਸਤਪਾਲ

ਸਿੰਘ ਸਨੇਹੀ ਨੇ ਫੋਟੋਗ੍ਰਾਫ਼ੀ ਲਈ ਭਰਪੂਰ ਵਰਤੋਂ ਕੀਤੀ। ਗੰਗਾ ਨਗਰੀਆਂ ਨਾਲ ਸਨੇਹ ਯਾਦ ਕਾਇਮ ਰਖਣ ਲਈ, ਮਹਾਰਾਜ ਜੀ ਨੂੰ ਨਾਲ ਲੈ ਕੇ ਸਤਿਗੁਰੂ ਜੀ ਨੇ ਵਿਸ਼ੇਸ਼ ਫੋਟੋ ਖਿਚਵਾਈ। ਇਸ ਸਬੱਬ ਨਾਲ ਦੋ ਚਾਰ ਫੋਟੋ ਹੋਰ ਜਥਿਆਂ ਨਾਲ ਵੀ ਹੋ ਗਈਆਂ।

## ਸ੍ਰ: ਪ੍ਰੀਤਮ ਸਿੰਘ ਦੀ ਯਾਦ

7 ਵਜੇ ਸ਼ਾਮੀਂ ਸੰਤਾਂ ਦੇ ਇਹਾਤੇ ਵਿਚ ਸ੍ਰ: ਪ੍ਰੀਤਮ ਸਿੰਘ ਸਵਰਗ ਵਾਸੀ ਨਮਿਤ ਸਾਲਾਨਾ ਭੋਗ ਪਾਇਆ ਗਿਆ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਗਤ ਦਾ ਭਰਵਾਂ ਇਕੱਠ ਸੀ। ਸ੍ਰ: ਪ੍ਰੀਤਮ ਸਿੰਘ ਨੂੰ ਸ਼ਰਧਾਂਜਲੀਆਂ ਅਰਪਣ ਹਿਤ ਸ੍ਰ: ਗੁਰਦੇਵ ਸਿੰਘ ਚੱਗਰ ਗੁਰਾਇਆ, ਸ: ਜਗਦੀਸ਼ ਸਿੰਘ 'ਵਰਿਆਮ' ਨੇ ਸਮਾਂ ਲਿਆ। ਸ੍ਰ: ਚੱਗਰ ਨੇ ਦਸਿਆ ਕਿ ਜਦੋਂ ਸ੍ਰ: ਅਜੀਤ ਸਿੰਘ ਚੀਮਾ ਨੇ ਸਰਬ ਹਿੰਦ ਵਿਦਿਅਕ ਜਥੇ ਦੀ ਪ੍ਰਧਾਨਗੀ ਛੱਡਣ ਦਾ ਮਨ ਬਣਾਇਆ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਤਾਰ ਭੇਜ ਕੇ ਪ੍ਰੀਤਮ ਸਿੰਘ ਜੀ ਨੂੰ ਭੈਣੀ ਸਾਹਿਬ ਬੁਲਾਇਆ ਅਤੇ ਕਿਰਪਾ ਪੂਰਵਕ ਸ: ਹਿੰ: ਵਿ: ਜਥੇ ਦੀ ਪ੍ਰਧਾਨਗੀ ਉਨ੍ਹਾਂ ਨੂੰ ਅਤਾ ਕੀਤੀ। ਪ੍ਰੀਤਮ ਸਿੰਘ ਜੀ ਨੇ ਜਦੋਂ ਜੰਮੂ ਦੀ ਮਿਊਂਸਪਲ ਚੋਣ ਲੜੀ ਤਾਂ ਉਹਨਾਂ ਦੇ ਹਮਾਇਤੀਆਂ ਨੇ ਵਿਰੋਧੀਆਂ ਦੇ ਪੋਸਟਰ ਜਾ ਕਾਲੇ ਕੀਤੇ ਅਤੇ ਪਾੜੇ। ਪ੍ਰੀਤਮ ਸਿੰਘ ਜੀ ਨੇ ਹਮਾਇਤੀਆਂ ਦੀ ਇਸ ਕਰਨੀ ਤੇ ਝਾੜ ਪਾਈ ਤੇ ਵਿਰੋਧੀ ਕੈਂਡੀਡੇਟ ਤੋਂ ਜਾਕੇ ਖਿਮਾ ਮੰਗੀ। ਪ੍ਰੀਤਮ ਸਿੰਘ ਨੇ ਸਿਆਸਤ ਵਿਚ ਆਕੇ ਉਚਾ ਨਾਮਧਾਰੀ ਚਰਿਤਰ ਪੇਸ਼ ਕੀਤਾ। ਪ੍ਰੀਤਮ ਸਿੰਘ ਜਨ ਸੇਵਾ ਲਈ ਸਾਰੀਆਂ ਪਾਰਟੀਆਂ ਨਾਲ ਘੁਲ-ਮਿਲ ਜਾਣ ਵਾਲੇ ਸਨ ਪਰ ਜਦੋਂ ਅਸੂਲ ਦਾ ਸੁਆਲ ਪੈਦਾ ਹੁੰਦਾ ਤਾਂ ਉਹ ਡਟ ਜਾਂਦੇ। ਆਪਣੀ ਜਿੱਤ ਦੇ ਜਲੂਸ ਵਿਚ ਇਹਨਾਂ ਦੇ ਸਪੋਰਟਰਾਂ ਨੇ ਸ਼ਰਾਬ ਪੀਕੇ ਖਰਮਸਤੀ ਕੀਤੀ ਤਾਂ ਪ੍ਰੀਤਮ ਸਿੰਘ ਜੀ ਜਲੂਸ ਨੂੰ ਵਿਚੇ ਛੱਡ ਕੇ ਆ ਗਏ।

7.40 ਹੋ ਗਏ। ਸ੍ਰੀ ਸਤਿਗੁਰੂ ਜੀ ਨੇ ਵੀ ਆਪਣੇ ਸਿੱਖ ਪ੍ਰੀਤਮ ਸਿੰਘ ਨੂੰ ਮਾਣ ਦਿੱਤਾ। ਫ਼ਰਮਾਇਆ :

ਸਭ ਕੈ ਮਧ, ਸਭਹੂ ਤੇ ਬਾਹਰ<br>ਰਾਗ ਦੋਖ ਤੇ ਨਿਆਰੋ।

ਪ੍ਰੀਤਮ ਸਿੰਘ ਹੁਰਾਂ ਉਹੋ ਸਿਖਿਆ ਧਾਰਨ ਕੀਤੀ ਜਿਹੜੀ ਸਤਿਗੁਰਾਂ ਦਾ ਹੁਕਮ ਹੈ :

ਉਸਤਤ ਨਿੰਦਾ ਦੋਊ ਬਿਬਰਜਿਤ<br>ਤਜਹੁ ਮਾਨ ਅਪਮਾਨਾ।

ਇਸ ਸਿੱਖਿਆ ਨੂੰ ਅਪਣਾ ਕੇ ਸੱਚੇ ਨਾਮਧਾਰੀਪਣ ਦਾ ਸ਼ਬੂਤ ਦਿੱਤਾ। ਪ੍ਰੀਤਮ ਸਿੰਘ ਜੀ ਨੇ ਆਪਣੇ ਉੱਚੇ ਅਸੂਲਾਂ ਨੂੰ ਕਾਇਮ ਰਖਦਿਆਂ ਦੂਜਿਆਂ ਸਭਨਾਂ ਦੀ ਸੇਵਾ ਅਤੇ ਮਿਲੌਨੀ ਕੀਤੀ। ਇਹ ਉਹਨਾਂ ਦੀ ਕਿੰਨੀ ਮਹਾਨਤਾ ਸੀ। ਸਾਰਿਆਂ ਵਿਚ ਰਹਿਣਾ ਅਤੇ ਸਭ ਤੋਂ ਵੱਖ ਰਹਿਣਾ, ਇਹੋ ਵੱਡਪਣ ਹੈ। ਇਸ ਉਤੇ ਪ੍ਰੀਤਮ

ਸਿੰਘ ਜੀ ਨੇ ਜ਼ਿੰਦਗੀ ਭਰ ਅਮਲ ਕੀਤਾ। ਪ੍ਰੀਤਮ ਸਿੰਘ ਜੀ ਦਾ ਵਿਛੋੜਾ ਨਾਮਧਾਰੀ ਵਿਦਿਅਕ ਜਥੇ ਨੂੰ ਬੜੀ ਘਾਟ ਹੈ। ਸਤਿਗੁਰੂ ਜੀ ਨੇ ਜੰਮੂ ਵਾਲਿਆਂ 'ਚੋਂ ਹੀ ਇਸ ਘਾਟ ਦੀ ਪੂਰਤੀ ਦੀ ਕਾਮਨਾ ਕੀਤੀ।

ਇਸ ਸਮੇਂ ਪਿੰਡਾਲ ਭਰਪੂਰ ਸੀ। 8-10 ਹਿੰਦੂ ਸੱਜਣ ਵੀ, ਸ਼ਾਇਦ ਮਿਊਂਸਪਲ ਕਮਿਸ਼ਨਰ ਹੋਣ, ਆਪਣੇ ਸਾਥੀ ਦੀ ਯਾਦ ਵਿਚ ਆਏ।

ਅਤੇ ਮਾਤਾ ਜੀ, ਮਹਾਰਾਜ ਜੀ, ਵਡੇ-ਛੋਟੇ ਠਾਕੁਰ, ਪੰਡਿਤ ਜੀ, ਆਦੇਸ਼ ਦੇ ਕੇ ਬੁਲਾਏ ਗਏ ਬੀਬਾ ਜੀ ਆਦਿ ਅਤੇ ਹੋਰ ਸਭ ਨੇ ਨੇ "ਮਾਈ ਅਤਰੀ" ਉਤੇ ਇਤਿਹਾਸਕ ਤੱਥਾਂ ਤੇ ਉਸਾਰਿਆ ਲੇਖ ਬੜੇ ਗਹੁ ਨਾਲ ਸੁਣਿਆ। ਸੁਣਦਿਆਂ ਹੀ ਸਤਿਗੁਰੂ ਜੀ ਨੇ ਬਚਨ ਕੀਤਾ : ਲੇਖ ਅਤੀ ਉਤਮ ਅਤੇ ਪ੍ਰਭਾਵਸ਼ਾਲੀ ਹੈ। ਪੰਡਿਤ ਜੀ ਨੇ ਕਿਹਾ : ਕਵੀ ਜੀ ਦੀ ਲਿਖਤ ਮੋਹਕ ਹੈ, ਵਿਸ਼ੇ ਦੀ ਪਕੜ ਡਾਢੀ ਹੈ। ਮਹਾਰਾਜ ਜੀ ਨੇ ਮਾਈ ਅਤਰੀ ਦੀ ਮਿਰਤੂ ਦੇ ਸਮੇਂ ਬਾਰੇ ਸ਼ੰਕਾ ਵਿਅਕਤ ਕੀਤੀ ਅਤੇ ਦੱਸਿਆ ਕਿ ਉਸਨੂੰ ਮਹਾਰਾਜਾ ਹੀਰਾ ਸਿੰਘ ਨਾਭਾ ਦੇ ਹੁੰਦਿਆਂ ਮਰਨਾ ਚਾਹੀਦਾ ਹੈ। ਮਹਾਰਾਜ ਜੀ ਨੇ ਇਹ ਵੀ ਦੱਸਿਆ ਕਿ ਮਾਤਾ ਜੀ ਵਡੇ ਮਨੋਂ ਮਾਈ ਅਤਰੀ ਦਾ ਆਦਰ ਰਖਦੇ ਸਨ। ਉਹਨਾਂ ਦੀਆਂ ਘੋੜੀਆਂ 60 ਮੀਲ ਆਉਣ ਜਾਣ ਕਰਨ ਦੇ ਯੋਗ ਸਨ, ਉਹ ਆਉਂਦੀ ਅਤੇ ਦਰਸ਼ਨ ਕਰਕੇ ਓਸੇ ਰਾਤ ਮਾਈਸਰਖਾਨੇ ਮੁੜ ਜਾਂਦੀ ਸੀ। ਇਹ ਗੱਲਾਂ ਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਤੋਂ ਪਿਛੋਂ ਦੀਆਂ ਹਨ।

ਸ੍ਰੀ ਸਤਿਗੁਰੂ ਜੀ ਨੇ ਮਿਰਤੂ ਦੀ ਤਸਦੀਕ ਲਈ ਹੋਰ ਪੜਚੋਲ ਕਰਨ ਦਾ ਆਦੇਸ਼ ਦੇ ਕੇ ਸਭਾ ਵਿਸਰਜਤ ਕਰ ਦਿੱਤੀ। ਪੌਣੇ ਦਸ ਰਾਤ ਦੇ ਹੋ ਚੁਕੇ ਸਨ।

## 2 ਜੁਲਾਈ 1978, ਐਤਵਾਰ
## ਜੰਮੂ ਤਵੀ

### ਆਸਾ ਦੀ ਵਾਰ, ਅੰਤਲਾ ਦਿਨ

ਅੱਜ ਸੁਸੰਗਤ ਦਾ ਲਾਭ ਲੈ ਕੇ 4.40 ਤੇ ਸਵੇਰੇ ਆਸਾ ਦੀ ਵਾਰ ਵਿਚ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਜਾ ਕੀਤੇ। ਆਨੰਦਮਈ ਕੀਰਤਨ ਹੋ ਰਿਹਾ ਸੀ। ਸਤਿਗੁਰੂ ਜੀ ਦਿਲਰੁਬਾ ਨਾਲ ਅਗਵਾਈ ਦੇ ਰਹੇ ਸਨ। ਕਈਆਂ ਦਿਨਾਂ ਤੋਂ ਆਪ ਜੀ ਦਾ ਗਲਾ ਖ਼ਰਾਬ ਹੈ, ਖਾਂਸੀ ਵੀ ਆਉਂਦੀ ਹੈ, ਆਵਾਜ਼ ਪੂਰਾ ਜ਼ੋਰ ਨਹੀਂ ਮਾਰਦੀ, ਸਰੀਰ ਵੀ ਜ਼ਰਾ ਲਿੱਸਾ-ਲਿੱਸਾ ਲਗਦਾ ਹੈ। ਗਾਉਣ ਦਾ ਸ਼ੌਕ ਉੱਚੀਆਂ ਨੀਵੀਆਂ ਸੁਰਾਂ ਲਾਉਣ ਲਈ ਉਕਸਾਉਂਦਾ ਰਹਿੰਦਾ ਹੈ।

ਸੰਗਤ ਦੀਵਾਨ ਵਿਚ ਅੱਜ ਵੱਧ ਤੋਂ ਵੱਧ ਸੀ ਕਿਉਂਕਿ ਅੱਜ 5:30 ਵਜੇ ਹੀ ਭੋਗ ਪੈ ਜਾਣਾ ਸੀ ਤਾਕਿ ਦੂਰ ਦਰਾਜ਼ ਤੋਂ ਆਏ ਜਥੇ ਵੇਲੇ ਸਿਰ ਗੱਡੀਆਂ ਬੱਸਾਂ ਫੜ ਸਕਣ ਅਤੇ ਘਰੋ ਘਰੀ ਜਾ ਸਕਣ।

### ਜੰਮੂ ਦੀ ਸੰਗਤ ਵਲੋਂ

ਆਸਾ ਦੀ ਵਾਰ ਦੀ ਸਮਾਪਤੀ ਦੇ ਨਾਲ ਹੀ ਨਾਮਧਾਰੀ ਵਿਦਿਅਕ ਜਥਾ ਜੰਮੂ

ਵਲੋਂ ਨਾਮਧਾਰੀ ਸੰਗਤ ਜੰਮੂ ਦੇ ਮੁਖੀ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਵਿਦਾਇਗੀ ਭੇਟਾ ਧਰਨ ਲਈ ਆ ਗਏ। ਇਹ ਭੇਟਾ ਸ: ਸਾਧਾ ਸਿੰਘ ਦੇ ਹੱਥੀਂ ਰਖੀ ਗਈ। ਪਰ ਇਹਨਾਂ ਦੇ ਪਿਛੇ ਸੰਤ ਜੇਠਾ ਸਿੰਘ ਮਾਡਰਨ ਗੰਨ ਫੈਕਟਰੀ, ਸੰਤ ਬੰਤਾ ਸਿੰਘ ਨਾਮਧਾਰੀ ਸਾ ਮਿਲਜ਼, ਸੰਤ ਤਾਰਾ ਸਿੰਘ-ਕੁਲਦੀਪ ਸਿੰਘ ਮਾਡਰਨ ਗੰਨ ਫੈਕਟਰੀ, ਸੰਤ ਜਗਤ ਸਿੰਘ, ਸੰਤ ਗੁਰਦੇਵ ਸਿੰਘ, ਜੰਮੂ ਬਾਡੀ ਬਿਲਡਰਜ਼, ਸ: ਕਰਤਾਰ ਸਿੰਘ ਫ੍ਰੀ ਇੰਡੀਆ ਗੰਨ ਫੈਕਟਰੀ, ਸੰਤ ਹਰਨਾਮ ਸਿੰਘ, ਸੰਤ ਕਰਤਾਰ ਸਿੰਘ ਮੁਹਾਰਾਂ ਵਾਲੇ ਜੰਮੂ ਬਾਡੀ ਬਿਲਡਰਜ਼, ਸ: ਕਰਤਾਰ ਸਿੰਘ ਬਾਡੀ ਬਿਲਡਰਜ਼, ਸ: ਅਮਰੀਕ ਸਿੰਘ ਪ੍ਰਧਾਨ ਨਾਮਧਾਰੀ ਵਿਦਿਅਕ ਜਥਾ ਜੰਮੂ, ਸ: ਚਰਨ ਸਿੰਘ ਸਕੱਤਰ ਨਾ: ਵਿ: ਜ: ਨਾਮਧਾਰੀ ਕ੍ਰਿਕਟ ਬੈਟਸ ਵਾਲੇ, ਸ: ਨਿਰਮਲ ਸਿੰਘ ਖ਼ਜ਼ਾਨਚੀ ਨਾ: ਵਿ: ਜ: ਜੰਮੂ ਬਾਡੀ ਬਿਲਡਰਜ਼, ਸ: ਕਰਮ ਸਿੰਘ ਖਾਰਾ ਬੀ. ਡੀ. ਓ., ਸ: ਬਖ਼ਸ਼ੀਸ਼ ਸਿੰਘ ਓਵਰਸੀਅਰ; ਸੰਤ ਕੁੰਦਨ ਸਿੰਘ ਬਾਡੀ ਬਿਲਡਰਜ਼, ਸ: ਇਕਬਾਲ ਸਿੰਘ-ਸਵਰਨ ਸਿੰਘ ਆਦਿ ਜੰਮੂ ਦੀ ਪ੍ਰਤੀਨਿਧਤਾ ਕਰਦੇ ਸਜਣ ਸਨ।

ਇਸੇ ਸਮੇਂ ਇਕ ਸਾਧਾਰਨ ਪਾਠ ਦਾ ਭੋਗ ਵੀ ਸ਼ੁਭ ਸਮਾਪਤੀ ਲਈ ਪਾਇਆ ਗਿਆ। ਬਾਹਰ ਬਰਸਾਤ ਹੋ ਰਹੀ ਸੀ।

ਬੜੇ ਢੁਕਵੇਂ ਸ਼ਬਦਾਂ ਨਾਲ ਸ: ਜਗਜੀਸ਼ ਸਿੰਘ "ਵਰਿਆਮ" ਵਲੋਂ ਸ੍ਰੀ ਸਤਿਗੁਰੂ ਜੀ, ਨਾਮਧਾਰੀ ਵਿਦਿਅਕ ਜਥਿਆਂ ਅਤੇ ਆਈ ਹੋਈ ਸੰਗਤ ਦਾ ਧਨਵਾਦ ਕੀਤਾ ਗਿਆ। ਅਤੇ ਜੰਮੂ ਦੀ ਸੰਗਤ ਵਲੋਂ ਸੇਵਾ ਵਿਚ ਰਹੀ ਕਿਸੇ ਕਮੀ ਲਈ ਖਿਮਾ ਯਾਚਨਾ ਵੀ ਕੀਤੀ ਗਈ।

6.00 ਵਜੇ ਤਕ ਸਮਾਗਮ ਹਰ ਤਰ੍ਹਾਂ ਸਮਾਪਤ ਹੋ ਗਿਆ। ਸਭ ਜਥੇ ਪ੍ਰਸਾਦ ਛਕ ਕੇ ਬਸ ਅੱਡੇ ਵਲ ਦੌੜਨ ਲਗੇ। ਜੀਵਨ ਨਗਰ ਇਲਾਕੇ ਦੇ ਕੋਈ 16 ਜਣੇ ਕਸ਼ਮੀਰ ਦੇ ਸੈਰ ਸਪਾਟੇ ਲਈ ਤੁਰ ਪਏ। ਇਹਨਾਂ ਵਿਚ ਮੇਰਾ ਜੁਆਤਰਾ ਸ: ਬਲਬੀਰ ਸਿੰਘ ਢਿੱਲੋਂ ਵੀ ਸੀ। ਸਭਨਾਂ ਵਲੋਂ ਮੈਨੂੰ ਵੀ ਨਾਲ ਖੜਨ ਲਈ ਚਾਹਿਆ ਜਾ ਰਿਹਾ ਸੀ। ਮੇਰਾ ਮਨ ਕਸ਼ਮੀਰ ਵਾਦੀ ਵੇਖਣ ਲਈ ਉਤਾਵਲਾ ਤਾਂ ਸੀ ਪਰ ਸ੍ਰੀ ਸਤਿਗੁਰੂ ਜੀ ਬਿਨਾਂ ਕਸ਼ਮੀਰ ਦਾ ਕੀ ਸੁਆਦ!

ਮੈਨੂੰ ਘਰੋਂ ਨਿਕਲਿਆਂ 17-18 ਦਿਨ ਹੋ ਗਏ ਹਨ। ਹੁਣ ਤਾਂ ਘਰ ਨੂੰ ਹੀ ਤੁਰਾਂਗੇ।

## ਉਡਾਰੀ

ਸ੍ਰੀ ਸਤਿਗੁਰੂ ਜੀ ਅਤੇ ਸੰਤ ਪੂਰਬਾ, ਹਜ਼ੂਰੀ ਸੇਵਕ ਤਾਂ 11.40 ਤੇ ਹਵਾਈ ਜਹਾਜ਼ ਲੈ ਕੇ ਪਹਿਲਾਂ ਚੰਡੀਗੜ੍ਹ ਫੇਰ ਸ੍ਰੀ ਭੈਣੀ ਸਾਹਿਬ ਜਾਣਗੇ। ਸਤਿਗੁਰੂ ਜੀ ਦੇ ਨਿਜੀ ਸਕੱਤਰ ਸੰਤ ਤਰਸੇਮ ਸਿੰਘ ਤੋਂ ਮਾਲੂਮ ਹੋਇਆ ਹੈ ਕਿ ਅਗਲੇ 5-7 ਦਿਨ ਸੱਚੇ ਪਾਤਸ਼ਾਹ ਭੈਣੀ ਸਾਹਿਬ ਵਿਖੇ ਹੀ ਦਰਸ਼ਨ ਦੇਣਗੇ। ਸਿਹਤ ਨੂੰ ਸਾਂਵਿਆਂ ਸਿੱਧਰਿਆਂ ਕਰਕੇ ਹੀ ਕੋਈ ਹੋਰ ਪ੍ਰੋਗਰਾਮ ਬਣਾਨਗੇ।

ਅੱਜ ਮੈਨੂੰ ਪੰ: ਗੋਪਾਲ ਸਿੰਘ ਜੀ ਦੀ ਸੰਗਤ ਦਾ ਚੰਗਾ ਅਵਸਰ ਮਿਲਿਆ ਜਦੋਂ

ਕਿ ਅਸੀਂ ਜੰਮੂ ਤੋਂ ਬਸ ਲੈ ਕੇ, ਮੈਂ ਫਿਲੌਰ ਤਕ ਤੇ ਉਹ ਲੁਧਿਆਣੇ ਤਕ ਗਦੇ। ਪੰਡਿਤ ਜੀ ਨੇ ਸਨੇਹ ਨਾਲ ਲਬਰੇਜ਼ ਰਖਿਆ।

**8 ਜੁਲਾਈ 1978, ਸ਼ਨੀਵਾਰ**
**ਨਵੀਂ ਦਿੱਲੀ**

### ਚਲੋ ਭੈਣੀ ਸਾਹਿਬ

ਮੇਰੀ ਇਛਾ ਅੱਜ ਸਵੇਰੇ ਘਰ ਰਹਿਣ ਦੀ ਹੀ ਸੀ ਕਿ 11 ਵਜੇ ਦੇ ਕਰੀਬ ਸ੍ਰੀ ਗੁਰਭਜਨ ਸਿੰਘ ਨਾਮਧਾਰੀ ਟਰੈਵਲਜ਼ ਦਾ ਫ਼ੋਨ ਆ ਗਿਆ : ਮੇਰੇ ਪਾਸ ਚਿੱਠੀ ਆਈ ਪਈ ਹੈ, ਮੈਂ ਵੀ ਲੇਟ ਹੀ ਵੇਖੀ ਹੈ। ਭੈਣੀ ਸਾਹਿਬੋਂ ਸੁਨੇਹਾ ਆਇਆ ਹੈ ਕਵੀ ਹੁਰਾਂ ਨੂੰ ਭੇਜ ਦਿਓ। ਮਾਸਟਰ ਨਿਹਾਲ ਸਿੰਘ ਜੀ ਅਤੇ ਸ: ਹਰਵਿੰਦਰ ਸਿੰਘ ਵੀ ਜਾਣਗੇ।

ਸੋ ਮੈਂ 12 ਵਜੇ ਤਕ ਖਾ ਪੀ, ਪਹਿਨ ਪੱਚਰ ਕੇ, ਸੜਕ ਵਲ ਨੂੰ ਤੁਰਿਆ ਤਾਂ ਸ੍ਰੀ ਅਮਰ ਭਾਰਤੀ ਨੇ ਮੋਟਰ ਸਾਈਕਲ ਨੂੰ ਮੇਰੇ ਪਾਸ ਆ ਕੇ ਬਰੇਕ ਲਾਈ। ਮੈਂ ਪਿਛੇ ਬੈਠ ਕੇ ਗੁਰਦੇਵ ਸਿੰਘ ਸਰੋਦ ਦੇ ਘਰ ਰਮੇਸ਼ ਨਗਰ ਚਲਾ ਗਿਆ। ਉਸ ਨੂੰ ਵੀ ਉਡੀਕ ਸੀ।

ਕੁਛ ਸਮਾਂ ਗੁਰਦੇਵ-ਭਾਰਤੀ ਨਾਲ ਬੈਠ, ਲੁੜੀਂਦਾ ਸਾਜ਼ ਸਾਮਾਨ ਲੈ ਵੱਡੇ ਅੱਡੇ ਤੇ ਪਹੁੰਚ ਗਿਆ ਅਤੇ 3 ਵਜੇ ਤੋਂ ਸਫ਼ਰ ਜਾਰੀ ਕਰਕੇ 8 ਵਜੇ ਰਾਤ ਤਕ ਚੰਡੀਗੜ੍ਹ ਪਹੁੰਚ ਗਿਆ।

ਆਪਣੇ ਮਿੱਤਰ ਸੰਤ ਤੀਰਥ ਸਿੰਘ ਹੰਸਪਾਲ ਪਾਸ ਰਾਤ ਕੱਟਣ ਲਈ ਬੱਸ ਮੁਹਾਲੀ ਵਾਸਤੇ ਫੜੀ ਤੇ 9 ਵਜੇ ਜਾ ਉਨ੍ਹਾਂ ਨੂੰ ਫਤੇ ਬੁਲਾਈ। ਮਿੱਤਰ ਨੂੰ ਮਿਲਿਆਂ ਖੁਸ਼ੀਆਂ ਹੋਰ ਵੀ ਖਿੜਦੀਆਂ ਹਨ, ਇਹੋ ਹਾਲ ਸਾਡਾ ਸੀ। ਛੇਤੀ ਛੇਤੀ ਜਨਤਾ ਪਾਰਟੀ, ਅਕਾਲੀ-ਨਿਰੰਕਾਰੀ ਵਿਵਾਦ ਅਤੇ ਪਰਸਪਰ ਸਿਹਤ ਦੀ ਪੁਛ ਗਿਛ ਕਰ, ਛਕ ਛਕਾ ਕੇ, ਸੈਰ ਸਪਾਟਾ ਕਰ ਆ ਵਿਰਾਜੇ। ਸੁੱਤੇ ਪਿਆਂ ਸ: ਤੀਰਥ ਸਿੰਘ ਕਦੋਂ ਕਿਸੇ ਨਾਲ ਉਠ ਕੇ ਤੁਰ ਗਏ, ਪਤਾ ਹੀ ਨਾ ਲਗਿਆ।

**9 ਜੁਲਾਈ 1978, ਐਤਵਾਰ**
**ਸ੍ਰੀ ਭੈਣੀ ਸਾਹਿਬ**

### ਬਰਸਾਤ ਲੋਹੜੇ ਦੀ

ਰਾਤੀਂ ਮੁਹਾਲੀ ਸੁੱਤੇ ਪਿਆਂ ਹੀ ਬਾਰਸ਼ ਨੂੰ ਆਖ਼ਰ ਆ ਗਈ। ਸਵੇਰੇ 8.30 ਤਕ ਵੀ ਵਰਖਾ ਹੋ ਰਹੀ ਸੀ ਅਤੇ ਦੁਆਲਾ ਝੀਲ ਬਣਿਆ ਪਿਆ ਸੀ। ਮੀਂਹ ਵਸਦੇ ਵਿਚ ਹੀ ਤੀਰਥ ਸਿੰਘ ਜੀ ਦੇ ਸਪੁੱਤਰ ਲਾਲ, ਪ੍ਰਿਤਪਾਲ ਸਿੰਘ ਨਾਲ ਲੋਕਲ ਅੱਡੇ ਤੇ ਪਹੁੰਚ ਬੱਸ ਫੜੀ। ਚੰਡੀਗੜ੍ਹ ਪਹੁੰਚ ਕੇ ਸਮਰਾਲੇ ਵਾਸਤੇ ਬੱਸ ਲਈ। ਇਕ ਘੰਟਾ ਬੱਸ ਉਡੀਕ ਮਸਾਂ ਮਸਾਂ ਕਟਾਣੀ ਪੁੱਜਾ ਤੇ ਫਿਰ ਸ੍ਰੀ ਭੈਣੀ ਸਾਹਿਬ।

ਖਮਾਣੋਂ ਤਕ ਜ਼ਬਰਦਸਤ ਮੀਂਹ ਸੀ। ਜਿਧਰ ਵੇਖੀਏ ਜਲ ਹੀ ਜਲ ਸੀ। ਸੜਕ ਉਤੇ ਚੜ੍ਹਿਆ ਪਾਣੀ ਉਡਾਉਂਦਿਆਂ ਹੀ ਬੱਸ ਨੇ ਖਮਾਣੋਂ ਤਕ ਦਾ ਸਫ਼ਰ ਕੀਤਾ।

ਭੈਣੀ ਸਾਹਿਬ ਪਹੁੰਚਿਆਂ ਪਤਾ ਲਗਾ ਕਿ ਸਤਿਗੁਰੂ ਜੀ ਤਾਂ ਲੁਧਿਆਣੇ ਪਧਾਰੇ ਹੋਏ ਹਨ।

## ਵਿਸ਼ੇਸ਼ ਮੀਟਿੰਗ

ਮੀਟਿੰਗ ਜੋ 2.30 ਵਜੇ ਦੁਪਹਿਰੇ ਸ਼ੁਰੂ ਹੋਈ ਉਸ ਵਿਚ ਮਹਾਰਾਜ ਬੀਰ ਸਿੰਘ ਜੀ, ਠਾਕੁਰ ਦਲੀਪ ਸਿੰਘ ਜੀ, ਪੰ: ਗੋਪਾਲ ਸਿੰਘ, ਮਾ: ਨਿਹਾਲ ਸਿੰਘ, ਸੂਬਾ ਅਮਰੀਕ ਸਿੰਘ ਜੀ ਮਹਿਤਪੁਰੀ, ਸ: ਹਰਵਿੰਦਰ ਸਿੰਘ ਹੰਸਪਾਲ, ਸ: ਜਗਦੀਸ਼ ਸਿੰਘ "ਵਰਿਆਮ", ਪ੍ਰੀਤਮ ਸਿੰਘ ਕਵੀ, ਸੂਬਾ ਮੇਲਾ ਸਿੰਘ ਜੀ ਰਛੀਨ ਜਥੇਦਾਰ, ਸ: ਮਹਿੰਦਰ ਸਿੰਘ ਬੱਲ ਬੈਠੇ ਹੋਏ ਸਨ। ਥੋੜੇ ਚਿਰ ਪਿਛੋਂ ਠਾਕੁਰ ਉਦੈ ਸਿੰਘ ਜੀ ਤੇ ਸੰਤ ਤਰਸੇਮ ਸਿੰਘ ਹਜ਼ੂਰੀ ਸਕੱਤਰ ਤੇ ਸ: ਸੁਰਿੰਦਰ ਸਿੰਘ ਲੁਧਿਆਣਾ ਵੀ ਆ ਗਏ। ਪਰ ਮਹਾਰਾਜ ਜੀ ਦੇ ਸੁਝਾਅ ਤੇ ਨਾਮ ਸਿਮਰਨ ਤੋਂ ਪਿਛੋਂ ਲਈ ਮੀਟਿੰਗ ਉਠਾ ਦਿੱਤੀ ਗਈ।

ਜਦੋਂ ਨੂੰ ਨਾਮ ਸਿਮਰਨ ਵਾਸਤੇ ਹਰੀਮੰਦਰ ਵਿਚ ਪਹੁੰਚਾ, ਸ੍ਰੀ ਸਤਿਗੁਰੂ ਜੀ ਆਪਣੇ ਆਸਣ ਤੇ ਸੁਭਾਇਮਾਨ ਸਨ। ਬਹੁਤ ਵਡੀ ਗਿਣਤੀ ਵਿਚ ਇਸਤਰੀ ਪੁਰਸ਼ ਬੈਠੇ, ਸਤਿਗੁਰੂ ਜੀ ਵਲ ਮੁਖ ਕੀਤੀ ਨਾਮ ਸਿਮਰਨ ਕਰ ਰਹੇ ਸਨ। 4 ਵੱਜਣ ਵਿਚ 15 ਮਿੰਟ ਰਹਿੰਦਿਆਂ ਸ੍ਰੀ ਗ੍ਰੰਥ ਸਾਹਿਬ ਜੀ ਅਤੇ ਕੜਾਹ ਪ੍ਰਸ਼ਾਦ ਲੈ ਕੇ ਸਿੰਘ ਆ ਗਏ। ਸੰਗਤ ਨੇ ਉਠ ਕੇ ਸੁਆਗਤ ਕੀਤਾ।

## ਲਹਿੰਬਰ ਸਿੰਘ ਨਮਿਤ ਭੋਗ

ਪ੍ਰਕਾਸ਼ ਹੁੰਦਿਆਂ ਹੀ ਭੋਗ ਪੈਣਾ ਸ਼ੁਰੂ ਹੋ ਗਿਆ। ਸੰਤ ਰਾਮ ਰਾਮ ਤੇ ਇਕ ਹੋਰ ਨੌਜੁਆਨ ਸੁਰੀਲਾ ਪਾਠ ਕਰ ਰਹੇ ਸਨ। ਸਮਾਪਤੀ ਉਪਰੰਤ ਪੰ: ਗੋਪਾਲ ਸਿੰਘ ਹੁਰਾਂ ਅਰਦਾਸਾ ਕਰਦਿਆਂ ਦੱਸਿਆ ਕਿ ਇਹ ਪਾਠ ਸੰਤ ਲਹਿੰਬਰ ਸਿੰਘ ਨਮਿਤ ਸੀ, ਜਿਹੜਾ ਪਿਛਲੇ ਦਿਨੀਂ ਚਲਾਣਾ ਕਰ ਗਿਆ ਸੀ।

## ਸ਼ਾਮ ਦਾ ਦੀਵਾਨ

ਕੋਈ ਸੰਤ ਸੰਤੋਖ ਸਿੰਘ ਬੀਮਾਰ ਸੀ, ਉਸ ਦੇ ਲਈ ਵੀ ਅਰਦਾਸ ਵਿਚ ਆਖਿਆ ਗਿਆ।

ਕੀਰਤਨ ਸ਼ੁਰੂ ਹੋਇਆ ਤਾਂ ਦੋ ਕੁ ਸ਼ਬਦਾਂ ਉਪਰੰਤ ਸਤਿਗੁਰੂ ਜੀ ਨੇ ਮਹਾਰਾਜ ਨੂੰ ਆਦੇਸ਼ ਦਿੱਤਾ ਕਿ ਤਬਲਾ ਉਹ ਫੜਨ। 'ਬਿਜੁਰੀਆਂ ਚਮਕੰਨਿ ਪਿਆਰੇ' ਸਤਿਗੁਰੂ ਜੀ ਨੇ ਆਪ ਪਰਮਾਣਾਂ ਨਾਲ ਮਲਾਰ ਦੇ ਇਸ ਸ਼ਬਦ ਨੂੰ ਜੋਬਨ ਬਖਸ਼ਿਆ।

ਅਤੇ ਫਿਰ ਵਾਰੀ ਆਈ "ਹਉ ਫਿਰਉ ਦੀਵਾਨੀ ਆਵਲ ਬਾਵਲ" ਦੀ। ਇਸ ਦੀਆਂ ਸੁਰਾਂ ਵਾਤਾਵਰਣ ਵਿਚ ਛਾਈਆਂ ਤਾਂ ਜਿਵੇਂ ਸਾਰੀ ਫ਼ਿਜ਼ਾ ਵੈਰਾਗਮਈ ਹੋ ਗਈ।

## ਮੀਟਿੰਗ ਦੇ ਫ਼ੈਸਲੇ

ਸਵਾ ਪੰਜ ਵਜੇ ਦੀਵਾਨ ਸਮਾਪਤੀ ਦੀ ਅਰਦਾਸ ਉਪਰੰਤ ਮਹਾਰਾਜ ਜੀ ਵਾਲੇ ਚੁਬਾਰੇ ਵਿਚ ਫਿਰ ਮੀਟਿੰਗ ਸ਼ੁਰੂ ਹੋ ਗਈ। ਮੀਟਿੰਗ ਵਿਚ ਫ਼ੈਸਲੇ ਕੀਤੇ ਗਏ ਕਿ ਮੁਖ ਮੰਤਰੀ ਪੰਜਾਬ, ਸ: ਪ੍ਰਕਾਸ਼ ਸਿੰਘ ਬਾਦਲ ਨੂੰ ਇਕ ਡੈਪੂਟੇਸ਼ਨ ਮਿਲੇ ਜੋ ਨਾਮਧਾਰੀ ਦਰਬਾਰ ਵਲੋਂ ਆਗ੍ਰਹਿ ਕਰੇ ਕਿ ਪੰਜਾਬ ਦੀਆਂ ਅਖ਼ਬਾਰਾਂ ਤੇ ਰੋਕ ਲਗਾਈ ਜਾਇ ਕਿ ਉਹ ਫਿਰਕੂ ਭਾਵਨਾ ਨਾ ਭੜਕਾਣ ਅਤੇ ਅੰਧ ਵਿਸ਼ਵਾਸੀ ਜਥੇਬੰਦੀਆਂ ਉਤੇ ਵੀ ਪਾਬੰਦੀ ਲਗੇ ਕਿ ਉਹ ਸਮਝ ਸੋਚ ਕੇ ਬਿਆਨਬਾਜ਼ੀ ਕਰਨ, ਦੂਜਿਆਂ ਦੀਆਂ ਭਾਵਨਾਵਾਂ ਨੂੰ ਅਗਨੀ ਭੇਟ ਨਾ ਕਰਨ।

ਇਕ ਡੈਪੂਟੇਸ਼ਨ ਸ਼ਰੋਮਣੀ ਗੁ: ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਪ੍ਰਧਾਨ ਸਰਦਾਰ ਗੁਰਚਰਨ ਸਿੰਘ ਟੌਹੜਾ ਨੂੰ ਮਿਲਣ ਬਾਰੇ ਵੀ ਨਿਸਚਿਤ ਕੀਤਾ ਗਿਆ ਜੋ ਉਹਨਾਂ ਨੂੰ ਪ੍ਰੇਰੇ ਕਿ ਉਹ ਜੇ ਸਿੱਖਾਂ ਦੀ ਹਿੰਦੂ ਬਹੁਗਿਣਤੀ ਤੋਂ ਸੁਰੱਖਿਆ ਚਾਹੁੰਦੇ ਹਨ ਤਾਂ ਸਿੱਖਾਂ ਵਿਚ ਘੱਟ ਗਿਣਤੀ ਸੰਸਥਾਵਾਂ-ਸਮਾਜਾਂ ਦੁਆਲੇ ਵੀ ਕੱਟੜਵਾਦੀ ਅਖ਼ਬਾਰਾਂ ਅਤੇ ਬੰਦਿਆਂ ਨੂੰ ਸ਼ਹਿ ਨਾ ਦੇਣ-ਦਿਵਾਣ।

ਤੀਸਰਾ ਫੈਸਲਾ ਹੋਇਆ ਕਿ ਨਾਮਧਾਰੀ ਪਰਚਾਰਕਾਂ ਨੂੰ ਲਾਮਬੰਦ ਕਰਕੇ ਨਾਮਧਾਰੀਆਂ ਦੀ ਪਰਚਾਰ ਮੁਹਿੰਮ ਜਾਰੀ ਕੀਤੀ ਜਾਵੇ।

ਇਹ ਵੀ ਫੈਸਲੇ ਹੋਏ :

—ਮੇਲਿਆਂ ਦੇ ਇਸ਼ਤਿਹਾਰ ਜ਼ਰੂਰ ਨਿਕਲਣ।

—ਨਾਮਧਾਰੀ ਦਰਬਾਰ ਨੂੰ ਸਰਗਰਮ ਦਿਲਚਸਪੀ ਲੈ ਕੇ ਸਭ ਕਾਸੇ ਨੂੰ ਸੇਧ ਦਿੰਦੇ ਰਹਿਣਾ ਚਾਹੀਦਾ ਹੈ।

### 10 ਜੁਲਾਈ 1978, ਸੋਮਵਾਰ
### ਸ੍ਰੀ ਭੈਣੀ ਸਾਹਿਬ

ਨਿਤ ਵਾਂਗ ਆਸਾ ਦੀ ਵਾਰ ਦਾ ਕੀਰਤਨ, ਹਜ਼ੂਰੀ ਵਿਚ। 8.30 ਵਜੇ ਮਾ: ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ, ਸ: ਮਹਿੰਦਰ ਸਿਘ ਬੱਲ, ਸਰਦਾਰ ਜਗਦੀਸ਼ ਸਿੰਘ ਵਰਿਆਮ ਅਤੇ ਲੇਖਕ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਏ।

ਆਪ ਜੀ ਕੋਠੀ ਦੇ ਮੁਖ ਦੁਆਰ ਵਾਲੇ ਬਰਾਮਦੇ ਵਿਚ ਗੁਲਾਬੀ ਚਾਦਰ ਨਾਲ ਵਿਛੇ ਮੰਜੇ ਉਪਰ ਆਰਾਮ ਦੀ ਮੁੱਦਰਾ ਵਿਚ ਸੰਤ ਹਜ਼ਾਰਾ ਸਿੰਘ ਮਾਫ਼ੀ (78) ਨਾਲ ਬਚਨ ਕਰ ਰਹੇ ਸਨ। ਕੋਲ ਵਿਛੀ ਸਫ਼ ਤੇ ਇਹ ਪੁਰਾਣੇ ਸੰਬੰਧਾਂ ਵਾਲਾ ਬਜ਼ੁਰਗ ਬੈਠਾ ਹੋਇਆ ਸੀ। ਸਾਨੂੰ ਵੇਖ ਕੇ, ਸਤਿਗੁਰਾਂ ਪਾਸ ਆਕੇ ਬੈਠਣ ਦਾ ਇਸ਼ਾਰਾ ਕੀਤਾ।

## ਸ: ਮਹਿੰਦਰ ਸਿੰਘ ਲਈ ਮਕਾਨ

ਸਾਡੇ ਬੈਠਦਿਆਂ ਹੀ, ਸੂ: ਸੂਰਤ ਸਿੰਘ ਅੰਮ੍ਰਿਤਸਰ, ਉਨ੍ਹਾਂ ਦੀ ਪਤਨੀ, ਸ: ਮਹਿੰਦਰ ਸਿੰਘ ਪ੍ਰਸਿੱਧ ਠੁਮਰੀ ਗਾਇਕ, ਇਸਦੀ ਸੁਪਤਨੀ, ਵੱਡੀ ਲੜਕੀ ਤੇ ਇਕ

ਦੋ ਛੋਟੇ ਬੱਚੇ; ਏਸੇ ਵਿਛੀ ਹੋਈ ਸਫ਼ ਤੇ ਆ ਬੈਠੇ। ਸ: ਸੂਰਤ ਸਿੰਘ ਨੇ ਠੁਮਰੀ ਗਾਇਕ ਦੀ ਪਤਨੀ ਨੂੰ ਕਿਹਾ : ਹੁਣ ਤੂੰ, ਜੋ ਤੇਰੇ ਦਿਲ ਆਉਂਦੀ ਹੈ ਗੱਲ ਕਰ ਲੈ ਸਤਿਗੁਰੂ ਜੀ ਨਾਲ। ਏਥੇ ਸੰਗਣ ਦੀ ਲੋੜ ਨਹੀਂ।

ਪਰ ਬੀਬੀ ਨੇ ਮੂੰਹ ਨਹੀਂ ਖੋਲ੍ਹਿਆ।

ਸੂਰਤ ਸਿੰਘ ਹੁਰਾਂ ਦੁਬਾਰਾ ਤਿਬਾਰਾ ਜਤਨ ਕੀਤਾ ਪਰ ਬੀਬੀ ਮੁਸਕਰਾ ਕੇ ਉਪਰ ਵਲ ਨੂੰ ਵੇਖ ਛਡਦੀ ਰਹੀ। ਅੰਤ ਸ: ਸੂਰਤ ਸਿੰਘ ਨੇ ਹੀ ਅਰਜ਼ ਕੀਤੀ : ਦੀਨ ਦਿਆਲ ਇਹ ਆਪ ਜੀ ਤੋਂ ਸੰਕੋਚ ਕਰਦੀ ਹੈ। ਚਾਹੁੰਦੀ ਇਹ ਹੈ ਕਿ ਕਰਾਏ ਦੇ ਮਕਾਨ ਵਿਚੋਂ ਜੇ ਦੋ ਮਹੀਨੇ ਬਾਅਦ ਤਬਦੀਲੀ ਕਰਨੀ ਹੈ, ਤਾਂ ਇਹ ਅਜੇ ਅੰਮ੍ਰਿਤਸਰ ਹੀ ਰਹਿਣ। ਲੁਧਿਆਣੇ ਓਦੋਂ ਹੀ ਆਇਆ ਜਾਇ ਜਦੋਂ ਮਕਾਨ ਤਿਆਰ ਹੋ ਲਏ। ਤੇ ਫਿਰ ਸੂਰਤ ਸਿੰਘ ਹੁਰਾਂ ਬੀਬੀ ਨੂੰ ਪੁਛਿਆ : ਮੈਂ ਠੀਕ ਹੀ ਆਖਿਆ ਹੈ ਨ ? ਜੇ ਕੋਈ ਗ਼ਲਤ ਗੱਲ ਕੀਤੀ ਹੈ ਤਾਂ ਹੁਣੇ ਹੀ ਦੱਸਦੇ। ਪਰ ਬੀਬੀ ਨੇ ਇਕ ਚੁਪ ਤੇ ਸੌ ਸੁਖ ਦਾ ਮੰਤਰ ਪੜ੍ਹ ਰਖਿਆ ਸੀ। ਮਹਿੰਦਰ ਸਿੰਘ ਹੁਰੀਂ ਕਹਿਣ ਲਗੇ : ਇਹ ਤਾਂ ਏਸੇ ਨੇ ਗੱਲ ਕਰਨੀ ਹੈ। ਮੇਰੀ ਤਾਂ ਕੋਈ ਗੱਲ ਨਹੀਂ।

ਸਾਰਾ ਮਾਜਰਾ ਸਮਝ ਸਤਿਗੁਰਾਂ ਫ਼ਰਮਾਇਆ : ਸਾਡੇ ਵਲੋਂ ਦੋ ਮਹੀਨੇ ਦੇਰ ਨਹੀਂ। ਅਸਾਂ ਤਾਂ ਜੋ ਕੁਛ ਕਰਨਾ ਹੋਵੇ ਕਰਕੇ ਹੀ ਦਮ ਲਈਦਾ ਹੈ। ਇਕ ਕਮਰਾ ਅੱਗੇ ਤਿਆਰ ਹੈ, ਦੋ ਹੋਰ ਦੋ ਦਿਨਾਂ ਵਿਚ ਤਿਆਰ ਕਰਵਾ ਦਿੰਦਾ ਹਾਂ। ਜਦੋਂ ਉਠੋ ਸਿੱਧੇ ਆਪਣੇ ਘਰ ਵਿਚ ਆਓ। ਸਤਿਗੁਰੂ ਜੀ ਨੇ ਬੀਬੀ ਨੂੰ ਸਪੱਸ਼ਟ ਕੀਤਾ : ਪਹਿਲਾਂ ਵੀ ਅੰਮ੍ਰਿਤਸਰ ਜੋ ਦੁਕਾਨ ਦੀ ਤਿਆਰੀ ਕੀਤੀ ਕਰਵਾਈ ਸੀ, ਉਹ ਇਹਨਾਂ (ਸਰਦਾਰ ਮਹਿੰਦਰ ਸਿੰਘ) ਦੇ ਕੰਮ ਵਿਚ ਵਿਘਨ ਪੈਣੋਂ ਰੋਕਣ ਵਾਸਤੇ ਸੀ। ਨਾਲੇ ਉਸਦਾ ਮਤਲਬ ਓਥੋਂ ਉਖਾੜ ਲਿਆਉਣਾ ਵੀ ਸੀ। ਜਾਓ, ਤੁਸੀਂ ਤਿਆਰ ਹੋਵੋ, ਪਰਸੋਂ ਤਕ ਮਕਾਨ ਤਿਆਰ ਹੋ ਜਾਵੇਗਾ।

ਸਤਿਗੁਰੂ ਜੀ ਇਸ ਪਰਵਾਰ ਨਾਲ ਗੱਲ ਮੁਕਾ ਕੇ ਲੁਧਿਆਣੇ ਲਈ ਕਾਰ ਵਿਚ ਬੈਠ ਗਏ।

ਮੈਨੂੰ ਉਸਤਾਦ ਹਰਭਜਨ ਸਿੰਘ ਨੇ ਦਸਿਆ ਕਿ ਉਸਤਾਦ ਮਹਿੰਦਰ ਸਿੰਘ ਨੂੰ, ਸਤਿਗੁਰੂ ਜੀ, ਆਪਣੇ ਨੇੜੇ ਲੁਧਿਆਣੇ ਲਿਆਣਾ ਚਾਹੁੰਦੇ ਹਨ। ਇਨ੍ਹਾਂ ਵਾਸਤੇ ਪ੍ਰਤਾਪ ਨਗਰ ਕਾਲੋਨੀ ਵਿਚ, ਲੁਧਿਆਣੇ, 200 ਗਜ਼ ਦਾ ਪਲਾਟ ਲੈ ਕੇ ਇਕ ਕਮਰੇ ਤੇ ਛੱਤ ਪੁਆ ਰਖੀ ਹੈ। ਇਹ ਮਕਾਨ ਇਹਨਾਂ ਦੀ ਮਾਲਕੀ ਵਿਚ ਹੀ ਕਰ ਦੇਣਾ ਹੈ।

## 'ਹਮਦਰਦ' ਜੀ ਨਾਲ ਭੇਂਟ

ਮੈਂ ਜਗਦੀਸ਼ ਸਿੰਘ ਨਾਲ ਜਲੰਧਰ ਪਹੁੰਚ ਗਿਆ। "ਹਮਦਰਦ" ਜੀ ਨੂੰ ਮਿਲਿਆਂ ਚਿਰ ਹੋਇਆ ਸੀ। ਅਜੀਤ ਵਿਚ ਕੁਛ ਤਬਦੀਲੀਆਂ ਸਨ। ਮੈਂ "ਵਰਿਆਮ" ਨਾਲ "ਅਜੀਤ" ਮਾਲਕ ਸ: ਸਾਧੂ ਸਿੰਘ ਹਮਦਰਦ ਨੂੰ ਜਾ ਮਿਲਿਆ। ਰੋਜ਼ਾਨਾ "ਨਵਾਂ ਜ਼ਮਾਨਾ" ਜਲੰਧਰ ਨੂੰ ਛਾਪਣ ਵਾਲੇ ਅਵਾਮੀ ਕੋ-ਆਪ. ਪ੍ਰਿੰਟਿੰਗ ਪ੍ਰੈਸ ਦਾ ਲੰਮਾ ਸਮਾਂ ਮੈਨੇਜਰ ਰਹਿਣ ਕਾਰਨ ਸ: ਸਾਧੂ ਸਿੰਘ ਹਮਦਰਦ ਤੇ ਮੇਰੇ

ਦਰਿਆਨ ਕੁਛ ਮਾਨਸਿਕ ਪਹਿਚਾਣ ਸੀ। ਕੁਛ ਅਪਣੱਤ ਵਰਗਾ ਵੀ ਸੀ। 'ਹਮਦਰਦ' ਜੀ ਦੇ ਲਿਖਣ-ਕਮਰੇ ਵਿਚ ਹੀ ਅਸਾਂ ਕੁਰਸੀਆਂ ਮੱਲ ਲਈਆਂ। ਸੰਪਾਦਕ ਨੂੰ ਮਿਲਣ ਵਾਲੇ ਦੋ ਤਿੰਨ ਅਕਾਲੀ ਸੱਜਣ ਵੀ ਬੈਠੇ ਸਨ।

ਕੁਛ ਮੁੱਢਲੀਆਂ ਗੱਲਾਂ ਉਪਰੰਤ ਹਮਦਰਦ ਜੀ ਬੋਲੇ : ਮੈਨੂੰ ਬਾਬਾ ਜਗਜੀਤ ਸਿੰਘ ਜੀ ਸਾਰੇ ਪੰਥ ਵਿਚੋਂ ਉੱਤਮ ਲਗਦੇ ਹਨ, ਪਰ ਜੇ ਕਦੇ ਉਹ ਆਪਣੇ ਆਪ ਨੂੰ "ਸਤਿਗੁਰੂ" ਨਾ ਅਖਵਾਣ !

ਉੱਤਰ : ਨਾ ਉਹ ਆਪਣੇ ਆਪ ਸਤਿਗੁਰੂ ਬਣੇ ਹਨ ਅਤੇ ਨਾ ਹਟਾਇਆਂ ਹਟ ਸਕਦੇ ਹਨ। ਜੇ ਉਹ ਸਤਿਗੁਰੂ ਨਾ ਰਹਿਣ ਫਿਰ ਤਾਂ ਗੁਰੂ ਨਾਨਕ ਪਰੰਪਰਾ ਹੀ ਖ਼ਤਮ ਹੋ ਜਾਏ।

ਹਮਦਰਦ : ਉਹ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲਾਂ ਹੀ ਖ਼ਤਮ ਕਰ ਦਿੱਤੀ ਹੈ।

ਲੇਖਕ : ਨਹੀਂ। ਜਿਸ ਵੇਲੇ ਉਹ ਨਾਟਕੀ ਢੰਗ ਨਾਲ ਨਦੇੜੋਂ ਅਲੋਪ ਹੋਏ, ਉਸ ਵੇਲੇ ਉਹਨਾਂ ਪਾਸ ਕੋਈ ਵੀ ਆਦਿ ਗ੍ਰੰਥ ਸਾਹਿਬ ਜੀ ਦੀ ਬੀੜ ਨਹੀਂ ਸੀ। ਪੁਰਾਤਨ ਇਤਿਹਾਸ ਮੇਰੇ ਵਿਚਾਰਾਂ ਦੀ ਪੁਸ਼ਟੀ ਕਰਦੇ ਹਨ।

ਹਮਦਰਦ : ਉਹ ਜਿਹੜਾ ਲਿਖਿਆ ਹੈ "ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ।" ਉਹ ਝੂਠ ਹੀ ਹੈ ?

ਲੇਖਕ : ਨਹੀਂ, ਝੂਠ ਨਹੀਂ। ਉਹਦਾ ਅਰਥ ਹੋਰ ਹੈ ਪਰ ਜੇ ਤੁਹਾਡਾ ਭਾਵ ਲਿਆ ਜਾਏ ਤਾਂ ਉਹ ਚੌਥੇ ਸਤਿਗੁਰਾਂ ਦੀ ਬਾਣੀ ਹੈ। ਜੇ ਬਾਣੀ ਹੀ ਗੁਰੂ ਬਣ ਗਈ ਸੀ ਤਾਂ ਅਗਲੇ ਸਤਿਗੁਰਾਂ ਨੂੰ ਕਿਵੇਂ ਗੁਰੂ ਮੰਨੀਏਂ ? ਹਮਦਰਦ ਸਾਹਿਬ, ਇਸ ਤੁਕ ਦਾ ਅਰਥ ਹੈ—ਬਾਣੀ ਗੁਰੂ ਦੀ ਹੈ ਅਤੇ ਇਹ ਬਾਣੀ ਵੱਡੀ ਹੈ। ਉਸ ਦਾ ਕਥਨ ਹੀ ਖ਼ੁਦਾਈ ਹੈ ਜਿਸ ਵਿਚ ਅੰਮ੍ਰਿਤ ਰੂਪੀ ਸਾਰ ਹੈ। ਜਾਂ ਬਾਣੀ ਅੰਦਰ ਸਾਰਾ ਹੀ ਅੰਮ੍ਰਿਤ ਹੈ।

ਹਮਦਰਦ : ਤੇ ਉਹ ਦੋਹਰਾ "ਪ੍ਰਗਟ ਗੁਰਾਂ ਕੀ ਦੇਹ" ਵਾਲਾ ?"

ਲੇਖਕ : ਉਸ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਦਾ ਮਹਾਨ ਕੋਸ਼ ਵੇਖ ਲਓ 'ਪ੍ਰਹਿਲਾਦ ਸਿੰਘ' ਦੇ ਨਾਮ ਹੇਠ। ਇਹ ਘਾੜਤ ਏਨੇ ਜ਼ੋਰ ਦੀ ਪਰਚਾਰੀ ਗਈ ਹੈ ਕਿ ਮਾਸ ਦਾ ਮਹਾਂ ਪ੍ਰਸ਼ਾਦ ਬਣ ਗਿਆ ਹੈ।

ਹਮਦਰਦ ਹੁਰਾਂ ਸਿਆਣਿਆਂ ਵਾਂਗ ਮੁਕਾਈ : ਛੱਡੋ ਇਹਨਾਂ ਗੱਲਾਂ ਨੂੰ। ਨਾ ਤੁਸਾਂ ਮੰਨਣਾ ਹੈ, ਨਾ ਮੈਂ ਮੰਨਣਾ ਹੈ।

## ਬੀਬੀ ਪ੍ਰਕਾਸ਼ ਨਾਲ

ਮੈਂ ਹਮਦਰਦ ਜੀ ਦੀ ਨਵ-ਪਤਨੀ ਪ੍ਰਕਾਸ਼ ਕੌਰ ਨੂੰ ਵੀ ਮਿਲਣਾ ਚਾਹੁੰਦਾ ਸਾਂ। 'ਅਜੀਤ' ਵਿਚ ਉਸਦੇ ਲੇਖ ਜ਼ੋਰਦਾਰ, ਸਪੱਸ਼ਟ ਤੇ ਪ੍ਰਭਾਵ-ਉਤਪਾਦਕ ਲਗਦੇ ਸਨ। ਜ਼ਿੰਦਗੀ ਦੇ ਦੂਜੇ ਅੱਧ ਵਿਚ ਗਏ 'ਹਮਦਰਦ' ਸ਼ਾਇਰ ਅਤੇ ਲੇਖਕ ਨਾਲ ਜਿਸ ਇਸਤਰੀ ਨੇ ਸਾਥ ਜੋੜਿਆ ਸੀ ਮੈਂ ਉਸਨੂੰ ਉੱਚੇ ਚਰਿਤਰ ਦੀ ਕਲਪਦਾ ਸਾਂ।

ਇਹਨਾਂ ਸੰਜੋਗਾਂ ਦਾ ਵੀ ਨਿਧੜਕ ਮੁਦਈ ਸਾਂ।

'ਹਮਦਰਦ' ਜੀ ਨੂੰ ਸਿੱਧਿਆਂ ਹੀ ਕਹਿ ਦਿੱਤਾ : ਭਾਈ, ਪ੍ਰਕਾਸ਼ ਕੌਰ ਜੀ ਨੂੰ ਤਾਂ ਮਿਲਾਓ। ਉਹਨਾਂ ਦੇ ਲੇਖ ਅਤੇ ਫੋਟੋ 'ਅਜੀਤ' ਵਿਚ ਵੇਖੀਦੇ ਹਨ ਪਰ ਅਜੇ ਮੇਲ ਨਹੀਂ ਹੋਇਆ।

ਵਾਜ ਵੱਜੀ : ਪ੍ਰਕਾਸ਼ ਕੌਰ ਜੀ ਆਓ ਨ ?

ਆਵਾਜ਼ ਆਈ : ਦੋ ਮਿੰਟ ਠਹਿਰ ਕੇ ਆਈ ਜੀ।

ਅਤੇ ਜਦੋਂ ਨੂੰ ਪ੍ਰਕਾਸ਼ ਕੌਰ ਜੀ ਆਏ ਮੈਂ ਹਮਦਰਦ ਸਾਹਿਬ ਨੂੰ ਗ਼ਜ਼ਲਾਂ ਵਲ ਲਾ ਲਿਆ ਸੀ 'ਨਿਰੱਕਸ਼ਰ ਭਟਾਚਾਟੀਆ' ਦਾ ਜ਼ਿਕਰ ਕਰਕੇ।

ਪ੍ਰਕਾਸ਼ ਕੌਰ ਜੀ ਆਏ। ਮੈਨੂੰ ਅਛੇ ਲਗੇ। ਸਹਿਜਭਾ ਕਹਿ ਗਿਆ : ਤੁਸੀਂ ਤਾਂ ਸੁਹਣੇ ਓ, ਫਬਦੇ ਓ ! ਹਮਦਰਦ ਸਾਹਿਬ ਨੂੰ ਹੁਣ ਗ਼ਮਗੀਨ ਗ਼ਜ਼ਲਾਂ ਲਿਖਣ ਦੀ ਲੋੜ ਨਹੀਂ ਰਹੇਗੀ ਅਤੇ ਹਮਦਰਦ ਜੀ ਨੇ ਬੜੇ ਰਉਂ ਵਿਚ 'ਵਾਸ ਸੁਵਾਸ' ਪੁਸਤਕ ਵਿਚੋਂ ਗ਼ਜ਼ਲਾਂ ਪੜ੍ਹ ਕੇ ਸੁਣਾਈਆਂ।

ਛੋਟੇ ਛੋਟੇ ਸ਼ਬਦੇ, ਛੋਟੇ ਛੋਟੇ ਵਾਕ ਤੇ ਵਡੇ ਵਡੇ ਭਾਵ, ਵਡੇ ਵਡੇ ਅਰਥ। ਹਮਦਰਦ ਪੰਜਾਬੀ ਗ਼ਜ਼ਲ ਦਾ ਠੀਕ ਹੀ ਬਾਦਸ਼ਾਹ ਹੈ। ਉਸ ਨੇ ਗ਼ਜ਼ਲ ਵਾਸਤੇ ਕਾਫ਼ੀ ਸੰਘਰਸ਼ ਕੀਤਾ ਹੈ। ਪੰਜਾਬੀ ਗ਼ਜ਼ਲ ਨੂੰ ਉਰਦੂ–ਫ਼ਾਰਸੀ ਦੇ ਸ਼ਬਦ ਪ੍ਰਭਾਵ ਤੋਂ ਮੁਕਤ ਕੀਤਾ ਹੈ।

ਘੰਟਾ ਪੌਣਾ ਘੰਟਾ ਬੜੇ ਆਨੰਦ ਦਾ ਮਾਣਿਆ। ਗ਼ਜ਼ਲਾਂ, ਉੱਚ ਕੋਟੀ ਦੀ ਸ਼ਾਇਰੀ, ਨੇ ਦੀਨ ਦੁਨੀਆਂ ਭੁਲਾ ਰਖੇ ਸਨ। ਪ੍ਰਕਾਸ਼ ਕੌਰ ਜੀ ਦਾ ਆਪਣੇ ਵੀਰ ਨੂੰ ਚਾਹ ਪਿਆਣ ਤੇ ਜੀ ਕਰਦਾ ਸੀ। ਪੁੱਛਿਆ : ਦੁੱਧ ਪੀਓਗੇ, ਸ਼ਿਕੰਜਵੀ ਜਾਂ ਚਾਹ ਪੀ ਲੈਂਦੇ ਓ ? ਅਤੇ ਅਸਾਂ ਸਭਨਾਂ ਸਨੇਹ ਭਰਪੂਰਤਾ ਵਿਚ ਖਾਧਾ ਪੀਤਾ।

'ਅਜੀਤ' ਦੀ ਗੱਲ ਛਿੜੀ ਤਾਂ ਹਮਦਰਦ ਨੇ ਉੱਪਰ ਉਂਗਲ ਉਠਾ ਕੇ ਆਖਿਆ : ਉਸ ਮਾਲਿਕ ਦੀ ਕਿਰਪਾ ਨਾਲ ਅਜੀਂ ਪੰਜਾਬੀ ਟ੍ਰਿਬਿਊਨ ਦਾ ਟਾਕਰਾ ਵੀ ਕਰਾਂਗੇ ਅਤੇ ਉਰਦੂ ਵਿਚ ਵੀ 'ਅਜੀਤ' ਨਿਕਲੇਗਾ।

ਸਮੇਂ ਦੇ ਸੁਆਦ ਦੀ ਸਾਡੇ ਸਭ ਤੇ ਮੇਹਰ ਸੀ।

## ਮੇਰੇ ਵੀ ਪ੍ਰਸ਼ੰਸਕ

ਜਲੰਧਰੋਂ ਵਿਦਾ ਹੋਣ ਲਗਾ ਤਾਂ ਪਹਿਲਾਂ ਪ੍ਰੇਮ ਗੋਰਖੀ ਨੇ ਆਦਰ ਨਾਲ ਮਿਲ ਕੇ "ਵਰਿਆਮ" ਵਿਚ ਛਪਦੀਆਂ ਮੇਰੀਆਂ ਲਿਖਤਾਂ ਦੀ ਪ੍ਰਸ਼ੰਸਾ ਕੀਤੀ। ਸ੍ਰੀ ਫ਼ਕੀਰ ਚੰਦ ਤੁਲੀ ਨੇ ਵੀ ਸਿਫਤ ਸਲਾਹ ਵਿਚ ਕੋਈ ਕਸਰ ਨਾ ਛੱਡੀ। ਰਿਕਸ਼ੇ ਤੇ ਜਾਂਦਿਆਂ ਢੇਰ ਸਾਰੇ ਨਾਵਲਾਂ ਦਾ ਕਰਤਾ ਹਰਨਾਮ ਦਾਸ ਸਹਿਰਾਈ ਮਿਲਿਆ। ਰਿਕਸ਼ਾ ਰੋਕ ਕੇ ਕਹਿਣ ਲਗਾ : ਤੇਰੀ "ਇਸਤਰੀਆਂ ਦਾ ਪਹਿਲਾ ਮੁਕਤੀਦਾਤਾ" ਪੁਸਤਕ ਪੜ੍ਹੀ। ਬੜਾ ਆਨੰਦ ਆਇਆ, ਬੰਦੇ ਤੇ ਅਸਰ ਕਰਦੀ ਹੈ।

ਅਸਰ ਮੇਰੇ ਤੇ ਵੀ ਹੋ ਗਿਆ ਸੀ ਆਪਣੀ ਵਡਿਆਈ ਸੁਣਕੇ।

## 11 ਜੁਲਾਈ 1978, ਮੰਗਲਵਾਰ
## ਸ੍ਰੀ ਭੈਣੀ ਸਾਹਿਬ

ਪਿੰਡ ਰੇਰੂ ਤੋਂ ਸ: ਨਿਰੰਜਨ ਸਿੰਘ ਵਿਰਕ-ਬੀਬੀ ਚੰਨਣ ਕੌਰ ਹੁਰਾਂ ਨੂੰ ਮਿਲ ਕੇ, (ਇਹ ਮੇਰੇ ਮਿੱਤਰ ਤੇ ਸਤਿਗੁਰੂ ਜੀ ਦੇ ਪ੍ਰਸ਼ੰਸਕ ਹਨ) ਮਕਸੂਦਾਂ ਵਿਚ ਪੁਰਾਣੇ ਕਾਮਰੇਡਾਂ ਪ੍ਰਿਥੀਪਾਲ ਸਿੰਘ ਸੰਧੂ ਅਤੇ ਕੁਲਵੰਤ ਕੌਰ ਨਾਲ 3 ਘੰਟੇ ਬਿਤਾਅ, ਫਿਰ ਸ: ਜਗਦੀਸ਼ ਸਿੰਘ-ਬਖਸ਼ੀਸ਼ ਤੋਂ ਆਪਣਾ ਸਾਮਾਨ ਪ੍ਰਾਪਤ ਕਰਕੇ, ਦੁਪਹਿਰ ਆਪਣੀ ਲੜਕੀ ਇੰਦੂ ਅਤੇ ਦਾਮਾਦ ਸੁੱਚਾ ਸਿੰਘ ਹੁਰਾਂ ਪਾਸ ਕੋਟ ਬਾਦਲ ਖਾਂ (ਜਲੰਧਰ) ਜਾ ਕੱਟੀ। 4 ਵਜੇ ਏਥੋਂ ਵਿਦਾ ਲੈ 7.30 ਤਕ ਸ੍ਰੀ ਭੈਣੀ ਸਾਹਿਬ ਪਹੁੰਚ ਗਿਆ।

ਸ੍ਰੀ ਸਤਿਗੁਰੂ ਜੀ ਦਾ ਪਤਾ ਕੀਤਾ। ਆਪ ਰੋਪੜ ਵਾਲੀ ਨਹਿਰ ਤੇ ਗਏ ਹੋਏ ਸਨ।

8.30 ਤਕ ਉਸਤਾਦ ਹਰਭਜਨ ਸਿੰਘ ਦੇ ਆਸਰੇ ਫਿਰ ਦਰਸ਼ਨਾਂ ਲਈ ਗਿਆ। ਉਸ ਨੇ ਆਗਿਆ ਮੰਗੀ ਤਾਂ ਹੁਕਮ ਹੋਇਆ : ਆਕੇ ਹੋ ਜਾਇਓ, ਮੈਂ ਆਰਾਮ ਕਰਨਾ ਹੈ।

ਜਾਂ ਅੰਦਰ ਗਏ ਤਾਂ ਸ੍ਰੀ ਹਜ਼ੂਰ ਨੂੰ ਮੈਂ ਕਿਸੇ ਸਮੇਂ ਥੋੜਾ ਕੁ ਵਕਤ ਦੇਣ ਦੀ ਅਰਜ਼ ਕੀਤੀ। ਉੱਤਰ ਮਿਲਿਆ ਕਲ੍ਹ 8.30 ਵਜੇ ਸਵੇਰੇ ਮੈਂ ਲੁਧਿਆਣੇ ਜਾਣਾ ਹੈ, 8.15 ਤੇ ਆ ਜਾਇਓ।

### ਠਾਕੁਰ ਜੀ ਨੂੰ ਸਿਤਾਰ

ਅਸੀਂ ਬਾਹਰ ਆਏ ਹੀ ਸਾਂ ਕਿ ਹਰਭਜਨ ਸਿੰਘ ਨੂੰ ਫਿਰ ਆਵਾਜ਼ ਪੈ ਗਈ : ਅੰਦਰ ਗਿਆਂ ਸੱਚੇ ਪਾਤਸ਼ਾਹ ਜੀ ਨੇ ਫ਼ਰਮਾਇਆ : ਨਿੱਕੂ ਨੂੰ (ਠਾਕੁਰ ਉਦੇ ਸਿੰਘ ਜੀ) ਖ਼ਾਂ ਸਾਹਿਬ (ਵਲਾਇਤ ਖ਼ਾਨ) ਤੋਂ ਸਿਤਾਰ ਸਿਖਾਉਣੀ ਹੈ। ਸਿਤਾਰ ਤੇ ਕੀ ਖਰਚ ਆਵੇਗਾ ? ਹਰਭਜਨ ਸਿੰਘ ਨੇ ਆਪਣੀ ਨਵੀਂ ਸਿਤਾਰ ਤੇ 700/-ਖਰਚ ਆਇਆ ਦੱਸਿਆ। ਨਾਲ ਹੀ ਕਿਹਾ ਕਿ ਪੁਰਾਣੀ ਸਰੋਦ ਦੇ ਕੇ 350/-ਨਾਲ ਦੇਣੇ ਹਨ। ਸਤਿਗੁਰੂ ਜੀ ਬਚਨ ਕੀਤਾ : ਮੈਨੂੰ ਕਹਾਣੀਆਂ ਪਾਕੇ ਨਾ ਦੱਸ। ਦੱਸ ਤੈਨੂੰ ਪੈਸੇ ਕਿੰਨੇ ਚਾਹੀਦੇ ਨੇ ? ਅਤੇ 350/-ਇਸਨੂੰ ਦਿੱਤੇ ਗਏ। ਹਰਭਜਨ ਸਿੰਘ ਨੇ ਦੱਸਿਆ ਕਿ ਠਾਕਰ ਜੀ ਛੋਟੇ ਸਿਤਾਰ ਸਿੱਖਣ ਲਈ ਤਿਆਰ ਹੋ ਗਏ ਹਨ।

ਅੱਜ ਸਵੇਰ ਤੋਂ ਹੀ ਸਤਿਗੁਰੂ ਜੀ ਨੇ ਲੁਧਿਆਣੇ ਜਾਕੇ ਸ: ਮਹਿੰਦਰ ਸਿੰਘ (ਠੁਮਰੀ ਗਾਇਕ) ਵਾਸਤੇ ਮਕਾਨ ਉਸਾਰੀ ਲਈ ਆਦਮੀ ਲਗਾ ਦਿਤੇ ਹਨ। ਅਤੇ ਮਾਤਾ ਜੀ ਦੀ ਨਿਗਰਾਨੀ ਹੇਠ ਉਸਾਰੀ ਜਾਰੀ ਹੋ ਗਈ ਹੈ।

## 12 ਜੁਲਾਈ 1978, ਬੁਧਵਾਰ
## ਸ੍ਰੀ ਭੈਣੀ ਸਾਹਿਬ

ਅੱਜ ਮੈਂ ਉੱਦਮ ਨਾਲ ਉਠ, ਇਸ਼ਨਾਨ ਆਦਿ ਕਰ 5.30 ਵਜੇ ਹੀ ਆਸਾ ਦੀ

ਵਾਰ ਦੇ ਕੀਰਤਨ ਵਿਚ ਗਿਆ। ਸਤਿਗੁਰੂ ਜੀ ਨੇ ਸਾਹਮਣੇ, ਰਾਗੀਆਂ ਦੇ ਕੋਲ ਕਰਕੇ, ਬੈਠਣ ਦਾ ਇਸ਼ਾਰਾ ਕੀਤਾ। ਰਾਗੀਆਂ ਤੋਂ ਬਿਨਾ, ਸਤਿਗੁਰਾਂ ਦੀ ਅਗਵਾਈ ਅਤੇ ਮਹਾਰਾਜ ਜੀ ਦਾ ਸਾਥ ਚਲ ਰਿਹਾ ਸੀ, ਚਾਰ ਕੁ ਸਲੋਕ ਰਹਿੰਦਿਆਂ ਸੱਚੇ ਪਾਤਸ਼ਾਹ ਜੀ, ਪੂਰਬਾ ਤੇ ਸਵਰਨ ਸਿੰਘ ਅਚਾਨਕ ਉਠ ਕੇ ਚਲੇ ਗਏ। ਥੋੜਾ ਕੁ ਚਿਰ ਅਟਕ ਕੇ ਫਿਰ ਦਰਸ਼ਨ ਦਿਤੇ। ਜਾਪਦਾ ਹੈ ਤਬੀਅਤ ਨੇ ਸਾਥ ਨਹੀਂ ਦਿੱਤਾ ਹੋਣਾ। ਸਮੇਂ ਸਿਰ ਕੀਰਤਨ ਦਾ ਭੋਗ ਪਿਆ।

## ਲੁਧਿਆਣੇ ਨੂੰ

ਮੈਂ 8 ਵਜੇ ਫਿਰ ਕੋਠੀ, ਸਤਿਗੁਰੂ ਜੀ ਵਾਸਤੇ ਵਿਛੇ ਬਿਸਤਰੇ ਪਾਸ, ਇਕ ਚਟਾਈ ਉਤੇ ਜਾ ਬੈਠਾ। ਸਤਿਗੁਰੂ ਜੀ 8.45 ਵਜੇ ਪਧਾਰੇ। 10 ਕੁ ਮਿੰਟ ਮੇਰੇ ਨਾਲ ਬਚਨ ਬਿਲਾਸ ਕਰਕੇ ਨਾਲ, ਲੁਧਿਆਣੇ ਚਲਣ ਲਈ ਆਗਿਆ ਕੀਤੀ।

ਗੁਰਮੁਖ ਸਿੰਘ ਗੱਡੀ ਲੈ ਆਇਆ। ਸੱਚੇ ਪਾਤਸ਼ਾਹ ਚਾਲਕ ਦੇ ਨਾਲ ਦੀ ਸੀਟ ਉਪਰ ਆਪਣੀ ਸੀਟ ਰਖਵਾ ਕੇ ਬੈਠੇ। ਮਹਿੰਦਰ ਸਿੰਘ ਪੂਰਬਾ ਅਤੇ ਮੈਂ ਪਿਛਲੀ ਸੀਟ ਤੇ ਬੈਠ ਗਏ। ਸਤਿਗੁਰੂ ਜੀ ਨਾਲ ਅੱਜ ਭਰਪੂਰ ਇਕਾਂਤ ਸੀ, ਅਨੇਕਾਂ ਜ਼ਾਤੀ ਅਨੁਭਵ ਮੈਂ ਸੁਣਾਏ। ਸਤਿਗੁਰੂ ਜੀ ਵਲੋਂ ਵੀ ਕਾਫ਼ੀ ਬਚਨ ਹੋਏ।

## ਸ: ਮਹਿੰਦਰ ਸਿੰਘ ਲਈ ਮਕਾਨ

ਲੁਧਿਆਣੇ ਦੇ ਸ੍ਰੀ ਪ੍ਰਤਾਪ ਨਗਰ ਵਿਚ ਗੱਡੀ ਜਾ ਖਲੋਤੀ। ਏਥੇ ਉਸਤਾਦ ਮਹਿੰਦਰ ਸਿੰਘ (ਗਾਇਕ) ਦਾ ਮਕਾਨ ਬਣ ਰਿਹਾ ਸੀ। ਮਾਤਾ ਜੀ ਲੰਗਰੋਂ ਪ੍ਰਸ਼ਾਦੇ ਲਿਆ ਕੇ ਕੰਮ ਕਰਨ ਵਾਲੇ ਸਿੰਘਾਂ ਨੂੰ ਛਕਾ ਰਹੇ ਸਨ। ਕੋਈ 15 ਸਿੰਘ ਉਸਾਰੀ ਵਿਚ ਜੁਟੇ ਹੋਏ ਸਨ। ਕੱਲ ਦੇ ਲਗੇ ਹੋਏ ਅੱਜ ਛੱਤਾਂ ਤਕ ਲੈ ਜਾਣਗੇ। ਸ੍ਰੀ ਸਤਿਗੁਰੂ ਜੀ ਨੇ ਦੱਸਿਆ : ਇਹ ਜਗਹ 165 ਗਜ਼ ਹੈ। ਇਸ ਵਿਚੋਂ ਇਕ ਸਿੰਘ ਨੂੰ ਤਾਂ ਇਕਦਮ ਛੁੱਟੀ ਕਰ ਦਿੱਤੀ ਗਈ ਹੈ। ਭਾਵ ਉਸ ਤੋਂ ਉਹਦਾ ਸਾਰਾ ਪਲਾਟ ਲੈ ਲਿਆ ਹੈ। ਮਹਿੰਦਰ ਸਿੰਘ ਦੀ ਪਤਨੀ ਦੇ ਕਹਿਣ ਮੁਤਾਬਕ ਥਾਂ ਤਿਆਰ ਕਰਵਾ ਰਹੇ ਹਾਂ। ਪਿਛਲੇ ਪਾਸੇ ਦਾ ਛੱਡਿਆ ਛਡਾਇਆ ਕਮਰਾ ਜਿਸ ਸਿੱਖ ਦਾ ਲਿਆ ਸੀ, ਉਸਨੂੰ ਸੜਕ ਉਤਲੀ ਜਗਹ ਤੇ ਡੇਢ ਕਮਰਾ ਦਿੱਤਾ ਹੈ। ਪਿਛਲਾ ਕਮਰਾ ਮਹਿੰਦਰ ਸਿੰਘ ਨੂੰ ਦੇ ਦਿੱਤਾ ਜਾਵੇਗਾ। ਇੰਜ ਦੋ ਕਮਰੇ ਤੇ ਇਕ ਬਰਾਮਦਾ ਕੱਲ ਤਕ ਅਸਲੋਂ ਤਿਆਰ ਹੋ ਜਾਣਗੇ।

ਏਥੇ ਖਲੇ ਖਲੋਤਿਆਂ ਅਫਰੀਕਾ ਤੋਂ ਇਕ ਅਰਜਨ ਸਿੰਘ ਨਾਮੀ ਗ਼ੈਰ-ਨਾਮਧਾਰੀ ਸਿੱਖ ਨੇ ਕੋਲ ਆਕੇ ਹੱਥ ਜੋੜੇ ਤੇ ਕਿਹਾ : ਤੁਸਾਂ ਤਾਂ ਰਾਤੋ ਰਾਤ ਹੀ ਕਮਰੇ ਖੜੇ ਕਰ ਦਿੱਤੇ ਹਨ। ਮੈਂ ਵੀ 'ਬਾਬੇ' ਨੂੰ ਅਰਜ਼ ਕੀਤੀ ਹੈ ਜੇ ਮਕਾਨ ਬਣ ਜਾਵੇ।

ਸਤਿਗੁਰੂ ਜੀ ਨੇ ਦੱਸਿਆ : ਛੇ ਬਹੁਤ ਗ਼ਰੀਬ ਨਾਮਧਾਰੀਆਂ ਨੂੰ ਏਥੇ ਮੁਫ਼ਤ ਪਲਾਟ ਦਿੱਤੇ ਹਨ। ਰੁਪੈ ਕਮਾਣ ਨਾਲੋਂ ਉਨ੍ਹਾਂ ਗੁਰ ਸਿੱਖਾਂ ਨੂੰ ਜ਼ਮੀਨ ਦੇਣੀ ਵਧੇਰੇ ਯੋਗ ਸੀ। ਏਸ ਗਲੀ ਵਿਚ 15-16 ਘਰ ਨਾਮਧਾਰੀਆਂ ਦੇ ਹਨ।

## ਘਰਾਂ ਵਿਚ ਦਰਸ਼ਨ

ਇਕ ਸਿੱਖ ਨੇ, ਏਥੇ ਨਾਲ ਹੀ, ਆਪਣੇ ਘਰ ਚਰਨ ਪਾਣ ਦੀ ਬੇਨਤੀ ਕੀਤੀ। ਸਤਿਗੁਰੂ ਜੀ ਉਸ ਦੇ ਘਰ ਪਧਾਰੇ। ਮੰਜਾ ਵਿਛਿਆ ਹੋਇਆ ਸੀ ਤੇ ਟੇਬਲ ਫੈਨ ਚਲ ਰਿਹਾ ਸੀ। ਫ਼ਰਮਾਇਆ, ਵੈਂਟੀਲੇਸ਼ਨ ਠੀਕ ਨਾ ਹੋਣ ਕਰਕੇ ਅੰਦਰ ਦੀ ਹਵਾ ਸ਼ੁਧ ਨਹੀਂ ਰਹਿੰਦੀ। ਸਾਡੇ ਵਿਚਾਰਾਂ ਦਾ ਵੀ ਏਹੋ ਹਾਲ ਹੈ। ਅੰਦਰ ਸ਼ੁਧ. ਅੱਛੇ ਵਿਚਾਰਾਂ ਦੇ ਆਵਾਗਵਨ ਨਾਲ ਹੀ ਹੁੰਦਾ ਹੈ। ਅਸਾਂ ਮਹਿੰਦਰ ਸਿੰਘ ਦੇ ਮਕਾਨ ਲਈ ਵੈਂਟੀਲੇਸ਼ਨ ਦਾ ਠੀਕ ਪ੍ਰਬੰਧ ਰਖਿਆ ਹੈ।

ਗਲੀ ਵਿਚ ਆਇਆਂ ਇਕ ਸਿੰਘ ਜਿਉਂ ਚਰਨਾਂ ਤੇ ਡਿੱਗਾ, ਭੁਬੀਂ ਰੋ ਪਿਆ। ਸਤਿਗੁਰੂ-ਸਨੇਹ ਦੇ ਅਲੰਬੇ ਉਸਦੇ ਅੰਦਰ ਬਲ ਉਠੇ। ਚਰਨਾਂ ਉਤੇ ਲਿਪਟਿਆਂ ਸ਼ਾਂਤੀ ਦਾ ਆਭਾਸ ਹੋਣ ਲਗਾ। ਸ: ਸੁਰਜੀਤ ਸਿੰਘ ਉਹਦਾ ਨਾਂ ਸੀ। ਸਣੇ ਪਰਵਾਰ ਕਿਸੇ ਨੇੜੇ ਦੇ ਮਹੱਲਿਓਂ ਆਇਆ ਸੀ।

ਪੌਣਾ ਘੰਟਾ ਮਕਾਨ ਉਸਾਰੀ ਪਾਸ ਦਰਸ਼ਨ ਦੇ ਕੇ ਜਾਣ ਲਗੇ ਤਾਂ ਸ: ਦਲੀਪ ਸਿੰਘ 'ਨਿਰੀਖਿਅਕ' ਨੇ ਅਰਜ਼ ਕੀਤੀ : ਸੱਚੇ ਪਾਤਸ਼ਾਹ, ਲੁਧਿਆਣੇ ਦੀ ਸੰਗਤ ਦੇ ਘਰੀਂ ਚਰਨ ਪਾਉਣ ਦਾ ਅਵਸਰ ਬਖਸ਼ੋ। ਬਚਨ ਹੋਇਆ : ਰੋਜ਼ ਇਕ ਘੰਟਾ ਸਮਾਂ ਮਿਲ ਜਾਵੇਗਾ, ਪ੍ਰੋਗਰਾਮ ਤੁਸੀਂ ਬਣਾ ਲਓ।

ਕਾਰ ਸਵਾਰ ਹੋਣ ਹੀ ਲਗੇ ਸਨ ਕਿ ਫੇਰ ਇਕ ਸਿੰਘ ਨੇ ਤਰਲਾ ਲਿਆ, ਉਹਦੇ ਘਰ ਦਰਸ਼ਨ ਜ਼ਰੂਰ ਦਿੱਤੇ ਜਾਣ। ਜਦੋਂ ਸਤਿਗੁਰੂ ਜੀ ਛੱਤੀ ਗਲੀ ਵਿਚੋਂ ਸਿੰਘ ਦੇ ਕਮਰੇ ਵਲ ਵਧੇ ਤਾਂ ਸ਼ਾਇਦ ਇਕ ਨੇਤਰਹੀਣ ਮਾਈ ਚਰਨਾਂ ਤੇ ਰੁਪਏ ਧਰਦੀ ਜਿਵੇਂ ਡਿੱਗ ਹੀ ਪਈ। ਵੈਰਾਗ ਵਿਚ ਅਥਰੂ ਛੁੱਟ ਪਏ!

ਅਜਿਹੇ ਦ੍ਰਿਸ਼ ਬੜੇ ਹਿਰਦੇ ਵਿਦਾਰਕ ਹੁੰਦੇ ਹਨ।

ਏਧਰੋਂ ਚਰਨ ਪਾਕੇ ਅਜੇ ਪਰਤੇ ਹੀ ਸਨ ਕਿ ਇਕ ਹੋਰ ਬਿਰਧ ਨੇ ਜ਼ੋਰ ਲਗਾਇਆ ਕਿ ਕੋਲ ਆਏ ਸਤਿਗੁਰੂ ਜੀ ਉਸਦਾ ਘਰ ਵੀ ਪਵਿੱਤਰ ਕਰੀ ਜਾਣ। ਜਿਉਂ ਹੀ ਸਤਿਗੁਰੂ ਜੀ ਉਸ ਦੇ ਘਰ ਪਧਾਰੇ, ਉਸਨੇ ਇਕ ਰੁਪਿਆ ਮੱਥਾ ਟੇਕ ਕੇ "ਕੋਟ ਫਲਾ ਦਰਸ਼ਨ ਗੁਰ ਡੀਠੇ" ਦਾ ਵਾਕ ਸਫਲ ਜਾਤਾ।

ਸੰਤ ਨਿਰੰਜਨ ਸਿੰਘ ਗਹੀਰ ਦਾ ਮਕਾਨ ਮੈਨੂੰ ਦੂਰੋਂ ਹੀ ਵਖਾਇਆ ਗਿਆ। ਇਸ ਵਿਚ ਚਾਰ ਸੈੱਟ ਹਨ। ਮੈਂ ਪੁਛਿਆ : ਸ: ਸਵਰਨ ਸਿੰਘ ਸਿਆਨ ਦਾ ਮਕਾਨ ਵੀ ਏਥੇ ਉਸਰਨਾ ਸੀ? ਉੱਤਰ ਮਿਲਿਆ : ਮੈਂ ਉਹਨੂੰ ਅਜੀਤ ਸਿੰਘ ਸ਼ਾਹਪੁਰੀਏ ਦੁਆਰਾ ਉਸਰਵਾਨ ਲਈ ਕਿਹਾ ਸੀ। ਮੈਨੂੰ ਉਸਦੀ ਜਗਹ ਦਾ ਪਤਾ ਨਹੀਂ। ਹਾਂ ਸਵਰਨ ਨੇ ਵਲਾਇਤੋਂ ਆਏ ਕਲਾਕਾਰ ਹਥੀਂ ਮੈਨੂੰ ਨਮਸਕਾਰ ਭੇਜੀ ਹੈ।

## ਸ਼ਰਾਬੜ ਤੇ ਕਿਰਪਾ

ਏਥੋਂ ਤੁਰੇ ਤਾਂ ਇਕ ਕਾਰਖ਼ਾਨੇ ਮੂਹਰੇ ਜਾਕੇ ਗੱਡੀ ਰੁਕਵਾਈ। ਇਕ ਸਿੰਘ ਦਾ ਨਾਮ ਲੈ ਕੇ ਉਸਨੂੰ ਬਾਹਰ ਆਉਣ ਲਈ ਸੁਨੇਹਾ ਭੇਜਿਆ। ਇਕ ਉਚਾ ਲੰਮਾ ਜੁਆਨ

ਸਿਰ ਤੇ ਲਾਲ ਪਗੜੀ ਬੰਨ੍ਹੀ ਆ ਹਾਜ਼ਰ ਹੋਇਆ।

"ਹੁਣ ਛੱਡੀ ਹੈ ਕਿ ਨਹੀਂ ?"

"ਛੱਡ ਦਿੱਤੀ ਏ ਸੱਚੇ ਪਾਤਸ਼ਾਹ !"

"ਨਹੀਂ, ਛੱਡੀ ਨਹੀਂ ਲਗਦੀ ?"

"ਨਹੀਂ ਦੀਨ ਦਿਆਲ, ਹੁਣ ਤਾਂ ਅਸਲੋਂ ਨਹੀਂ !"

"ਅੱਛਾ ਮੈਂ 5-6 ਦਿਨਾਂ ਤਕ ਫੇਰ ਵੇਖਾਂਗਾ !"

ਸਿੱਖ ਤਰਲਾ ਲਵੇ : ਇਕ ਮਿੰਟ ਮੇਰੇ ਘਰ ਚਲੋ। ਸਤਿਗੁਰੂ ਜੀ ਇਨਕਾਰ ਕਰਨ। ਉਹ ਇਸਰਾਰ ਕਰੇ। ਮਿੰਟ 4 ਬੀਤ ਗਏ। ਸਤਿਗੁਰਾਂ ਬਚਨ ਕੀਤਾ : ਅਜ ਨਹੀਂ, ਫੇਰ ਕਦੇ ਆਵਾਂਗਾ।

ਅਤੇ ਗੱਡੀ ਤੁਰ ਪਈ।

ਸਤਿਗੁਰੂ ਜੀ ਦੱਸਿਆ : ਇਹ ਸਤਿਗੁਰੂ ਤੇ ਸਾਧ ਸੰਗਤ ਤੋਂ ਦੂਰ ਰਹਿਣ ਦੇ ਨਤੀਜੇ ਨੇ। ਸ਼ਰਾਬ ਦਾ ਆਦੀ ਹੋ ਗਿਆ ਏ। ਘਰ ਵਿਚ ਸ਼ਰਾਬ ਨੇ ਘਰ ਕਰ ਲਿਆ ਏ।

ਏਹੋ ਜਿਹਾ ਇਕ ਕੇਸ ਮਹਿੰਦਰ ਸਿੰਘ ਹੁਰਾਂ ਦੇ ਬਣਦੇ ਮਕਾਨ ਕੋਲ ਵੀ ਹੋ ਗਿਆ। ਸਤਿਗੁਰਾਂ ਇਕ ਨੌਜਵਾਨ ਨੂੰ ਮੇਰੇ ਨਜ਼ਦੀਕ ਬੁਲਾਇਆ। ਸਾਂਵਲਾ ਰੰਗ, ਉਚਾ ਲੰਮਾ ਕੱਦ, ਕਾਲੀ ਦਾੜ੍ਹੀ। ਸਤਿਗੁਰਾਂ ਦੱਸਿਆ : ...ਦਾ ਲੜਕਾ ਹੈ। ਇਸ ਨੂੰ ਸ਼ਰਾਬ ਦੀ ਲਤ ਪੈ ਗਈ। ਘਰ ਵਾਲਿਆਂ ਮੈਨੂੰ ਸ਼ਕਾਇਤ ਕੀਤੀ ਕਿ ਲੜਕਾ ਬਚਾਓ, ਮਰ ਚੱਲਿਆ ਜੇ। ਮੈਂ ਕਿਹਾ—ਭੈਣੀ ਸਾਹਿਬ ਘੱਲ ਦਿਓ। ਅੱਜ ਇਹਦੇ ਵਿਚ ਜਿੰਦ ਹੈ। ਮਹੀਨਾ ਹੋ ਗਿਆ ਏ ਸ਼ਰਾਬ ਦੇ ਨੇੜੇ ਨਹੀਂ ਗਿਆ। ਡੁੱਬ ਚਲਿਆ ਸੀ ਸ਼ਰਾਬ ਵਿਚ, ਪਰ ਸਤਿਗੁਰਾਂ ਕਿਰਪਾ ਕਰ ਦਿੱਤੀ ਏ। ਲੜਕੇ ਦਾ ਨਾਂ ਗੁਰਦਿਆਲ ਸਿੰਘ ਹੈ।

## ਅਜੀਤ ਸਿੰਘ ਨਾਲ ਪਿਆਰ

ਸਮਰਾਲਾ ਰੋਡ ਤੇ ਪੈਂਦਿਆਂ ਹੀ ਕਾਰ ਫਿਰ ਰੁਕਵਾ ਲਈ। ਕਿਹਾ : ਅਜੀਤ ਸਿੰਘ ਆਉਂਦਾ ਹੈ। ਅਜੀਤ ਸਿੰਘ ਆਇਆ। ਤਾਕੀ ਖੋਲ੍ਹ ਕੇ ਦਰਸ਼ਨ ਦਿੱਤੇ। ਪੁਛਿਆ : ਕਿਵੇਂ ਆਇਐਂ ਤੇ ਕਿਥੋਂ ਆਇਆ ਏਂ ?

"ਭੈਣੀ ਸਾਹਿਬੋਂ ਆਇਆ ਹਾਂ ਜੀ !"

"ਕਿਉਂ, ਕੀ ਗੱਲ ਸੀ ?"

"ਦੀਨ ਦਿਆਲ, ਆਟਾ ਦਾਲਾ ਲੈਣ ਗਿਆ ਸਾਂ !"

"ਲੈ ਆਂਦਾ ਹੈ ?"

"ਹਾਂ ਜੀ !"

ਉਸ ਦੇ ਤੁਰ ਜਾਣ ਬਾਦ, ਦੱਸਿਆ : ਇਸਨੂੰ ਨਾਮਧਾਰੀ ਧਰਮਸਾਲਾ, ਲੁਧਿਆਣਾ, ਸੰਭਾਲ ਦਿੱਤੀ ਹੈ। ਖਾਵੇ ਪੀਵੇ ਮੌਜ ਕਰੇ। ਆਏ ਗਏ ਦੀ ਸੇਵਾ ਨਿਸ਼ਠਾ ਨਾਲ ਕਰੇ ਤਾਂ ਇਸਨੂੰ ਕਿਸੇ ਗੱਲ ਦਾ ਘਾਟਾ ਨਹੀਂ ਰਹੇਗਾ। ਇਹਦੀ

ਸਿੰਘਣੀ ਨੇ ਕਿਹਾ ਸੀ ਕਿ ਇਹਨਾਂ ਨੂੰ ਮਹੀਨੇ ਦਾ ਖਰਚਾ ਕਿਥੋਂ ਮਿਲਿਆ ਕਰੂ। ਮੈਂ ਉਸਨੂੰ ਸਮਝਾਇਆ ਕਿ ਜੇ ਠੀਕ ਢੰਗ ਨਾਲ ਚੱਲੇ, ਤੇ ਅਤਿਥੀਆਂ ਦਾ ਸੇਵਾ ਸਤਿਕਾਰ ਕਰੇ ਤਾਂ ਕੋਈ ਘਾਟਾ ਨਹੀਂ।

ਇਹ ਅਜੀਤ ਸਿੰਘ ਉਹ ਸੱਜਣ ਹੈ ਜੋ ਕਦੇ ਭੈਣੀ ਸਾਹਿਬ ਵਿਖੇ ਆਓ ਭਗਤ ਦੀ ਸੇਵਾ ਕਰਿਆ ਕਰਦਾ ਸੀ। ਬਾਹਰੋਂ ਆਏ ਪ੍ਰਾਹੁਣਿਆਂ ਨੂੰ ਜਿਵੇਂ ਇਹ ਸੇਵਾ ਸਤਿਕਾਰ ਨਾਲ ਸੰਤੁਸ਼ਟ ਕਰਦਾ ਸੀ, ਸਤਿਗੁਰੂ ਜੀ ਤੇ ਮਹਾਰਾਜ ਜੀ ਇਸ ਤੇ ਬੜੇ ਪ੍ਰਸੰਨ ਸਨ। ਪਰ, ਫਿਰ ਇਹ ਆਪਣੇ ਘਰ ਦੀ ਸੰਭਾਲ ਵਾਸਤੇ ਆਪਣੇ ਪਿੰਡ ਹਮੀਰਪੁਰ ਚਲਾ ਗਿਆ।

## ਕੁਲਤਾਰ ਸਿੰਘ ਮੰਡੀ

ਅਜੇ 15 ਮਿੰਟ ਹੀ ਸਫ਼ਰ ਕੀਤਾ ਹੋਵੇਗਾ ਕਿ ਇਕ ਜੀਪ ਚੰਡੀਗੜ੍ਹ ਵਲੋਂ ਆਉਂਦੀ ਕੋਲ ਆਕੇ ਰੁਕ ਗਈ। ਸਾਡੀ ਕਾਰ ਰੁਕੀ ਤਾਂ ਇਕ ਮਿੰਟ ਵਿਚ ਹੀ ਇਕ ਗੋਰਾ ਨਛੋਹ ਗਭਰੂ ਸਿੰਘ, ਭਰਵਾਂ ਪਰ ਦਰਮਿਆਨੇ ਕੱਦ ਦਾ ਨਾਮਧਾਰੀ ਪਹਿਰਾਵੇ ਵਿਚ ਫਬਵਾਂ ਗੁਰੂ ਜੀ ਵਾਲੇ ਪਾਸੇ ਬਾਰੀ ਕੋਲ ਆ ਗਿਆ। ਤਾਕੀ ਖੁਲ੍ਹੀ। ਭੇਟਾ ਚਰਨਾਂ ਤੇ ਰਖ ਉਸ ਨੇ ਮੱਥਾ ਟੇਕਿਆ।

ਸਤਿਗੁਰਾਂ ਉਸਦੇ ਨਾਮਧਾਰੀ ਲਿਬਾਸ ਤੇ ਦਿੱਖ ਦੀ ਪ੍ਰਸੰਸਾ ਕੀਤੀ ਤੇ ਨਾਲ ਹੀ ਪੁੱਛਿਆ ਏਥੇ ਕੀ ਕਰਨ ਲਈ ਆ ਰਹੇ ਹੋ ? ਉਸ ਦੱਸਿਆ ਕਿ ਮਸ਼ੀਨਾਂ, ਇੰਜਨਾਂ ਆਦਿ ਲਈ ਏਥੇ ਆਈਦਾ ਹੈ। ਸਤਿਗੁਰਾਂ ਪੁੱਛਿਆ : ਛੋਟੀ ਚੱਕੀ ਕਿਥੋਂ ਮਿਲੇਗੀ ? ਉਸ ਰਾਜਸਥਾਨ ਜਾਂ ਦਿੱਲੀ ਦਾ ਨਾਮ ਲਿਆ। ਸਤਿਗੁਰਾਂ ਬਚਨ ਕੀਤਾ : ਪਤਾ ਕਰਕੇ ਐਡਰੈਸ ਭੇਜੀਂ, ਸਾਨੂੰ ਲੋੜ ਹੈ।

ਇਸ ਨਾਲ ਦੋ ਸਰਦਾਰ ਤੇ ਇਕ ਬੀਬੀ ਹੋਰ ਵੀ ਨਮਸਕਾਰ ਕਰਨ ਹਿਤ ਆ ਗਏ। ਸਿੰਘ ਵਿਦਾ ਹੋਇਆ ਤਾਂ ਚਲਦੀ ਗੱਡੀ ਵਿਚ ਮੈਂ ਜਾਣਕਾਰੀ ਚਾਹੀ। ਸਤਿਗੁਰਾਂ ਦੱਸਿਆ : ਇਹਦਾ ਨਾਂ ਕੁਲਤਾਰ ਸਿੰਘ ਹੈ। ਆਪਣੇ ਪਰਵਾਰ ਵਿਚੋਂ ਸਾਡੇ ਇਹ ਵਧੇਰੇ ਨੇੜੇ ਹੈ। ਮੰਡੀ ਵਿਚ ਉਸ ਤਿਕੋਨ ਤੇ, ਜਿਹੜੇ ਤਿਕੋਨ ਤੋਂ ਰਵਾਲਸਰ ਨੂੰ ਸੜਕ ਜਾਂਦੀ ਹੈ, ਇਕ ਤਕੜੀ ਦੁਕਾਨ ਹੈ।

## ਰੋਪੜ ਨਹਿਰ ਨੂੰ

ਕੁਛ ਚਰਚਾ ਗੁਰੂਵਾਦ ਤੇ ਹੋਈ। ਅਤੇ ਮੈਂ ਸ: ਗੁਰਚੈਨ ਸਿੰਘ ਬਾਰੇ ਲਿਖੀ, ਇਕ ਹਕੀਕੀ ਕਹਾਣੀ ਸੁਣਾਣੀ ਸ਼ੁਰੂ ਕੀਤੀ। ਭੈਣੀ ਸਾਹਿਬ ਨੂੰ ਜਾਣ ਵਾਲੀ ਸੜਕ ਆ ਗਈ ਤਾਂ ਹੁਕਮ ਹੋਇਆ ਡਰਾਈਵਰ ਨੂੰ ਨਹਿਰ ਤੇ ਚਲੋ। ਮੇਰੀ ਕਹਾਣੀ ਖ਼ਤਮ ਹੋਣ ਤੇ ਸਤਿਗੁਰਾਂ ਪ੍ਰਸ਼ੰਸਾ ਕੀਤੀ : ਸੁਣਾਨਾ ਗੁਰਚੈਨ ਸਿੰਘ ਦਾ ਤੇ ਲਿਖਣਾ ਕਵੀ ਹੁਰਾਂ ਦਾ।

ਨਹਿਰ ਦੇ ਡੇਰੇ ਪਾਸ, ਪੂਰਵੀ ਕਿਨਾਰੇ ਤੇ ਫਰਲਾਂਗ ਕੁ ਅੱਗੇ ਜਾਕੇ ਕਾਰ ਰੁਕੀ। ਸਤਿਗੁਰੂ ਜੀ ਗੱਡੀ ਛਾਵੇਂ ਰੁਕਵਾ, ਆਪਣੇ ਬਸਤਰ ਉਤਾਰ, ਵਗਦੀ ਰੋਪੜ ਨਹਿਰ

ਵਿਚ ਕੁੱਦ ਪਏ । ਨਾਲ ਹੀ ਪੂਰਬੇ ਨੇ ਛਾਲ ਮਾਰ ਦਿੱਤੀ । ਅਸੀਂ ਬਾਕੀ ਦੇ ਗੱਡੀ, ਲੈਕੇ ਫਰਲਾਂਗ ਕੁ ਪਿਛਾਂਹ ਆਏ । ਸਤਿਗੁਰੂ ਜੀ ਤੇ ਸੇਵਕ ਪੂਰਬਾ ਤਰ ਕੇ ਪਿੱਛੇ ਨੂੰ ਆਏ । ਗੱਡੀ ਦੀ ਡਿੱਕੀ 'ਚੋਂ ਇਕ ਚੌਂਕੀ ਕਢ ਲਿਆਂਦੀ ਗਈ । ਧੋ ਕੇ ਸੁੱਚੀ ਕੀਤੀ ਗਈ । ਸਤਿਗੁਰੂ ਜੀ ਨਹਿਰ 'ਚੋਂ ਨਿਕਲ ਚੌਂਕੀ ਤੇ ਖਲੋਤੇ ਤਾਂ ਸੰਤ ਪੂਰਬਾ ਨੇ ਫੇਰ ਜਲ ਚਰਨਾਂ ਤੇ ਪਾਇਆ । ਖੱਦਰ ਦੇ ਪਰਨੇ ਨਾਲ ਸਰੀਰ ਸੁਕਾਅ, ਦੂਜਾ ਪਰਨਾ ਤੇੜ ਵਲ੍ਹੇਟ ਇਕ ਪਾਉਂਚਾ ਕਛਿਹਰੇ ਦਾ ਲਾਹ ਦੂਜੇ ਦਾ ਇਕ ਪਾਉਂਚਾ ਪਾ, ਕਛਹਿਰਾ ਬਦਲਿਆ । (ਨਾਮਧਾਰੀ ਏਸੇ ਮਰਿਆਦਾ ਦੇ ਧਾਰਨੀ ਹਨ। ਇਹ ਕਦੇ ਦੋਵੇਂ ਪਉਂਚੇ ਇਕੋ ਵਾਰ ਨਹੀਂ ਲਾਹੁੰਦੇ ।) ਰੇਸ਼ਮੀ ਬਸਤਰ ਪਹਿਨ, ਸਿਰ ਤੇ ਸੁੱਚੀ ਛੋਟੀ ਦਸਤਾਰ ਵਲ੍ਹੇਟ, ਗੱਡੀ ਵਿਚ ਆ ਬੈਠੇ ।

ਚਲਦੀ ਗੱਡੀ ਵਿਚ ਮੈਂ ਪੁੱਛਿਆ : ਏਥੇ ਨਹਿਰ ਤੇ, ਡੇਰੇ ਦੀ ਕਿੰਨੀ ਕੁ ਜ਼ਮੀਨ ਹੈ ?

''ਸੱਤ ਏਕੜ ਦੇ ਕਰੀਬ ।''

''ਅੱਗੇ ਨਾਲੋਂ ਕੁਝ ਤਰੱਕੀ ਹੋਈ ਹੋਵੇਗੀ ?''

''ਨਹੀਂ, ਆਪਣੇ ਬਚਪਨ ਵਰਗਾ ਹੀ ਹੈ ।''

## ਅਬੁੱਝ ਕਹਾਣੀ

ਬਚਪਨ ਦਾ ਸ਼ਬਦ ਵਰਤਦਿਆਂ ਹੀ ਜਿਵੇਂ ਸ੍ਰੀ ਹਜ਼ੂਰ ਦੇ ਸੰਮੁਖ ਬਚਪਨ ਦੀਆਂ ਯਾਦਾਂ ਦੀ ਪਟਾਰੀ ਖੁਲ੍ਹ ਗਈ । ਇਕ ਘਟਨਾ ਇਸ ਤਰ੍ਹਾਂ ਹੈ :

''ਨਹਿਰੋਂ ਪਾਰ ਡੇਰੇ ਦੀ ਹਦੂਦ ਨਾਲ ਸੰਬੰਧਤ ਨਹਿਰ ਕਿਨਾਰੇ ਲਗੇ ਅੰਬ ਦੇ ਰੁਖਾਂ ਵਿਚ ਚੌਥੇ ਅੰਬ ਪਾਸ ਅਸੀਂ 15-16 ਵਿਦਿਆਰਥੀ ਖਲੋਤੇ ਸਾਂ । ਮੈਂ ਕੁਰਤਾ ਪਜਾਮਾ ਤੇ ਦਸਤਾਰ ਸਜਾਈ ਤਿਆਰ-ਬਰ-ਤਿਆਰ ਹੋਇਆ ਇਸ ਪਾਰ ਵੇਖ ਰਿਹਾ ਸਾਂ ਕਿ ਉਹਨਾਂ ਵਿਚੋਂ ਕਿਸੇ ਨੇ ਅਚਾਨਕ ਮੈਨੂੰ ਨਹਿਰ ਵਿਚ ਧੱਕਾ ਦੇ ਦਿੱਤਾ । ਤਰਨਾ ਤਾਂ ਮੈਨੂੰ ਆਉਂਦਾ ਹੀ ਸੀ । ਮੈਂ ਤਰ ਕੇ ਬਾਹਰ ਨਿਕਲ ਆਇਆ । ਥੋੜ੍ਹਾ ਸਮਾਂ ਬਹੁਤ ਮੌਜੂ ਬਣਿਆ । ਪਰ ਸਭ ਤੋਂ ਸੁਆਦਲੀ ਗੱਲ ਇਹ ਹੈ ਕਿ ਉਹਨਾਂ ਦੇ ਏਕੇ ਨੇ ਅੱਜ ਤਕ ਇਹ ਪਤਾ ਨਹੀਂ ਲਗਣ ਦਿੱਤਾ ਕਿ ਮੈਨੂੰ ਧੱਕਾ ਕਿਨ੍ਹੇ ਦਿੱਤਾ ਸੀ । ਮੈਂ ਵੀ ਬੜਾ ਹਿਸਾਬ ਕਿਤਾਬ ਲਾਉਂਦਾ ਹਾਂ ਪਰ ਕਿਸੇ ਤੇ ਉਂਗਲੀ ਨਹੀਂ ਰਖੀ ਗਈ ।

## ਘਰੋਗੀ ਗੱਲਾਂ

ਇਕ ਸੱਜਣ ਦਲੀਪ ਸਿੰਘ ਨਹਿਰ ਦੇ ਕਿਨਾਰੇ ਖਲੋਤਾ ਸੀ । ਉਸਨੇ ਕਿਸੇ ਨਾਲ ਵਕਤ ਮੁਕਰਰ ਕੀਤਾ ਹੋਇਆ ਸੀ, ਏਥੇ ਆਕੇ (ਭਾਵ ਨਹਿਰ ਕੰਢੇ) ਦਰਸ਼ਨ ਕਰਨ ਦਾ, ਉਹ ਨਾ ਆਇਆ । ਦਲੀਪ ਸਿੰਘ ਨੇ ਮੇਰੀ ਪਹਾੜ (ਭੂੰਤਰ) ਵਾਲੀ ਲੜਕੀ ਕੁਲਵੰਤ ਦਾ ਜ਼ਿਕਰ ਕਰਕੇ ਆਖਿਆ : ਉਸ ਤੇ ਸਤਿਗੁਰਾਂ ਦੀ ਬੜੀ ਕਿਰਪਾ ਹੈ । ਉਸ ਦੇ ਸੇਵਾ ਕਰਨ ਵਿਚ ਸਤਿਕਾਰ ਤੇ ਪਿਆਰ ਏਨੇ ਘੁਲੇ ਹੋਏ ਹੁੰਦੇ ਹਨ ਕਿ ਬੰਦਾ ਤਾਰੀਫ਼ ਕਰ ਕਰ ਰਜਦਾ ਨਹੀਂ । ਸਤਿਗੁਰੂ ਜੀ ਨੂੰ ਮੈਂ ਪਰਵਾਰਕ ਜੀਵਨ ਦੀ

ਗੱਲ ਸੁਣਾ ਦਿੱਤੀ ਕਿ ਮੇਰੀਆਂ ਪੰਜ ਧੀਆਂ ਅਤੇ ਦੋ ਲੜਕੇ ਕਦੇ ਵੀ ਮੇਰੀ ਦੁਬਿਧਾ ਜਾਂ ਬੇਸੁਆਦੀ ਦਾ ਕਾਰਨ ਨਹੀਂ ਬਣੇ । ਅਤੇ ਅਰਜ਼ ਕੀਤੀ : ਜਦ ਵੀ, ਕਦੇ ਜ਼ੀਰੇ ਤੋਂ ਫ਼ੀਰੋਜ਼ਪੁਰ ਕੱਚੀ ਸੜਕੇ (ਨਾਂ ਹੀ 'ਕੱਚੀ' ਹੈ ਉਂਜ ਪੱਕੀ ਹੈ) ਜਾਓ ਤਾਂ ਸੁਰ ਸਿੰਘ ਵਾਲੇ ਮੇਰੇ ਦੂਜੇ ਜੁਆਤਰੇ ਸੂਰਤ ਸਿੰਘ ਨੂੰ ਦਰਸ਼ਨ ਦੇਣਾ ਨਾ ਭੁਲਣਾ । ਉਹ ਆਪ ਜੀ ਦੇ ਦਰਸ਼ਨ ਕਰਕੇ ਮੋਹਿਆ ਜਾਵੇਗਾ ।

ਸਫ਼ਰ ਕਰਦਿਆਂ ਹੀ ਸਤਿਗੁਰੂ ਜੀ ਨੇ ਮੇਰੇ ਘਰ ਬਾਰੇ ਪੁੱਛਿਆ : ਉਪਰ ਜਗਾਹ ਬਣਨ ਵਾਲੀ ਹੈ ਹੋਰ ?

"ਪੂਰੀਆਂ ਦੋ ਛੱਤਾਂ ਹੋਰ ਉਸਾਰੀ ਹੋ ਸਕਦੀ ਹੈ ।"

"ਨਕਸ਼ਾ ਬਣਵਾ ਲਓ ।"

"ਸ: ਗੁਰਚੈਨ ਸਿੰਘ ਨੇ ਹੀ ਬਣਾਣਾ ਸੀ !"

"ਉਹ ਘਰ ਵੇਖ ਗਿਆ ਹੈ ?"

"ਹਾਂ ਜੀ, ਉਹ ਕਹਾਣੀ ਉਸ ਨੇ ਘਰ ਹੀ ਬੈਠ ਕੇ ਸੁਣਾਈ ਸੀ, ਜੋ ਅੱਜ ਆਪ ਜੀ ਨੂੰ ਸੁਣਾਈ ਹੈ । ਓਦੋਂ ਉਹਨਾਂ ਮੇਰੇ ਮਕਾਨ ਨੂੰ ਅੱਛੀ ਤਰ੍ਹਾਂ ਹੇਠੋਂ ਉਤੋਂ ਵੇਖ ਲਿਆ ਸੀ ।"

ਭੈਣੀ ਸਾਹਿਬ ਆਏ ਤਾਂ ਗੱਡੀਓਂ ਉਤਰਦਿਆਂ ਹੀ ਆਪ ਕੋਠੀ ਵਾਲੇ ਲੰਗਰ ਨੂੰ ਹੋਏ, ਮੈਂ ਏਥੋਂ ਹੀ ਨਮਸਕਾਰ ਕਰ ਬਾਹਰ ਨੂੰ ਆ ਗਿਆ ।

## ਸ਼ਾਮ ਦਾ ਦੀਵਾਨ

ਫੇਰ ਹਰੀ ਮੰਦਰ ਵਿਚ ਨਾਮ ਸਿਮਰਨ ਕਰਦਿਆਂ ਦੇ ਦਰਸ਼ਨ ਹੋਏ । ਆਪ ਜੀ ਨੇ ਇਕ ਰੁੱਕਾ ਲਿਖ ਭੇਜਿਆ :

ਭਵਿਸ਼ ਪੁਰਾਣ
ਗੁਰਿੰਡ ਨਾਮਾ
ਦਾ ਮੂਲ ਕਿਥੋਂ ਮਿਲੇ
ਜਿਥੋਂ ਤਕ ਮੈਨੂੰ ਪਤਾ ਹੈ
ਹੁਸ਼ਿਆਰਪੁਰੋਂ ਨਹੀਂ ਪਤਾ ਮਿਲਿਆ

ਨਾਮ ਸਿਮਰਨ ਉਪਰੰਤ ਅੱਧਾ ਘੰਟਾ ਕੀਰਤਨ ਹੋਇਆ ਅਤੇ ਫਿਰ ਸਤਿਗੁਰੂ ਜੀ ਕਾਰ ਦੁਆਰਾ ਨਹਿਰ ਤੇ ਘੁੰਮਣ ਫਿਰਨ ਲਈ ਚਲੇ ਗਏ, ਨਾਲ ਡਰਾਈਵਰ ਤੇ ਕੇਵਲ ਪੂਰਬਾ ਸੀ ।

## ਮਨੋਹਰ ਦੀ ਮਨੋਹਰਤਾ

ਸਵੇਰੇ ਲੁਧਿਆਣੇ, ਸ: ਮਹਿੰਦਰ ਸਿੰਘ ਵਾਸਤੇ ਬਣਦੇ ਮਕਾਨ ਪਾਸ ਖਲੋਤਿਆਂ ਸਚੇ ਪਾਤਸ਼ਾਹ ਜੀ ਨੇ ਦੱਸਿਆ ਕਿ ਇਸ ਮਕਾਨ ਤੇ ਖਰਚ ਆਉਣ ਵਾਲੀਆਂ ਸਾਰੀਆਂ ਇੱਟਾਂ ਮਨੋਹਰ ਸਿੰਘ (ਸੰਤ ਨਗਰ) ਨੇ ਆਪਣੇ ਭੱਠੇ ਤੋਂ ਭੇਜੀਆਂ ਹਨ । ਜਦੋਂ ਪੈਸਿਆਂ ਬਾਰੇ ਪੁੱਛਿਆ ਤਾਂ ਮਨੋਹਰ ਸਿੰਘ ਕਹਿਣ ਲਗਾ : ਜੇ ਆਪ ਜੀ ਦੇ

ਹੁਕਮ ਨਾਲ ਕੁਛ ਬਣਨਾ ਹੋਵੇ ਤਾਂ ਇੱਟਾਂ ਦਾ ਮੁੱਲ ਕਾਹਦਾ ? ਆਪ ਜੀ ਦਾਂ ਹੁਕਮ ਹੀ ਇਨ੍ਹਾਂ ਦਾ ਮੁੱਲ ਹੈ ।

## ਮਾਤਾ ਜੀ ਬਾਰੇ

ਸ਼ਾਮੀਂ ਪ੍ਰੀਤਮ ਸਿੰਘ ਡਰਾਈਵਰ ਨੇ ਦੱਸਿਆ : ਸਤਿਗੁਰੂ ਜੀ ਆਸਾ ਦੀ ਵਾਰ ਦੇ ਕੀਰਤਨ ਵਿਚ ਭਾਗ ਲੈਣੋਂ ਨਹੀਂ ਰੁਕਦੇ । ਸਿਹਤ ਅਜੇ ਇਹ ਆਗਿਆ ਨਹੀਂ ਦਿੰਦੀ । ਆਸਾ ਦੀ ਵਾਰ ਗਾਉਂਦੇ ਕਾਫ਼ੀ ਜ਼ੋਰ ਲਗਦਾ ਹੈ । ਅੰਮ੍ਰਿਤ ਵੇਲੇ ਵੀ ਡੇਢ ਦੋ ਵਜੇ ਜ਼ਰੂਰ ਉਠ ਬਹਿੰਦੇ ਹਨ । ਅੱਜ ਡੇਢ ਵਜੇ ਉਠੇ ਤਾਂ ਪਤਾ ਲਗਾ ਕਿ ਮਾਤਾ ਜੀ ਰਾਤੀਂ ਭੈਣੀ ਸਾਹਿਬ ਨਹੀਂ ਪਹੁੰਚੇ । ਤੁਰਤ ਇਕ ਗੱਡੀ ਲੁਧਿਆਣੇ ਭੇਜੀ : ਜਾਕੇ ਪਤਾ ਕਰੋ ਕਿਤੇ ਰਾਹ ਵਿਚ ਹੀ ਉਹਨਾਂ ਦੀ ਗੱਡੀ ਖ਼ਰਾਬ ਨਾ ਹੋ ਗਈ ਹੋਵੇ ਉਸੇ ਵੇਲੇ ਮਾਤਾ ਜੀ ਲੁਧਿਆਣਿਓਂ ਆ ਗਏ । ਸਵੇਰੇ ਫਿਰ ਲੁਧਿਆਣੇ ਕੰਮ ਕਰਦੇ ਸਿੰਘਾਂ ਦਾ ਲੰਗਰ ਲੈ ਕੇ ਆਪ ਗਏ ।

## ਕੋਇਲਾਂ ਤੇ ਕੁੱਕੜ

ਨਹਿਰ ਤੇ ਗਿਆਂ ਸਤਿਗੁਰੂ ਜੀ ਨੇ ਭੈਣੀ ਸਾਹਿਬ ਬਾਰੇ ਇਕ ਬਚਨ ਕੀਤਾ : ਭੈਣੀ ਸਾਹਿਬ ਵਿਚ ਇਕ ਜੰਗਲੀ ਕੁੱਕੜ ਅਤੇ ਦੋ ਤਿੰਨ ਕੋਇਲਾਂ ਪੂਰੇ ਡੇਢ ਵਜੇ ਰਾਤੀਂ ਮਿਲ ਕੇ ਬੋਲਦੇ ਹਨ । ਜਦੋਂ ਵੀ ਕਿਤੇ ਇਹ ਸਮਝਿਆ ਹੈ ਕਿ ਅੱਜ ਸੁੱਤੇ ਪਆਂ ਹੀ ਦਿਨ ਚੜ੍ਹ ਗਿਆ ਹੈ, ਘੜੀ ਵੇਖਿਆਂ ਪਤਾ ਲਗਦਾ ਹੈ ਕਿ ਅਜੇ ਤਾਂ ਡੇਢ ਵੱਜਿਆ ਹੈ । ਜਾਨਵਰ ਡੇਢ ਵਜੇ ਵਾਲੇ ਹੀ ਬੋਲੇ ਹਨ ।

ਰਾਤੀਂ ਮਹਾਰਾਜ ਬੀਰ ਸਿੰਘ ਜੀ ਤੋਂ ਆਗਿਆ ਲਈ ਕਿ ਜੇ ਸਵੇਰੇ ਦਿੱਲੀ ਚਲਿਆ ਜਾਵਾਂ । ਉਹਨਾਂ ਕਿਹਾ : ਮੁਖ ਮੰਤਰੀ ਬਾਦਲ ਨੂੰ ਕਲ੍ਹ 8 ਵਜੇ ਸਵੇਰੇ ਮਿਲਣਾ ਚੰਡੀਗੜ੍ਹ, ਤੂੰ ਨਾਲ ਚੱਲੀਂ । ਫੇਰ ਦਿੱਲੀ ਦੀ ਬੱਸ ਫੜ ਲਈਂ ।

ਸਤਿਗੁਰਾਂ ਦੇ ਦਰਸ਼ਨ ਕਰਨ ਉਸਤਾਦ ਹਰਭਜਨ ਸਿੰਘ ਨਾਲ ਗਿਆ ਤਾਂ ਆਪ ਅਪਣੀ ਤਰਬਕਾਰੀ ਦੀਆਂ ਕੈਸੇਟਾਂ ਸੁਣ ਰਹੇ ਸਨ । ਹਰਭਜਨ ਸਿੰਘ ਨੇ ਦੱਸਿਆ : ਰਾਤੀਂ 9 ਵਜੇ ਇਸ਼ਨਾਨ ਕਰਕੇ ਬਿਰਾਜਣਗੇ । ਮੈਂ ਵੀ ਦਿੱਲੀ ਜਾਣ ਦੀ ਛੁੱਟੀ ਲੈ ਲਈ ਹੈ ।

ਬੇਬੇ ਦਲੀਪ ਕੌਰ ਜੀ ਦੀ ਉਦਾਰਤਾ ਵਾਰ ਵਾਰ ਸਪੱਸ਼ਟ ਹੁੰਦੀ ਰਹੀ । ਉਹ ਖਾਣ ਪੀਣ ਦਾ ਧਿਆਨ ਪੂਰਵਕ ਪ੍ਰਯਤਨ ਕਰਦੇ ਰਹੇ । ਪਰ ਮੈਨੂੰ ਉਹਨਾਂ ਨੂੰ ਖੇਚਲ ਦੇਣ ਦੀ ਲੋੜ ਨਹੀਂ ਪਈ ।

ਰਾਤ 10 ਵਜੇ ਤਾਂ, ਠਾਕੁਰ ਸ਼ਮਸ਼ੇਰ ਸਿੰਘ ਜੀ ਆਪਣੀ ਮਾਤਾ ਸਤਵੰਤ ਕੌਰ ਜੀ ਨਾਲ ਸਤਿਗੁਰੂ ਜੀ ਦੀ ਸਿਹਤ ਦਾ ਪਤਾ ਕਰਨ ਵਾਸਤੇ, ਦਿੱਲੀਓਂ, ਗੁਰਚਰਨ ਸਿੰਘ ਦੀ ਕੀਤੀ ਕਾਰ ਡਰਾਈਵਿੰਗ ਨਾਲ ਆਏ ।

## 13 ਜੁਲਾਈ 1978, ਵੀਰਵਾਰ
## ਚੰਡੀਗੜ੍ਹ

### ਮੁਖ ਮੰਤਰੀ ਬਾਦਲ ਨਾਲ ਮੁਲਾਕਾਤ

ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੈਠ ਕੇ, ਭੈਣੀ ਸਾਹਿਬ ਹੀ ਸੁਣਿਆ। ਮਹਾਰਾਜ ਜੀ ਤੋਂ ਪਤਾ ਲਗਾ ਕਿ 8.00 ਤੋਂ ਬਾਅਦ ਕਿਸੇ ਮੌਕੇ ਵੀ ਮੁਖ ਮੰਤਰੀ ਸ: ਪ੍ਰਕਾਸ਼ ਸਿੰਘ ਬਾਦਲ ਨੂੰ ਮਿਲਿਆ ਜਾ ਸਕਦਾ ਹੈ। ਮੈਨੂੰ 6.15 ਵਜੇ ਤਕ ਮਹਾਰਾਜ ਜੀ ਪਾਸ ਜਾਣਾ ਜ਼ਰੂਰੀ ਹੋ ਗਿਆ। ਬੇਬੇ ਜੀ ਨੇ ਦੁੱਧ ਪਰਾਉਂਠਿਆਂ ਦਾ ਪ੍ਰਬੰਧ ਕਰ ਦਿੱਤਾ ਸੀ। 6.45 ਵਜੇ ਮਹਾਰਾਜ ਜੀ, ਉਹਨਾਂ ਦਾ ਸੇਵਕ ਰਣਧੀਰ ਸਿੰਘ ਧੀਰਾ, ਮਾਸਟਰ ਨਿਹਾਲ ਸਿੰਘ ਜੀ ਅਤੇ ਪ੍ਰੀਤਮ ਸਿੰਘ ਕਵੀ ਚੰਡੀਗੜ੍ਹ ਨੂੰ ਚਲ ਪਏ। ਗੱਡੀ ਦੀ ਡਰਾਈਵਿੰਗ ਸੰਤ ਪ੍ਰੀਤਮ ਸਿੰਘ ਸਪੁਤਰ ਉਜਾਗਰ ਸਿੰਘ ਮਾਲੀ ਸ੍ਰੀ ਜੀਵਨ ਨਗਰ ਕਰ ਰਿਹਾ ਸੀ। ਗੱਡੀ ਚੁੱਪਚਾਪ ਹਲਕੀ ਜਿਹੀ ਘੂਕਰ ਦਿੰਦੀ ਚਲੀ ਜਾ ਰਹੀ ਸੀ, ਛੇਤੀ ਹੀ ਉਸ ਨੇ ਸਾਡੇ ਵਿਚੋਂ ਤਿੰਨ ਜਣਿਆਂ ਨੂੰ ਨੀਂਦ ਦੇ ਹਿੰਡੋਲੇ ਤੇ ਚੜ੍ਹਾ ਦਿਤਾ।

ਦਿਨ ਬਦਲਵਾਈ ਵਾਲਾ, ਸੜਕ ਦੁਆਲੇ ਹਰਿਆਲੀ, ਕਿਤੇ ਕਿਤੇ ਪੀਲੇ ਫੁੱਲ, ਗੂੰਜਦੀ ਜਾਂਦੀ ਕਾਰ, ਸਭ ਕੁਝ ਹੀ ਇਕ ਸੁਖਦ ਅਨੁਭਵ ਸੀ। ਚੰਡੀਗੜ੍ਹ ਪਹੁੰਚੇ ਤਾਂ ਸਾਰੇ ਸੁਚੇਤ ਹੋ ਗਏ। ਚੰਡੀਗੜ੍ਹ ਵੀ ਨਹਾਤੀ ਧੋਤੀ ਬਣੀ ਫੱਬੀ ਦੁਲਹਨ ਵਰਗਾ ਲਗਾ। ਜਿਥੇ ਜਿਥੇ ਫਿਰੇ ਗਹਿਰੀ ਹਰਿਆਲੀ, ਮਧੂ-ਕਾਮਨੀ ਦੇ ਸਫ਼ੇਦ-ਗੁਲਾਬੀ ਫੁਲ ਸੁਆਗਤ ਕਰਨ ਵਾਲਿਆਂ 'ਚੋਂ ਸਨ।

ਚੀਫ਼ ਮਨਿਸਟਰ ਦੀ ਕੋਠੀ ਵਲ ਜਾਂਦਿਆਂ ਜਦ ਵੱਡੀ ਸੜਕ ਤੋਂ ਗੁਜ਼ਰੇ ਤਾਂ ਬੂੰਦਾਬਾਂਦੀ ਤੋਂ ਸੰਕੋਚ ਸੀ। ਕਈ ਪਰਕਾਰ ਦੇ ਫੁੱਲਾਂ ਲਦੇ ਰੁਖ ਸ਼ਹਿਰ ਦੀ ਸੁੰਦਰਤਾ ਵਿਚ ਵਾਧਾ ਕਰ ਰਹੇ ਸਨ। ਸੱਜੇ ਹੱਥ ਦੂਰ ਛੋਟੀ ਜਿਹੀ ਪਹਾੜੀ ਦੀ ਰੇਖਾ ਜੋ ਹਰਿਆਲੀ ਨਾਲ ਢਕੀ ਹੋਈ ਲਗਦੀ ਸੀ, ਚੰਡੀਗੜ੍ਹ ਦੀ ਖ਼ੂਬਸੂਰਤੀ ਨੂੰ ਹੋਰ ਵੀ ਨਿਖਾਰ ਰਹੀ ਸੀ।

ਸਾਨੂੰ ਸੰਤ ਮੰਗਲ ਸਿੰਘ ਨਾਮਧਾਰੀ ਦੇ, 19 ਸੈਕਟਰ ਵਿਚਲੇ, ਮਕਾਨ ਨੰ: 3370 ਵਿਚੋਂ ਲੁਧਿਆਣੇ ਦੇ ਸੁਰਿੰਦਰ ਸਿੰਘ ਤੇ ਸੰਪਾਦਕ 'ਨਿਰੀਖਿਅਕ' ਮਿਲ ਪਏ ਸਨ। ਹੁਣ ਮੁਖ ਮੰਤਰੀ ਨੂੰ ਮਿਲਣ ਵਾਲਿਆਂ 'ਚੋਂ ਉਹ ਵੀ ਸਾਡੇ ਨਾਲ ਕਾਰ ਵਿਚ ਸਨ।

8.45 ਸਵੇਰੇ ਅਸੀਂ ਮੁਖ ਮੰਤਰੀ ਦੀ ਕੋਠੀ ਵਿਚ ਸਾਂ। ਲਾਂਜ ਅਤੇ ਲਾਨ ਵਿਚ ਮੁਲਾਕਾਤੀਆਂ ਦੀ ਭੀੜ ਸੀ। ਦਿਨ ਠੰਢਾ ਹੋਣ ਕਰਕੇ ਬਾਹਰ ਬੈਠਣਾ-ਖਲੋਣਾ ਜਰਨਯੋਗ ਸੀ। ਸ: ਬਾਦਲ ਦੇ ਪਰਸਨਲ ਸਕੱਤਰ ਦੇ ਕਮਰੇ ਵਿਚ ਦਾਖ਼ਲ ਹੋਏ ਤਾਂ ਏਥੇ ਵੀ 5-7 ਕੁਰਸੀਆਂ ਉਡੀਕਵਾਨਾਂ ਨੂੰ ਨਿਵਾਜ ਰਹੀਆਂ ਸਨ। ਇਸ ਕਮਰੇ ਵਿਚ ਦੋ ਜਣੇ—ਇਕ ਹਿੰਦੂ, ਇਕ ਸਿੱਖ—ਮੁਖ ਮੰਤਰੀ ਵਾਸਤੇ ਆਏ ਫੋਨ ਤੇ ਫੋਨ ਵਸੂਲ ਕਰ ਰਹੇ ਸਨ, ਕੁਛ ਆਪਣੇ ਵਲੋਂ ਵੀ ਕਹਿ ਕਹਾ ਰਹੇ ਸਨ। ਅਤੇ ਵਿਚੋਂ ਵਿਚੋਂ

ਮੁਖ ਮੰਤਰੀ ਨਾਲ ਸਿੱਧੀ ਗੱਲ ਵੀ ਕਰਵਾ ਦਿੰਦੇ ਸਨ ।

ਨਾਲ ਦਾ ਇਕ ਹੋਰ ਕਮਰਾ ਵੀ ਮੁਖ ਮੰਤਰੀ ਨੂੰ ਮਿਲਣ ਦੇ ਚਾਹਵਾਨਾਂ ਨਾਲ ਭਰਪੂਰ ਸੀ । 5-7 ਮਿੰਟ ਤਕ ਸਾਨੂੰ ਅੰਦਰ ਬੁਲਾ ਲਿਆ ਗਿਆ । ਲਾਂਘੇ ਵਿਚ ਵੀ ਕੁਛ ਸੱਜਣ ਖੜੇ ਸਨ । ਜਾਂ ਅਸੀਂ ਮੁਖ ਮੰਤਰੀ ਵਾਲੇ ਕਮਰੇ ਵਿਚ ਗਏ ਤਾਂ ਵੇਖਿਆ ਦੂਰ ਦੀਵਾਰਾਂ ਨਾਲ ਰਖੇ ਸੋਫ਼ਿਆਂ ਉਤੇ 15 ਕੁ ਜਣੇ ਹੋਰ ਵੀ ਬੈਠੇ ਸਨ । ਕੁਛ ਅਧਿਕਾਰੀ ਮੁਖ ਮੰਤਰੀ ਦੀ ਅਰਦਲ ਵਿਚ ਖਲੋ ਸਨ ।

ਮੁਖ ਮੰਤਰੀ ਸ: ਬਾਦਲ ਨੇ ਸਵੇਰ ਦੀ ਤਿਆਰੀ ਲਈ ਦਾੜ੍ਹੀ ਉਤੇ ਠਾਠਾ ਬੰਨ੍ਹਿਆ ਹੋਇਆ ਸੀ । ਪਰ ਮਹਾਰਾਜ ਜੀ ਦਾ ਉਠ ਕੇ ਸਤਿਕਾਰ ਕਰਦੇ ਹੋਇਆਂ ਉਸ ਨੇ ਠਾਠਾ ਖੋਲ੍ਹ ਦਿੱਤਾ । ਇਹ ਉਹਦੀ ਸਿਆਣਪ ਸੀ ਜੋ ਧਰਮ-ਅਚਾਰੀਆ ਨਾਲ ਗੱਲਬਾਤ ਸਮੇਂ ਮੂੰਹ ਬੰਨ੍ਹ ਕੇ ਰਖਣਾ ਯੋਗ ਨਹੀਂ ਜਾਤਾ । 40-45 ਦੀ ਉਮਰ ਦਾ ਹੋਵੇਗਾ ਅਕਾਲੀ-ਜਨਤਾ ਸਰਕਾਰ ਦਾ ਮੁੱਖ ਮੰਤਰੀ, ਸ: ਪ੍ਰਕਾਸ਼ ਸਿੰਘ ਬਾਦਲ । ਉਸਨੇ ਸਾਡੇ ਨਾਲ ਅੱਖ ਨਹੀਂ ਮਿਲਾਈ । ਮਹਾਰਾਜ ਜੀ ਨਾਲ ਸਤਿਕਾਰ ਵਟਾ ਕੇ ਬੈਠ ਗਿਆ । ਲੰਮੇ ਸੋਫੇ ਤੇ ਉਸਦੇ ਨਾਲ ਹੀ ਮਹਾਰਾਜ ਜੀ ਤੇ ਇਨ੍ਹਾਂ ਦੇ ਨਾਲ ਮਾਸਟਰ ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ ਬੈਠ ਗਏ । ਗੱਲਬਾਤ ਕਰਦਿਆਂ ਉਸਨੇ ਇਕ ਦੋ ਵਾਰ ਫੋਨ ਵੀ ਸੁਣੇ । ਦੋ ਲਾਲ ਟੈਲੀਫੋਨਾਂ ਦੁਆਰਾ ਸੁਨੇਹੇ ਆ-ਜਾ ਰਹੇ ਸਨ । ਮੁੱਖ ਮੰਤਰੀ ਦੇ ਬੋਲਾਂ ਵਿਚ ਹਲੀਮੀ ਅਤੇ ਸਾਦਗੀ ਸੀ । ਹਾਂ ਜੀ, ਹਾਂ ਜੀ, ਨਹੀਂ ਜੀ, ਨਹੀਂ ਜੀ, ਆਦਿ ਸ਼ਬਦ ਉਸ ਦੇ ਹਰ ਫਿਕਰੇ ਵਿਚ ਸਨ ।

ਅਸੀਂ ਮਹਾਰਾਜ ਜੀ ਤੋਂ ਜ਼ਰਾ ਹਟਵੇਂ ਬੈਠੇ ਹੋਏ ਸਾਂ । ਕਮਰਾ ਲੰਮੇ ਰੁਖ਼ ਦਾ ਸੀ । ਸਾਹਮਣੀ ਦੀਵਾਰ ਤੇ ਭਗਵਾਨ ਬੁੱਧ ਦੀ ਤਾਂਬੇ ਦੀ, ਛਾਤੀ ਤਕ ਦੀ ਪ੍ਰਤਿਮਾ ਟੰਗੀ ਹੋਈ ਸੀ । ਦੀਵਾਰ ਦੀ ਲੰਬਾਈ ਵਾਲੇ ਪਾਸੇ ਖੰਡੇ-ਕ੍ਰਿਪਾਨ-ਚੱਕਰ ਦਾ ਇਕ ਪ੍ਰਭਾਵਸ਼ਾਲੀ ਚਿੱਤਰ ਸੀ ਜਿਸ ਵਿਚੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਪ੍ਰਫੁਲਤ ਹੋ ਰਹੇ ਸਨ । ਇਕ ਪਾਸੇ ਰਾਣੀ ਜਿੰਦ ਕੌਰ ਦੀ ਵੱਡੀ ਤਸਵੀਰ ਸੀ ।

ਮੁੱਖ ਮੰਤਰੀ ਦੇ ਕੋਲ ਦੀ ਤਿਪਾਈ ਤੇ ਇਕ ਲੜਕੇ ਦੀ ਫੋਟੋ ਸੀ, ਇਹ ਜ਼ਰੂਰ ਮੁੱਖ ਮੰਤਰੀ ਦਾ ਹੀ ਹੋਵੇਗਾ । ਦੂਜੇ ਟੇਬਲ ਤੇ ਰਾਸ਼ਟਰਪਤੀ ਰੈਡੀ ਦਾ ਚਿੱਤਰ ਫਰੇਮ-ਜੜਿਤ ਸੀ । ਕਮਰਾ ਠੀਕ ਤਰ੍ਹਾਂ ਸਜਿਆ ਹੋਇਆ ਪਰ ਭੀੜ ਭਰਿਆ ਸੀ । ਹਰ ਕੋਈ ਆਪੋ ਆਪਣੇ ਗਰੁਪ ਵਿਚ ਗੱਲੀਂ ਜੁਟਿਆ ਹੋਣ ਕਾਰਨ ਮੁੱਖ ਮੰਤਰੀ ਤੇ ਮਹਾਰਾਜ ਜੀ ਵਿਚਾਲੇ ਹੋ ਰਹੀ ਗੱਲਬਾਤ ਦਾ ਕੋਈ ਨੋਟਿਸ ਨਹੀਂ ਸੀ ਲੈ ਰਿਹਾ ।

ਮਹਾਰਾਜ ਜੀ ਨੇ ਮੁੱਖ ਮੰਤਰੀ ਨੂੰ ਟਾਈਪ ਕੀਤਾ ਹੋਇਆ ਇਕ ਪੱਤਰ ਦਿੰਦਿਆਂ ਜ਼ਬਾਨੀ ਵੀ ਗੱਲਬਾਤ ਕੀਤੀ । ਜੋ ਉਸਨੇ ਉਤਰ ਦਿੱਤੇ, ਉਹ, ਮਹਾਰਾਜ ਜੀ ਦੀ ਜ਼ਬਾਨੀ, ਇੰਜ ਹਨ :

(1) ਸੂਬੇ ਦੇ ਅਮਨ ਨੂੰ ਕਿਸੇ ਧਿਰ ਵਲੋਂ ਵੀ ਚੁਆਤੀ ਲਾਣ ਨਹੀਂ ਦਿੱਤੀ ਜਾਵੇਗੀ ।

(2) ਨਾਮਧਾਰੀਆਂ ਬਾਰੇ, ਨਾ ਸਰਕਾਰ ਅਤੇ ਨਾ ਹੀ ਸ਼੍ਰੋਮਣੀ ਗੁਰਦੁਆਰਾ

ਪ੍ਰਬੰਧਕ ਕਮੇਟੀ ਓਪਰੀ ਭਾਵਨਾ ਰਖਦੀ ਹੈ। ਸਗੋਂ ਇਹ ਤਾਂ ਸਭਨਾਂ ਦੇ ਹੀ ਆਦਰਯੋਗ ਹਨ।

(3) ਅਖ਼ਬਾਰਾਂ ਵਾਲਿਆਂ ਨੂੰ ਅੱਗੇ ਵੀ ਆਖਿਆ ਹੈ ਕਿ ਉਹ ਫਿਰਕੂ ਖ਼ਬਰਾਂ ਨਾ ਉਛਾਲਣ, ਪਰ ਉਹ ਬੇ-ਲਗਾਮ ਹੁੰਦੇ ਹਨ, ਸਾਡੇ ਖ਼ਿਲਾਫ਼ ਵੀ ਊਟਪਟਾਂਗ ਲਿਖ ਮਾਰਦੇ ਹਨ, ਤਾਂ ਵੀ, ਫੇਰ ਇਕ ਵਾਰ ਸਭਨਾਂ ਨੂੰ ਸੂਚਿਤ ਕਰਾਂਗੇ ਕਿ ਉਹ ਜ਼ਾਬਤੇ ਵਿਚ ਰਹਿਣ ਅਤੇ ਸੂਬੇ ਦੇ ਅਮਨ ਨੂੰ ਖ਼ਲਲ ਵਿਚ ਨਾ ਪਲਟਣ।

(4) ਗੁਰਦੁਆਰੇ ਬਣਾਣੇ ਤਾਂ ਹਰੇਕ ਦਾ ਅਧਿਕ੍ਰਾਰ ਹੈ। ਅਸੀਂ ਉਨ੍ਹਾਂ ਲੋਕਾਂ ਨੂੰ ਜ਼ਰੂਰ ਰੋਕਾਂਗੇ ਜੋ ਪਰਸਪਰ ਦੁਸ਼ਮਣੀ ਪੈਦਾ ਕਰਦੇ ਤੇ ਭੜਕਾਂਦੇ ਹੋਣ।

ਇਸ ਤੋਂ ਉਪਰੰਤ ਸ: ਸੁਰਿੰਦਰ ਸਿੰਘ ਲੁਧਿਆਣਾ ਨੇ ਰਾਈਆਂ ਵਾਲੇ ਕੇਸ ਦੇ ਬਾਰੇ ਕਿਸੇ ਦੇ ਬਿਆਨ ਮੁੱਖ ਮੰਤਰੀ ਦੇ ਪੇਸ਼ ਕੀਤੇ ਜੋ ਉਸਨੇ ਸੰਬੰਧਤ ਅਧਿਕਾਰੀ ਨੂੰ ਆਵਾਜ਼ ਮਾਰ ਕੇ ਫੜਾ ਦਿੱਤੇ।

ਤੀਜੀ ਗੱਲ ਨਾਮਧਾਰੀ ਸ਼ਹੀਦਾਂ ਦੀ ਅੰਮ੍ਰਿਤਸਰ ਵਾਲੀ ਜਗਹ ਬਾਰੇ ਹੋਈ, ਜਿਸ ਬਾਰੇ ਕੋਈ ਕੰਡੀਸ਼ਨ ਲਗੀ ਹੋਈ ਸੀ, ਉਹ ਵੀ ਚੀਫ਼ ਮਨਿਸਟਰ ਨੇ ਹਟਾਉਣੀ ਮੰਨ ਲਈ।

20 ਕੁ ਮਿੰਟ ਦੀ ਗੱਲਬਾਤ ਬਾਅਦ ਸ: ਬਾਦਲ ਨੇ ਉਠ ਕੇ ਮਹਾਰਾਜ ਜੀ ਨੂੰ ਵਿਦਾ ਕੀਤਾ।

**ਸ: ਚੀਮਾ ਨਾਲ ਮੁਲਾਕਾਤ**

9.30 ਵਜੇ ਤਕ ਅਸੀਂ ਵਿਹਲੇ ਹੋ ਕੇ ਤੁਰ ਪਏ। ਮਹਾਰਾਜ ਬੀਰ ਸਿੰਘ ਜੀ ਕਹਿਣ ਲਗੇ : ਟੌਹੜਾ ਜੀ ਦਾ ਇਕ ਮਿੱਤਰ ਏਥੇ ਵਜ਼ੀਰ ਹੈ, ਸ: ਰਣਧੀਰ ਸਿੰਘ ਚੀਮਾ. ਉਸ ਤੋਂ ਉਨ੍ਹਾਂ ਬਾਰੇ ਪਤਾ ਕਰੀ ਚੱਲੀਏ।

ਉਹਦੀ ਕੋਠੀ ਗਏ ਤਾਂ ਏਥੇ ਵੀ ਕੁਛ ਲੋੜਵੰਦ ਖਲੋਤੇ ਸਨ। ਅਸੀਂ ਸੂਚਨਾ ਭੇਜ ਇਕ ਬੈੱਡ ਰੂਮ ਵਿਚ ਪਈਆਂ ਤਿੰਨ ਕੁਰਸੀਆਂ ਉਤੇ ਜਾ ਬੈਠੇ। ਮਹਾਰਾਜ ਜੀ, ਮਾਸਟਰ ਜੀ ਤੇ ਇਹ ਲੇਖਕ ਹੀ ਅੰਦਰ ਗਏ।

5 ਕੁ ਮਿੰਟ ਪਿਛੋਂ ਖੁਲ੍ਹੇ ਦਾੜ੍ਹੇ ਤੇ ਮਾਤਾ ਦਾਗੇ ਚਿਹਰੇ ਵਾਲਾ ਸਲੋਨਾ ਸ: ਰਣਧੀਰ ਸਿੰਘ, ਮਨਿਸਟਰ ਪੀ. ਡਬਲੀਉ. ਡੀ. ਪੰਜਾਬ, ਆ ਗਿਆ। ਪੀਲੀ ਫ਼ਿਫ਼ਟੀ, ਕਾਲੀ ਪਗੜੀ, ਭਰਪੂਰ ਜੁਆਨ, ਦਾੜ੍ਹੀ ਵਿਚ ਕੁਛ ਕੁਛ ਚਿਟੇ ਵਾਲ। ਮੁਸਕਰਾ ਕੇ ਆਦਰ ਪੂਰਵਕ ਮਹਾਰਾਜ ਜੀ ਨੂੰ ਮਿਲਿਆ। ਸਾਨੂੰ ਵੀ ਉਸ ਹੱਥ ਮਿਲਾ ਕੇ ਮੁਸਕਾਨਾਂ ਦਿੱਤੀਆਂ।

ਸ: ਚੀਮਾ ਨੇ ਮੁਸਕਰਾਂਦਿਆਂ ਕਿਹਾ : ਫੇਰ ਕੀ ਹੋਇਆ ਜੀ। ਅਸਾਂ ਤਾਂ ਆਪ ਜੀ ਦੀ ਸੇਵਾ ਕਰਨੀ ਹੀ ਕਰਨੀ ਹੈ। ਸਤਿਗੁਰੂ ਜੀ ਤਾਂ ਮੇਰੇ ਤੇ ਪ੍ਰਸੰਨ ਹਨ, ਮੈਨੂੰ ਪਤਾ ਹੈ। ਹੁਕਮ ਕਰੋ, ਨਿਰਸੰਕੋਚ ਦੱਸੋ, ਕੀ ਆਗਿਆ ਹੈ।

ਮਹਾਰਾਜ ਜੀ ਨੇ ਆਖਿਆ : ਪਹਿਲੀ ਗੱਲ ਤਾਂ ਇਹ ਹੈ ਕਿ ਜਿਸਦੇ ਖ਼ਿਲਾਫ਼ ਤੁਸਾਂ ਜ਼ਿਕਰ ਕੀਤਾ ਹੈ, ਉਹ ਹੀ ਆਪ ਦੇ ਪਾਸ ਆਵੇਗਾ। ਉਸੇ ਨੇ ਆਉਣਾ ਸੀ,

ਸੰਕੋਚ ਕਰ ਗਿਆ । ਕਸੂਰ ਉਹਦਾ ਵੀ ਨਹੀਂ ਸੀ ।

ਮਨਿਸਟਰ ਨੇ ਕਿਹਾ : ਕੋਈ ਹਰਜ਼ ਨਹੀਂ, ਉਹ ਵੀ ਆਵੇ, ਮੈਂ ਹਾਜ਼ਰ ਹਾਂ ।

ਮਹਾਰਾਜ ਜੀ ਨੇ ਦੱਸਿਆ ਕਿ ਬੀੜ ਭਮਾਰਸੀ ਵਿਚੋਂ ਇਕ ਡਰੇਨ ਨਿਕਲਣ ਲਗੀ ਹੈ । ਜੇ ਉਹ ਨਿਕੰਮੀ ਧਰਤੀ ਵਿਚੋਂ ਲੰਘੇ ਤਾਂ ਉਪਜਾਊ ਜ਼ਮੀਨ ਘੱਟ ਖ਼ਰਾਬ ਹੋਵੇਗੀ । ਹੁਣ ਮਹਿਕਮੇ ਵਲੋਂ ਜੋ ਸਰਵੇ ਕੀਤਾ ਗਿਆ ਹੈ ਉਸ ਅਨੁਸਾਰ ਕੰਮ ਦੀ ਜ਼ਮੀਨ ਵਧੇਰੇ ਖ਼ਰਾਬ ਹੋਵੇਗੀ ।

ਸ: ਚੀਮਾ ਨੇ ਕਿਹਾ : ਮੈਨੂੰ ਇਸ ਬਾਰੇ ਕੋਈ ਪਤਾ ਨਹੀਂ । ਉਹ ਮਹਿਕਮਾ ਬਾਦਲ ਸਾਹਿਬ ਅਧੀਨ ਹੈ । ਪਰ ਤੁਸੀਂ ਮੈਨੂੰ ਲਿਖ ਕੇ ਭੇਜ ਦਿਓ, ਮੈਂ ਕੰਮ ਕਰਵਾ ਦਿਆਂਗਾ । ਮਹਾਰਾਜ ਜੀ : ਅਪਾਰ ਸਿੰਘ ਹੀ ਬੀੜ ਤੋਂ ਆਪ ਦੇ ਪਾਸ ਆਵੇਗਾ ।

ਸ: ਟੌਹੜਾ ਬਾਰੇ ਪੁੱਛਿਆ ਗਿਆ ਤਾਂ ਉਸ ਦੱਸਿਆ ਅਜੇ ਤਾਂ ਆਉਣ ਦੀ ਕੋਈ ਅਵਾਈ ਨਹੀਂ । ਪਰ ਜੇ ਆਏ ਹੋਏ ਤਾਂ 5 ਸੈਕਟਰ ਦੀ ਕੋਠੀ ਨੰ: 30 ਵਿਚ ਐਸ. ਪੀ. ਜੀ. ਸੀ. ਦੇ ਦਫ਼ਤਰ ਵਿਚ ਜ਼ਰੂਰ ਪਤਾ ਹੋਵੇਗਾ ।

ਮੰਤਰੀ ਚੀਮਾ ਸਰਦਾਰ ਬਾਹਰ ਤਕ ਛਡਣ ਆਇਆ । ਚੰਗਾ ਲਗਾ ।

ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਦਫ਼ਤਰ, 5 ਸੈਕਟਰ ਵਿਚ ਗਿਆਂ, ਸ: ਗੁਰਚਰਨ ਸਿੰਘ ਬੇਦੀ ਅਦਬ-ਸਤਕਾਰ ਨਾਲ ਮਿਲੇ । ਉਹਨਾਂ ਸਾਡਾ ਫੋਨ ਨੰ: ਲੈ ਲਿਆ ਤੇ ਯਕੀਨ ਦੁਆਇਆ ਕਿ ਸ: ਟੌਹੜਾ ਦੇ ਆਉਂਦਿਆਂ ਹੀ ਸਾਨੂੰ ਸੂਚਨਾ ਮਿਲੇਗੀ ।

## 19 ਸੈਕਟਰ ਵਿਚ

ਵਾਪਸ ਸੰਤ ਮੰਗਲ ਸਿੰਘ ਦੇ ਘਰ ਆਇਆਂ ਪਤਾ ਲਗਾ ਕਿ ਸ: ਹਰਵਿੰਦਰ ਸਿੰਘ ਹੰਸਪਾਲ ਹੁਰੀਂ ਵੀ 9.30 ਦੇ ਆਏ ਹੋਏ ਨੇ । ਸਾਡਾ ਪਤਾ ਕਰਨ ਗਿਆਂ ਫਿਰ ਤੁਰ ਕੇ ਮਾਟਾਡੋਰ ਆਈ ਤਾਂ ਇਸ ਵਿਚੋਂ ਹੰਸਪਾਲ, ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਅਤੇ ਸ: ਮਨਚੰਦਾ ਸੁਰਿੰਦਰ ਸਿੰਘ ਨਿਕਲੇ । ਦਿੱਲੀਓਂ ਪੰਜ ਵਜੇ ਦੇ ਚੱਲੇ ਹੋਏ ਸਨ ।

ਪ੍ਰਸ਼ਾਦ ਪਾਣੀ ਛਕਦਿਆਂ ਤਕ ਪਤਾ ਲਗ ਗਿਆ ਕਿ ਬੇਦੀ ਸਾਹਿਬ ਸਾਨੂੰ ਸੂਚਤ ਕਰਨਾ ਤੇ ਟੌਹੜਾ ਸਾਹਿਬ ਨੂੰ ਦੱਸਣਾ ਭੁਲ ਗਏ ਸਨ । ਫੇਰ ਫੋਨ ਕਰਨ ਤੇ 3 ਵਜੇ ਦਾ ਵਕਤ ਮੁਕਰਰ ਹੋਇਆ ।

ਹੁਣ ਮਹਾਰਾਜ ਬੀਰ ਸਿੰਘ ਜੀ ਨਾਲ, ਉਨ੍ਹਾਂ ਦੀ ਕਾਰ ਤੇ ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ, ਸ: ਹੰਸਪਾਲ ਜ: ਸਕੱਤਰ ਨਾਮਧਾਰੀ ਦਰਬਾਰ, ਸ: ਸੇਵਾ ਸਿੰਘ ਅਤੇ ਲੇਖਕ ਸ: ਟੌਹੜਾ ਨੂੰ ਮਿਲਣ ਗਏ, 5 ਸੈਕਟਰ ਕੋਠੀ ਨੰ: 30 ਵਿਚ ।

## ਸ: ਟੌਹੜਾ ਨਾਲ ਮੁਲਾਕਾਤ

ਕੋਠੀ ਵਿਚ ਕਾਫੀ ਰੌਣਕਾਂ ਸਨ । ਨੀਲੀਆਂ ਪੱਗਾਂ ਵਾਲਿਆਂ ਤਾਂ ਹੋਣਾ ਹੀ ਸੀ, ਚਿਟੇ ਕਪੜਿਆਂ ਵਾਲੇ ਸੰਤ ਤੇ ਭਗਵੇ ਬਸਤਰਾਂ ਵਾਲੇ ਸਾਧੂ ਵੀ ਸ: ਗੁਰਚਰਨ ਸਿੰਘ

ਟੌਹੜਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਨਾਲ ਮੁਲਾਕਾਤਾਂ ਕਰ ਕਰਵਾ ਰਹੇ ਸਨ। ਕਾਫ਼ੀ ਸ਼ੋਰ ਗ਼ੁਲ ਸੀ।

ਸਾਨੂੰ ਦਫ਼ਤਰ ਕਮਰੇ ਵਿਚ ਬੈਠਾ ਦਿੱਤਾ ਗਿਆ।

ਥੋੜੇ ਮਿੰਟ ਹੀ ਹੋਏ ਸਨ ਕਿ ਸ: ਅੰਗਰੇਜ਼ ਸਿੰਘ ਨਾਮ ਦਾ ਇਕ ਸਿੰਘ ਜੋ ਕਿਸੇ ਭਿਆਨਕ ਰੋਗ ਤੋਂ ਛੁਟਕਾਰਾ ਪਾ ਕੇ ਅਜੇ ਹੁਣੇ ਹੀ ਵਿਹਲਾ ਹੋਇਆ ਸੀ, ਸੋਟੀ ਟੇਕਦਾ ਮਹਾਰਾਜ ਜੀ ਪਾਸ ਆਇਆ। ਝੁਕ ਕੇ ਸਤਿਕਾਰ ਪਰਣਾਮ ਕੀਤਾ। ਮਹਾਰਾਜ ਜੀ ਵੀ ਉਠ ਕੇ ਮਿਲੇ। ਸ: ਕੱਦੋਂ ਵਾਹਵਾ ਉਚੇਰਾ ਸੀ। ਇਹ ਕਦੇ ਪੰਜਾਬ ਦੀਆਂ ਸ਼ੂਗਰ ਮਿਲਾਂ ਦਾ ਚੇਅਰਮੈਨ ਰਿਹਾ ਸੀ। ਚੰਡੀਗੜ੍ਹ-ਲੁਧਿਆਣਾ ਰੋਡ ਤੇ ਪੰਜਵੇਂ ਕੁ ਮੀਲ ਤੇ ਇਸ ਦਾ ਪਿੰਡ ਹੈ। 15 ਮਿੰਟ ਮਹਾਰਾਜ ਜੀ ਨਾਲ ਦਿਲ ਖੋਲ੍ਹ ਕੇ ਗੱਲਾਂ ਕਰਦਾ ਰਿਹਾ।

ਇਸ ਨੇ ਦੱਸਿਆ : ਮੈਂ ਆਪਣੀ ਚੇਅਰਮੈਨੀ ਦੇ ਸਮੇਂ 'ਵਾਹਿਗੁਰੂ' ਤੇ ਓਟ ਰਖ ਕੇ ਬੇਈਮਾਨੀਓਂ ਬਚਿਆ ਰਿਹਾ ਹਾਂ। ਇਕ ਮਿਲ ਮਾਲਕ ਮੈਨੂੰ 20,000 ਰੁਪਏ ਦੇਣ ਆਇਆ ਪਰ ਮੈਂ ਉਸ ਦੇ ਟੈਕਸ ਵਿਚ ਜਮਾ ਕਰਵਾ ਕੇ ਰਿਪੋਰਟ ਲਿਖ ਦਿੱਤੀ ਕਿ ਮੈਨੂੰ ਵੱਢੀ ਦਿੰਦਾ ਹੈ। ਉਹ ਹਰ ਸਾਲ ਇਸ ਢੰਗ ਨਾਲ ਸਰਕਾਰ ਦਾ ਡੇਢ ਲੱਖ ਰੁਪੈਆ ਮਾਰਦਾ ਸੀ। ਚੇਅਰਮੈਨ ਇਹ ਰਕਮ ਲੈਂਦੇ ਰਹੇ। ਪਾਪੀ ਬੇਈਮਾਨਾਂ ਦੀਆਂ ਮਿਹਰਬਾਨੀਆਂ ਤੋਂ ਤੰਗ ਪੈ ਕੇ ਮੈਂ ਇਹ ਪਦਵੀ ਹੀ ਛੱਡ ਦਿੱਤੀ। ਤੰਦ ਨਹੀਂ ਤਾਣੀ ਹੀ ਉਲਝੀ ਪਈ ਹੈ।

3.45 ਹੋਏ ਤਾਂ ਸ: ਟੌਹੜਾ ਨਾਲ ਮੁਲਾਕਾਤ ਦਾ ਮੌਕਾ ਬਣ ਗਿਆ। ਉਹ ਸਾਧੂਆਂ ਨਾਲ ਫੋਟੋ ਖਿਚਵਾ, ਗੇਟ ਤਕ ਉਹਨਾਂ ਨੂੰ ਵਿਦਾ ਕਰਕੇ ਆਏ ਸੀ। ਦੋਵੇਂ ਪਰਸਪਰ ਝੁਕ ਕੇ ਮਿਲੇ। ਸ: ਟੌਹੜਾ ਦੇ ਕਾਲੀ ਪਗੜੀ, ਚਿਟੀ ਫ਼ਿਫਟੀ ਤੇ ਗਲ ਖੱਦਰ ਦਾ ਕੁਰਤਾ ਪਜਾਮਾ, ਕਾਲੀ ਜਲਸਾ ਜੁੱਤੀ ਪੈਰੀਂ। ਪ੍ਰੇਮ ਨਾਲ ਉਹ ਆਪਣੇ ਬੈਠਣ—ਕਮਰੇ ਵਿਚ ਲੈ ਗਏ, ਜਿਥੇ ਕੂਲਰ ਤੇ ਪੱਖੇ ਨੇ ਸ਼ਾਂਤ-ਸੁਖਾਵਾਂ ਵਾਤਾਵਰਣ ਪੈਦਾ ਕਰ ਰਖਿਆ ਸੀ।

ਏਥੇ ਕੁਝ ਵਜ਼ੀਰ ਵੀ ਬੈਠੇ ਹੋਏ ਸਨ ਜਿਵੇਂ ਸ: ਰਣਧੀਰ ਸਿੰਘ ਚੀਮਾ, ਸ: ਆਤਮਾ ਸਿੰਘ ਸੁਲਤਾਨਪੁਰੀ, ਦਸ ਕੁ ਆਦਮੀ ਏਥੇ ਵੀ ਵਖ ਵਖ ਸੋਫ਼ਿਆਂ ਨੂੰ ਨਿਵਾਜ ਰਹੇ ਸਨ।

ਸ: ਟੌਹੜਾ ਪਾਸ ਮਹਾਰਾਜ ਜੀ ਬੈਠ ਗਏ, ਖੱਬੇ ਮੋਢੇ ਕੋਲ ਸ: ਹੰਸਪਾਲ ਜੀ ਬੈਠ ਗਏ ਅਤੇ ਹੌਲੀ ਹੌਲੀ ਗੱਲਾਂ ਹੋਣ ਲਗੀਆਂ। ਏਥੇ ਵੀ ਇਕ ਚਿੱਠੀ ਮਹਾਰਾਜ ਜੀ ਨੇ ਸ: ਟੌਹੜਾ ਨੂੰ ਥਮਾਈ। ਸ: ਟੌਹੜਾ ਨੇ ਐਨਕ ਲਾਕੇ, ਗਹੁ ਨਾਲ ਪੜ੍ਹੀ। ਉਸ ਦਾ ਪ੍ਰਭਾਵ ਪ੍ਰਸ਼ੰਸਾਤਮਕ ਸੀ। ਮਾ: ਨਿਹਾਲ ਸਿੰਘ ਹੁਰੀ ਵੀ ਇਹਨਾਂ ਦੇ ਨਜ਼ਦੀਕ ਸਨ। 20 ਕੁ ਮਿੰਟ ਪਿਛੋਂ ਮਿਲਣੀ ਖ਼ਤਮ ਹੋਈ। ਅਤੇ ਟੌਹੜਾ ਸਾਹਿਬ ਸਾਨੂੰ ਬਾਹਰ ਛੱਡਣ ਆਏ।

ਜਦੋਂ ਅਸੀਂ ਕਾਰ ਵਿਚ ਬੈਠੇ ਤਾਂ ਮੈਂ ਮਹਾਰਾਜ ਜੀ ਨੂੰ ਮੁਲਾਕਾਤ ਦਾ ਸਾਰ ਪੁੱਛਿਆ। ਉਨ੍ਹਾਂ ਕਿਹਾ : ਹੰਸਪਾਲ ਜੀ ਦੱਸਣਗੇ। ਫਿਰ ਆਪ ਹੀ ਸ਼ੁਰੂ ਕਰ ਦਿੱਤਾ।

ਟੌਹੜਾ ਸਰਦਾਰ ਦੇ ਕਥਨ ਦਾ ਤੱਤ ਇਹ ਹੈ :

(1) ਨਾਮਧਾਰੀਆਂ ਦੇ ਖ਼ਿਲਾਫ਼ ਕੋਈ ਵੀ ਬਿਆਨ ਮੈਂ ਕਦੇ ਨਹੀਂ ਦਿੱਤਾ । ਜੇ ਲੱਭ ਕੇ ਲਿਆ ਦਿਓ, ਤਾਂ ਤਰਦੀਦ ਕਰ ਦਿਆਂਗਾ ।

(2) ਸਾਰੇ ਸਿੱਖ ਪੰਥ ਵਿਚ ਨਾਮਧਾਰੀਆਂ ਦਾ ਸਤਿਕਾਰ ਹੈ । ਕੌਣ ਹੈ ਜੁ ਏਨੀਆਂ ਸ਼ੁਧ ਤੇ ਸਾਫ਼ ਸਿੱਖੀ ਰਵਾਇਤਾਂ ਰਖਦਾ ਹੈ । ਤੁਹਾਡੇ ਬਾਰੇ ਕਿਸੇ ਕਿਸਮ ਦਾ ਕੋਈ ਅੰਦੋਲਨ ਕਿਸੇ ਸੋਚਿਆ ਤਕ ਨਹੀਂ ।

(3) ਜਿਨ੍ਹਾਂ ਭੈਣੀ ਸਾਹਿਬ ਜਾ ਕੇ ਦਖ਼ਲ ਦੇਣ ਦੀ ਕੋਸ਼ਿਸ਼ ਕੀਤੀ, ਉਨ੍ਹਾਂ ਗ਼ਲਤੀ ਕੀਤੀ ।

(4) ਅਖ਼ਬਾਰਾਂ ਨੂੰ ਤਾਂ ਅੱਗੇ ਵੀ ਕਹਿੰਦੇ ਹਾਂ ਪਰ ਹੁਣ ਫਿਰ ਕਹਾਂਗਾ ਕਿ ਨਾਮਧਾਰੀਆਂ ਵਿਰੁਧ ਬੇਬੁਨਿਆਦ ਗੱਲਾਂ ਨਾ ਉਛਾਲਣ ।

(5) ਅਸੀਂ ਸੰਪਰਦਾਇਕ ਏਕਤਾ ਦੇ ਹਾਮੀ ਹਾਂ ਸਗੋਂ ਰਾਧਾ ਸੁਆਮੀਆਂ ਦੇ ਖ਼ਿਲਾਫ਼ ਵੀ ਕੋਈ ਗੱਲ ਕਰਨ ਦੇ ਹੱਕ ਵਿਚ ਨਹੀਂ ।

ਅਸੀਂ ਸਾਰੇ ਹੀ ਬਣੇ ਜੁੜੇ ਸਮੇਤ ਸ੍ਰੀ ਹਰਭਜਨ ਸਿੰਘ ਸਪੁੱਤਰ ਸੰਤ ਮੰਗਲ ਸਿੰਘ ਦੇ 6 ਵਜਦੇ ਨੂੰ ਭੈਣੀ ਸਾਹਿਬ ਆ ਗਏ । ਪਰ ਬਿਨਾਂ ਸਤਿਗੁਰੂ ਜੀ ਤੋਂ ਜੀਅ ਕਿਵੇਂ ਲਗੇ !

ਪਤਾ ਇਹ ਲਗਾ ਕਿ ਪਿਛਲੇ ਦਿਨੀਂ ਮੋਟਰ ਹਾਦਸੇ ਦਾ ਸ਼ਿਕਾਰ ਹੋ ਕੇ ਗੁਜ਼ਰ ਗਏ ਡਾ: ਵਿਰਸਾ ਸਿੰਘ ਜੀਆ ਬੱਗਾ, ਜਿਹੜਾ ਟਿਊਬਵੈਲ (ਸਰਸਾ) ਤੇ ਰਿਹਾਇਸ਼ੀ ਸੀ, ਦਾ ਭੋਗ ਪਾਣ ਹਿਤ ਜੀਵਨ ਨਗਰ ਇਲਾਕੇ ਵਿਚ ਸਵੇਰੇ ਹੀ ਚਲੇ ਗਏ ਸਨ ਤੇ ਸ਼ਾਮ ਨੂੰ ਘਰ ਆਕੇ ਬਿਰਾਜਣ ਦਾ ਬਚਨ ਕਰ ਗਏ ਹਨ । ਆਪ ਜੀ ਦੀ ਸੇਵਾ ਵਿਚ ਗੁਰਮੁਖ ਸਿੰਘ ਡਰਾਈਵਰ, ਸੰਤ ਪੂਰਬਾ ਤੇ ਸੰਤ ਕਿਰਪਾਲ ਸਿੰਘ ਝੱਬਰ ਗਏ ਹਨ ।

## 14 ਜੁਲਾਈ 1978, ਸ਼ੁਕਰਵਾਰ
## ਸ੍ਰੀ ਭੈਣੀ ਸਾਹਿਬ

ਸਪੀਕਰ ਦੁਆਰਾ ਆਸਾ ਦੀ ਵਾਰ ਸੁਣਦਿਆਂ "ਸਾਈ ਅਲਖ ਅਪਾਰ ਭੋਰੀ ਮਨ ਵਸੇ" ਸ਼ਬਦ ਵਿਚ ਉਤੋੜਿਤੀ ਤਿੰਨ ਤਿਹਾਈਆਂ ਲਗੀਆਂ ਤਾਂ ਸਤਿਗੁਰੂ ਜੀ ਦੀ ਆਸ ਦੀ ਵਾਰ ਵਿਚ ਆਮਦ ਹੋਈ ਜਾਪੀ । ਮੇਰੇ ਜਾਣ ਤਕ 'ਅਨੰਦ' ਪੜ੍ਹਿਆ ਜਾ ਰਿਹਾ ਸੀ ।

### ਅਹਿਮ ਮੀਟਿੰਗ

ਵਾਰ ਤੋਂ ਅੱਧੇ ਘੰਟੇ ਬਾਦ, ਅਰਥਾਤ 6 ਵਜੇ, ਗੁਲਾਬੀ ਰੰਗੇ, ਸੁਸਜਿੱਤ ਮੰਜੇ ਪਾਸ ਦੋ ਸਫ਼ਾਂ ਉਤੇ ਕੁਝ ਪ੍ਰਤਿਸ਼ਟਤ ਸੱਜਣ ਹਜ਼ੂਰੀ ਵਿਚ ਬੈਠੇ ਹੋਏ ਸਨ । ਮੈਂ ਵਲਾ ਕੇ ਲੰਘ ਗਿਆ ।

ਬੇਬੇ ਦਲੀਪ ਕੌਰ ਜੀ ਹੋਰ ਬੀਬੀਆਂ ਨਾਲ ਕੋਠੀ ਬੁਹਾਰਕੇ ਫਿਰ ਪ੍ਰੇਮ ਨਾਲ ਗਮਲਿਆਂ ਦੇ ਮੁੱਢਾਂ ਵਿਚੋਂ ਸੁੱਕੇ ਪੱਤਰ ਚੁਣਨ ਲਗੇ ।

7 ਵਜੇ ਤਕ ਮੈਂ ਆਓ ਭਗਤ ਵਾਲਿਆਂ ਕੋਲ ਪੁੱਜ ਗਿਆ ! ਏਥੇ ਸੇਠ ਕਿਰਪਾਲ ਸਿੰਘ ਡਾ: ਗੰ: ਦੇ ਦੋਵੇਂ ਲੜਕੇ, ਸ: ਪਵਿਤਰ ਸਿੰਘ ਤੇ ਸ: ਬਚਿੱਤਰ ਸਿੰਘ, ਪ੍ਰਸ਼ਾਦ ਛਕ ਰਹੇ ਸਨ । ਦਰਿਆਫ਼ਤ ਕਰਨ ਤੇ ਉਨ੍ਹਾਂ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੁਣੇ ਇਕ ਮੀਟਿੰਗ ਖ਼ਤਮ ਹੋਈ ਹੈ ਤੇ ਸ: ਹਰਵਿੰਦਰ ਸਿੰਘ, ਸ: ਸੁਰਿੰਦਰ ਸਿੰਘ ਮਨਚੰਦਾ ਅਤੇ ਸ: ਸੇਵਾ ਸਿੰਘ ਜੀ ਨਾਮਧਾਰੀ ਏਜੈਂਸੀਜ਼ ਅਜੇ ਸਤਿਗੁਰੂ ਜੀ ਦੇ ਪਾਸ ਹੀ ਬੈਠੇ ਹੋਏ ਹਨ ।

## ਉਸਾਰੀ ਕਦੋਂ ?

ਵਡੇ ਲੰਗਰ ਵਲ ਗਿਆ ਤਾਂ ਸ: ਨਿਰਮਲ ਸਿੰਘ ਇੰਜਨੀਅਰ, ਸੂਬਾ ਵਰਿਆਮ ਸਿੰਘ (ਮਾਲ ਸੂਬਾ) ਅਤੇ ਸ: ਨਿਰੰਜਨ ਸਿੰਘ ਗਹੀਰ ਮਾਤਾ ਜੀ ਦੀ ਇੰਤਜ਼ਾਰ ਵਿਚ ਖਲੋਤੇ ਮਿਲੇ । ਮੈਂ ਸ: ਨਿਰਮਲ ਸਿੰਘ ਨੂੰ ਪੁੱਛਿਆ : ਸਿਮ੍ਰਤੀ ਮੰਦਰ ਦੀ ਉਸਾਰੀ ਰੁਕੀ ਕਿਉਂ ਪਈ ਹੈ ? ਕਹਿਣ ਲਗੇ : ਜਦੋਂ ਹੁਕਮ ਹੋਵੇ ਸ਼ੁਰੂ ਕਰ ਦੇਈਦੀ ਹੈ, ਹੁਕਮ ਹੋਵੇ ਤਾਂ ਬੰਦ ! ਹੁਣ ਫਿਰ ਆਗਿਆ ਹੋ ਗਈ ਹੈ, ਜਿਉਂ ਹੀ ਕੰਮ ਕਰਨ ਵਾਲੇ ਆਦਮੀ ਲਭ ਪਏ ਉਸਾਰੀ ਸ਼ੁਰੂ ਹੋ ਜਾਵੇਗੀ ।

## ਚਾਰ ਏਕੜ ਸਫ਼ੈਦਾ

ਸਤਿਗੁਰੂ ਜੀ ਨੇ ਉਸ ਦਿਨ ਨਹਿਰ ਤੇ ਮੇਰੇ ਨਾਲ ਬਚਨ ਕਰਦਿਆਂ ਇਰਾਦਾ ਪਰਗਟ ਕੀਤਾ ਸੀ ਕਿ ਉਹ ਚਾਰ ਏਕੜ ਵਿਚ ਏਥੇ ਸਫ਼ੈਦਾ ਲੁਆਣਾ ਚਾਹੁੰਦੇ ਹਨ । ਫ਼ਾਰੈਸਟ ਵਾਲੇ ਦਸਦੇ ਹਨ ਕਿ ਇਕ ਏਕੜ ਵਿਚ 375 ਬੂਟੇ ਲਗਣੇ ਚਾਹੀਦੇ ਹਨ, ਮੈਂ 475 ਲਾਕੇ, ਰੂੜੀ ਪਾਣੀ ਦਾ ਮੁਨਾਸਬ ਪ੍ਰਬੰਧ ਕਰਕੇ ਪ੍ਰਤੀ ਬਿਰਛ ਓਨੀ ਹੀ ਪੈਦਾਵਾਰ ਕਰਨਾ ਚਾਹੁੰਦਾ ਹਾਂ ਜਿੰਨੀ ਪ੍ਰਤੀਸ਼ਤ ਫ਼ਾਰੈਸਟ ਵਾਲੇ ਲੈਣ ।

ਮਾਟਾਡੋਰ ਉਤੇ ਸ: ਮਨਚੰਦਾ ਅਤੇ ਹੰਸਪਾਲ ਨਾਲ ਮੈਂ 3.15 ਵਜੇ ਤਕ ਘਰ, ਦਿੱਲੀ, ਪਹੁੰਚ ਗਿਆ । ਰਾਹ ਵਿਚ ਗੱਲਬਾਤ ਦਾ ਵਿਸ਼ਾ ਸਮਾਜਕ ਉੱਨਤੀ-ਅਵੰਨਤੀ ਦੇ ਕਾਰਨ ਸਨ ।

## ਸਤਿਗੁਰਾਂ ਦੇ ਬੀਤੇ ਕੁਝ ਦਿਨ

ਸ੍ਰੀ ਸਤਿਗੁਰੂ ਜੀ ਦੇ ਪਿਛਲੇ ਦੌਰੇ ਬਾਰੇ ਕੁਝ ਵੇਰਵਾ ਸੰਤ ਤਰਸੇਮ ਸਿੰਘ ਨਿਜੀ ਸਕੱਤਰ ਨੇ ਦਿੱਤਾ । ਉਸਦਾ ਸੰਖੇਪ ਇਸ ਤਰ੍ਹਾਂ ਹੈ :

—1-6-78 ਨੂੰ ਸ਼ਾਮੀ 9.40 ਤੇ ਸ੍ਰੀ ਸਤਿਗੁਰੂ ਜੀ ਸ਼ਾਹਜਹਾਨ ਪੁਰ (ਯੂ.ਪੀ.) ਵਾਸਤੇ ਰੇਲ ਤੇ ਚੜ੍ਹੇ । ਆਪ ਜੀ ਦੀ ਤਾਬਿਆ ਵਿਚ ਗਏ—ਸੰਤ ਮਹਿੰਦਰ ਸਿੰਘ ਪੂਰਬਾ, ਸ: ਅਵਤਾਰ ਸਿੰਘ ਝੱਬਰ ਅਤੇ ਸ: ਇੰਦਰ ਸਿੰਘ ਚੀਫ਼ ।

—2-6-78, ਸਵੇਰੇ 5.30 ਵਜੇ ਸ਼ਾਹਜਹਾਨ ਪੁਰ ਉਤਰੇ । ਏਸੇ ਸ਼ਹਿਰ ਸ: ਗੁਲਾਬ ਸਿੰਘ ਨਾਮਧਾਰੀ ਘਰੋਂ ਜਲ-ਪਾਨ ਕੀਤਾ ਅਤੇ 8 ਵਜੇ ਦਿਨੇ ਨਾਮਧਾਰੀ ਫਾਰਮ ਗੋਲਾ ਗੋ ਕਰਨ ਨਾਥ ਪਹੁੰਚੇ । ਲੰਗਰ ਛਕ, ਨਾਮਸਿਮਰਨ (ਸਮੂਹਕ) ਕਰ, ਰਾਤ ਨੂੰ ਵਾਪਸ ਸ਼ਾਹਜਹਾਨ ਪੁਰ ਆਏ ।

—3-6-7੪, ਆਸਾ ਦੀ ਵਾਰ, ਲੰਗਰ ਅਤੇ ਦੁਪਹਿਰੇ ਨਾਮ ਸਿਮਰਨ ਸ: ਗੁਲਾਬ ਸਿੰਘ ਦੇ ਘਰ ਕਰਕੇ ਰਾਤੀਂ ਨਾਮਧਾਰੀ ਫਾਰਮ ਵਿਚ ਜਾ ਰਹੇ ।

—4-6-78, ਆਸਾ ਦੀ ਵਾਰ ਫਾਰਮ ਵਿਚ ਹੀ ਸੁਣ, ਕਾਰ ਦੁਆਰਾ ਨੈਨੀਤਾਲ । ਸ: ਸੁਰਜੀਤ ਸਿੰਘ ਯੂ. ਕੇ. ਕਾਰ ਡਰਾਈਵ ਕਰਕੇ ਲੈ ਗਿਆ । ਨਾਲ ਸਨ : ਮਾਤਾ ਜੀ, ਠਾਕੁਰ ਉਦੈ ਸਿੰਘ, ਸੰਤ ਪੂਰਥਾ ਤੇ ਨਿੱਜੀ ਸਕੱਤਰ । ਕ੍ਰਿਸ਼ਨਾ ਹੋਟਲ ਵਿਚ ਨਿਵਾਸ ਅਤੇ ਲੰਗਰ ਆਪਣਾ ।

—5-6-78, ਨੈਨੀਤਾਲੋਂ 3.45 ਤੇ ਚਲ 9.45 ਤੇ ਨਾਮਧਾਰੀ ਫਾਰਮ ਗੋਲਾ ਵਿਖੇ । ਸਾਰਾ ਦਿਨ ਏਥੇ ਨਿਵਾਸ ।

—6-6-78, ਸਾਰਾ ਦਿਨ ਫ਼ਾਰਮ ਵਿਖੇ । ਸੰਤ ਪਿਆਰਾ ਸਿੰਘ ਝੱਥਰ ਦੇ ਘਰ ਕੀਰਤਨ ਬਾਅਦ ਫਿਰ ਨਾਮਧਾਰੀ ਫਾਰਮ ਤੇ ।

—7-6-78, ਕੁੰਦੂਆ ਫਾਰਮ ਤੇ ਜਾ ਕੇ ਆਸਾ ਦੀ ਵਾਰ ਦਾ ਕੀਰਤਨ, ਪਾਠ ਦਾ ਭੋਗ, ਲੰਗਰ ਅਤੇ ਸਮੂਹਕ ਨਾਮ ਸਿਮਰਨ । ਰਾਤ ਨਾਮਧਾਰੀ ਫਾਰਮ ਤੇ ।

—8-6-78, ਆਸਾ ਦੀ ਵਾਰ, ਲੰਗਰ, ਸਮੂਹਕ ਨਾਮ ਸਿਮਰਨ ਕਰਕੇ ਰਾਤ ਲਖਨਊ ਜਾ ਬਿਰਾਜੇ ।

—8-6-78 ਤੋਂ ਨਾਮਧਾਰੀ ਫਾਰਮ, ਗੋਲਾ ਗੋ ਕਰਨ ਨਾਥ, ਯੂ. ਪੀ. ਵਿਖੇ ਸ਼ਾਮ ਨੂੰ ਰੋਜ਼ਾਨਾ ਇਕ ਵਰਨੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਜਾਰੀ ਕੀਤੀ ਗਈ, ਸਤਿਗੁਰੂ ਜੀ ਦੇ ਆਦੇਸ਼ ਨਾਲ ।

## 15 ਜੁਲਾਈ 1978, ਸ਼ਨੀਵਾਰ
## ਨਵੀਂ ਦਿੱਲੀ

ਮੇਰੀ ਛੋਟੀ, ਵਿਵਾਹਤ ਲੜਕੀ ਇੰਦੂ ਦਾ ਜੇਠ ਸ: ਸਾਧੂ ਸਿੰਘ ਡੁਬਈ ਤੋਂ ਈਰਾਨੀ ਏਅਰਵੇਜ਼ ਤੇ ਆ ਰਿਹਾ ਸੀ । ਮੈਂ ਅਤੇ ਮੇਰੀ ਪਤਨੀ ਉਹਦੀ ਅਗਵਾਈ ਲਈ ਗਏ, ਪਰ ਜਹਾਜ਼ ਦੇ ਕਾਫ਼ੀ ਲੇਣ ਹੋਣ ਤੇ ਅਸੀਂ ਸ: ਮਨਚੰਦਾ ਨੂੰ ਆ ਮਿਲੇ । ਇਸ ਨੇ ਦੱਸਿਆ : ਸੇਠ ਤ੍ਰਿਲੋਕ ਸਿੰਘ ਹੁਰੀਂ ਬੈਂਕੋਕੋਂ ਆ ਗਏ ਹਨ । ਸਤਿਗੁਰੂ ਜੀ ਨੇ ਕਲ੍ਹ ਐਤਵਾਰ ਸਾਨੂੰ ਸ੍ਰੀ ਭੈਣੀ ਸਾਹਿਬ ਬੁਲਾਇਆ ਹੈ । ਅਸੀਂ ਕਲ੍ਹ ਜਾ ਰਹੇ ਹਾਂ, ਸੇਠ ਜੀ, ਹੰਸਪਾਲ ਜੀ, ਸੇਵਾ ਸਿੰਘ ਜੀ ਅਤੇ ਮੈਂ ।

ਮਨਚੰਦਾ ਨੇ ਦੱਸਿਆ ਕਿ ਸ: ਬਚਿੱਤਰ ਸਿੰਘ ਨੂੰ ਵੀ ਬੁਲਾਇਆ ਗਿਆ ਹੈ । ਸੇਠ ਜੀ ਉਸ ਨੂੰ ਫੋਨ ਕਰਨਗੇ । ਜਾਪਦਾ ਹੈ ਨਾਮਧਾਰੀ ਸ਼ਾਪਿੰਗ ਸੈਂਟਰ ਬਾਰੇ ਹੀ ਮੀਟਿੰਗ ਹੋਵੇਗੀ ।

## 18 ਜੁਲਾਈ 1978, ਮੰਗਲਵਾਰ
## ਨਵੀਂ ਦਿੱਲੀ

ਸ: ਹੰਸਪਾਲ ਤੋਂ ਏਨਾ ਕੁ ਪਤਾ ਲਗਾ ਕਿ ਭੈਣੀ ਸਾਹਿਬ ਗਿਆ ਸਾਰਾ ਜਥਾ

ਕਲ੍ਹ ਦਿੱਲੀ ਪਰਤ ਆਇਆ । ਸ਼ਾਪਿੰਗ ਸੈਂਟਰ ਦਾ ਮਸਲਾ ਗੰਭੀਰਤਾ ਲੈ ਗਿਆ ਹੈ । ਸਤਿਗੁਰੂ ਜੀ 22-7-78 ਨੂੰ ਦਿੱਲੀ ਵਿਖੇ ਦਰਸ਼ਨ ਦੇ ਰਹੇ ਹਨ ।

9 30 ਵਜੇ ਤਕ ਸੰਤ ਤਰਲੋਕ ਸਿੰਘ ਆਰੇ ਵਾਲਾ ਹੰਸਪਾਲ ਘਰ ਹੀ ਮਿਲਿਆ, ਉਸ ਨੇ ਦੱਸਿਆ ਕਿ ਉਹਦਾ ਪੁੱਤਰ ਗੁਆਚ ਗਿਆ ਸੀ, ਜੁ ਦੋ ਮਹੀਨੇ ਬਾਅਦ ਹੀ ਕਲ੍ਹ ਪਰਸੋਂ ਘਰ ਪਰਤਿਆ ਹੈ ।

## ਭਾਪਾ ਪ੍ਰੀਤਮ ਸਿੰਘ

ਅੱਜ ਪੁਸਤਕ ਛਪਾਈ ਦੀ ਕੁਝ ਰਕਮ ਭਾਪਾ ਪ੍ਰੀਤਮ ਸਿੰਘ ਨਵਯੁਗ ਵਾਲਿਆਂ ਨੂੰ ਦੇਣੀ ਸੀ । ਮਿਲੇ ਤਾਂ ਗੱਲਬਾਤ ਵਿਚ ਉਨ੍ਹਾਂ ਇਹ ਵੀ ਕਿਹਾ : ਨਾਮਧਾਰੀਆਂ ਨੇ ਗੁਰੂ ਅਤੇ ਸਿੱਖਾਂ ਵਾਲੀ ਪਰੰਪਰਾ ਕਾਇਮ ਰਖੀ ਹੈ । ਦੂਜੇ ਸਿੱਖ ਤਾਂ ਗੁਰਦੁਆਰਿਆਂ ਤੇ ਕਬਜ਼ਿਆਂ ਲਈ ਹੀ ਲੜਦੇ ਰਹਿੰਦੇ ਹਨ ।

ਭਾਪਾ ਜੀ ਨੇ ਸਪੱਸ਼ਟ ਕਿਹਾ : ਨਾਮਧਾਰੀ ਦੀਵਾਨ ਦਾ, ਜਿਸ ਵਿਚ ਇਸਤਰੀ ਪੁਰਸ਼ ਸਫੇਦ ਕਪੜੇ ਪਹਿਨੀਂ ਬੈਠੇ ਹੁੰਦੇ ਹਨ, ਦਰਸ਼ਕ ਤੇ ਵਿਸ਼ੇਸ਼ ਪ੍ਰਭਾਵ ਪੈਂਦਾ ਹੈ ' ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਢੰਗ ਨੂੰ ਵੀ ਐਪ੍ਰੀਸ਼ੀਏਟ (ਪ੍ਰਸ਼ੰਸਾ) ਕਰਦਾ ਹਾਂ । ਮੇਰੇ ਹੁੰਦਿਆਂ, ਇਕ ਦਿਨ, ਇਕ ਨਾਮਧਾਰੀ ਸੱਜਣ ਸਤਿਗੁਰਾਂ ਪਾਸ ਆਇਆ, ਜਿਸ ਨੇ ਦਾੜ੍ਹੀ ਬੱਧੀ ਹੋਈ ਸੀ, ਪਿਆਰ ਨਾਲ ਹੀ, ਉਸ ਪਾਸ ਜਾਕੇ ਬੱਲਿਓਂ ਉਂਗਲੀ ਦੀ ਅੜੇਸ ਦੇ ਉਹਦੀ ਦਾੜ੍ਹੀ ਖੋਲ੍ਹ ਦਿੱਤੀ । ਫੇਰ, ਉਸਨੇ ਪ੍ਰਣ ਕਰ ਲਿਆ ਕਿ ਅੱਗੋਂ ਤੋਂ ਦਾੜ੍ਹੀ ਨਹੀਂ ਬੰਨ੍ਹੇਗਾ ।

ਭਾਪਾ ਜੀ ਨੇ ਹਿੰਦੀ ਵਿਚ "ਭੈਣੀ ਸਾਹਿਬ" ਅਤੇ ਫੋਲਡਰ ਛਾਪ ਕੇ ਉਸਦੀਆਂ 20-20 ਕਾਪੀਆਂ ਹੀ ਅਜੇ ਮੈਨੂੰ ਦਿੱਤੀਆਂ ਹਨ । ਨਾਮਧਾਰੀ ਗੁਟਕੇ ਦੀ ਭੂਮਿਕਾ ਵੀ ਇਹਨਾਂ ਪਾਸ ਕੰਪੋਜ਼ ਹੋ ਰਹੀ ਹੈ ।

ਨਾਮਧਾਰੀ ਪਰਵਾਰ 'ਚੋਂ ਹੀ ਇਕ ਉੱਤਮ ਕਹਾਣੀ ਲੇਖਕ ਤੇ ਮੇਰੇ ਚਿਰੋਕੇ ਮਿੱਤਰ ਸ: ਬੂਟਾ ਸਿੰਘ ਦਾ ਨਵਾਂ ਛਪਿਆ ਨਾਵਲ ਭਾਪਾ ਜੀ ਨੇ ਮੇਰੇ ਆਦਰ ਵਿਚ ਦਿੱਤਾ । ਡਾ: ਹਰਿਭਜਨ ਸਿੰਘ ਅਤੇ ਕਾਮਰੇਡ ਸੋਹਣ ਸਿੰਘ ਜੋਸ਼ ਨੇ ਇਸਦੇ ਮੁੱਖ ਸ਼ਬਦ ਲਿਖੇ ਹਨ ।

## 22 ਜੁਲਾਈ 1978, ਸ਼ਨੀਵਾਰ
## ਨਵੀਂ ਦਿੱਲੀ

ਪਿਛਲੇ 3-4 ਦਿਨਾਂ ਤੋਂ ਨਾਮਧਾਰੀਆਂ ਵਿਚ ਖ਼ਾਸ ਉਤਸ਼ਾਹ ਪਾਇਆ ਜਾ ਰਿਹਾ ਸੀ ਕਿਉਂਕਿ ਅੱਜ ਦੇ ਦਿਨ ਸ੍ਰੀ ਸਤਿਗੁਰੂ ਜੀ ਦੇ ਦਿੱਲੀ ਵਾਲਿਆਂ ਨੂੰ ਦਰਸ਼ਨ ਹੋਣੇ ਸਨ ।

ਮੈਂ ਅਤੇ ਮੇਰੀ ਪਤਨੀ ਗੁਰਬਚਨ ਕੌਰ 10 ਵਜੇ ਸਵੇਰੇ ਪੂਸਾ ਰੋਡ ਸਟਾਪਿਜ ਤੇ ਉਤਰੇ ਤਾਂ ਸ਼ਾਹਮਣੇ 1-/6B ਕੋਠੀ ਵਿਚ ਖ਼ਾਸੀ ਰੌਣਕ ਨਜ਼ਰ ਆਈ । ਸਤਿਗੁਰੂ ਜੀ ਦੀ ਕਾਰ ਦਾ ਡਰਾਈਵਰ ਗੁਰਮੁਖ ਸਿੰਘ ਮਿਲਿਆ ਤਾਂ ਉਸ ਦੱਸਿਆ ਕਿ ਸੱਚੇ

ਪਾਤਸ਼ਾਹ 9 ਵਜੇ ਦੇ ਹੀ ਦਿੱਲੀ ਪਧਾਰੇ ਹੋਏ ਹਨ ।

ਜਦੋਂ ਮੈਂ ਉਤਲੀ ਛੱਤੇ ਗਿਆ ਤਾਂ ਨਾਲ ਦੇ ਕਮਰਿਓਂ ਨਿਕਲ ਸਤਿਗੁਰੂ ਜੀ ਬਾਹਰ ਵਿਛੇ ਹੋਏ ਬਿਸਤਰੇ ਉਤੇ ਵਿਰਾਜੇ । ਕੋਲ ਮਾਤਾ ਜੀ ਵੀ ਫਰਸ਼ ਤੇ ਬੈਠੇ ਹੋਏ ਸਨ । ਸਤਿਗੁਰਾਂ ਮਾਤਾ ਜੀ ਨੂੰ ਸੰਬੋਧਨ ਕਰਕੇ ਫ਼ਰਮਾਇਆ : ਇਹ ਬੀਬੀ ਕਵੀ ਹੁਰਾਂ ਦੇ ਘਰੋਂ ਹੈ । ਮੈਂ ਕਿਹਾ ਤੁਹਾਨੂੰ ਸੋਚਣ ਵਿਚ ਦੇਰ ਹੋ ਜਾਵੇਗੀ । ਮੇਰੀ ਪਤਨੀ ਦੀ ਨਮਸਕਾਰ ਪਰਵਾਨ ਕਰ ਮੈਨੂੰ ਮਾਣ ਦਿੱਤਾ : ਮੈਂ ਸਫ਼ਰ ਵਿਚ ਸੋਚੀ ਆ ਰਿਹਾ ਸਾਂ ਕਿ ਕਵੀ ਹੁਰਾਂ ਨਾਲ ਕਿਹੜੀ ਕਿਹੜੀ ਗੱਲ ਕਰਨੀ ਹੈ ।

## ਦੁਖਦਾਈ ਖ਼ਬਰ

ਅਤੇ ਜਿਹੜੀ ਗੱਲ ਸਤਿਗੁਰਾਂ ਨੇ ਦੱਸੀ ਉਸ ਮੈਨੂੰ ਜੜ੍ਹਾਂ ਤਕ ਹਿਲਾ ਦਿੱਤਾ । ਸਤਿਗੁਰਾਂ ਬਚਨ ਕੀਤਾ : ਬਲੀ ਸਿੰਘ ਭੈਣੀ ਸਾਹਿਬ ਆਇਆ ਸੀ, ਉਸ ਨੇ ਦੱਸਿਆ ਹੈ ਕਿ ਸੰਤ ਤਰਨ ਸਿੰਘ ਜੀ ਵਹਿਮੀ 19 ਜੁਲਾਈ ਨੂੰ 10 ਵਜੇ ਗੁਜ਼ਰ ਗਏ ਹਨ । ਮੈਂ ਆਖਿਆ : ਉਹਨਾਂ ਦਾ ਗੁਜ਼ਰਨ ਸਮਾਜ ਲਈ ਬੜਾ ਵੱਡਾ ਧੱਕਾ ਹੈ । ਪਰ ਚੰਗਾ ਇਹ ਹੋਇਆ ਕਿ ਮੈਂ ਉਨ੍ਹਾਂ ਨੂੰ ਪਿਛਲੇ ਮਹੀਨੇ ਹੀ ਜਾ ਕੇ ਮਿਲ ਆਇਆ ਹਾਂ । ਉਹ ਬਹੁਤ ਖੁਸ਼ ਹੋਏ । ਮੈਂ ਉਹਨਾਂ ਨੂੰ ਮਾਤਾ ਭੁਪਿੰਦਰ ਕੌਰ ਜੀ ਦਾ ਜੀਵਨ ਸੁਣਾ ਕੇ ਆਖਿਆ ਸੀ—ਤੁਹਾਡੀ ਮਿਹਨਤ ਤੁਹਾਡੇ ਮਗਰੋਂ ਦੂਜਿਆਂ ਦੇ ਕੰਮ ਆਵੇਗੀ । ਉਹ ਵੈਰਾਗ ਨਾਲ ਰੋ ਹੀ ਪਏ ।

ਸਤਿਗੁਰੂ ਜੀ ਨੇ ਦੱਸਿਆ : ਗ਼ਾਲਬਨ 4 ਅਗਸਤ ਨੂੰ ਉਨ੍ਹਾਂ ਦਾ ਭੋਗ ਪਾਇਆ ਜਾਣਾ ਹੈ । ਇਸ ਦਿਨ ਉਹ ਆਪਣੀ ਮਾਤਾ ਜੀ ਦੀ ਯਾਦ ਵਿਚ ਸਾਧਾਰਨ ਪਾਠ ਦਾ ਭੋਗ ਪੁਆਇਆ ਕਰਦੇ ਸਨ ।

## ਕਰਨ ਵਾਲੀ ਗੱਲ

ਦੂਜੀ ਗੱਲ ਆਪ ਜੀ ਨੇ ਦੱਸੀ ਕਿ ਕਿਸੇ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਰੀਕਾਰਡ ਭਾਸ਼ਣਾਂ ਦੀ ਇਕ ਲਿਖਤੀ ਕਾਪੀ ਤਿਆਰ ਹੋਵੇ । ਅਤੇ ਜਿਨ੍ਹਾਂ ਜਿਨ੍ਹਾਂ ਦੇ ਸੰਦਰਭ ਵਿਚ ਆਪ ਜੀ ਨੇ ਜ਼ਿਕਰ ਕੀਤਾ ਹੈ, ਉਨ੍ਹਾਂ ਦੀਆਂ ਫੋਟੋ ਲੈ ਲਈਆਂ ਜਾਣ ਤੇ ਉਨ੍ਹਾਂ ਦੇ ਬਿਆਨ ਵੀ ਕਲਮਬੰਦ ਕੀਤੇ ਜਾਣ । ਪਰ ਇਸ ਗੱਲ ਨੂੰ ਮਹਾਰਾਜ ਹੀ ਕਰਨ ਕਰਾਵਣ ਤਾਂ ਠੀਕ ਰਹੇਗਾ ।

ਤੀਜੀ ਗੱਲ, ਜਥੇਦਾਰ ਹਰਨਾਮ ਸਿੰਘ ਦਲੇਰ ਬਾਰੇ, ਇਕ ਘਟਨਾ, ਉਸਨੂੰ ਮਿਲ ਕੇ ਨੋਟ ਕਰਨੀ ਹੈ ।

ਸਤਿਗੁਰੂ ਜੀ ਦੇ ਬਚਨ ਕਰਦਿਆਂ ਹੀ ਸ: ਅਮਰ ਸਿੰਘ ਚਾਂਦ ਨਗਰ ਦਾ ਲੜਕਾ ਭੁਪਿੰਦਰ ਸਿੰਘ ਆਪਣੀ ਸੁਪਤਨੀ ਨਾਲ ਦਰਸ਼ਨ ਕਰਨ ਆ ਗਿਆ । 5 ਕੁ ਮਿੰਟ ਦਰਸ਼ਨ ਕਰਕੇ ਚਲਾ ਗਿਆ ।

ਸਤਿਗੁਰੂ ਜੀ ਨੇ ਦੱਸਿਆ ਕਿ ਇਹਨੀਂ ਦਿਨੀਂ ਇਕ ਸੂਬਾ ਸਾਹਿਬ ਕਾਰਨ ਮੈਨੂੰ ਦੋ ਅਣਚਾਹੇ ਵਿਅਕਤੀਆਂ ਕੋਲ ਬੈਠਣਾ ਪਿਆ । ਆਪਣੇ ਸੂਬੇ ਦਾ ਹੀ ਮੇਰੇ

ਦੁਆਰਾ ਨਿਰਾਦਰ ਹੋ ਜਾਂਦਾ ਜੇ ਮੈਂ ਉਹਨਾਂ ਦੇ ਆਇਆਂ ਬੇਧਿਆਨੀ ਦਰਸਾਕੇ ਤੁਰ ਜਾਂਦਾ।

**ਚੰਗੇ-ਚੰਗੇ ਲਗਣਾ**

ਸਤਿਗੁਰੂ ਜੀ ਅੱਜ ਸੈਨੂੰ ਸਿਹਤ ਵਲੋਂ ਚੰਗੇ-ਚੰਗੇ ਲਗੇ। ਮੈਂ ਤੁਰਤ ਕਹਿ ਦਿੱਤਾ : ਅੱਜ ਤਾਂ ਆਪ ਦਾ ਚਿਹਰਾ ਦਮਕਦਾ ਪ੍ਰਤੀਤ ਹੁੰਦਾ ਹੈ। ਸਿਹਤ ਬਹੁਤ ਠੀਕ ਲਗਦੀ ਹੈ। ਆਪ ਜੀ ਨੇ ਇਕ ਕੋਲ ਬੈਠੇ ਵਿਅਕਤੀ ਵਲ ਇਸ਼ਾਰਾ ਕਰਕੇ ਆਖਿਆ : ਅੱਗੇ ਮੈਨੂੰ ਬੀਬੀ ਜੀ (ਬੀਬੀ ਦਲੀਪ ਕੌਰ) ਤੇ ਗੁਲਜ਼ਾਰ ਸਿੰਘ ਨੇ ਵੀ ਮੇਰੀ ਚੰਗੀ ਸਿਹਤ ਬਾਰੇ ਆਖਿਆ ਸੀ।

ਇਹ ਸੁਣਦਿਆਂ ਹੀ ਮੈਂ ਇਕ ਆਪ ਬੀਤੀ ਸੁਣਾਈ :

40 ਸਾਲ ਪਹਿਲਾਂ ਦਾ ਵਾਕਿਆ ਹੈ। ਲਾਹੌਰੋਂ ਮੁਲਤਾਨ ਲਾਈਨ ਤੇ ਰੇਲ ਵਿਚ ਰਾਇਵਿੰਡ ਵਲ ਨੂੰ ਆ ਰਿਹਾ ਸਾਂ। ਡੱਬੇ ਵਿਚ ਮੈਥੋਂ ਦੂਜੇ ਕੋਨੇ ਇਕ ਬਜ਼ੁਰਗ ਮੁਸਲਮਾਨ, ਜੋ ਅਮੀਰ ਤਬਹ ਜਾਪਦਾ ਸੀ, ਦਾਖ਼ਲ ਹੋਇਆ। ਉਸਦੀਆਂ ਮੋਟੀਆਂ ਮੋਟੀਆਂ ਸੁਹਣੀਆਂ ਅੱਖਾਂ ਗੋਰੇ ਚਿਹਰੇ ਉਤੇ, ਉਡਣੇ ਪੰਛੀਆਂ ਵਾਂਗ ਬੈਠੀਆਂ ਸਨ। ਇਹਨਾਂ ਨੈਣਾਂ ਮੇਰੇ ਕਵੀ ਮਨ ਨੂੰ ਮੋਹ ਲਿਆ। ਮੈਂ ਉਹਦੀਆਂ ਅੱਖਾਂ ਦੀ ਸੁੰਦਰਤਾ ਦੀ ਪ੍ਰਸ਼ੰਸਾ ਕਰਨਾ ਚਾਹੁੰਦਾ ਸੀ ਪਰ ਉਹ ਤਾਂ ਬਹੁਤ ਦੂਰ ਸੀ।

ਮੈਨੂੰ ਲੱਗਾ ਜਿਵੇਂ ਉਹ ਮੇਰੀ ਅੰਤਰ ਖਿੱਚ ਦਾ ਖਿੱਚਿਆ ਹੀ ਮੇਰੇ ਕੋਲ ਆ ਗਿਆ। ਕਹਿਣ ਲਗਾ : ਅਹਿ ਕੋਟ ਪਕੜਨਾ, ਮੈਂ ਜ਼ਰਾ ਪਲੈਟ ਫਾਰਮ ਤੋਂ ਹੋ ਆਵਾਂ (ਇਹ ਲਾਹੌਰ ਛਾਵਨੀ ਸੀ)।

"ਮੈਂ ਵੀ ਇਹੋ ਚਾਹਦਾ ਸਾਂ।"

ਚੁਕੰਨਾ ਹੋ ਗਿਆ, ਬਜ਼ੁਰਗ : "ਕਿਉਂ" ?

"ਹੇਠਾਂ ਹੋ ਆਓ, ਮੈਂ ਕੋਟ ਕਿਤੇ ਨਹੀਂ ਲਿਜਾਂਦਾ।"

"ਦੱਸੋ ਗੱਲ ਕੀ ਹੈ ?"

"ਕਾਹਲੀ ਵਿਚ ਨਹੀਂ ਦੱਸਾਂਗਾ, ਹੇਠੋਂ ਹੋ ਆਓ।"

ਜਦੋਂ ਵਾਪਸੀ ਤੇ ਮੇਰੇ ਪਾਸ ਉਹ ਸੱਜਣ ਆਇਆ, ਪੁਛਿਓ ਸੂ :

"ਹਾਂ ਕਹੋ, ਕੀ ਕਹਿਣਾ ਸੀ ?"

'ਬੜੀ ਮਾਮੂਲੀ ਜਿਹੀ ਗੱਲ ਕਹਿਣੀ ਸੀ। ਜਦੋਂ ਦੇ ਏਸ ਡੱਬੇ ਵਿਚ ਚੜ੍ਹੇ ਹੋ, ਤੁਹਾਡੀਆਂ ਅੱਖਾਂ ਦੇ ਆਕਰਸ਼ਣ ਨੇ ਸੋਚਣ ਲਾ ਦਿੱਤਾ ਹੈ, ਇਹ ਬੁਢਾਪੇ ਵਿਚ ਏਨੀਆਂ ਲੋਹੜੇ ਦੀਆਂ ਨੇ, ਜਵਾਨੀ ਵਿਚ ਕੀ ਗ਼ਜ਼ਬ ਨਹੀਂ ਢਾਹੁੰਦੀਆਂ ਹੋਣਗੀਆਂ।"

ਉਸ ਨੇ ਮੈਨੂੰ ਗਲ ਲਾਕੇ ਆਖਿਆ : ਜੁਆਨਾ, ਕਦਰਦਾਨ ਵੀ ਕਦੋਂ ਲਭਦਾ ਹੈ ? ਮੇਰੀਆਂ ਅੱਖਾਂ ਬੜੀਆਂ ਸੁਹਣੀਆਂ ਸਨ, ਪਰ ਮੇਰੇ ਘਰਦੀ ਨੇ ਵੀ ਕਦੇ ਨਹੀਂ ਸੀ ਕੁਛ ਆਖਿਆ ਮੇਰੀਆਂ ਅੱਖਾਂ ਬਾਰੇ ! ਕਿੰਨਾ ਸੱਚਾ ਸੀ ਜਿੰਨ੍ਹੇ ਕਿਹਾ ਸੀ. "ਕਿੱਤੀ ਜੋਬਨ ਪ੍ਰੀਤ ਖਿਨ ਸੁਕ ਗਏ ਕੁਮਲਾਇ।..."ਦਰੁਸਤ ਕੀਤੀ ਪ੍ਰਸ਼ੰਸਾ ਜਾਦੂ ਅਸਰੀ ਹੈ। ਹਾਸੜ ਮੱਚ ਗਈ।

ਸ: ਹੰਸਪਾਲ ਨੇ, ਸਤਿਗੁਰਾਂ ਪਾਸੋਂ ਵਿਦਾ ਹੋਣ ਉਪਰੰਤ, ਕਿਸੇ ਜਨਤਾ ਪਾਰਟੀ ਦੇ ਲੀਡਰ ਨਾਲ ਕੀਤੀ ਗੱਲਬਾਤ ਦਾ ਨਿਚੋੜ ਦੱਸਿਆ : ਨਵੀਂ ਗੱਲ ਦਾ ਇਹ ਪਤਾ ਲਗਾ ਹੈ ਕਿ ਚਰਨ ਸਿੰਘ ਤੇ ਡੇਸਾਈ ਮਿਲ ਕੇ ਜਨਸੰਘ ਨੂੰ ਗੁੱਠੇ ਲਾਣਗੇ। ਜਨਸੰਘ ਮੁਰਾਰਜੀ ਡੇਸਾਈ ਨੂੰ ਬਿਲੇ ਲਾਉਣ ਨੂੰ ਫਿਰਦਾ ਹੈ। ਡੇਸਾਈ ਚਾਹ ਰਿਹਾ ਹੈ ਕਿ ਦੇਵੀ ਲਾਲ ਨੂੰ ਹਰਿਆਣਿਓਂ ਛੁੱਟੀ ਕਰਕੇ, ਫਿਰ ਬਾਕੀ ਗੱਲਾਂ ਕੀਤੀਆਂ ਜਾਣ।

### ਆਰਾਮ ਕੌਣ ਕਰਨ ਦਿੰਦੇ ?

ਜਦੋਂ ਮੈਂ ਦੋਬਾਰਾ 2 ਵਜੇ ਕੋਠੀ ਪਹੁੰਚਾ ਤਾਂ ਮਾਤਾ ਜੀ ਹੀ ਪਹਿਲਾਂ ਦ੍ਰਿਸ਼ਟੀ ਗੋਚਰ ਹੋਏ। ਪੁਛਿਆ : ਪ੍ਰਸ਼ਾਦ ਛਕ ਕੇ ਆਰਾਮ ਕਰ ਲਿਆ ਸਤਿਗੁਰਾਂ ?

"ਕਦੋਂ, ਉਹ ਤਾਂ ਬਿਰਾਜੇ ਹੀ ਹਨ, ਪ੍ਰਸ਼ਾਦ ਅਜੇ ਛਕਣਾ ਹੈ। ਤੁਹਾਡੇ ਵਰਗੇ ਉਹਨਾਂ ਨੂੰ ਵਿਹਲਾ ਹੀ ਨਹੀਂ ਹੋਣ ਦਿੰਦੇ ਕਿ ਵੇਲੇ ਸਿਰ ਪ੍ਰਸ਼ਾਦ ਛਕਣ ਜਾਂ ਬਿਰਾਜ ਸਕਣ।"

ਅਤੇ ਫਿਰ ਜਦੋਂ ਮੈਂ ਅਜਮਲ ਖਾਂ ਬਾਜ਼ਾਰ ਵਲੋਂ ਹੋਕੇ ਆਇਆ, ਸੱਚੇ ਪਾਤਸ਼ਾਹ ਕਿਸੇ ਸਿੱਖ ਦੇ ਘਰ ਚਰਨ ਪਾਉਣ ਜਾ ਚੁਕੇ ਸਨ। ਘੜੀ ਦੀ ਛੋਟੀ ਸੂਈ ਇਸ ਵੇਲੇ ਪੰਜ ਦੇ ਪੁਆਇੰਟ ਤੇ ਸੀ। ਅਤੇ ਜਦੋਂ ਮੈਂ ਰਮੇਸ਼ ਨਗਰ ਧਰਮਸਾਲਾ ਵਿਚ ਪਹੁੰਚਾ ਤਾਂ ਸਤਿਗੁਰੂ ਜੀ ਨਾਮਧਾਰੀ ਸੰਗਤ ਦੇ ਦਰਮਿਆਨ ਨਾਮ ਸਿਮਰਨ ਲਈ ਸਮਾਧੀ ਸਥਿਤ ਸਨ। ਨਾਮ ਸਿਮਰਨ ਉਪਰੰਤ ਸ਼ਬਦ ਹਰਭਜਨ ਸਿੰਘ-ਗੁਰਦੇਵ ਸਿੰਘ ਹੁਰਾਂ ਪੜ੍ਹੇ।

### ਰਮੇਸ਼ ਨਗਰ ਧਰਮਸਾਲਾ ਵਿਚ

ਪੂਰਬਾ ਦੁਆਰਾ ਹੋਈ ਅਰਦਾਸ ਬਾਦ ਸਤਿਗੁਰੂ ਜੀ ਨੇ ਮਾਈਕ ਕੋਲ ਮੰਗਵਾ ਲਿਆ ਅਤੇ ਫ਼ਰਮਾਇਆ :

ਸਾਧ ਸੰਗਤ ਜੀ, ਪਾਠਾਂ ਦੀ ਉਗਰਾਹੀ ਜਿਨ੍ਹਾਂ ਨੇ ਦੇਣੀ ਹੁੰਦੀ ਹੈ ਉਹ ਦਿੰਦੇ ਰਹੇ ਹਨ। ਏਥੇ ਹੋਰ ਵੀ ਤੁਸੀਂ ਕਈ ਤਰ੍ਹਾਂ ਦੇ ਸਰਕਾਰੀ ਅਤੇ ਗ਼ੈਰ ਸਰਕਾਰੀ ਖ਼ਰਚੇ ਕਰਦੇ ਹੋ। ਗੁਰੂ ਘਰ ਨੂੰ ਦਿੱਤਿਆਂ, ਸਾਧ ਸੰਗਤ ਵਾਲੇ ਪਾਸੇ ਮਾਇਆ ਨੂੰ ਲਾਇਆਂ, ਕਈ ਫ਼ਜ਼ੂਲ ਦੀਆਂ ਅਲਾਮਤਾਂ ਤੋਂ ਬਚ ਜਾਈਦਾ ਹੈ।

ਏਨੇ ਨੂੰ ਆਪਦੇ ਸਾਹਮਣੇ ਇਕ ਸਿੰਘ ਆਇਆ, ਨਾਲ ਉਹਦਾ ਪੁੱਤਰ ਸੀ। ਸਾਹਮਣੇ ਆ, ਹੱਥ ਜੋੜ, ਖਲੋ ਗਿਆ। ਉਹ ਕਿਸੇ ਗੱਲ ਦੀ ਅੜੀ ਰਖਦਾ ਸੀ। ਸਤਿਗੁਰੂ ਜੀ ਬਚਨ ਕੀਤਾ : ਮੈਂ ਪਰਸੋਂ ਫਿਰ ਆਉਣਾ ਹੈ ਤਦ ਤਕ ਹੋਰ ਸੋਚ ਲੈ। ਤੈਨੂੰ ਲਾਇਆ ਡੰਨ ਹੋਰ ਕਈਆਂ ਦੇ ਉਪਰੇਸ਼ਨਾਂ ਵਿਚ ਕੰਮ ਆਏਗਾ। ਵਿਚਾਰ ਲੈ।

ਦੀਵਾਨ ਦੀ ਸਮਾਪਤੀ ਉਪਰੰਤ ਸੰਗਤ ਨੇ ਜੈਕਾਰਿਆਂ ਦੀ ਗੂੰਜ ਵਿਚ ਸਤਿਗੁਰੂ ਜੀ ਨੂੰ ਵਿਦਾ ਕੀਤਾ। ਸੰਗੀਤ ਨਾਲ ਦਿਲਚਸਪੀ ਰੱਖਣ ਵਾਲਿਆਂ, ਸਾਨੂੰ, ਆਗਿਆ ਹੋਈ ਸੀ ਕਿ 7.00 ਵਜੇ ਤਕ ਕੋਠੀ ਪਹੁੰਚ ਜਾਈਏ। ਕੋਠੀ ਪੁੱਜੇ ਤਾਂ ਉਪਰਲੀ ਛੱਤ

ਦੇ ਲੰਮੇ ਹਾਲ ਵਿਚ ਵਿਛਾਈ ਉਤੇ ਇਕ ਪਾਸੇ ਸਤਿਗੁਰੂ ਜੀ ਵਾਸਤੇ ਰੁਪਹਿਰੀ ਆਸਣ ਵਿਛਿਆ ਹੋਇਆ ਸੀ। ਸਾਹਮਣੇ ਸ੍ਰੀ ਰਾਜਨ ਮਿਸ਼ਰਾ ਨਾਮਧਾਰੀ ਬੱਚੇ-ਕਲਾਕਾਰਾਂ ਨਾਲ ਬੈਠੇ ਸਨ।

## ਸੰਗੀਤ ਸਭਾ

ਸਤਿਗੁਰੂ ਜੀ 7.45 ਵਜੇ ਕਾਹਲੀ ਨਾਲ ਆਸਣ ਤੇ ਆ ਬੈਠੇ ਅਤੇ ਮਿੰਟਾਂ ਵਿਚ ਹਾਲ ਅੰਦਰ ਭਰਪੂਰ ਰੌਣਕ ਹੋ ਗਈ। ਸਤਿਗੁਰੂ ਜੀ ਦੇ ਜ਼ਰਾ ਪਿਛੇ ਕਰਕੇ ਨੰਗੇ ਫਰਸ਼ ਤੇ ਹੀ ਮਾਤਾ ਜੀ, ਬੀਬਾ ਜੀ, ਨਰਿੰਦਰ ਕੌਰ ਆਦਿ ਹੋਰ ਬੀਬੀਆਂ ਆਣ ਬੈਠੀਆਂ।

ਸੁਖਦੇਵ ਸਿੰਘ ਤੇ ਮੋਹਣ ਸਿੰਘ ਭੈਣੀ ਸਾਹਿਬ ਵਾਲਿਆਂ, ਜੋ ਅੱਜ ਕਲ ਰਾਜਨ ਜੀ ਦੇ ਸ਼ਾਗਿਰਦ ਹਨ, ਨੇ ਦੁਰਗਾ ਵਿਚ ਸੁਣਾਇਆ : ਸਾਧੋ ਮਨ ਕਾ ਮਾਨ ਤਿਆਗਉ। ਉਪਰੰਤ ਮੇਘ ਵਿਚ, "ਆਇਓ ਗਰਜਤ ਬਾਦਰਵਾ" ਅਤੇ ਤਾਨ-ਸਰਗਮ ਵੀ ਕੀਤੀ। 8.15 ਤੇ ਸ੍ਰੀ ਸਤਿਗੁਰੂ ਜੀ ਨੇ ਆਪਣੀ ਤਰਬਕਾਰੀ ਨਾਲ ਸਰੋਤਿਆਂ ਨੂੰ ਮੁਗਧ ਕੀਤਾ। ਆਪ ਦਿਲਰੁਬਾ ਦੀਆਂ ਤਰਬਾਂ ਛੇੜਦਿਆਂ ਕਲਿਆਣ ਨੂੰ ਇਸ ਖ਼ੂਬੀ ਨਾਲ ਵਜਾ ਰਹੇ ਸਨ ਕਿ ਗੁਰਦੇਵ ਸਿੰਘ ਸਰੋਦ ਸਮਾਪਤੀ ਉਪਰੰਤ ਕੂਹਕ ਉਠਿਆ : ਸੱਚੇ ਪਾਤਸ਼ਾਹ ਆਪ ਜੀ ਦਾ ਏਡਾ ਸੁੰਦਰ ਵਜਾਉਣਾ ਹੈ ਕਿ ਅਸੀਂ ਤਾਂ ਬੇਨਤੀ ਕਰਾਂਗੇ ਇਸਦਾ ਐਲ. ਪੀ. (ਰੀਕਾਰਡ) ਤਿਆਰ ਹੋਣਾ ਚਾਹੀਦਾ ਹੈ। ਇਸ ਸਮੇਂ ਹਰਭਜਨ ਸਿੰਘ ਢੋਡਾ ਤਬਲੇ ਤੇ 'ਨਾਧੀਧਿੰਨਾ' ਵਜਾ ਰਿਹਾ ਸੀ ਦਰਵਾਜ਼ਿਆਂ ਤੇ ਪਹਿਰੇ ਸਨ ਕਿ ਮੱਥਾ ਟੇਕਣ ਕੋਈ ਨਾ ਆਏ।

ਇਸ ਸਮੇਂ ਦੇ ਸਰੋਤੇ—ਦਰਸ਼ਨਾਰਥੀਆਂ ਵਿਚੋਂ ਮੈਨੂੰ ਇਹ ਨਾਂ ਚੇਤੇ ਹਨ : ਸੰਤ ਅਵਤਾਰ ਸਿੰਘ ਨਾ : ਪ੍ਰਿੰ: ਵਰਕਸ, ਸੰਤ ਬਲਵੰਤ ਸਿੰਘ ਸੋਖੀ, ਸੰਤ ਅਮਰ ਸਿੰਘ (ਅਵਤਾਰ ਸਿੰਘ ਹੁਰਾਂ ਦਾ ਸਹੁਰਾ), ਸ੍ਰੀ ਪ੍ਰੀਤਮ ਸਿੰਘ ਪੰਛੀ, ਸ੍ਰੀ ਗੁਰਦੇਵ ਸਿੰਘ ਸਰੋਦ, ਸ੍ਰੀ ਹਰਭਜਨ ਸਿੰਘ ਸਿਤਾਰ, ਡਾਕਟਰ ਅਮਰ ਭਾਰਤੀ, ਸੰਤ ਪਿਆਰਾ ਸਿੰਘ (ਸੁਰਜੀਤ-ਸਾਰੰਗੀ ਦਾ ਪਿਤਾ), ਸ: ਹਰਵਿੰਦਰ ਸਿੰਘ ਹੰਸਪਾਲ, ਸ: ਬੂਟਾ ਸਿੰਘ ਕੰਵਲ, ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼, ਸ: ਜਸਵੰਤ ਸਿੰਘ ਬੰਗਲੌਰ (ਢੋਰਜ਼ੀ ਦਾ ਕੰਮ ਕਰਨ ਵਾਲਾ), ਸੂਬਾ ਅਮਰੀਕ ਸਿੰਘ ਜੀ ਮਹਿਤਪੁਰੀਏ ਦੇ ਭਾਈ ਸ੍ਰੀ ਜੋਗਿੰਦਰ ਸਿੰਘ ਅਤੇ ਗੁਰਬਖਸ਼ ਸਿੰਘ, ਸੰਤ ਮਹਿੰਦਰ ਸਿੰਘ ਬਾਲੀ ਨਗਰ, ਸੰਤ ਆਤਮਾ ਸਿੰਘ ਪੰਨਵ, ਸੰਤ ਬਲਦੇਵ ਸਿੰਘ ਬਾਲੀ ਨਗਰ, ਠਾਕੁਰ ਉਦੈ ਸਿੰਘ ਜੀ, ਇਹਨਾਂ ਦਾ ਸੇਵਕ ਹਰਭਜਨ ਸਿੰਘ, ਗੁਰੂ ਕਾ ਸਕੱਤਰ ਸੰਤ ਤਰਸੇਮ ਸਿੰਘ, ਸ੍ਰੀ ਮੁਖਤਿਆਰ ਸਿੰਘ ਸੰਤ ਨਗਰ, ਸ੍ਰੀ ਰਤਨ ਸਿੰਘ ਸੰਤ ਨਗਰ (ਸਰਸਾ), ਸੰਤ ਕਰਤਾਰ ਸਿੰਘ ਸੋਖੀ, ਮਹੰਤ ਗੁਰਬਖਸ਼ ਸਿੰਘ, ਸ: ਨਰਿੰਦਰ ਸਿੰਘ ਖੁਰਾਣਾ, ਸ. ਸੁਲੱਖਣ ਸਿੰਘ ਮੈਂਬਰ ਗੁ: ਪ੍ਰ: ਕਮੇਟੀ ਦਿੱਲੀ, ਸ: ਬਖਸ਼ੀਸ਼ ਸਿੰਘ, ਜਵਾਹਰ ਸਿੰਘ ਕਾਮੋਕਾ, ਸ: ਪ੍ਰੇਮ ਸਿੰਘ ਰਾਜੌਰੀ ਗਾਰਡਨ, ਸ: ਬਚਿੱਤਰ ਸਿੰਘ ਡਾ: ਗੇ:, ਸੰਤ ਗੁਰਦੀਪ ਸਿੰਘ ਢੋਡਾ, ਸ: ਸੰਤੋਖ ਸਿੰਘ ਕਾਮੋਕਾ, ਸ: ਕੁਲਦੀਪ ਸਿੰਘ ਜੰਮੂ, ਸੰਤ ਅਵਤਾਰ ਸਿੰਘ

ਰਮੇਸ਼ ਨਗਰ, ਮਨਮੋਹਣ ਸਿੰਘ ਨਾਮਧਾਰੀ ਏਜੰਸੀ ਤੇ ਹੋਰ ।

8.30 ਤੇ ਮੇਘ ਦੀਆਂ ਸੁਰਾਂ ਵਿਚ ਸ੍ਰੀ ਰਾਜਨ ਨੇ ਗਾਉਣਾ ਸ਼ੁਰੂ ਕੀਤਾ । ਸੁਰੀਲੇ ਗਾਇਨ, ਲੈਅ ਤਾਲ ਦੀ ਪਕੜ ਅਤੇ ਮਨੋਹਰਤਾ ਨਾਲ 6 ਵੱਖ ਵੱਖ ਬੰਦਸ਼ਾਂ ਸੁਣਾਕੇ ਸ੍ਰੀ ਰਾਜਨ ਨੇ ਸਤਿਗੁਰੂ ਜੀ ਨੂੰ ਪ੍ਰਸੰਨ ਕੀਤਾ । ਅੰਤ ਉਤੇ ਸੱਚੇ ਪਾਤਸ਼ਾਹ ਜੀ ਨੇ ਵੀ ਦੋ ਚੀਜ਼ਾਂ ਸੁਣਾਈਆਂ । 9.30 ਵਜ ਗਏ ।

ਸ੍ਰੀ ਹਜ਼ੂਰ ਸਿੰਘ ਚੰਦੂਹਾਂਸ ਸਰਸੇ ਤੋਂ ਉਚੇਚਿਆਂ, ਸਨੇਹੀ ਲਿਖਤ ਨਾਮਧਾਰੀ ਗੁਟਕੇ ਦੀ ਭੂਮਿਕਾ ਦੀ ਪਰੂਫਰੀਡਿੰਗ ਲਈ ਆਏ ਹੋਏ ਹਨ । ਮੁਸੱਵਰ ਜੀ ਦੱਸਦੇ ਹਨ ਕਿ 27 ਰਿਮ ਕਾਗ਼ਜ਼ ਤਾਂ ਕੇਵਲ ਭੂਮਿਕਾ ਉਤੇ ਹੀ ਖਰਚ ਆ ਗਏ ਹਨ । ਡਰ ਹੈ ਗੁਟਕੇ ਉਤੇ ਲਾਗਤ ਖਰਚ ਹੀ 15/–ਨਾ ਆ ਜਾਵੇ ।

## ਕੋਟੇ ਨੂੰ ਰੇਲ ਤੇ

9.45 ਤਕ ਪੂਰਬਾ ਨੇ ਸ੍ਰੀ ਸਤਿਗੁਰੂ ਜੀ ਦੇ ਅੱਜ ਵਾਲੇ ਸਫ਼ਰ ਵਾਸਤੇ ਅਰਦਾਸ ਕੀਤੀ । ਸਤਿਗੁਰੂ ਜੀ ਸੰਗਤ ਸਮੇਤ ਨਵੀਂ ਦਿੱਲੀ ਸਟੇਸ਼ਨ ਤੇ ਪਧਾਰੇ । ਡੇਹਰਾਦੂਨ ਐਕਸਪ੍ਰੈਸ ਤੇ 10 25 ਤੇ ਕੋਟੇ ਲਈ ਪ੍ਰਸਥਾਨ ਕਰਨਾ ਹੈ । ਵਾਤਾਨੁਕੂਲ ਡੱਬੇ ਦੀਆਂ 4 ਟਿਕਟਾਂ ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਵਲੋਂ ਖ਼ਰੀਦ ਕੇ ਦਿੱਤੀਆਂ ਗਈਆਂ। ਦਿੱਲੀ-ਕੋਟਾ-ਦਿੱਲੀ ਡੱਬੇ ਵਿਚ ਸ੍ਰੀ ਸਤਿਗੁਰੂ ਜੀ, ਸੰਤ ਪੂਰਬਾ, ਸ: ਹੰਸਪਾਲ ਤੇ ਸ: ਸੇਵਾ ਸਿੰਘ ਜੀ ਸਵਾਰ ਹੋਏ ਅਤੇ ਗੱਡੀ ਤੁਰਨ ਦੀ ਵਿਸਲ ਵਜ ਗਈ ।

ਅੱਜ ਲਉਢੇ ਪਹਿਰ, ਸ: ਹੰਸਪਾਲ ਨੂੰ ਕੋਟੇ ਨਾਲ ਖੜਨ ਲਈ ਸ: ਸੇਵਾ ਸਿੰਘ ਨੂੰ ਇੰਜ ਕਿਹਾ : 'ਉਸਨੂੰ 'ਅਰਜ਼' ਕਰੋ ਕਿ ਉਹ ਵੀ ਕੋਟੇ, ਨਾਲ ਚਲਿਆ ਚਲੇ ।' ਸਤਿਗੁਰੂ ਜੀ ਦੇ ਪ੍ਰੇਰਨ, ਆਗਿਆ ਕਰਨ ਅਤੇ ਕਥਨ ਦੇ ਵਖ ਵਖ ਢੰਗ ਹੁੰਦੇ ਹਨ । ਏਨੇ ਥੋੜੇ ਸ਼ਬਦਾਂ ਨਾਲ ਭਲਾ ਕੋਈ ਬਹਾਨਾ ਕਿਵੇਂ ਕਰ ਸਕਦਾ ਹੈ । ਸੋ 'ਅਰਜ਼' ਸੁਣਦਿਆਂ ਹੀ ਉਸ ਆਖਿਆ ''ਸਤਿ ਬਚਨ, ਜਿਵੇਂ ਸਤਿਗੁਰਾਂ ਦੀ ਆਗਿਆ ਹੈ'' ਅਤੇ ਦੀਵਾਨ ਤੋਂ ਉਠ ਘਰੋਂ ਸਮਾਨ ਲੈ ਕੇ ਨਾਲ ਜਾਣ ਲਈ ਤਿਆਰ ਹੋ ਗਿਆ ।

ਜਦੋਂ ਅੱਜ ਅਸੀਂ ਸਤਿਗੁਰੂ ਜੀ ਸਮੇਤ ਨਵੀਂ ਦਿੱਲੀ ਰੇਲਵੇ ਸਟੇਸ਼ਨ ਵਿਚ ਦਾਖਲ ਹੋਏ ਸਾਂ, ਹਰਭਜਨ ਸਿੰਘ ਸਿਤਾਰ ਨੇ ਵੇਟਿੰਗ ਮਸ਼ੀਨ ਵਿਚ ਦਸੀ ਪਾ ਅਪਣਾ ਵਜ਼ਨ ਜੋਖਿਆ । ਉਹਦੀ ਟਿਕਟ ਆਉਣ ਤੋਂ ਤੁਰੰਤ ਪਿਛੋਂ ਸੱਚੇ ਪਾਤਸ਼ਾਹ ਜੀ ਨੇ ਮਸ਼ੀਨ ਤੇ ਸ੍ਰੀ ਚਰਨ ਰਖੇ, ਇਹ ਕਹਿੰਦਿਆਂ, ''ਚਲੋ ਮੈਂ ਵੀ ਅੱਜ ਵਜ਼ਨ ਕਰਵਾ ਲਵਾਂ ।'' ਲਾਲ ਚੱਕਰ ਦੇ ਰੁਕਦਿਆਂ ਸ: ਸੇਵਾ ਸਿੰਘ ਨੇ ਮਸ਼ੀਨ-ਹੋਲ ਵਿਚ ਦਸੀ ਦਾ ਸਿੱਕਾ ਪਾ ਦਿਤਾ । ਟਿਕਟ ਨਿਕਲੀ ਤਾਂ ਸਤਿਗੁਰੂ ਜੀ ਨੇ ਝਟ ਦੇਣੀ ਕਾਬੂ ਕਰ ਲਈ। ਮੈਂ ਹੱਸ ਕੇ ਕਿਹਾ : ਆਪਣੀ ਮਸ਼ੀਨੀ ਟਿਕਟ ਬੇਸ਼ਕ ਨਾ ਦਿਖਾਓ, ਪਰ ਵਜ਼ਨ ਤਾਂ ਦੱਸ ਛਡੋ ਨ ! ਸਤਿਗੁਰੂ ਜੀ ਨੇ ਟਿਕਟ ਵੇਖ ਕਿਹਾ : 55 ਕੇ. ਜੀ. । ਗੁਰਭਜਨ ਸਿੰਘ ਸਾਬਕਾ ਸਕੱਤਰ ਬੋਲਿਆ : ਮੇਰਾ ਤਾਂ ਖਿਆਲ ਸੀ ਆਪ ਜੀ 40-44 ਕਿਲੋ ਹੋਵੋਗੇ ।

ਗੱਡੀ ਵਿਚ ਸਵਾਰ ਹੋ, ਜਗਹ ਵਗੈਰਾ ਵੇਖ, ਫੇਰ ਉੱਤਰੇ ਤਾਂ ਸ੍ਰੀ ਸਤਿਗੁਰੂ ਜੀ

ਦੇ ਚਰਨਾਂ ਤੇ ਸਭ ਨੇ ਕੱਲਿਆਂ ਕੱਲਿਆਂ ਹੱਥ ਲਾ ਕੇ ਨਮਸਕਾਰ ਕੀਤੀ। 10.25 ਤੇ ਰਾਤੀਂ ਗੱਡੀ ਤੇ ਚਰਨ ਰਖਦਿਆਂ ਹੀ 'ਛੁਕ ਛੁਕ' ਹੋਣ ਲਗ ਪਈ।

## ਠਾਕਰ ਉਦੇ ਸਿੰਘ ਜੀ ਨਾਲ

ਨਾਲ ਆਈ ਸੰਗਤ ਵਿਚ ਠਾਕੁਰ ਉਦੇ ਸਿੰਘ ਜੀ ਵੀ ਸਨ। ਕੁਛ ਗੱਲਾਂ ਮੈਂ ਉਨ੍ਹਾਂ ਨਾਲ ਕੀਤੀਆਂ।

''ਤੁਸਾਂ (ਨਾਮਧਾਰੀ) ਫਾਰਮ (ਯੂ. ਪੀ.) ਤੇ ਕਦੋਂ ਜਾਣਾ ਹੈ ?''

''ਅੱਜੋ ਰਾਤੀਂ ਸੇਵਾ ਸਿੰਘ ਹੁਰਾਂ ਵਾਲੀ ਮੈਟਾਡੋਰ ਤੇ ਮੈਂ, ਹਰਭਜਨ ਸਿੰਘ (ਸੇਵਕ), ਤਰਸੇਮ ਸਿੰਘ (ਹਜ਼ੂਰੀ ਸਕੱਤਰ) ਤੇ ਕਿਰਪਾਲ ਸਿੰਘ ਝੱਬਰ ਯੂ. ਪੀ. ਨੂੰ ਚਲ ਪਵਾਂਗੇ।''

''ਉਥੇ ਕੰਮ ਕਿਵੇਂ ਚਲ ਰਿਹਾ ਹੈ ?''

''ਠੀਕ ਢੰਗ ਨਾਲ !'' ਗਏ ਹੋਏ ਸਰੀਰਾਂ ਦਾ ਜੀਅ ਲਗਾ ਰਹਿੰਦਾ ਹੈ। ਮੈਂ ਕਿਸੇ ਨੂੰ ਘੂਰਦਾ ਘੁਰਕਦਾ ਨਹੀਂ। ਮੈਂ ਸਾਰਿਆਂ ਦੀ ਰੁਚੀ ਅਨੁਸਾਰ ਕੰਮ ਵੰਡ ਕਰ ਦਿੰਦਾ ਹਾਂ। ਸਾਰੇ ਸਿੰਘ ਸ਼ੌਕ ਨਾਲ ਆਪਣਾ ਕੰਮ ਕਰਦੇ ਹਨ। ਅੱਜ ਕੱਲ ਬਹੁਤਿਆਂ ਨੂੰ ਛੁੱਟੀ ਦਿੱਤੀ ਹੋਈ ਹੈ ਕਿਉਂਕਿ ਫਾਰਮ ਤੇ ਕੋਈ ਖ਼ਾਸ ਕੰਮ ਨਹੀਂ।''

ਮੈਂ ਠਾਕਰ ਜੀ ਨੂੰ ਦੱਸਿਆ ਕਿ ਮਨੋਵਿਗਿਆਨਕ ਤਰੀਕੇ ਨਾਲ ਕੰਮ ਕਰਵਾਇਆਂ ਚੰਗੇ ਨਤੀਜੇ ਨਿਕਲਦੇ ਹਨ ਅਤੇ ਬੇਸੁਆਦੀਆਂ ਵੀ ਬਹੁਤ ਘੱਟ ਹੁੰਦੀਆਂ ਹਨ।

ਏਥੇ ਹੀ ਮੈਨੂੰ ਪਤਾ ਲਗਾ ਕਿ ਕੱਲ ਸ੍ਰੀ ਮਾਤਾ ਚੰਦ ਕੌਰ ਜੀ, ਬੀਬਾ ਜੀ, ਬੀਬੀ ਨਰਿੰਦਰ, ਚਰਨ (ਸੇਠ ਸ਼ੇਰ ਸਿੰਘ ਪਤਨੀ) ਅਤੇ ਦੀਪੀ (ਚਰਨ ਸਿੰਘ ਜੰਮੂ ਦੀ ਪਤਨੀ) ਡਾਲਟਨ ਗੰਜ ਜਾ ਰਹੀਆਂ ਹਨ। ਸੇਠ ਸਪੁਤਰ ਸ਼ੇਰ ਸਿੰਘ ਨਾਲ ਜਾਵੇਗਾ। ਇਹ ਆਪਣੇ ਸਾਂਢੂ ਨੂੰ ਮਿਲ ਲਵੇਗਾ ਤੇ ਮਾਤਾ ਜੀ ਕਿਰਪਾਲ ਸਿੰਘ ਹੁਰਾਂ ਨੂੰ ਮਿਲ ਕੇ ਸ਼ਾਪਿੰਗ ਸੈਂਟਰ ਦੀਆਂ ਲੈਣ-ਦੇਣ ਦਾਰੀਆਂ ਬਾਰੇ ਸਮਝ ਸਮਝਾ ਲੈਣਗੇ। ਸੰਭਾਵਨਾ ਏਸ ਗੱਲ ਦੀ ਹੈ।

## ਗੁਰਨਾਮ ਨੂੰ ਪਿਆਰ

ਸਟੇਸ਼ਨ ਤੇ ਸਤਿਗੁਰਾਂ ਨੂੰ ਵਿਦਾ ਕਰਨ ਆਇਆਂ ਵਿਚ ਸ: ਗੁਰਬਚਨ ਸਿੰਘ ਠੇਕੇਦਾਰ ਰਾਜੌਰੀ ਗਾਰਡਨ ਦਾ ਛੋਟਾ ਲੜਕਾ ਗੁਰਨਾਮ ਸਿੰਘ ਵੀ ਆਇਆ। ਉਸਨੇ ਨਮਸਕਾਰ ਕੀਤੀ ਤਾਂ ਕਿਹਾ : ਤੂੰ ਇੰਜ ਸੁਹਣਾ ਲਗਦਾ ਹੈਂ। ਸਾਧ ਸੰਗਤ ਵਿਚ ਆਉਣ ਜਾਣ ਨਾਲ ਬੰਦਾ ਗਵਾਚਣ ਤੋਂ ਬਚਦਾ ਹੈ।

## 24 ਜੁਲਾਈ 1978, ਸੋਮਵਾਰ
## ਨਵੀਂ ਦਿੱਲੀ

### 'ਵਰਿਆਮ' ਤੇ ਕ੍ਰਿਪਾ

9.45 ਸਵੇਰੇ 1-6/ਬੀ. ਪੂਸਾ ਰੋਡ ਪੁੱਜਾ, ਪਤਨੀ ਨਾਲ ਸੀ। ਸ੍ਰੀ ਸਤਿਗੁਰੂ ਜੀ ਕੋਠੀ ਦੇ ਪਰਵੇਸ਼ ਵਰਾਂਡੇ ਵਿਚ, ਮੱਠੀ ਚਾਲੇ ਚੱਲਦੇ ਪੱਖੇ ਹੇਠ, ਬੈਂਤ ਦੀ ਕੁਰਸੀ ਉਤੇ ਅਪਣੀ ਲੱਤ ਤੇ ਲੱਤ ਟਿਕਾਈ, ਚਿੱਠੀ ਪੱਤਰ ਪੜ੍ਹ ਰਹੇ ਸਨ। ਗੁਰਭਜਨ ਸਿੰਘ ਚੌਰ ਬਰਦਾਰ ਸੀ।

ਹੱਥਲੀਆਂ ਚਿੱਠੀਆਂ ਦੀ ਸਮਾਪਤੀ ਹੋਈ ਤਾਂ ਮੇਰੇ ਨਾਮ ਆਈਆਂ ਜਗਦੀਸ਼ ਸਿੰਘ 'ਵਰਿਆਮ' ਦੀਆਂ ਦੋ ਚਿੱਠੀਆਂ ਮੈਂ ਪੇਸ਼ ਕਰ ਦਿਤੀਆਂ। ਸਤਿਗੁਰੂ ਜੀ ਉਨ੍ਹਾਂ ਨੂੰ ਧਿਆਨ ਪੂਰਵਕ ਪੜ੍ਹ ਹਟੇ ਤਾਂ ਬਚਨ ਕੀਤਾ : ਮੇਰਾ ਅਜੇ ਹੋਰ ਪੜ੍ਹਨ ਨੂੰ ਜੀ ਕਰਦਾ ਸੀ, ਪਰ ਇਹ ਤਾਂ ਮੁੱਕ ਹੀ ਗਈਆਂ !

ਇਹਨਾਂ ਚਿੱਠੀਆਂ ਵਿਚ ਜਗਦੀਸ਼ ਸਿੰਘ ਨੇ ਮੇਰੇ ਲਈ ਜਲੰਧਰ ਵਿਚ ਅਪਣੀਆਂ ਸਰਗਰਮੀਆਂ ਨੋਟ ਕੀਤੀਆਂ ਸਨ।

ਇਸ ਅਵਸਰ ਤੇ ਹੇਠਾਂ ਫ਼ਰਸ਼ ਉਤੇ ਸੇਠ ਤ੍ਰਿਲੋਕ ਸਿੰਘ, ਸ: ਸੁਰਿੰਦਰ ਸਿੰਘ ਮਨਚੰਦਾ, ਸ: ਨਰਿੰਦਰ ਸਿੰਘ ਖੁਰਾਣਾ, ਸ: ਸੁੰਦਰ ਸਿੰਘ ਡਾਲਟਨ ਗੰਜ, ਸੰਤ ਰਣਧੀਰ ਸਿੰਘ (ਮਹਾਰਾਜ ਜੀ ਦਾ ਸੇਵਕ), ਬਾਬੂ ਕਰਤਾਰ ਸਿੰਘ (ਇੱਬਣ) ਇੰਦ੍ਰਪੁਰੀ, ਕਾਕਾ ਜੈਇੰਦਰ ਸਿੰਘ ਆਦ ਬੈਠੇ ਸਨ। 5-7 ਬੀਬੀਆਂ ਵੀ ਦਰਸ਼ਨ ਕਰ ਰਹੀਆਂ ਸਨ।

### ਬਾਬੂ ਕਰਤਾਰ ਸਿੰਘ

ਬਾਬੂ ਕਰਤਾਰ ਸਿੰਘ ਨੇ ਲੰਮਾ ਦਾੜ੍ਹਾ ਚਰਨਾਂ ਤੇ ਘਸਾ ਕੇ ਨਮਸਕਾਰ ਕੀਤੀ ਤੇ ਕਿਹਾ "ਮੁਖ ਸੱਚੇ ਸਚ ਦਾੜੀਆਂ ਜਿ ਗੁਰ ਚਰਨੀਂ ਲਗੰਨਿ।" ਅਤੇ ਫਿਰ ਇਕ ਲਿਫ਼ਾਫ਼ੇ ਕੱਜੀ ਸ਼ੀਸ਼ੀ ਭੇਟ ਕੀਤੀ। ਦਵਾਈ, ਸਤਿਗੁਰੂ ਜੀ ਲਈ ਕੋਈ ਟਾਨਿਕ ਹੀ ਹੋਵੇਗੀ। ਐਸਾ ਸੋਚ ਲਿਆ ਹੈ। ਸਤਿਗੁਰਾਂ ਵੀ ਜਾਣਕੇ, ਲਿਫ਼ਾਫ਼ਾ ਖੋਲ੍ਹ ਸ਼ੀਸ਼ੀ ਤੇ ਲਿਖਿਆ ਨਾਮ ਪੜ੍ਹਕੇ, ਬਿਨਾਂ ਸ਼ੀਸ਼ੀ ਕਢਣ ਤੋਂ ਵਲ੍ਹੇਟ ਲਈ। ਮੈਂ ਟਣੋਕਾ ਲਾਇਆ : ਆਪ ਵੀ ਡਾਕੂਆਂ ਤੋਂ ਡਰਦੇ ਹੋ ? ਕਹਿੰਦੇ ਹੋਵੋਗੇ ਕਿਤੇ ਵਿਚੋਂ ਮੰਗ ਹੀ ਨ ਲਵੇ ! ਆਪ ਜੀ ਮੁਸਕਰਾ ਪਏ। ਕਹਿਣ ਲਗੇ : ਡਾਕੂਆਂ ਤੋਂ ਨਹੀਂ ਡਰਦਾ। ਡਰਦਾ ਤਾਂ ਆਪਣੇ ਆਪ ਤੋਂ ਹੀ ਹਾਂ।

ਗੱਲ ਇਕਦਮ ਫ਼ਲਸਫ਼ੇ ਵਿਚ ਚਲੀ ਗਈ।

ਬਾਬੂ ਕਰਤਾਰ ਸਿੰਘ ਉਮਰਾਂ ਪੁਰਾਣੇ ਨਾਮਧਾਰੀ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਦਿਨ੍ਹਾਂ ਦੀ ਬਹੁਤ ਨੇੜਤਾ ਸੀ। 68 ਸਾਲ ਦੇ ਇਸ ਬਜ਼ੁਰਗ ਦੀ ਪਤਨੀ ਦਾ ਨਾਮ ਸਵਰਨ ਕੌਰ ਹੈ। ਇਹਨਾਂ ਦਾ ਜਨਮ ਨਗਰ, ਪਿੰਡ ਇੱਬਣ ਜ਼ਿਲਾ ਅੰਮ੍ਰਿਤਸਰ ਹੈ। ਇੱਬਣ ਵਿਚ, ਗੁਰੂ ਹਰੀ ਸਿੰਘ ਜੀ ਦੇ ਸਮੇਂ, ਇਕ ਨਾਮਧਾਰੀ ਸੰਤ ਗੰਡਾ ਸਿੰਘ ਨੇ ਬਹੁਤ ਕਰਾਮਾਤਾਂ ਵਖਾਈਆਂ ਸਨ। ਉਨ੍ਹਾਂ ਸਮਿਆਂ ਵਿਚ ਨਾਮਧਾਰੀ

ਜਗਤ ਵਿਚ ਇੱਬਣ ਦੀ ਬੜੀ ਚਰਚਾ ਸੀ।

ਬਾਬੂ ਕਰਤਾਰ ਸਿੰਘ-ਸਵਰਨ ਕੌਰ 5 ਲੜਕਿਆਂ ਅਤੇ ਇਕ ਪੁੱਤਰੀ ਦੇ ਮਾਤਾ ਪਿਤਾ ਹਨ। ਬਾਬੂ ਜੀ 2 ਅਗਸਤ 1929 ਵਿਚ ਗੋਲ ਡਾਕਖਾਨਾ, ਨਵੀਂ ਦਿੱਲੀ ਵਿਚ ਨੌਕਰੀ ਲਗੇ। ਸਿੱਧੂ ਜੱਟ, ਪਿਤਾ ਸ: ਨੱਥਾ ਸਿੰਘ ਅਤੇ ਮਾਂ ਸੰਤੀ ਦੇ ਇਹ ਲਾਡਲੇ 1970 ਵਿਚ ਜਦੋਂ ਰੀਟਾਇਰਡ ਹੋਏ ਤਾਂ ਡਿਪਟੀ ਪੋਸਟ ਮਾਸਟਰ ਦੀ ਪਦਵੀ ਤੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੇਨਜ਼ੀਰ ਨੁਸਖ਼ੇ ਇਨ੍ਹਾਂ ਦੇ ਪਾਸ ਹਨ ਤੇ ਉਹਨਾਂ ਦੇ ਬਣਾਏ ਹੀ ਇਹ ਅੱਜ ਉਤਮ ਨੁਸਖ਼ਿਆਂ ਦੇ ਰੂਪਕਾਰ ਹਨ। ਸਤਿਗੁਰੂ ਜੀ ਇਹਨਾਂ ਤੋਂ ਆਪਣੇ ਲਈ ਤੇ ਹੋਰ ਲੋੜਵੰਦ ਨਾਮਧਾਰੀਆਂ ਲਈ ਦਵਾਈਆਂ ਬਣਵਾਂਦੇ ਰਹਿੰਦੇ ਸਨ। ਸ਼ਾਹੀ ਵੈਦ ਦੇ ਬਾਦਸ਼ਾਹੀ ਨੁਸਖ਼ੇ!

ਇਨ੍ਹਾਂ ਨੇ 1928 ਈ: ਵਿਚ ਕਿਲੇ ਵਾਲੇ ਸੰਤ ਖਜ਼ਾਨ ਸਿੰਘ ਬੀਰ ਤੋਂ ਭਜਨ ਪੁਛਿਆ। ਤਦ ਤੋਂ ਹੀ ਇਨ੍ਹਾਂ ਦੀ ਗੁਰੂ ਚਰਨਾਂ ਨਾਲ ਪ੍ਰੀਤ ਚਲੀ ਆਈ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਨ੍ਹਾਂ ਦੁਆਰਾ 1947 ਤੋਂ ਵੀ ਪਹਿਲਾਂ ਦਾ ਆਰਕਾਈਵਜ਼ ਦਿੱਲੀ ਨਾਲ ਸੰਪਰਕ ਰਖਿਆ ਹੋਇਆ ਹੈ। ਭਾਵੇਂ ਬਾਬੂ ਜੀ ਲੇਖਕ ਨਹੀਂ ਪਰ ਇਨ੍ਹਾਂ ਨੇ ਨਾਮਧਾਰੀਆਂ ਨਾਲ ਸੰਬੰਧਤ ਉਪਲਬਧ ਫਾਈਲਾਂ ਦੇ ਨਾਂ ਨੰਬਰ ਆਦਿ ਅਛੀ ਤਰ੍ਹਾਂ ਨੋਟ ਕਰਕੇ ਰਖੇ ਹੋਏ ਹਨ।

ਬਾਬੂ ਜੀ ਦੇ ਸਪੁਤਰਾਂ ਦੇ ਨਾਮ ਹਨ : ਸ: ਸੁਰਜੀਤ ਸਿੰਘ (52), ਸ: ਜਸਵੰਤ (38), ਸ: ਰਣਧੀਰ ਸਿੰਘ (33), ਸ: ਮਨਜੀਤ ਸਿੰਘ (28), ਸ: ਪਰਮਿੰਦਰ ਸਿੰਘ (26) ਅਤੇ ਇਕ ਲੜਕੀ ਜਸਵੰਤ ਕੌਰ (40) ਹੈ। ਇਹਨਾਂ ਦਾ ਲੜਕਾ ਜਸਵੰਤ ਸਿੰਘ ਵਧੀਆ ਨਾਮਧਾਰੀ ਹੈ। ਟੈਕਨੀਸ਼ਨ ਹੈ। ਆਲ ਰਾਊਂਡ ਜਾਣਕਾਰੀ ਰਖਦਾ ਹੈ। ਬਾਬੂ ਜੀ ਨੇ ਦੱਸਿਆ ਕਿ ਇਰਾਕ ਸਰਕਾਰ 17000/-ਤੇ ਇਸਨੂੰ ਮੰਗਵਾ ਰਹੀ ਹੈ। ਅੱਜ ਕਲ ਉਹ ਅਮਰੀਕਨ ਸਕੂਲ ਵਿਚ ਜੈਨਰਲ ਮਕੈਨਿਕ ਹੈ।

ਹੁਣ ਬਾਬੂ ਜੀ ਤੋਂ ਕਦੇ ਕਦੇ ਮਹਾਰਾਜ ਬੀਰ ਸਿੰਘ ਜੀ, ਆਰਕਾਈਵਜ਼ ਵਿਚੋਂ ਲੋੜੀਂਦਾ ਕੰਮ ਕਰਵਾ ਲੈਂਦੇ ਹਨ।

ਸਤਿਗੁਰੂ ਜੀ 10.45 ਤੇ ਕੁਰਸੀ ਨੂੰ ਤਿਆਗ, ਉਠੇ ਹੀ ਸਨ ਕਿ ਸ: ਬਲਵੰਤ ਸਿੰਘ ਡੈਂਟਿਸਟ ਨੇ ਅਰਜ਼ ਕਰਕੇ ਇਕਾਂਤ ਵਿਚ ਗੱਲ ਕਰਨੀ ਚਾਹੀ। ਸਤਿਗੁਰੂ ਜੀ ਨਾਲ ਹੋ ਲਏ ਅਤੇ ਚਲਦੇ-ਫਿਰਦੇ ਉਸਦੀ ਵਿਥਿਆ ਸੁਣਦੇ ਰਹੇ।

## ਵਿਸ਼ੇਸ਼ ਇਕਾਂਤ

ਥੋੜੇ ਸਮੇਂ ਬਾਅਦ ਇਸ਼ਨਾਨ ਪਾਣੀ ਕਰਕੇ ਪ੍ਰਸ਼ਾਦ ਛਕਣ ਬੈਠੇ ਤਾਂ ਇਕੋ ਵਾਰ ਸੇਵਕਾਂ ਤੋਂ ਪ੍ਰਸ਼ਾਦ ਨਾਲ ਸੰਬੰਧਤ ਸਮਗਰੀ ਰਖਵਾ ਕੇ, ਛੁਟੀ ਕਰ ਦਿਤੀ ਗਈ। ਕੇਵਲ ਸੇਠ ਤ੍ਰਿਲੋਕ ਸਿੰਘ ਹੀ ਪਾਸ ਰਹੇ। ਮਾਲੂਮ ਹੁੰਦਾ ਹੈ ਇਹ ਕੱਲ ਕੁਛ ਵਿਸ਼ੇਸ਼ ਆਦਮੀਆਂ ਨਾਲ ਹੋਈ ਗਲਬਾਤ ਦੀ ਰਿਪੋਰਟ ਕਰਨਗੇ। ਫੇਰ ਸ: ਹੰਸਪਾਲ ਵੀ, ਕੁਛ ਦੇਰ ਬਾਦ, ਅੰਦਰ ਚਲੇ ਗਏ। ਪੌਣੇ ਘੰਟੇ ਬਾਅਦ ਸੰਤ ਦਲੀਪ ਸਿੰਘ 'ਨਿਰੀਖਿਅਕ' ਵੀ ਇਹਨਾਂ ਪਾਸ ਪਹੁੰਚ ਗਿਆ।

11.45 ਵਜੇ ਹੀ ਸਤਿਗੁਰੂ ਜੀ ਆਰਾਮ ਲਈ ਵਿਹਲੇ ਹੋ ਸਕੇ ! ਬਾਹਰ ਮੱਠੀ ਮੱਠੀ ਕਣੀ ਦਾ ਮੀਂਹ ਬਰਸਦਾ ਰਿਹਾ ।

ਸ: ਹੰਸਪਾਲ ਰਾਹੀਂ ਮੈਨੂੰ ਸੂਚਿਤ ਕੀਤਾ ਗਿਆ ਕਿ 3 ਵਜਦੇ ਨੂੰ ਜ਼ਰੂਰ ਕੋਠੀ ਹੋਵਾਂ । ਏਥੇ ਮੈਨੂੰ ਗੁਰਦੇਵ ਸਿੰਘ ਸਰੋਦ ਆ ਮਿਲਿਆ । ਅਸਾਂ ਸੋਚਿਆ ਸੜੇ ਹੋਏ ਸ਼ਾਪਿੰਗ ਸੈਂਟਰ ਵਿਚ ਗੁਰਭਜਨ ਸਿੰਘ "ਨਾਮਧਾਰੀ ਟਰੈਵਲਜ਼" ਨੂੰ ਹੀ ਮਿਲ ਆਈਏ ।

## ਸ਼ਾਪਿੰਗ ਸੈਂਟਰ ਦਾ ਅੰਤ

ਸ਼ਾਪਿੰਗ ਸੈਂਟਰ ਗਿਆਂ ਗੁਰਭਜਨ ਸਿੰਘ ਤਾਂ ਨਾ ਮਿਲਿਆ ਪਰ ਦੂਸਰੀ ਛੱਤੇ ਸ਼ਾਪਿੰਗ ਸੈਂਟਰ ਦੇ ਸੜੇ ਹੋਏ ਸਾਮਾਨ ਨੂੰ, ਲੋਕਾਂ ਨੂੰ ਛਾਂਟਦੇ ਹੋਇਆਂ ਵੇਖਿਆ । ਗੁਰਦੇਵ ਨੇ ਆਗ੍ਰਿਹ ਕੀਤਾ : ਕੋਲ ਚਲ ਕੇ ਵੇਖੀਏ । ਗੇਟ ਇਕ ਆਦਮੀ ਦੇ ਲੰਘਣ ਜੋਗਾ ਖੁਲ੍ਹਾ ਸੀ, ਉਸਦੇ ਕੋਲ, ਅੰਦਰ ਵਾਰ, ਸ: ਪਵਿੱਤਰ ਸਿੰਘ ਇਕ ਕਾਗਜ਼ ਤੇ ਉਨ੍ਹਾਂ ਲੋਕਾਂ ਦੇ ਨਾਮ ਅਤੇ ਰਕਮਾਂ ਦਰਜ ਕਰ ਰਹੇ ਸਨ, ਜਿਹੜੇ ਟੁੱਟੇ-ਭੱਜੇ, ਸੜੇ ਭੁਰੇ ਸਾਮਾਨ 'ਚੋਂ ਛਾਂਟ ਛਾਂਟ ਕੇ ਕੌਲੀਆਂ ਪਲੇਟਾਂ ਆਦਿ ਬਰਤਨ ਖਰੀਦੀ ਜਾ ਰਹੇ ਸਨ ।

ਇਹ ਭਾਗਾਂ ਸੜੀ ਬਿਲਡਿੰਗ, ਸੜ ਗਈ ਸਚਮੁਚ ਹੀ । ਵਾਸਤਵ ਵਿਚ ਬਿਲਡਿੰਗ ਤਾਂ ਅਜੇ ਵੀ ਖਲੋਤੀ ਹੈ । ਸ਼ਾਪਿੰਗ ਸੈਂਟਰ ਹੀ ਸਿਆਪਿੰਗ ਬਣ ਗਿਆ । ਅਜੇ ਤਕ ਸ਼ਾਪਿੰਗ ਸੈਂਟਰ ਦਾ ਕੇਸ ਨਿਤਾਰੇ ਨਹੀਂ ਲਗਾ ।

ਕੱਲ੍ਹ ਰਾਤੀਂ ਪਤਾ ਲਗਾ ਸੀ ਕਿ ਮਾਤਾ ਜੀ ਦੇ ਜਥੇ ਨਾਲ ਸ਼ੇਰ ਸਿੰਘ ਸੇਠ ਡਾ: ਗੰ: ਜਾ ਰਿਹਾ ਹੈ, ਪਰ ਉਹ ਤਾਂ ਸਾਨੂੰ ਅੱਜ ਕੋਠੀ ਹੀ ਨਜ਼ਰ ਪੈ ਗਿਆ । ਉਸਨੇ ਦੱਸਿਆ : ਸ: ਬਚਿੱਤਰ ਸਿੰਘ ਨਾਲ ਗਿਆ ਹੈ । ਮੇਰਾ ਪ੍ਰੋਗਰਾਮ ਨਹੀਂ ਸੀ ।

## ਕੋਠੀ ਵਿਚ...

ਕੋਠੀ ਪੂਸਾ ਰੋਡ, ਦਿਨ ਬਦਿਨ ਨਿਖਰ ਰਹੀ ਹੈ । ਕੋਠੀ ਨੂੰ ਨਵੇਂ ਸਿਰਿਓਂ ਰੰਗ ਰੋਗ਼ਨ ਹੋ ਰਿਹਾ ਹੈ । ਤਜਵੀਜ਼ ਬੀਬੀ ਮਹਿੰਦਰ ਕੌਰ ਦੀ ਰੰਗਾਂ ਦੀ ਸਫ਼ਾਈ ਕਾਰੀਗਰਾਂ ਦੇ ਹੱਥ ਦੀ । ਕੋਠੀ ਵਿਚ ਖੂਹੀ ਤਿਆਰ ਹੋ ਗਈ ਹੈ । ਸੋਧ ਦਾ ਜਲ ਏਥੋਂ ਹੀ ਉਪਲਬਧ ਹੈ ।

ਕੋਠੀ ਦੇ ਉਪਰਲੇ ਹਾਲ ਵਿਚ ਨਜ਼ਰ ਮਾਰੀ ਹੈ । ਜੈਇੰਦਰ, ਮੋਹਣ, ਸੁਖਦੇਵ ਅਤੇ ਚੰਦਰਹਾਂਸ ਜੀ ਸਮੇਤ ਗੁਟਕੇ ਦੇ ਪਰੂਫਾਂ ਦੇ, ਗਲੀਚੇ ਵਿਛੇ ਫਰਸ਼ ਤੇ ਸ਼ਹੀਦ ਹੋਏ ਸਿੰਘਾਂ ਵਾਂਗ ਲੇਟੇ ਪਏ ਹਨ । ਹੁਣੇ ਹੀ ਸ: ਸਵਰਨ ਸਿੰਘ ਢੋਟੀਆਂ ਸੰਤ ਨਗਰ ਤੋਂ ਆਏ ਹਨ ਤੇ ਸ: ਅਵਤਾਰ ਸਿੰਘ ਝੱਬਰ ਯੂ. ਪੀ. ਵਲੋਂ ਆ ਗਿਆ । ਅੱਜ ਕਿਸੇ ਕੇਸ ਬਾਰੇ ਦਿੱਲੀ ਕੰਮ ਹੈ ਤੇ ਇਹ ਅੱਜ ਰਾਤੀਂ ਜੀਵਨ ਨਗਰ ਵਲ ਪਰਤ ਜਾਣਗੇ ।

ਮਹਾਰਾਜ ਬੀਰ ਸਿੰਘ ਜੀ ਦਾ ਡਰਾਈਵਰ ਪ੍ਰੀਤਮ ਸਿੰਘ ਵੀ ਠੇਲਮਠੇਲ ਫ਼ਿਰ ਰਿਹਾ ਹੈ, ਉਹ ਮਹਾਰਾਜ ਜੀ ਨੂੰ ਲੈਣ ਆਇਆ ਸੀ, ਪਰ ਉਨ੍ਹਾਂ ਤਾਰ ਭੇਜ ਦਿਤੀ ਹੈ ਕਿ ਉਹ ਅਜੇ ਬੈਂਗਲੌਰ ਤੋਂ ਨਹੀਂ ਆ ਰਹੇ ।

ਸੁਰਿੰਦਰ ਸਿੰਘ ਮਨਚੰਦਾ ਨੇ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਕੱਲ, ਨਾਲ ਗਏ

ਸੇਵਕਾਂ ਨਾਲ ਸਵੇਰੇ 6 ਵਜੇ ਦਿੱਲੀ ਪਰਤੇ । ਸ: ਸੇਵਾ ਸਿੰਘ ਹੁਰੀਂ ਆਪਣੇ ਘਰ ਕ੍ਰਿਸ਼ਨਾ ਨਗਰ, ਜਮਨਾ ਪਾਰ ਲੈ ਗਏ ਸਨ, ਉਨ੍ਹਾਂ ਦੇ ਘਰ ਸਵੇਰ ਦਾ ਜਲਪਾਨ ਕਰਕੇ ਪੌਣੇ ਅੱਠ ਵਜੇ ਕੋਠੀ ਪੂਸਾ ਰੋਡ ਦਰਸ਼ਨ ਦਿਤੇ !

1.45 ਵਜੇ ਡਾ: ਅਮਰ ਭਾਰਤੀ ਹੁਰੀਂ ਆਏ ਤਾਂ ਅਸੀਂ ਕਰੋਲ ਬਾਗ ਬਾਜ਼ਾਰ ਨੂੰ ਚਲੇ ਗਏ, ਫੇਰ ਜਦ 2.12 ਵਜੇ ਮੁੜੇ ਤਾਂ ਸਚੇ ਪਾਤਸ਼ਾਹ ਉਪਰਲੀ ਛੱਤੇ ਹਾਲ ਵਿਚ ਫ਼ਰਸ਼ ਤੇ ਵਿਛੇ ਆਸਣ ਤੇ ਬੈਠ, ਸੰਗੀਤ ਸਿਖਿਆਰਥੀਆਂ ਤੋਂ ਦਿਲਰੁਬਾ ਅਤੇ ਗਾਉਣ ਵਾਲਿਆਂ ਤੋਂ ਬੰਦਸ਼ਾਂ ਸੁਣ ਰਹੇ ਸਨ । ਇਸ ਮੌਕੇ ਸੰਗਤ ਦਾ ਲਾਭ ਲੈਣ ਵਾਲੇ ਹੋਰ ਸਨ : ਸ: ਅਵਤਾਰ ਸਿੰਘ ਝੱਬਰ, ਸੰਤ ਹਜ਼ੂਰ ਸਿੰਘ ਚੰਦੂਹਾਂਸ, ਸ: ਦਰਸ਼ਨ ਸਿੰਘ ਡਾਲਟਨ ਗੰਜ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਬਲਦੇਵ ਸਿੰਘ ਤੋਂ ਬਿਨਾਂ ਕੁਛ ਬੀਬੀਆਂ ਵੀ ।

ਅੱਜ ਸਤਿਗੁਰੂ ਜੀ ਦੀ ਸੇਵਾ ਵਿਚ ਬਤੌਰ ਲਾਂਗਰੀ ਸ੍ਰੀ ਬਲਦੇਵ ਸਿੰਘ ਜੌੜਕੀਆਂ, ਖੜਵੀਆਂ ਮੁੱਛਾਂ ਵਾਲਾ, ਇਕ ਜਵਾਨ ਸ਼ਾਮਲ ਹੋਇਆ ਨਜ਼ਰ ਪਿਆ । ਹੁਣ ਸ੍ਰੀ ਸਤਿਗੁਰੂ ਜੀ ਦੇ ਸੇਵਕ ਜਥੇ ਵਿਚ ਹੇਠ ਲਿਖੇ ਸਰੀਰ ਹਨ : ਸੰਤ ਮਹਿੰਦਰ ਸਿੰਘ ਪੂਰਬਾ, ਸਦਾ ਹਾਜ਼ਰ ਸੇਵਕ ਅਤੇ ਖਜ਼ਾਨਚੀ; ਸ੍ਰੀ ਬਲਦੇਵ ਸਿੰਘ ਲਾਂਗਰੀ, ਸੰਤ ਕਿਰਪਾਲ ਸਿੰਘ ਝੱਬਰ ਬਸਤਰ ਧੌਣ ਵਾਲਾ ਸੇਵਕ, ਸੰਤ ਗੁਰਮੁਖ ਸਿੰਘ ਡਰਾਈਵਰ, ਸੰਤ ਤਰਸੇਮ ਸਿੰਘ ਨਿੱਜੀ ਸਕੱਤਰ ਜਿਸਨੂੰ ਤਮਾਮ ਪ੍ਰਬੰਧ ਕਰਨ ਦੇ ਨਾਲ ਨਾਲ ਦੇਸ਼ ਵਿਦੇਸ਼ ਵਿਚ ਪੱਤਰ ਲਿਖਣ, ਪ੍ਰੋਗਰਾਮ ਬਣਾਨ ਤੇ ਲੋੜ ਅਨੁਸਾਰ ਹੋਰ ਐਡਜਸਟਮੈਂਟ ਕਰਨ ਦੀ ਜ਼ਿਮੇਵਾਰੀ ਹੈ ।

## ਸੰਗੀਤ ਬੱਚਿਆਂ ਨਾਲ

ਸਤਿਗੁਰੂ ਜੀ ਨੇ ਬੱਚਿਆਂ ਵਾਲਾ ਛੋਟਾ ਦਿਲਰੁਬਾ ਆਪ ਸੁਰ ਕਰ ਲਿਆ ਅਤੇ ਇਸ ਤੇ ਪਹਿਲਾਂ ਭਾਈ ਤਾਬੇ ਤੋਂ ਸਿਖੀ ਇਕ ਚੀਜ਼ ਮਾਲ ਸਿਰੀ ਵਿਚ ਵਜਾਈ । ਫਿਰ ਦੱਸਿਆ ਕਿ ਇਸ ਰਾਗ ਨੂੰ ਕੇਵਲ ਤਿੰਨ ਸੁਰ ਲਗਦੇ ਹਨ : ਸ ਗ ਪ । ਜਦੋਂ ਆਪ ਗਾਉਣ ਲਗੇ ਤਾਂ ਸ਼ਬਦ ਇਹ ਸਨ :

ਆਵਨ ਕਹਿ ਗਏ ਅਜਹੂੰ ਨ ਆਏ
ਸਾਵਨ ਕੇ ਦਿਨ ਬੀਤੇ ।
ਲਿਖ ਲਿਖ ਪਤੀਆਂ ਪੀਆ ਵਲ ਭੇਜੂੰ
ਹਮ ਹਾਰੇ ਤੁਮ ਜੀਤੇ ।

ਇਹ ਬੰਦਸ਼ ਸਤਿਗੁਰਾਂ ਨੇ ਸ੍ਰੀ ਰਾਜਨ ਮਿਸ਼ਰਾ ਨੂੰ ਸਿਖਾਈ ਹੈ । ਪਰਸੋਂ ਰਾਜਨ ਜੀ ਕਹਿ ਰਹਿ ਰਹੇ ਸਨ ਕਿ ਉਹਨਾਂ ਤੋਂ ਇਹ ਲੈਅ-ਬੱਧ ਨਹੀਂ ਹੁੰਦੀ ਤਦ ਸਤਿਗੁਰੂ ਜੀ ਨੇ ਠੇਕਾ ਲੁਆਕੇ ਪੂਰੀ ਕਰਕੇ ਵਖਾਈ ਸੀ ।

ਇਕ ਬੰਦਸ਼ ਬਿਹਾਗ ਦੀਆਂ ਸੁਰਾਂ ਛੇੜ ਕੇ ਸੁਣਾਈ । ਕੋਲ ਬੈਠੇ ਡਾ: ਅਮਰ ਭਾਰਤੀ ਨੂੰ ਕਿਹਾ : ਪਛਾਣਦੇ ਹੋ ਨ, ਅਤੇ ਭਾਈ ਕਾਲੂ ਜੀ ਤੋਂ ਸਿਖੇ ਇਹ ਬੋਲ ਸੁਣਾਏ :

ਕਾਹਨੂੰ ਗੱਲਾਂ ਕੀਤੀਆਂ ਬਲੋਚਾਂ ਦੇ ਨਾਲ।
ਸਾਈਂ ਲੋਕਾਂ ਦੇ ਨਾਲ, ਰੱਬੀ ਲੋਕਾਂ ਦੇ ਨਾਲ।
ਇਹਨਾਂ ਬਲੋਚਾਂ ਦੀ ਕੀ ਆਸ਼ਨਾਈ
ਲੱਦ ਜਾਂਦੇ ਅੱਧੀ ਰਾਤ।

ਅਤੇ ਬਿਹਾਗ ਵਿਚ ਹੀ ਇਕ ਚੀਜ਼, ਉਧੋ ਖਾਂ ਸਾਹਿਬ ਰਾਮਪੁਰੀ ਤੋਂ ਸਿਖੀ ਸੁਣਾਈ। ਪਰ ਇਹ ਸਾਰੀ ਯਾਦ ਨਹੀਂ ਸੀ। ਇਹਦੇ ਹੇਠ ਲਿਖੇ ਸ਼ਬਦ ਹੀ ਆਖੇ ਗਏ :

ਟੇਕ : ਮੋਰੀ ਆਲੀ ਕੈਸੇ ਕਟੇਂਗੇ ਦਿਨ ਰੈਨ।
ਅੰਤਰਾ.........
ਤੜਪ ਤੜਪ ਮੋਹਿ ਵਿਅਕੁਲ ਕਰਤ ਨੈਨ।

## ਸਤਿਜੁਗ ਵਿਚ ਹੁਕਮਨਾਮਾ

ਭਾਰਤੀ ਹੁਰਾਂ ਸਤਿਗੁਰਾਂ ਨੂੰ ਪੁਛਿਆ 'ਸਤਿਜੁਗ' ਵਿਚ ਮਾਤਾ ਸੁੰਦਰੀ ਜੀ ਦੇ (ਨਵੇਂ) ਹੁਕਮਨਾਮੇ ਦਾ ਜ਼ਿਕਰ ਕੀਤਾ ਗਿਆ ਹੈ, ਆਪ ਜੀ ਨੇ ਪੜ੍ਹਿਆ ਹੈ ? ਸਤਿਗੁਰਾਂ ਉਤਰ ਦਿੱਤਾ : ਅਜੇ ਤਕ ਤਾਂ ਨਹੀਂ ਵੇਖਿਆ ! ਉਸੇ ਘੜੀ ਨੌਜਵਾਨ ਦਰਸ਼ਨ ਸਿੰਘ ਡਾਲਟਨ ਗੰਜ ਨੂੰ ਆਦੇਸ਼ ਕੀਤਾ ਕਿ ਉਹ ਪਰਚਾ ਲੱਭ ਕੇ ਲਿਆਵੇ।

'ਸਤਿਜੁਗ' ਆਇਆ ਤਾਂ ਸੰਪਾਦਕ ਸਨਖਤਰਾ ਦਾ ਲਿਖਿਆ ਐਡੀਟੋਰੀਅਲ ਗਹੁ ਨਾਲ ਪੜ੍ਹਿਆ। ਭਾਰਤੀ ਨੂੰ ਦੱਸਿਆ ਕਿ ਇਹ ਸਿਰਫ ਡਾ: ਗੰਡਾ ਸਿੰਘ ਦੀ ਗੱਲ ਦੱਸਣ ਲਈ ਹੀ ਲਿਖਿਆ ਗਿਆ ਹੈ।

ਸਤਿਗੁਰੂ ਜੀ ਸੰਪੂਰਨ ਬਸਤਰਾਂ ਵਿਚ ਬੈਠੇ ਦਿਲਰੁਬਾ ਵਜਾਂਦੇ ਅਪਣੇ ਪਿਤਾ ਜੀ ਦੀ ਯਾਦ ਦਿਲਾ ਰਹੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਏਸ ਉਮਰੇ ਅਸਲੋਂ ਇਹੋ ਜਿਹੇ ਹੀ ਲਗਿਆ ਕਰਦੇ ਸਨ।

ਸਤਿਗੁਰੂ ਜੀ ਨੇ ਗੁਰਦੇਵ ਸਿੰਘ ਸਰੋਦ ਨੂੰ ਉਸਤਾਦ ਅਮਜਦ ਅਲੀ ਸਾਹਿਬ ਨੂੰ ਫੋਨ ਕਰਨ ਲਈ ਆਗਿਆ ਕੀਤੀ ਤਾਂ ਗੁਰਦੇਵ ਸਿੰਘ ਨੇ ਦੱਸਿਆ ਕਿ ਉਹ ਇਸ ਘੜੀ ਕਲਕਤੇ ਹਨ।

3.15 ਵਜੇ ਤਾਂ ਸ: ਹੰਸਪਾਲ ਅਤੇ ਕਲਸੀ ਵੀ ਆ ਗਏ।

## ਬ੍ਰਹਮ ਮੈ ਜਨ...

ਕਰਦੇ ਕਰਾਂਦਿਆਂ 4 ਵਜ ਗਏ ਅਤੇ ਫਿਰ ਸੱਚੇ ਪਾਤਸ਼ਾਹ ਕੂਲਰ ਕਮਰੇ ਵਿਚ ਬੈਠਣ ਲਈ ਭਾਰਤੀ ਨੂੰ ਵੀ ਉਠਾ ਕੇ ਲੈ ਗਏ। ਹੰਸਪਾਲ ਨੇ 'ਪਿਸ਼ਾਬ ਕਰਨ' ਦਾ ਬਹਾਨਾ ਕੀਤਾ ਤਾਂ ਉਸ ਨੂੰ ਵੀ ਕਿਹਾ : ਜੇ ਉਠ ਹੀ ਬੈਠਾ ਹੈਂ ਤਾਂ ਤੂੰ ਵੀ ਆਜਾ। ਥੋੜੇ ਚਿਰ ਪਿਛੋਂ ਹੰਸਪਾਲ ਮੈਨੂੰ ਵੀ ਉਠਾ ਕੇ ਲੈ ਗਿਆ।

ਅੰਦਰ ਗਿਆ ਤਾਂ ਡਾ: ਭਾਰਤੀ ਆਪਣਾ ਕੋਈ ਲੇਖ ਸੁਣਾ ਰਿਹਾ ਸੀ। ਤਦ ਨੂੰ ਗੁਰਭਜਨ ਸਿੰਘ ਨਾਮਧਾਰੀ ਟਰੈਵਲਜ਼ ਵੀ ਅੰਦਰ ਆ ਗਿਆ। ਸਤਿਗੁਰੂ ਜੀ ਨੇ ਲੇਖ

ਸੁਣਕੇ ਕੁਛ ਸੁਝਾਓ ਦਿੱਤੇ ਜੁ ਭਾਰਤੀ ਨੇ ਮਨਜ਼ੂਰ ਕੀਤੇ । ਲੇਖ ਦਾ ਟ੍ਰੈਂਡ ਇਸ ਕਿਸਮ ਦਾ ਸੀ ਕਿ "ਬ੍ਰਹਮ ਮੈ ਜਨ ਜਨਮ ਹਿ ਪਾਰਬ੍ਰਹਮ" ਗੜਮੜ ਹੋ ਗਿਆ ਸੀ । ਸਤਿਗੁਰੂ ਜੀ ਨੇ ਬਚਨ ਕੀਤਾ : ਏਨਾ ਸਾਦਾ ਲਿਖੋ ਕਿ ਜਨ ਸਾਧਾਰਨ ਨੂੰ ਤੁਹਾਡੀ ਕਹੀ ਗੱਲ ਦਾ ਪਤਾ ਲਗ ਜਾਵੇ । ਭਾਰਤੀ ਨੇ ਸਪੱਸ਼ਟ ਕੀਤਾ : ਮੈਂ ਉਹਨਾਂ ਬੁਧੀਮਾਨਾਂ ਲਈ ਲਿਖਦਾ ਹਾਂ ਜੁ ਅਜਿਹੇ ਵਿਸ਼ਿਆਂ ਨਾਲ ਡੀਲ ਕਰਦੇ ਹਨ ਅਤੇ ਗੁਰੂ ਕੀ ਬਾਣੀ ਨੂੰ ਹੀ ਸਭ ਕੁਝ ਮੰਨਦੇ ਹਨ ।

ਵਿਚੇ ਹੀ ਮਹਾਰਾਜ ਬੀਰ ਸਿੰਘ ਜੀ ਨਾਲ ਬੈਂਗਲੋਰ ਤੋਂ ਫੋਨ ਕੰਟੈਕਟ ਹੋ ਗਿਆ । ਉਹਨਾਂ ਸਤਿਗੁਰੂ ਜੀ ਤੋਂ ਹਫ਼ਤਾ ਭਰ ਹੋਰ ਬੈਂਗਲੋਰ ਰਹਿਣ ਦੀ ਆਗਿਆ ਲਈ ।

ਸ: ਅਵਤਾਰ ਸਿੰਘ ਝੱਬਰ ਤੋਂ ਪਤਾ ਲਗਾ ਹੈ ਕਿ ਬੈਂਗਲੋਰ ਫਾਰਮ ਵਿਕਣ ਜਾ ਰਿਹਾ ਹੈ । ਮਹਾਰਾਜ ਜੀ ਨੇ ਵੀ ਏਸੇ ਕਾਰਨ ਹੋਰ ਛੁਟੀ ਲਈ ਜਾਪਦੀ ਹੈ ।

ਲੇਖ-ਪਾਠ ਜਾਰੀ ਹੀ ਸੀ ਕਿ ਖ਼ਾਂ ਸਾਹਿਬ ਅਮਜਦ ਅਲੀ ਦਾ ਫੋਨ ਆ ਗਿਆ । ਸਤਿਗੁਰੂ ਜੀ ਨੇ ਉਤਰ ਵਿਚ ਜੋ ਕੁਝ ਕਿਹਾ ਉਸਦਾ ਮਤਲਬ ਹੈ : ਜੋ ਤੁਸਾਂ ਅਪਣੇ ਪੱਤਰ ਵਿਚ ਮੇਰੇ ਬਾਰੇ ਲਿਖਿਆ ਹੈ, ਇਹ ਬਹੁਤ ਵੱਡੀ ਗੱਲ ਹੈ । ਤੁਸੀਂ ਵੀ ਤਾਂ ਵੱਡੇ ਹੋ ਗੁਣ ਕਰਕੇ ; ਉਹਨਾਂ ਦਾ ਨਿਰਮਾਣ ਉੱਤਰ ਸੀ : ਆਪ ਜੀ ਦੇ ਆਸ਼ੀਰਵਾਦ ਨਾਲ ਹੀ ਇਹ ਵੱਡਪਣ ਹੈ ।

ਲੇਖ ਦੇ ਖ਼ਾਤਮੇ ਤੇ ਸਤਿਗੁਰੂ ਜਲਦੀ ਨਾਲ ਉਠੇ । ਕੁਛ ਜਲਪਾਨ ਕਰਕੇ ਫਿਰ ਨਾਮਧਾਰੀ ਧਰਮਸਾਲਾ ਵਿਚ ਸਮੂਹਕ ਨਿਤਨੇਮ ਲਈ ਜਾਣਾ ਸੀ ।

## ਰਮੇਸ਼ ਨਗਰ ਨਾਮਧਾਰੀ ਧਰਮਸਾਲਾ

ਜਦੋਂ ਨੂੰ ਮੈਂ ਰਮੇਸ਼ ਨਗਰ ਧਰਮਸਾਲਾ ਵਿਚ ਪੁਜਾ 6 ਵਜਣ ਵਿਚ 15 ਮਿੰਟ ਰਹਿੰਦੇ ਸਨ । ਸ੍ਰੀ ਸਤਿਗੁਰੂ ਜੀ ਆਸਣ ਤੇ ਚੌਕੜਾ ਲਾਈ ਸਸ਼ੋਭਤ ਸਨ । ਸਾਧ ਸੰਗਤ ਨਾਲ ਹਾਲ ਭਰਪੂਰ ਸੀ । ਆਪ ਜੀ ਦੇ ਗਿਰਦ ਹੇਠ ਲਿਖੇ ਵਿਅਕਤੀਆਂ ਨੂੰ ਬੈਠਣ ਦਾ ਮਾਣ ਪ੍ਰਾਪਤ ਸੀ : ਸ੍ਰੀ ਬਾਵਾ ਸਿੰਘ ਜਗਾਧਰੀ, ਸੰਤ ਸ਼ਰਮ ਸਿੰਘ ਦਿੱਲੀ, ਸ੍ਰੀ ਦਲੀਪ ਸਿੰਘ ਲੁਧਿਆਣਾ, ਪੰਡਿਤ ਜਗਮੋਹਨ ਸਿੰਘ, ਸੰਤ ਅਵਤਾਰ ਸਿੰਘ ਰਮੇਸ਼ ਨਗਰ, ਸ: ਕੁਲਦੀਪ ਸਿੰਘ ਜੰਮੂ, ਮਹੰਤ ਅਤਰ ਸਿੰਘ ਜੀ ਅੰਮ੍ਰਿਤਸਰੀ, ਬਾਬੂ ਕਰਤਾਰ ਸਿੰਘ ਇੰਦੂਪੁਰੀ, ਸੰਤ ਸੁਖਦਰਸ਼ਨ ਸਿੰਘ, ਗਿਆਨੀ ਜਸਵੰਤ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਚੌਰੀ ਕਰਦੇ ਸੂਬਾ ਗੰਡਾ ਸਿੰਘ ਜੀ ਦਿੱਲੀ ।

ਪੂਰਬਾ ਦੁਆਰਾ 6 ਵਜੇ ਨਾਮ ਸਿਮਰਨ ਦੀ ਸਮਾਪਤੀ ਦੀ ਅਰਦਾਸ ਹੋਈ ਤਾਂ ਅੱਜ ਹੱਲੇ ਦਾ ਦੀਵਾਨ ਸਜ ਗਿਆ । ਸਤਿਗੁਰੂ ਜੀ ਨੇ ਆਪ ਟੇਕ ਲਈ । 6.30 ਵਜੇ ਤਕ ਅਜਿਹਾ ਕੀਰਤਨ ਹੋਇਆ ਜਿਸਦੀ ਅਗਵਾਈ ਸਤਿਗੁਰਾਂ ਨੇ ਹੀ ਕੀਤੀ । ਦੀਵਾਨ ਦੀ ਅਰਦਾਸ ਹੋਈ ਤਾਂ ਸੰਤ ਸ਼ਰਮ ਸਿੰਘ ਨੇ ਬੇਨਤੀ ਕੀਤੀ ਕਿ ਉਸ ਦੇ ਘਰ ਚਰਨ ਪਾਏ ਜਾਣ । ਬਚਨ ਹੋਇਆ : ਇਸ ਮੌਕੇ ਸਮਾਂ ਨਹੀਂ । ਫੇਰ ਕਦੇ ਸਹੀ । ਫਿਰ ਭੰਗੀ ਪਰਵਾਰ 'ਚੋਂ ਇਕ ਨੌਜਵਾਨ ਨੇ ਬੇਨਤੀ ਕੀਤੀ : ਮੈਨੂੰ ਖਿਮਾਂ ਕਰੋ ਜੀ । ਸਤਿਗੁਰੂ ਜੀ

ਬਚਨ ਕੀਤਾ : ਖਿਮਾ ਕਰਨ ਬਾਰੇ ਸ਼ਰਤ ਲਗਾ ਰਖੀ ਹੈ। ਅਜੇ ਤੇਰਾ ਜੀ ਨਹੀਂ ਕਰਦਾ। ਜਦੋਂ ਕਰੇਗਾ, ਖਿਮਾ ਵੀ ਮਿਲ ਜਾਵੇਗੀ। ਹੋਰ ਸੋਚ ਲੈ।

## ਉਗਰਾਹੀ ਲਈ ਸਥਾਪਨਾ

ਆਰੇ ਵਾਲੇ ਸੰਤ ਤਰਲੋਕ ਸਿੰਘ ਨੂੰ ਬੁਲਾ ਕੇ ਹਜ਼ੂਰ ਨੇ ਹੁਕਮ ਕੀਤਾ ਕਿ ਉਹ ਪਿਛਲੇ, ਲਿਖੇ ਅਨੁਸਾਰ ਗਰੁਪ ਬਨਾਉਣ ਅਤੇ ਭੈਣੀ ਸਾਹਿਬ ਵਿਚ ਚਲਦੇ ਪਾਠਾਂ ਦੀ ਉਗਰਾਹੀ ਦਾ ਉਦਮ ਕਰਨ। ਸਿਖ ਨੇ ਸਤਿ ਬਚਨ ਕਿਹਾ।

ਬਾਬਾ ਪੂਰਨ ਸਿੰਘ ਮਾਹੂੰ ਵਾਲੀਆ ਮੱਥਾ ਟੇਕਣ ਆਇਆ ਤਾਂ ਉਸਦਾ ਧਿਆਨ ਨਾਲ ਹਾਲ ਚਾਲ ਪੁਛਿਆ। ਅਜਿਹੇ ਵੇਲੇ ਸਿੱਖਾਂ ਦੀ ਮਨੋਦਸ਼ਾ ਹੋਰ ਹੋ ਜਾਂਦੀ ਹੈ। ਸਤਿਗੁਰੂ ਕਿਸੇ ਨੂੰ ਦੁਖ ਸੁਖ ਪੁਛ ਲੈਣ, ਉਸ ਜਿਹਾ ਹੋਰ ਕੌਣ!

ਸੰਤ ਕਰਤਾਰ ਸਿੰਘ ਕਾਣੀ ਵਾਲਿਆਂ ਨੇ ਇਕ ਲੜਕੀ ਨੂੰ ਗੁਰੂ ਜੀ ਦੀ ਹਜ਼ੂਰੀ ਵਿਚ ਲਿਆਕੇ ਕੋਈ ਬੇਨਤੀ ਕੀਤੀ। ਸਚੇ ਪਾਤਸ਼ਾਹ ਜੀ ਨੇ ਇਕ ਮਾਲਾ ਭਜਨ ਅਤੇ ਇਕ ਭਗੌਤੀ ਦੀ ਕਰਕੇ, ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਨ ਦੀ ਆਗਿਆ ਕੀਤੀ, 40 ਦਿਨ।

ਇਕ ਹੋਰ ਸੱਜਣ ਨੇ ਸਾਹਮਣੇ ਖਲੋ ਹੱਥ ਜੋੜ ਬੇਨਤੀ ਕੀਤੀ : ਮੈਨੂੰ ਮੁਆਫ਼ ਕਰ ਦਿਓ। ਅੱਵਗਿਆ ਕੀਤੀ ਬਖਸ਼ ਦਿਓ। ਇਸ ਨੇ ਘਰੇ ਵਿਆਹ ਕਰਨ ਦੀ ਹਠਧਰਮੀ ਕੀਤੀ ਸੀ। ਇਸ ਗੱਲੋਂ ਨਾਰਾਜ਼ਗੀ ਪਰਗਟ ਕਰਦਿਆਂ ਇਕ ਵਾਰ ਇਸ ਦੀ ਧਰੀ ਹੋਈ ਭੇਟਾ ਵੀ ਚੁਕਵਾ ਦਿੱਤੀ ਗਈ ਸੀ।

ਬੇਨਤੀ ਸੁਣ ਕੇ ਸਤਿਗੁਰਾਂ ਬਚਨ ਕੀਤਾ : ਵੇਖ ਲੈ, ਜੋ ਮੈਂ ਕਹਾਂ ਸਜ਼ਾ ਪਰਵਾਨ ਕਰਨੀ ਪਵੇਗੀ!

ਸਿੱਖ ਦੇ ਸਤਿਬਚਨ ਕਹਿਣ ਤੇ ਉਸ ਨੂੰ ਨਕਦ ਡੰਨ ਅਤੇ ਘਰ ਵਾਲਿਆਂ ਨਾਲ ਮਿਲਣਾ-ਗਿਲਣਾ ਬੰਦ ਕੀਤਾ।

## ਸਤਿਗੁਰ ਬਚਨ

ਫਿਰ ਸਤਿਗੁਰੂ ਜੀ ਨੇ ਮਾਈਕ ਲੈ ਕੇ ਬਚਨ ਕੀਤੇ। ਤੱਤ ਇਹ ਹੈ :

"ਜਿਵੇਂ ਅੱਜ ਸੰਗਤ ਨੇ ਕਿਰਪਾ ਕੀਤੀ ਹੈ, ਇੰਜ ਹੀ ਇਹ ਹਾਲ, ਨਿਤਨੇਮ ਵੇਲੇ ਭਰਪੂਰ ਰਹਿਣਾ ਚਾਹੀਦਾ ਹੈ। ਤੁਸੀਂ ਮਕਾਨ ਬਣਵਾ ਕੇ ਹਰ ਕਮਰੇ ਨੂੰ ਸਾਮਾਨ ਨਾਲ ਭਰਪੂਰ ਵੀ ਵੇਖਣਾ ਚਾਹੁੰਦੇ ਹੋ। ਇਥੇ ਆ ਕੇ ਏਥੇ ਵਾਲਾ ਕੰਮ ਹੀ ਹੋਵੇ ਤਾਂ ਹੀ ਯੋਗ ਹੈ, ਜਿਵੇਂ ਸਕੂਲਾਂ ਵਿਚ ਜਾ ਕੇ ਵਿਦਿਆ ਪ੍ਰਾਪਤ ਕਰਨੀ ਹੀ ਮੁਨਾਸਬ ਹੁੰਦੀ ਹੈ, ਹੋਰ ਗੱਲਾਂ ਗ਼ਲਤ ਹੁੰਦੀਆਂ ਹਨ। ਇੰਜ ਹੀ ਧਰਮਸ਼ਾਲਾ ਵਿਚ ਆਕੇ ਭਜਨ ਬਾਣੀ ਕਰਨਾ ਹੀ ਸ਼ੋਭਾ ਦਿੰਦਾ ਹੈ...

"ਜੀ ਕਰਦਾ ਹੈ ਕਿ ਸਾਧ ਸੰਗਤ ਨਿਤ ਨੇਮ ਦੇ ਸਮੇਂ ਰੋਜ਼ ਹੀ ਵੱਧ ਤੋਂ ਵੱਧ ਗਿਣਤੀ ਵਿਚ ਏਥੇ ਹਾਜ਼ਰ ਹੋਵੇ। ਮੈਂ ਹੋਵਾਂ ਜਾਂ ਨਾ, ਸਗੋਂ ਮੈਨੂੰ ਤੁਹਾਡੇ ਏਥੇ ਵੱਧ ਤੋਂ ਵੱਧ ਜੁੜੇ ਹੋਣ ਕਰਕੇ ਆਪਣੇ ਆਪ ਹੀ ਆਉਣਾ ਭਲਾ ਲਗੇ। ਤੁਸੀਂ ਮੈਨੂੰ ਬੁਲਾਣ

ਦੀ ਖੰਚਲ ਤੋਂ ਬਚ ਜਾਓਗੇ ।...

''ਇਕੱਠ ਵਿਚ ਹੀ ਸਾਰੀਆਂ ਬਰਕਤਾਂ ਹਨ । ਜੇ ਚੋਰ ਇਕੱਠੇ ਹੋਣਗੇ ਤਾਂ ਉਨ੍ਹਾਂ ਦੀ ਤਾਕਤ ਵਧ ਜਾਵੇਗੀ ਅਤੇ ਜੇ ਸਾਧ ਇਕੱਠ ਦੀ ਬਰਕਤ ਨੂੰ ਸਮਝ ਲੈਣ ਤਾਂ ਚੋਰਾਂ, ਬਦਮਾਸ਼ਾਂ ਡਾਕੂਆਂ ਆਦਿ ਦੀ ਤਾਕਤ ਘਟ ਜਾਵੇਗੀ। ''ਈਹਾਂ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ'' ਕਹਿ ਕੇ ਆਪ ਜੀ ਨੇ ਪਰਵਚਨ ਸਮਾਪਤ ਕੀਤਾ ।

7 ਵਜੇ ਸ਼ਾਮੀਂ ਮਿਸਰਾ ਬੰਧੂਆਂ ਸ੍ਰੀ ਰਾਜਨ ਸਾਜਨ ਦਾ ਸੰਗੀਤ ਸੁਣਨਾ ਸੀ, ਸੋ ਕੋਠੀ ਆਉਣ ਸਮੇਂ ਆਪ ਜੀ ਦੇ ਨਾਲ ਪੂਰਬਾ, ਕਵੀ, ਗੁਰਦੇਵ ਸਿੰਘ, ਹਰਭਜਨ ਸਿੰਘ ਵੀ ਉਸੇ ਕਾਰ ਵਿਚ ਸਵਾਰ ਹੋ ਗਏ ।

## ਵੈਕਸਵੈਗਨ ਵਿਚ

ਆਉਂਦਿਆਂ ਨੂੰ ਸੰਤ ਲਛਮਣ ਸਿੰਘ ਫਗਵਾੜਾ 5700/–ਦੀ ਇਕ ਵੈਕਸ ਵੈਗਨ ਗੱਡੀ ਲੈ ਕੇ ਸੜਕ ਤੇ ਖੜਾ ਸੀ । ਇਸ ਵਿਚ ਇੰਜਨ ਨਹੀਂ ਸੀ । ਉਸਦੀ ਬੇਨਤੀ ਤੇ ਗੱਡੀ ਨੂੰ ਚੰਗੀ ਤਰ੍ਹਾਂ ਅੰਦਰੋਂ ਬਾਹਰੋਂ ਵੇਖਕੇ ਇਜਣ ਲਗਾਣ ਬਾਰੇ ਦੋ ਤਿੰਨ ਮਿੰਟ ਸਲਾਹ ਮਸ਼ਵਰਾ ਦਿੱਤਾ ।

ਇਕ ਬੀਬੀ ਨੇ ਆਪਣੀ ਲੜਕੀ ਨਾਲ ਆ ਕੇ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਉਸਨੂੰ ਕਹਿਆ : ਭਾਈ ਤੇਰੀ ਭੈਣ ਤਾਂ ਹੁਣ ਤੇਰੇ ਆਖੇ ਵੀ ਨਹੀਂ ਲਗਦੀ । ਕੀ ਹੋ ਗਿਆ ? ਬੀਬੀ ਨੇ ਹੱਥ ਜੋੜ ਕੇ ਆਖਿਆ : ਸੱਚੇ ਪਾਤਸ਼ਾਹ ਆਪ ਦੀ ਕਿਰਪਾ ਹੋਈ ਤਾਂ ਜ਼ਰੂਰ ਕਹਿਆ ਮੰਨੇਗੀ ।

ਰਾਜਨ-ਸਾਜਨ ਦੇ ਆਉਣ ਤੋਂ ਪਹਿਲੋਂ ਉਪਰ ਨੂੰ ਪੌੜੀਆਂ ਚੜ੍ਹਦੇ ਅਚਾਨਕ ਰੁਕ ਗਏ : ਮਹਿੰਦਰ ਕੌਰ (ਸਿਠਾਣੀ) ਦੀ ਖਬਰ ਲੈ ਆਈਏ ।

## ਬੀਬੀ ਮਹਿੰਦਰ ਕੌਰ

ਉਹ ਬਿਸਤਰੇ ਤੇ ਨਿਢਾਲ ਪਈ ਸੀ : ਹਿੰਮਤ ਬਟੋਰ ਕੇ ਉਠ ਕੇ ਖਲੋ ਗਈ । ਹੱਥ ਜੋੜ ਕੇ ਅਧੀਨਗੀ ਨਾਲ ਅਰਜ਼ ਕੀਤੀ : ਆਪ ਜੀ ਗ਼ਰੀਬ ਨਿਵਾਜ਼ ਹੋ ਜੀ । ਮੇਰੀ ਗਰੀਬਣੀ ਦੀ ਅਰਜ਼ ਵੀ ਪਰਵਾਨ ਕੀਤੀ ਜਾਵੇ ਜੀ । ਸਾਹ ਧੜਕਦਾ ਹੈ, ਕਦੇ ਕਦੇ ਰੁਕਦਾ ਹੈ, ਪੇਟ ਦੀ ਗੈਸ ਪਰੇਸ਼ਾਨ ਕਰ ਰਹੀ ਹੈ । ਡਾਕਟਰ ਟੀਕਾ ਵੀ ਲਾ ਗਿਆ ਹੈ ਜੀ, ਪਰ ਜਦ ਤਕ ਆਪ ਜੀ ਦੀ ਕਿਰਪਾ ਨਹੀਂ ਹੋਵੇਗੀ, ਮੈਂ ਠੀਕ ਨਹੀਂ ਹੋ ਸਕਾਂਗੀ । 'ਔਖਧ ਆਏ ਰਾਸ ਵਿਚਿ ਆਪ ਖਲੋਇਆ ।' ਬਖਸ਼ਸ਼ ਕਰੋ ਜੀ ।

ਸਤਿਗੁਰੂ ਜੀ ਮੰਗਲ ਦੀ ਕਾਮਨਾ ਕੀਤੀ । ਆਸ਼ੀਰਵਾਦ ਬਖ਼ਸ਼ਿਆ ।

## ਮਿਸ਼ਰਾ ਬੰਧੂਆਂ ਦਾ ਗਾਇਨ

ਸੰਗੀਤ ਸਭਾ ਦਾ ਪ੍ਰਬੰਧ ਹੇਠਲੇ ਹਾਲ ਵਿਚ ਕੀਤਾ ਗਿਆ । ਸਤਿਗੁਰੂ ਜੀ ਦੇ ਨਿਜ ਆਸਣ ਤੇ ਬੈਠਦਿਆਂ ਹੀ ਕਮਰਾ ਨਰ-ਨਾਰਾਂ ਨਾਲ ਭਰ ਗਿਆ । ਸੰਗੀਤਕਾਰ ਬੱਚੇ, ਸੰਗੀਤ-ਸਮਝ ਰਖਦੇ ਸਰੋਤੇ ਅਤੇ ਕੇਵਲ ਦਰਸ਼ਨ-ਪ੍ਰੇਮੀ ਵੀ ਆ ਬੈਠੇ ।

ਮਿਸ਼ਰਾ ਬੰਧੂਆਂ ਸ਼ੁਧ ਕਲਿਆਣ ਵਿਚ ਇਕ ਦੋ ਚੀਜ਼ਾਂ ਸੁਣਾਈਆਂ ।

ਸਤਿਗੁਰੂ ਜੀ ਬਚਨ ਕੀਤਾ : ਅਜੇ ਦੇਸ ਅਤੇ ਸੋਰਠ ਦਾ ਸਪੱਸ਼ਟ ਫਰਕ ਪਾਉਣ ਲਈ ਤੁਸਾਂ ਧਿਆਨ ਨਹੀਂ ਦਿੱਤਾ । ਰਾਜਨ ਜੀ ਨੇ ਹੱਥ ਜੋੜ ਕੇ ਕਿਹਾ : ਇਹ ਤਾਂ ਹਜ਼ੂਰ, ਆਪ ਜੀ ਦੇ ਨਾਲ ਬੈਠ ਕੇ ਹੀ ਕਿਸੇ ਸਮੇਂ ਪਤਾ ਲਗੇਗਾ । ਜਦੋਂ ਆਪ ਆਗਿਆ ਕਰੋਗੇ, ਆ ਜਾਵਾਂਗੇ ।

ਅਤੇ ਫਿਰ ਦੇਸ ਵਿਚ ਇਕ ਬੰਦਸ਼ ਸੁਣਾਈ :

> ਬੂੰਦਨ ਬਰਸਾਈਂ ।
> ਮਿਹਰਵਾ ਪੀਆ ਬਿਨ,
> ਨੀਂਦ ਨ ਆਵੇ ਮੋਕੋ...

ਤਬਲੇ ਤੇ ਸੰਗਤ ਪਹਿਲਾਂ ਸਚਿੰਦਰ ਸਿੰਘ ਪੱਪੂ ਅਤੇ ਫਿਰ ਹਰਭਜਨ ਸਿੰਘ ਢੋਡਾ ਨੇ ਕੀਤੀ ।

ਸ਼ਾਮ ਦੇ ਦੀਵਾਨ ਤੋਂ ਉਠ ਕੋਠੀ ਵਲ ਆਉਂਦਿਆਂ ਸਤਿਗੁਰੂ ਜੀ ਨੇ ਮੇਰੇ ਨਾਲ ਬਚਨ ਕੀਤਾ : ਅੱਜ ਮੇਰਾ ਗਲਾ ਫਿਰ ਖ਼ਰਾਬ ਹੈ, ਕੋਈ ਜਾਲਾ ਜਿਹਾ ਅੰਦਰ ਜਾਪਦਾ ਹੈ । ਇਸ ਲਈ ਯੂ. ਪੀ. ਫਾਰਮ ਤੋਂ ਆਕੇ, ਕੁਝ ਦਿਨ ਫਿਰ ਭੈਣੀ ਸਾਹਿਬ ਰਹਾਂਗਾ । ਅੰਮ੍ਰਿਤਸਰੀਏ ਵੈਦ ਤੋਂ ਜੁ ਦੇਸੀ ਦਵਾਈ ਮਿਲੀ ਹੈ, ਉਹ ਠੀਕ ਪ੍ਰਭਾਵ ਦਿੰਦੀ ਹੈ, ਪਰ ਉਸ ਲਈ ਟਿਕ ਕੇ ਬੈਠਣਾ ਜ਼ਰੂਰੀ ਹੈ । ਸਵੇਰੇ ਦੋ ਢਾਈ ਵਜੇ ਉਠਣਾ ਤਾਂ ਕਿਸੇ ਕੀਮਤ ਤੇ ਨਹੀਂ ਛਡਿਆ ਜਾ ਸਕਦਾ ਅਤੇ ਨਾ ਆਸਾ ਦੀ ਵਾਰ ਵਿਚ ਜਾਣਾ ਹੀ । ਪਰ ਭੈਣੀ ਸਾਹਿਬ ਰਹਿੰਦਿਆਂ ਆਸਾ ਦੀ ਵਾਰ ਤੋਂ ਬਾਅਦ ਆ ਕੇ ਵੀ ਠੌਂਕਾ ਲਾ ਲਈਦਾ ਹੈ ਅਤੇ ਲੰਗਰ ਪਾਣੀ ਛਕ ਕੇ ਵੀ ਲੇਟ ਲਈਦਾ ਹੈ, ਨੀਂਦ ਆਵੇ ਜਾਂ ਨਾ । ਇਸ ਨਾਲ ਆਰਾਮ ਮਿਲਦਾ ਹੈ ! ਹੋਰ ਕਿਸੇ ਵਿਹਾਰ ਵਿਚ ਦਿਲਚਸਪੀ ਨਹੀਂ ਲਈਦੀ ।

ਜਦ ਮੈਂ ਯਾਦ ਕਰਵਾਇਆ ਕਿ ਆਪ ਸਵਾ ਮਹੀਨਾ ਨਿਤਨੇਮ, ਜੁ ਭੈਣੀ ਸਾਹਿਬ ਟਿਕ ਕੇ ਕਰਦੇ ਹਨ, ਉਹ ਵੀ ਤਾਂ ਸਿਹਤ ਵਿਚ ਫ਼ਰਕ ਪਾਂਦਾ ਹੈ । ਤਾਂ ਸਤਿਗੁਰਾਂ ਫ਼ਰਮਾਇਆ : ਸਾਲਾਨਾ ਜਪ ਪ੍ਰਯੋਗ ਸਮੇਂ ਕੰਮ ਦਾ ਦਬਾਉ ਰਹਿੰਦਾ ਹੈ । ਸਾਰੇ ਵਿਹਾਰੀਕਾਰੀ ਵੀ ਮਿਲਣ ਆਉਂਦੇ ਰਹਿੰਦੇ ਹਨ । ਇਸ ਲਈ ਸਿਹਤ ਦੀ ਸੁਰੱਖਿਆ ਲਈ ਵਖਰਾ ਸਮਾਂ ਕੱਢਣਾ ਜ਼ਰੂਰੀ ਹੈ ।

ਗੁਰਦੇਵ-ਹਰਭਜਨ ਸਿੰਘ ਹੁਰਾਂ ਆਪਣੇ ਉਸਤਾਦ ਜੀ ਦੇ ਪਿਆਰ-ਸਤਿਕਾਰ ਨੂੰ ਮੁਖ ਰਖਦਿਆਂ, ਏਥੋਂ ਕਾਰ ਲੈ ਜਾਕੇ ਏਅਰੋਡਰੋਮ ਤੋਂ ਘਰ ਤਕ ਛੱਡਣ ਦੀ ਆਗਿਆ ਲਈ । ਸਤਿਗੁਰੂ ਜੀ ਨੇ ਆਪਣੇ ਬੱਚਿਆਂ ਅਤੇ ਉਨ੍ਹਾਂ ਦੇ ਉਸਤਾਦ ਦੇ ਮਾਣ ਨੂੰ ਮੁਖ ਰਖ ਸੰਤ ਗੁਰਚਰਨ ਸਿੰਘ ਰਮੇਸ਼ ਨਗਰ ਨੂੰ ਸੱਦ ਕੇ 28 ਜੁਲਾਈ ਨੂੰ ਗੱਡੀ ਉਨ੍ਹਾਂ ਦੀ ਤਾਬਿਆ ਰਖਣ ਲਈ ਹੁਕਮ ਕੀਤਾ ।

ਸ੍ਰੀ ਦਲੀਪ ਸਿੰਘ 'ਨਿਰੀਖਿਅਕ' ਦੀ ਕੋਈ ਚਿੱਠੀ ਵੀ ਅੱਜ ਚਰਚਾ ਦਾ ਵਿਸ਼ਾ ਬਣੀ ।

## ਨਵੀਂ ਦਿੱਲੀ ਸਟੇਸ਼ਨ ਤੇ

9.15 ਰਾਤ ਦੇ ਵਜੇ ਤਾਂ ਸੱਚੇ ਪਾਤਸ਼ਾਹ ਜੀ, ਸੇਠ ਜੀ, ਹੰਸਪਾਲ ਤੇ ਸ: ਸੇਵਾ ਸਿੰਘ ਨਾਲ ਸੰਤ ਲਛਮਣ ਸਿੰਘ ਦੀ ਗੱਡੀ ਵਿਚ ਬੈਠੇ ਕਿਸੇ ਨੂੰ ਵਿਸੇਸ਼ ਰੂਪ ਵਿਚ ਮਿਲ ਕੇ ਨਵੀਂ ਦਿੱਲੀ ਸਟੇਸ਼ਨ ਤੇ ਪਹੁੰਚੇ। ਸਟੇਸ਼ਨ ਤੇ 30-40 ਸਰੀਰ ਵਿਦਾ ਕਰਨ ਪਹੁੰਚੇ ਹੋਏ ਸਨ।

ਅਪਣੇ ਸੇਵਕਾਂ ਵਿਚ ਮਹਾਰਾਜ ਨਿਹਾਲ ਸਿੰਘ ਜੀ ਦੇ ਛੋਟੇ ਸਪੁਤਰ ਸ੍ਰੀ ਵਿਸ਼ੇਸ਼ਰ ਸਿੰਘ ਜੀ ਨੂੰ, ਵਿਦਾ ਕਰਨ ਵਾਸਤੇ ਆਇਆਂ ਅਚਾਨਕ ਵੇਖ ਕੇ, ਮਹਾਰਾਜ ਜੀ ਦੇ ਵਡੇ ਸਪੁਤਰ ਠਾਕਰ ਸ਼ਮਸ਼ੇਰ ਸਿੰਘ ਜੀ ਨਾਲ ਖੁਸ਼ੀ ਪਰਗਟ ਕੀਤੀ : ਠਾਕਰ ਜੀ, ਬਲੂੰ ਜੀ ਵੀ ਆ ਗਏ, ਇਹ ਅੱਜ ਕਿਵੇਂ ? ਹੱਦ ਹੋ ਗਈ !

ਫਿਰ ਠਾਕੁਰ ਸ਼ਮਸ਼ੇਰ ਸਿੰਘ ਜੀ ਨਾਲ ਪੰਜਾਬ ਸਰਕਾਰ ਦੇ ਇਕ ਰਿਟਾਇਰਡ ਅਧਿਕਾਰੀ ਸ: ਗੁਰਦਿਆਲ ਸਿੰਘ ਨੂੰ ਮਿਲਾਇਆ : ਇਹ...ਹੁਰਾਂ ਦੇ ਭਾਈ ਨੇ। ਸਰਕਾਰੀ ਮੁਲਾਜ਼ਮਤ ਸਮੇਂ ਸਫ਼ੈਦ ਦਸਤਾਰ ਬੰਨ੍ਹਿਆ ਕਰਦੇ ਸਨ। ਹੁਣ ਪੀਲੀ ਬੰਨ੍ਹ ਲਈ ਨੇ।

ਉਹ ਬਜ਼ੁਰਗ ਆਦਰ ਨਾਲ ਝੁਕਿਆ ਤੇ ਕੁਛ ਮਿੰਟ ਪਰਸਪਰ ਗੱਲਬਾਤ ਜਾਰੀ ਰਹੀ।

ਪਲੇਟ ਫ਼ਾਰਮ ਤੇ ਵਿਦਾ ਕਰਨ ਆਏ ਕੱਲੇ ਕੱਲੇ ਸਰੀਰ ਨੂੰ ਮਿਲਕੇ ਇਕ ਦੋ ਸੁਖ ਦੇਉ ਸ਼ਬਦ ਕਹਿ ਕੇ ਸਤਿਗੁਰੂ ਜੀ ਨੇ ਬਹੁਤਿਆਂ ਨੂੰ ਮਾਣ ਦਿੱਤਾ। ਅੱਜ ਕਲ ਗੁਰਨਾਮ ਸਿੰਘ ਸਪੁਤਰ ਸ: ਗੁਰਬਚਨ ਸਿੰਘ ਰਾਜੌਰੀ ਵਾਲੇ ਵਲ ਖ਼ਾਸ ਧਿਆਨ ਹੈ। ਕੋਲ ਬੁਲਾ ਕੇ ਆਖਿਆ : ਇਕ ਘੰਟਾ ਨਾਮ ਸਿਮਰਨ ਦੀ ਆਦਤ ਪਾ। (ਨਾਮਧਾਰੀ ਪਹਿਰਾਵੇ) ਇਹਨਾਂ ਕਪੜਿਆਂ ਵਿਚ ਬੜਾ ਫਬਦਾ ਏਂ।

ਗੱਡੀ ਨੇ 9.50 ਤੇ ਵਿਸਲ ਮਾਰੀ ਤਾਂ ਸਤਿਗੁਰੂ ਜੀ ਫ਼ਸਟ ਕਲਾਸ ਦੇ ਕੂਪੇ ਵਿਚ ਪਹੁੰਚ ਗਏ ਜਿਥੇ ਆਪ ਜੀ ਦਾ ਇੰਤਜ਼ਾਰ, ਸੰਤ ਪੂਰਬਾ, ਸ੍ਰੀ ਬਲਦੇਵ ਸਿੰਘ ਅਤੇ ਸ੍ਰੀ ਸੁਖਦੇਵ ਸਿੰਘ ਕਰ ਰਹੇ ਸਨ। ਗੱਡੀ ਦੇ ਹਰਕਤ ਕਰਦਿਆਂ ਹੀ ਸਿੰਘਾਂ ਨੇ ਜੈਕਾਰਾ ਗਜਾਇਆ ਤੇ ਸਤਿਗੁਰੂ ਜੀ ਸ਼ਾਹਜਹਾਨ ਪੁਰ ਨੂੰ ਵਿਦਾ ਹੋ ਗਏ।

## ਰੰਧਾਵਾ ਦੀ ਤਾਰੀਫ਼

ਚੇਤੇ ਆਇਆ, ਸਤਿਗੁਰੂ ਜੀ ਨੇ ਉਸਤਾਦ ਅਮਜਦ ਅਲੀ ਖਾਂ ਨਾਲ ਫੋਨ ਤੇ ਗੱਲਬਾਤ ਕਰਨ ਸਮੇਂ ਮੈਨੂੰ ਦੱਸਿਆ ਸੀ ਕਿ ਖਾਂ ਸਾਹਿਬ ਨੇ ਯੂ. ਕੇ. ਵਿਚਲੇ ਸ: ਰੰਧਾਵਾ ਤੇ ਇਕ ਦੋ ਹੋਰ ਸਿੰਘਾਂ ਦੀ ਬੜੀ ਤਾਰੀਫ ਕੀਤੀ ਹੈ। ਉਹ ਇਹਨਾਂ ਦੀ ਹਰ ਔਕੜ ਵਿਚ ਚੰਗੇ ਸਹਾਇਕ ਸਾਬਤ ਹੋਏ।

## 28 ਜੁਲਾਈ 1978, ਸ਼ੁਕਰਵਾਰ
## ਨਵੀਂ ਦਿੱਲੀ

### ਆਹ ! ਗਿਆਨੀ ਜੀ

ਮੈਨੂੰ ਰਮੇਸ਼ ਨਗਰ, ਨਾਮਧਾਰੀ ਧਰਮਸਾਲਾ ਦੇ ਸਕੱਤਰ ਸੰਤ ਗੁਰਦੀਪ ਸਿੰਘ ਨੂੰ ਮਿਲਣ ਦਾ ਇਤਿਫ਼ਾਕ ਹੋਇਆ। ਉਹ ਹੁਣੇ ਹੁਣੇ (2.15 ਵਜੇ ਦੁਪਹਿਰ) ਘਰ ਪਰਤਿਆ ਅਤੇ ਖਾਣਾ ਖਾ ਰਿਹਾ ਸੀ। ਉਸ ਬੜੇ ਦੁਖ ਨਾਲ ਦੱਸਿਆ ਕਿ ਨਾਮਧਾਰੀਆਂ ਵਿਚ ਇਕ ਪ੍ਰਸਿੱਧ ਵਿਅਕਤੀ ਗਿਆਨੀ ਗੁਰਬਖ਼ਸ਼ ਸਿੰਘ ਚਲਾਣਾ ਕਰ ਗਏ ਹਨ। ਉਮਰ 60 ਤੋਂ ਉੱਪਰ ਹੋਵੇਗੀ। ਉਨ੍ਹਾਂ ਦੇ ਸਰੀਰ ਨੂੰ ਲਕਵਾ ਮਾਰ ਗਿਆ। ਦਵਾ ਦਾਰੂ ਦੇ ਜਤਨ ਰਾਸ ਨਹੀਂ ਆਏ। ਕਲ ਦੋ ਵਜੇ ਦੇ ਕਰੀਬ ਉਹਨਾਂ ਦੇ ਸੁਵਾਸ ਪੂਰੇ ਹੋਏ। ਉਨ੍ਹਾਂ ਦੇ ਭਰਾਵਾਂ ਦੀ ਅੰਮ੍ਰਿਤਸਰੋਂ ਆਉਣ ਦੀ ਉਮੀਦ ਸੀ ਸੋ ਇੰਤਜ਼ਾਰ ਕਰਕੇ ਹੀ ਸਸਕਾਰ ਕੀਤਾ।

ਸੰਤ ਗੁਰਦੀਪ ਸਿੰਘ ਨੇ ਦੱਸਿਆ : ਕਰੀਬ 600 ਸਰੀਰ ਸਸਕਾਰ ਦੇ ਮੌਕੇ ਤੇ ਨਾਲ ਗਿਆ। ਦਸ ਜਥੇਦਾਰਾਂ ਨੇ ਸ਼ਵ ਯਾਤਰਾ ਦੌਰਾਨ ਕੀਰਤਨ ਕੀਤਾ। ਸਬੱਬ ਨਾਲ ਬੀਤੀ ਰਾਤ ਦੇ ਜਥੇਦਾਰ ਗਿਆਨ ਸਿੰਘ ਹੁਰੀਂ ਵੀ ਆਏ ਹੋਏ ਸਨ। ਦਾਹ ਸੰਸਕਾਰ ਸਮੇਂ ਹਾਜ਼ਰ ਪਬਲਿਕ ਨੇ ਉਨ੍ਹਾਂ ਨੂੰ ਬੜਾ ਸਲਾਹਿਆ।

### ਵਹਿਮੀ ਜੀ ਵੀ ਵਿਛੜ ਗਏ !

ਏਥੇ, ਗੁਰਦੀਪ ਸਿੰਘ ਦੇ ਘਰ ਸੂਬਾ ਇੰਦਰ ਸਿੰਘ ਸਰਸੇ ਵਾਲਿਆਂ ਦਾ ਲੜਕਾ ਸ: ਲਖਮੀਰ ਸਿੰਘ ਪਤਨੀ ਸਮੇਤ ਆਇਆ ਹੋਇਆ ਸੀ। ਇਸਨੇ ਦੱਸਿਆ ਕਿ ਸੰਤ ਤਰਨ ਸਿੰਘ ਵਹਿਮੀ, ਬੁੱਢੀ ਮਾੜੀ (ਸਰਸਾ) ਦੇ ਦਾਹ ਸੰਸਕਾਰ ਸਮੇਂ 2500 ਤੋਂ ਵੀ ਵੱਧ ਲੋਕਾਂ ਦਾ ਇਕੱਠ ਹੋ ਗਿਆ। ਉਹ ਪ੍ਰਸਿੱਧ ਨਾਮਧਾਰੀ ਕਵੀ ਸਨ ਅਤੇ ਲੇਖਕ ਸਨ ਜਿਨ੍ਹਾਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ "ਜਸ ਜੀਵਨ" ਤਿੰਨ ਹਿਸੇ ਆਪ ਛਪਵਾਕੇ ਪ੍ਰਕਾਸ਼ਤ ਕੀਤਾ। ਸਤਿਗੁਰੂ ਦੇ ਜਸ ਲਿਖਣ ਤੋਂ ਵਹਿਮੀ ਜੀ ਨੇ ਵੀ ਅਮਰਤਾ ਪ੍ਰਾਪਤ ਕਰ ਲਈ ਹੈ। ਇਸ ਤੋਂ ਬਿਨਾਂ ਉਹ ਇਕ ਸਮਾਜ ਹਿਤੂ ਵੀ ਸਨ। ਬਹੁਤ ਸਾਰੇ ਲੋੜਵੰਦਾਂ ਨੂੰ ਉਨ੍ਹਾਂ ਤੋਂ ਸਹਾਇਤਾ ਪ੍ਰਾਪਤ ਹੁੰਦੀ ਰਹਿੰਦੀ ਸੀ। ਚੰਗੀ ਗੱਲ ਇਹ ਹੈ ਕਿ ਉਨ੍ਹਾਂ ਦੀ ਸੰਤਾਨ ਵੀ ਉਨ੍ਹਾਂ ਦੀ ਆਗਿਆਕਾਰ ਰਹੀ ਹੈ।

### ਧਿਆਨ ਦਰਕਾਰ

ਘਰ ਆਇਆਂ ਮੇਰੇ ਲੜਕੇ ਮਨਧੀਰ ਸਿੰਘ ਨੇ ਮੈਨੂੰ ਦੱਸਿਆ ਕਿ ਜੀਵਨ ਨਗਰ ਇਲਾਕੋ ਵਿਚਲੇ ਪਿੰਡ ਸੰਤ ਨਗਰ ਵਿਚ, ਨਾਮਧਾਰੀ ਪਰਵਾਰਾਂ ਦੇ ਬਸਤਰ ਸਿਉਣ ਵਾਲੇ ਸੰਤ ਕਿਹਰ ਸਿੰਘ-ਬੀਬੀ ਪਾਲੋ ਹੁਰਾਂ ਦਾ ਲੜਕਾ ਗੁਰਦੇਵ ਸਿੰਘ ਉਸਨੂੰ ਮਿਲਿਆ। ਉਸ ਦਸਿਆ ਕਿ ਜੀਵਨ ਨਗਰ ਇਲਾਕੇ ਦੇ ਲੋਕਾਂ ਦੀ ਕਲਿਆਣ ਵਾਸਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਉਚੇਚਾ ਧਿਆਨ ਦਰਕਾਰ ਹੈ, ਨਹੀਂ

ਤਾਂ ਨਵੀਂ ਪੌਦ ਵਿਗੜਨ ਦੇ ਰਾਹ ਪੈ ਜਾਵੇਗੀ ।

## ਵਹਿਮੀ ਜੀ ਦੀ ਇੱਛਾ

ਸੰਤ ਤਰਨ ਸਿੰਘ ਵਹਿਮੀ ਦੀ ਇੱਛਾ ਸੀ ਕਿ ਉਨ੍ਹਾਂ ਦੇ ਇਕੱਠ ਉਤੇ ਲੇਖਕਾਂ ਦਾ ਇਕ ਤਕੜਾ ਸਮੇਲਨ ਹੋਵੇ । ਸ਼ਾਇਦ ਇਸੇ ਗੱਲ ਨੂੰ ਮੁਖ ਰਖਦਿਆਂ ਮੈਨੂੰ ਸ: ਸਾਧੂ ਸਿੰਘ ਬੁਢੀ ਮਾੜੀ ਤੇ ਮਾਸਟਰ ਅਮਰੀਕ ਸਿੰਘ ਅੰਮ੍ਰਿਤਸਰੀ (ਵਹਿਮੀ ਜੀ ਦੇ ਭਣੇਵੇਂ) ਦਾ ਕੱਲ੍ਹ ਪੱਤਰ ਆਇਆ ਸੀ ਕਿ ਮੈਂ ਭਾਪਾ ਪ੍ਰੀਤਮ ਸਿੰਘ, ਅਮ੍ਰਿਤਾ ਪ੍ਰੀਤਮ, ਸ: ਪਿਆਰਾ ਸਿੰਘ ਦਾਤਾ ਤੇ ਡਾ: ਅਮਰ ਭਾਰਤੀ ਆਦਿ ਨੂੰ ਨਾਲ ਲੈ ਕੇ ਭੋਗ ਦੇ ਮੌਕੇ ਪੁੱਜਾਂ । ਭਾਪਾ ਜੀ ਨੂੰ ਫੋਨ ਕੀਤਾ ਹੈ, ਉਨ੍ਹਾਂ ਜਾਣ ਤੋਂ ਅਸਮਰਥਤਾ ਪ੍ਰਗਟ ਕੀਤੀ ਹੈ । ਭਾਰਤੀ ਜੀ ਨੇ ਵੀ ਬੁਢੀ ਮਾੜੀ ਜਾਣ ਤੋਂ ਮਜਬੂਰੀ ਦੱਸੀ ਹੈ ਕਿਉਂਕਿ ਮਸਾਂ ਮਸਾਂ ਰੁਕ ਸਿਰ ਹੋਈ ਦੁਕਾਨਦਾਰੀ ਨੂੰ ਚਾਰ ਦਿਨਾਂ ਲਈ ਫੇਰ ਤਿਲਾਂਜਲੀ ਨਹੀਂ ਦੇਣੀ ਚਾਹੁੰਦੇ ।

ਅੱਜ ਸ਼ਾਮੀਂ ਚਿੱਠੀ ਮਿਲੀ ਹੈ ਕਿ ਮੇਰੀ ਭੁੰਤਰ (ਕੁੱਲੂ) ਵਸਦੀ ਲੜਕੀ ਨੂੰ ਪਤੀ ਨਾਲ ਭੁੰਤਰੋਂ ਔਟ ਵਲ ਜਾਂਦਿਆਂ ਹਾਦਸਾ ਵਾਪਰਿਆ ਹੈ, ਪਰ ਪੈਰਾਂ ਦੀਆਂ ਦੋ ਉਂਗਲਾਂ ਟੁੱਟਣ ਤੋਂ ਬਿਨਾ ਸਭ ਅਛਾ ਹੈ । ਅਪਣੇ ਸਾਰੇ ਪਹਿਲੇ ਪ੍ਰੋਗਰਾਮ ਤੋੜ ਭੰਨ ਕੇ ਅਪਣੀ ਨੂੰਹ ਨੂੰ ਭੇਜ ਰਿਹਾ ਹਾਂ ਸ਼ਾਮ ਦੀ ਬਸ ਤੇ ।

### 31 ਜੁਲਾਈ 1978, ਸੋਮਵਾਰ
### ਨਵੀਂ ਦਿੱਲੀ

## ਸੰਤ ਹਰਨਾਮ ਸਿੰਘ ਦਲੇਰ

ਦਿੱਲੀ ਅੱਜ ਬੱਦਲਾਂ ਨਾਲ ਘਿਰੀ ਹੋਈ ਹੈ । ਕਦੇ ਕਦੇ ਇਹਨਾਂ ਵਿਚਾਲਿਓਂ ਸੂਰਜ ਏਨਾ ਤੇਜ਼ ਚਮਕ ਉਠਦਾ ਹੈ ਕਿ ਚੁਮਾਸੇ ਦਾ ਠੀਕ ਤਰ੍ਹਾਂ ਅਨੁਭਵ ਹੋ ਜਾਂਦਾ ਹੈ । ਅੱਜ ਮੇਰਾ ਪ੍ਰੋਗਰਾਮ ਸੰਤ ਹਰਨਾਮ ਸਿੰਘ ਦਲੇਰ ਨੂੰ ਮਿਲਣ ਦਾ ਸੀ । ਉਹ ਸ਼ਰਧਾਪੁਰੀ ਰਿੰਗ ਰੋਡ ਤੇ ਸੰਤ ਸੁਜਾਨ ਸਿੰਘ ਦੇ ਗੁਰਦੁਆਰੇ ਦੇ ਸਾਹਮਣੇ ਇਕ ਵਰਕਸ਼ਾਪ ਦੇ ਮਾਲਕ ਹਨ । ਇਥੇ ਉਹ ਲੋਹੇ ਦੇ ਬੂਹੇ ਬਾਰੀਆਂ ਤਿਆਰ ਕਰਦੇ-ਕਟਵਾਂਦੇ ਹਨ । ਵਰਕਸ਼ਾਪ ਜਾਂ ਦਫ਼ਤਰ ਦੀ ਡਿਠ ਉਨ੍ਹਾਂ ਦੀ ਆਯੂ ਅਨੁਸਾਰ ਹੈ । ਜੈਨ ਮਾਰਬਲ ਡੀਪੋ ਵਾਲਿਆਂ ਨੂੰ ਦਿੱਤੀ ਕਿਰਾਏ ਉਤੇ ਥਾਂ ਇਹਨਾਂ ਦੀ ਵਰਕਸ਼ਾਪ ਦੀ ਆਭਾ ਵੀ ਮਾਰੀ ਬੈਠੀ ਹੈ ।

ਪਹਿਲੀ ਵਾਰ ਦਲੇਰ ਹੁਰਾਂ ਨੂੰ 11 ਵਜੇ ਮਿਲਣ ਗਿਆ ਤਾਂ ਉਹ ਟੈਗੋਰ ਗਾਰਡਨ ਗਏ ਹੋਏ ਸਨ । ਦੂਜੀ ਵਾਰ 4 ਵਜੇ ਜ਼ਿਆਂ ਮਿਲ ਪਏ । ਸੰਖੇਪ ਵਿਚ ਇਨ੍ਹਾਂ ਦਾ ਵਿਵਰਣ ਇਸ ਤਰ੍ਹਾਂ ਹੈ ।

ਸੰਤ ਹਰਨਾਮ ਸਿੰਘ ਦਲੇਰ ਇਸ ਵੇਲੇ 76 ਸਾਲ ਦੇ ਹਨ । ਇਨ੍ਹਾਂ ਰਾਵਲ ਪਿੰਡੀ ਵਾਲੇ ਨਾਮਧਾਰੀ ਹੋਲੇ (ਈ: 1922) ਤੋਂ 7-8 ਮਹੀਨੇ ਪਹਿਲਾਂ ਭਜਨ ਪੁਛ

ਲਿਆ ਸੀ, ਸੰਤ ਬੇਲਾ ਸਿੰਘ (ਗੁਰਦਾਸਪੁਰ) ਇਹਨਾਂ ਦੇ ਭਜਨ ਦਾਤਾ ਸਨ। ਉਦੋਂ ਇਹ ਪੂਰੀ ਜਵਾਨੀ ਵਿਚ ਸਨ ਤੇ ਰੋਜ਼ਾਨਾ ਦੋ ਬੋਤਲਾਂ ਸ਼ਰਾਬ ਦੀਆਂ ਪੀ ਕੇ ਦੋ ਆਦਮੀਆਂ ਜਿੰਨਾਂ ਹੀ ਕੰਮ ਕਰਦੇ ਸਨ। ਇਹਨਾਂ ਦਾ ਜਨਮ ਨਗਰ ਬੇਂਦਾ ਚਪੜਾ ਜ਼ਿਲਾ ਹੁਸ਼ਿਆਰਪੁਰ ਹੈ ਪਰ ਇਹ ਕੰਮ ਕਾਰ ਲਈ ਰਾਵਲਪਿੰਡੀ ਗਏ ਹੋਏ ਸਨ। ਲੱਕੜੀ ਦੇ ਕੰਮ ਦੇ ਚੰਡੇ ਹੋਏ ਉਸਤਾਦ ਸਨ।

ਜਪੁ, ਜਾਪ, ਸੁਖਮਨੀ ਆਦਿ ਬਾਣੀਆਂ ਤਾਂ ਭਜਨ ਲੈਣ ਤੋਂ ਪਹਿਲੇ ਵੀ ਪੜ੍ਹਦੇ ਪਰ ਉਹਨਾਂ ਦਾ ਉਹ ਰੰਗ ਪਹਿਲਾਂ ਨਹੀਂ ਸੀ ਜੋ ਭਜਨ ਲੈਣ ਤੋਂ ਪਿਛੋਂ ਚੜ੍ਹਿਆ। ਇਹਨਾਂ ਦਾ ਇਕ ਸ਼ਬਦੀ ਜਥਾ ਵੀ ਸੀ ਤੇ ਇਹ ਚਿਮਟਾ ਵਜਾ ਕੇ ਸਿੱਖਾਂ ਦੇ ਦੀਵਾਨਾਂ ਵਿਚ ਕੀਰਤਨ ਕਰਦੇ।

ਸੰਤ ਬੇਲਾ ਸਿੰਘ ਜੀ ਜਥੇਦਾਰ ਅਪਣੇ ਜਥੇ ਸਮੇਤ ਇਕ ਵਾਰ, ਰਾਵਲ ਪਿੰਡੀ ਆਏ ਹੋਏ ਸਨ। ਇਹਨਾਂ ਦਾ ਡੇਰਾ ਸੰਤ ਨਰਾਇਣ ਸਿੰਘ ਡੱਡੀਆਂ ਵਾਲੇ ਦੇ ਘਰ ਸੀ। ਰਾਤੀਂ ਸੰਤ ਬੇਲਾ ਸਿੰਘ ਜੀ ਨੇ ਹੱਲੇ ਦਾ ਦੀਵਾਨ ਸ਼ੁਰੂ ਕੀਤਾ ਤਾਂ ਹਰਨਾਮ ਸਿੰਘ ਨੇ ਵੀ (ਜੋ ਓਦੋਂ ਅ-ਸੰਤ ਹੀ ਸੀ) ਜਾ ਚਿਮਟਾ ਖੜਕਾਇਆ।

## ਚਿਮਟਾ ਚੰਬੜ ਗਿਆ

ਸੰਤ ਬੇਲਾ ਸਿੰਘ ਜੀ ਦੇ ਕੀਰਤਨ ਵਿਚ ਅਗੰਮੀ ਧੂਹ ਸੀ। ਉਹਨਾਂ ਦੀ ਆਵਾਜ਼ ਵਿਚ ਇਕ ਐਸੀ ਲੋਚਾ ਸੀ ਜੋ ਸੁਣਨ ਵਾਲਿਆਂ ਨੂੰ ਕੀਲਣੋਂ ਨਹੀਂ ਸੀ ਰਹਿੰਦੀ। ਪਰ ਚਿਮਟੇ ਵਾਲੇ ਨੇ ਵੀ ਚਿਮਟੇ ਨਾਲ ਕੁਛ ਰੰਗ ਬਣਾ ਹੀ ਲਿਆ, ਨਹੀਂ ਤਾਂ ਨਾਮਧਾਰੀਆਂ ਦੇ ਦੀਵਾਨ ਵਿਚ ਚਿਮਟੇ ਨੂੰ ਥਾਂ ਨਹੀਂ। ਇਸ ਦਿਨ ਸੰਤਾਂ ਦਾ ਮਨ-ਹਰਨ ਕੀਰਤਨ ਅੱਧੀ ਰਾਤ ਤਕ ਚਲਿਆ। ਏਧਰ ਹਰਨਾਮ ਸਿੰਘ ਦੀ ਵੀ ਇਹ ਸੱਧਰ ਪੂਰੀ ਹੋਈ ਕਿ ਵਧੀਆ ਢੋਲਕ ਛੈਣਿਆਂ ਦੀ ਸੰਗਤ ਵਿਚ ਚਿਮਟੇ ਨੇ ਲੈਅ ਤਾਰ ਸੰਭਾਲੀ ਰਖੀ। ਹਰਨਾਮ ਸਿੰਘ ਜੀ ਨੂੰ ਨਾਮਧਾਰੀਆਂ ਦੀ ਢੋਲਕ ਨੇ, ਬਦਲ-ਦੀਆਂ ਲੈਆਂ ਕਰਕੇ, ਸਦਾ ਹੀ ਮੋਹਿਆ ਸੀ। ਅਤੇ ਅੱਜ ਇਹ ਨਾਮਧਾਰੀਆਂ ਦੇ ਵਿਚ, ਉਸੇ ਢੋਲਕ ਦੇ ਕੋਲ, ਉਹਦੀ ਘਟਦੀ ਵਧਦੀ ਲੈਅ ਨਾਲ ਆਪ ਚਿਮਟੇ ਨੂੰ ਗਤੀ ਦੇ ਰਿਹਾ ਸੀ। ਹਰਨਾਮ ਸਿੰਘ ਦਾ ਵਿਚਾਰ ਸੀ ਕਿ ਦੂਜੇ ਸਿੱਖਾਂ ਦੀ ਢੋਲਕੀ ਵਿਚ ਆਕਰਸ਼ਣ ਨਾਂ ਦੀ ਕੋਈ ਸ਼ੈ ਨਹੀਂ ਹੁੰਦੀ। ਅੱਜ ਦੇ ਦੀਵਾਨ ਵਿਚ ਚਿਮਟੇ ਨੇ ਅਨੇਕਾਂ ਵਾਰ ਲੈਅ ਬਦਲੀ ਤੇ ਵਧੇਰੇ ਜ਼ੋਰ ਲਗਾ।

ਕੀਰਤਨ ਦੀ ਅਰਦਾਸ ਹੋਈ ਤਾਂ ਸੰਤ ਬੇਲਾ ਸਿੰਘ ਜੀ ਕਹਿ ਬੈਠੇ: ਨਾਮਧਾਰੀਆਂ ਦੇ ਦੀਵਾਨਾਂ ਵਿਚ ਅਸੀਂ ਚਿਮਟਾ ਵਜਣਾ-ਵਜਾਣਾ ਉਕਾ ਪਸੰਦ ਨਹੀਂ ਕਰਦੇ ਪਰ ਸਿੰਘਾ, ਤੇਰਾ ਦਾਅ ਤਾਂ ਅੱਜ ਫੱਬ ਹੀ ਗਿਆ ਹੈ—ਵਾਹਵਾ ਨਾਲ ਰਲਿਆ ਰਿਹਾ ਏਂ।

ਏਨੇ ਕੁ ਸ਼ਬਦਾਂ ਨੇ ਹਰਨਾਮ ਸਿੰਘ ਨੂੰ ਕੁਝ ਪ੍ਰੇਰ ਲਿਆ ਅਤੇ ਅਗਲੀ ਸ਼ਾਮੀਂ ਕਰਮੰਡਲ ਦੁਧ ਦਾ ਲੈ ਕੇ ਹਰਨਾਮ ਸਿੰਘ ਸੰਤ ਬੇਲਾ ਸਿੰਘ ਜੀ ਦੀ ਸੇਵਾ ਵਿਚ ਜਾ ਹਾਜ਼ਰ ਹੋਇਆ। ਸੰਤਾਂ ਦੁੱਧ ਪੀਣ ਤੋਂ ਇਨਕਾਰ ਕਰ ਦਿੱਤਾ। ਕਿਹਾ, ਜੇ ਤਾਂ ਨਾਮਧਾਰੀਆਂ ਦਾ ਭਜਨ ਪੁਛਿਆ ਈ, ਤਾਂ ਤਾਂ ਪੀ ਲਵਾਂਗੇ, ਨਹੀਂ ਤਾਂ ਨਹੀਂ।

"ਮੈਂ ਸਿੰਘਸਭੀਆਂ ਤੋਂ ਅੰਮ੍ਰਿਤ ਛਕਿਆ ਹੋਇਆ ਏ, ਤੁਹਾਡਾ ਕੋਈ ਵੱਖਰਾ ਭਜਨ ਏ ?"

"ਹਾਂ, ਹੈ ਤਾਂ ਵਖਰਾ ਈ, ਆ ਤੈਨੂੰ ਦੱਸੀਏ !"

"ਨਹੀਂ, ਮੈਨੂੰ ਨਹੀਂ ਲੋੜ। ਮੈਨੂੰ ਕਿਹੜਾ ਦੁੱਧ ਨਾ ਲੰਘੇਗਾ, ਮੈਂ ਆਪ ਹੀ ਪੀ ਲਵਾਂਗਾ।" ਖੁਸ਼ਕ ਬੋਲਾਂ ਨਾਲ ਹਰਨਾਮ ਸਿੰਘ ਨੇ ਪਾਸਾ ਮਰੋੜ ਲਿਆ।

ਕੋਲ ਖਲੋਤੇ ਸੰਤ ਨਰਾਇਣ ਸਿੰਘ ਨੇ ਆਖਿਆ : "ਸੰਤ ਜੀ, ਅਸਾਮੀ ਛੱਡਣ ਵਾਲੀ ਨਹੀਂ, ਬੜੀ ਕੰਮ ਦੀ ਸ਼ੈ ਹੈ। ਅਤੇ ਸੰਤਾਂ ਫਿਰ ਆਵਾਜ਼ ਮਾਰ ਲਈ : ਆ ਭਾਈ, ਫਿਰ ਤੇਰਾ ਪ੍ਰੇਮ ਨਾਲ ਲਿਆਂਦਾ ਦੁੱਧ ਪੀ ਹੀ ਲਈਏ।

ਅਤੇ ਹਰਨਾਮ ਸਿੰਘ ਨੂੰ ਆਪਣੇ ਵਾਲੇ ਮੰਜੇ ਤੇ ਨਾਲ ਬਿਠਾ ਲਿਆ। ਦੁੱਧ ਕਰਮੰਡਲ ਉਸ ਤੋਂ ਲੈ, ਇਕ ਪਾਸੇ ਰੱਖ, ਝੱਟ ਸਿਰ ਅਤੇ ਮਸਤਕ ਹੱਥਾਂ ਵਿਚ ਲੈ ਕੰਨ ਵਿਚ ਚੁੱਅਖਰਾ ਮੰਤਰ ਫੂਕ ਦਿੱਤਾ।

ਫੂਕ ਕੰਨ ਦੇ ਵਿਚ ਅਜਿਹੀ ਮਾਰੀ
ਬੰਦਾ ਹੋਰ ਦਾ ਹੋਰ ਬਣਾ ਦਿੱਤਾ।

ਹਰਨਾਮ ਸਿੰਘ ਜੀ ਦਸਦੇ ਹਨ : ਮੰਤਰ ਕਾਹਦਾ ਮੇਰੇ ਕੰਨਾਂ ਵਿਚ ਫੂਕਿਆ ਮੇਰੇ ਸਾਰੇ ਔਗੁਣਾਂ ਨੂੰ ਹੀ ਫੂਕ ਧਰਿਆ। ਰਸਨਾਂ ਅਪਣੇ ਆਪ ਟੱਕ-ਟੱਕ ਚਲਣ ਲਗੀ। ਅਤੇ ਮੈਂ ਸਿੱਧਾ ਹੀ ਘਰ ਆ ਗਿਆ। ਮੇਰੀ ਦੁਨੀਆ ਬਦਲ ਗਈ। ਕਰਮੰਡਲ ਲੈਣਾ ਵੀ ਭੁੱਲ ਗਿਆ। ਬੱਸ, ਇਕ ਲਿਵ ਜਿਹੀ ਲਗ ਗਈ। ਆਪਣਾ ਆਪ ਕਿਤੇ ਉਡ ਗਿਆ ਲਗਾ। ਘਰ ਆਇਆਂ ਚੁੱਪ ਮੇਰੇ ਤੇ ਸਵਾਰ ਹੋ ਗਈ। ਨਾ ਭਰਾ, ਨਾ ਭਰਜਾਈ ਅਤੇ ਨਾ ਕਿਸੇ ਹੋਰ ਨਾਲ ਗੱਲਬਾਤ। ਚੁੱਪ ਕੀਤਾ ਕੰਮ ਤੇ ਜਾਵਾਂ ਤੇ ਇੰਜ ਹੀ ਪਰਤ ਆਵਾਂ। ਸਾਰੇ ਕੰਮ ਕਾਰ, ਵਰਤ ਵਿਹਾਰ ਚੁੱਪ ਕੀਤਿਆਂ ਹੋਣ ਲਗੇ ਅਤੇ ਰਸਨਾ ਸਵਾਸ-ਸਵਾਸ ਹਰੀ ਨਾਮ ਜਪਣ ਲਗੀ। ਦੋ ਬੋਤਲਾਂ ਤੋਂ ਉਤਦੀ ਇਹ ਨਾਮ ਦਾ ਨਸ਼ਾ ਹੋ ਗਿਆ। ਚੌਥੇ ਦਿਨ ਸੁਤਰ ਆ ਪਿਆ। ਲੱਗੇ ਚੌਕੜੇ ਧਰਤੀਓਂ ਜੁੰਬਸ਼ ਨਾਲ ਉਠਾਂ ਅਤੇ ਛੱਤ ਨੂੰ ਜਾ ਵੱਜਾਂ। ਛੱਤੋਂ ਥੱਲੇ ਤੇ ਥੱਲਿਓਂ ਛੱਤ ਨਾਲ ਜਾ ਵਜਣ ਦੇ ਦਿਨ ਵਿਚ ਕਈ ਵਾਰ ਕਾਰਨਾਮੇ ਹੋਏ। ਜਾਪਦਾ ਸੀ ਜਿਵੇਂ ਮੇਰੇ ਅੰਦਰ ਅਥਾਹ ਸ਼ਕਤੀ ਦਾ ਸਾਗਰ ਹੀ ਉਮਡ ਪਿਆ।

ਲੋਕੀਂ ਕਹਿਣ : ਸ਼ਰਾਬ ਬਹੁਤੀ ਪੀ ਲਈ ਸੂ। ਹਰਨਾਮ ਸਿੰਘ ਦੇ ਭਰਾ ਨੇ ਸਪੱਸ਼ਟ ਕੀਤਾ : ਸ਼ਰਾਬ ਤਾਂ ਤਿੰਨ-ਚਾਰ ਦਿਨ ਤੋਂ ਨਹੀਂ ਸੂ ਪੀਤੀ। ਇਹ ਤਾਂ ਕੂਕਾ ਬਣ ਗਿਆ ਹੈ। ਕੂਕਿਆਂ ਦੇ ਭਜਨ ਨੇ ਇਹਨੂੰ ਕੁਝ ਕਰ ਦਿਤੈ।

ਅਤੇ ਫਿਰ ਦੋ ਕੁ ਦਿਨ ਵੈਰਾਗ ਨੇ ਆ ਘੇਰਿਆ : ਮਨਾ ਨੇਹੁੰ ਕੂੜਾ ਲਾਇਆ ਈ ! ਅਤੇ ਸਾਰਾ ਸੰਸਾਰ ਇੰਜ ਝੂਠਾ ਲਗਣ ਲਗਾ ਜਿਵੇਂ ਇਸ ਨਾਸਵਾਨ ਨਾਲ ਇਹਦਾ ਕੋਈ ਵਾਸਤਾ ਹੀ ਨਹੀਂ। ਇਹ ਕੋਈ ਹੋਰ ਚੀਜ਼ ਹੈ।

## ਕਾਲੀ ਨਹੀਂ ਬੰਨ੍ਹਣੀ

ਸੰਤ ਹਰਨਾਮ ਸਿੰਘ ਦਲੇਰ ਨੇ ਆਪਣੇ ਜੀਵਨ ਦੇ ਇਕ ਰੁਮਾਂਚਕਾਰੀ ਵਿਰਤਾਂਤ ਤੋਂ ਪਰਦਾ ਉਠਾਇਆ। ਉਨ੍ਹਾਂ ਦੱਸਿਆ : ਨਨਕਾਣਾ ਸਾਹਿਬ ਦਾ ਪ੍ਰਸਿਧ ਸਾਕਾ (1921 ਈ:) ਹੋ ਚੁਕਾ ਸੀ। ਨਨਕਾਣਾ ਕਾਂਡ ਦੇ ਰੋਸ ਵਜੋਂ ਸਿੱਖਾਂ ਵਿਚ ਕਾਲੀਆਂ ਪੱਗਾਂ ਬੰਨ੍ਹਣ ਦਾ ਚੱਕਰ ਚਲਿਆ। ਮੈਂ ਅਪਣੇ ਪਿੰਡ ਥੇਂਦੇ ਚਪੜੇ ਗਿਆ ਤਾਂ ਮੇਰੇ ਵੱਡੇ ਭਰਾ ਬਸੰਤ ਸਿੰਘ ਨੇ ਬੜਾ ਜ਼ੋਰ ਦਿੱਤਾ ਕਿ ਮੈਂ ਅਪਣੀ ਚਿੱਟੀ ਪੱਗ ਲਾਹ ਕੇ ਕਾਲੀ ਰੰਗ ਕੇ ਬੰਨ੍ਹਾਂ। ਮੈਂ ਅੜ ਗਿਆ ਕਿ ਮੈਂ ਤਾਂ ਗੁਰੂ ਰਾਮ ਸਿੰਘ ਜੀ ਦਾ ਸਿੰਘ ਹਾਂ, ਕਿਸੇ ਗੁਰਦੁਆਰੇ ਜਾਂ ਸਿੱਖ ਸੰਸਥਾ ਦਾ ਚੇਲਾ ਨਹੀਂ। ਮੈਂ ਸਫ਼ੈਦ ਦਸਤਾਰ ਹੀ ਸਜਾਵਾਂਗਾ, ਕਾਲੀ ਨਹੀਂ ਬੰਨ੍ਹਣੀ। ਉਨ੍ਹਾਂ ਦਿਨਾਂ ਵਿਚ ਕਾਲੇ ਰੰਗ ਦਾ ਜਿਵੇਂ ਹੜ੍ਹ ਚਲਦਾ ਹੋਵੇ। ਕਾਲੀਆਂ ਪੱਗਾਂ ਬਨ੍ਹਾਣ ਵਾਲੇ ਜਥੇ ਪਿੰਡੋ ਪਿੰਡ ਤੁਰੇ ਫਿਰਦੇ। ਸਾਡੇ ਪਿੰਡ ਵੀ ਕੜਾਹੇ ਚੜ੍ਹ ਗਏ। ਉਬਲਦੇ ਸਾਫ਼ ਪਾਣੀਆਂ ਵਿਚ ਕਾਲਾ ਰੰਗ ਸੁਟਿਆ ਗਿਆ। ਚੰਗੀ ਤਰ੍ਹਾਂ ਗੜ੍ਹਕਾ ਕੇ ਲੋਕਾਂ ਦੀਆਂ ਚਿੱਟੀਆਂ ਕਾਲੀਆਂ ਕੀਤੀਆਂ ਜਾਣ।

"ਮੈਨੂੰ ਮੇਰੇ ਭਰਾ ਤੇ ਉਹਦੇ ਹਮੈਤੀਆਂ ਨੇ ਇਕ ਅੰਦਰ ਡੱਕ ਕੇ ਬਾਹਰ ਤਾਲਾ ਲਾ ਦਿੱਤਾ ਕਿ ਓਦੋਂ ਕੱਢਾਂਗੇ ਜਦੋਂ ਪਗੜੀ ਲਾਹ ਕੇ ਕਾਲੀ ਰੰਗ ਹੀ ਦੇਣੀ ਹੋਈ। ਅੰਦਰ ਬੈਠੇ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ (ਉਸ ਵੇਲੇ ਦੇ ਪ੍ਰਤਖ ਸਤਿਗੁਰੂ) ਦੇ ਚਰਨਾਂ ਵਿਚ ਇਕ ਮਨ ਹੋ ਬੇਨਤੀ ਕੀਤੀ : ਜਿਵੇਂ ਜਾਣਦੇ ਓ, ਮੈਨੂੰ ਇਨ੍ਹਾਂ ਕਾਲੀ ਪੋਸ਼ਾਂ ਤੋਂ ਬਚਾਓ। ਮੈਂ ਤੁਹਾਡਾ ਸਿੱਖ ਹਾਂ, ਮੇਰੀ ਪੱਗ ਨੂੰ ਦਾਗ਼ ਨ ਲਗੇ। ਅਰਦਾਸ ਸਮਾਪਤੀ ਉਪ੍ਰੰਤ ਜਿੰਦਾ ਲੱਗੇ ਦਰ, ਖੁਲ੍ਹੇ ਹੋਏ ਸਨ। ਮੇਰੇ ਬਾਹਰ ਨਿਕਲਦਿਆਂ ਬਾਰ ਫਿਰ ਭਿੜ ਗਏ ਤੇ ਤਾਲਾ ਲਟਕਣ ਲਗਾ।

ਮੈਂ ਪਿਛੇ ਮੁੜ ਕੇ ਵੇਖਣ ਦੀ ਥਾਂ ਅੱਗੇ ਹੀ ਅੱਗੇ ਨੱਠਿਆ ਗਿਆ ਤੇ ਗੜ੍ਹਦੀਵਾਲੇ (ਹੁਸ਼ਿਆਰਪੁਰ ਜ਼ਿਲੇ ਦੀ ਇਕ ਤਹਿਸੀਲ) ਜਾ ਸਾਹ ਲਿਆ। ਏਥੇ ਨਾਮਧਾਰੀ ਧਰਮਸਾਲਾ ਵਿਚ ਇਕ ਮਜ਼ਹਬੀ ਸਿੰਘ ਸੰਤ ਖਜ਼ਾਨ ਸਿੰਘ (ਪਿੰਡ ਖੁੰਡਾ ਜ਼ਿ: ਗੁਰਦਾਸਪੁਰ) ਰਹਿੰਦਾ ਸੀ। ਉਹ ਆਪ ਬੜਾ ਵਧੀਆ ਸ਼ਬਦ ਪੜ੍ਹਨ ਵਾਲਾ ਜਥੇਦਾਰ ਸੀ ਅਤੇ ਕੁਰਾਨ ਦਾ ਵੀ ਪੰਡਿਤ ਸੀ। ਉਸਨੂੰ ਜਾਕੇ ਮੈਂ ਆਪਣੇ ਆਉਣ ਦਾ ਕਾਰਨ ਦੱਸਿਆ।"

ਸੰਤ ਖਜ਼ਾਨ ਸਿੰਘ ਜਥੇਦਾਰ ਅਗਲੇ ਦਿਨ ਥੇਂਦੇ ਚਪੜੇ ਸੰਤ ਹਰਨਾਮ ਸਿੰਘ ਹੁਰਾਂ ਦੇ ਪਿੰਡ ਪੁੱਜਾ। ਪਿੰਡ ਵਿਚ ਬਾਹਲੀ ਵਸੋਂ ਮੁਸਲਮਾਨਾਂ ਦੀ ਸੀ। 10-11 ਘਰ ਹੀ ਸਿੱਖਾਂ ਦੇ ਸਨ। ਖਜ਼ਾਨ ਸਿੰਘ ਹੁਰਾਂ ਦੀਵਾਨ ਲਾਕੇ ਸਾਰਾ ਪਿੰਡ ਕੱਠਾ ਕੀਤਾ ਅਤੇ ਐਲਾਨ ਕੀਤਾ : ਹਰਨਾਮ ਸਿੰਘ ਕੂਕਾ ਹੈ। ਅਤੇ ਜੇ ਕਿਸੇ ਇਸਨੂੰ ਕੁਛ ਆਖਿਆ ਤਾਂ ਨਾਮਧਾਰੀਆਂ ਦੇ ਆਉਂਦੇ ਜਥਿਆਂ ਨੂੰ ਰੋਕ ਸਕਣਾ ਮੁਸ਼ਕਲ ਹੋ ਜਾਵੇਗਾ।

ਇਸ ਤੋਂ ਪਿਛੋਂ ਹਰਨਾਮ ਸਿੰਘ ਜੀ ਉਤੇ ਕਿਸੇ ਤਰ੍ਹਾਂ ਦਾ ਸਮਾਜਕ ਦਬਾਅ ਨਹੀਂ ਪਿਆ।

ਤਾਂ ਵੀ ਵਖੇਪਤਾ ਜਾਰੀ ਹੋ ਗਈ। ਇਹਨਾਂ ਦੇ ਪਿੰਡ ਦਾ ਨੰਬਰਦਾਰ ਸ਼ੇਰਾ ਇਹਨਾਂ ਨਾਲ ਨਾਰਾਜ਼ ਹੋ ਗਿਆ : ਚੰਗੇ ਭਲੇ ਵਸਦੇ ਸਾਂ, ਤੂੰ ਕੂਕਾ ਕਿਉਂ ਹੋ ਗਿਆ ? ਤੈਨੂੰ ਪਤਾ ਸਰਕਾਰ ਕੂਕਿਆਂ ਦੇ ਖ਼ਿਲਾਫ਼ ਏ ! ਹੁਣ ਤੂੰ ਅਪਣੇ ਆਉਣ ਦੀ ਇਤਲਾਹ ਠਾਣੇਦਾਰ ਨੂੰ ਦੇ ਕੇ ਆਇਆ ਕਰ, ਨਹੀਂ ਤਾਂ ਪੁਲਿਸ ਸਾਨੂੰ ਪਰੇਸ਼ਾਨ ਕਰਦੀ ਫਿਰੇਗੀ। (ਇਹ 1922 ਦੀ ਗੱਲ ਹੋਵੇਗੀ।) ਸੰਤ ਹਰਨਾਮ ਸਿੰਘ ਦੇ ਪਿੰਡ ਦੀਵਾਨ ਤਾਂ ਅੱਗੇ ਵੀ ਲਗਦੇ ਹੁੰਦੇ ਸਨ। ਇਹਨਾਂ ਨੇ ਵੀ ਅਪਣਾ ਜਥਾ ਬਣਾ ਲਿਆ ਤੇ ਰੋਜ਼ ਦੀਵਾਨ ਲਾਉਣੇ। ਜਾਂ ਨੰਬਰਦਾਰ ਨੇ ਅੰਗਰੇਜ਼ ਸਰਕਾਰ ਦਾ ਭੈ ਦਿਖਾਇਆ ਤਾਂ ਹਰਨਾਮ ਸਿੰਘ ਹੁਰਾਂ ਕਿਹਾ : ਨੰਬਰਦਾਰਾ, ਮੇਰਾ ਗੁਰੂ ਡਾਢਾ ਈ। ਮੈਨੂੰ ਗੋਰਿਆਂ ਤੋਂ ਡਰ ਨਹੀਂ ਉ ਲਗਦਾ। ਕੋਈ ਮਾੜੀ ਗੱਲ ਥੋੜ੍ਹੀ ਕਰਦੇ ਹਾਂ ? ਭਜਨ ਬਾਣੀ ਹੀ ਕਰਦੇ ਹਾਂ।

ਨੰਬਰਦਾਰ ਚਲਾ ਗਿਆ। ਸੰਤ ਹਰਨਾਮ ਸਿੰਘ ਨੇ ਆਪਣੀ ਗੱਲ ਜਾਰੀ ਰਖਦਿਆਂ ਮੈਨੂੰ ਦੱਸਿਆ : ਦੀਵਾਨ ਲਗਣੇ ਸ਼ੁਰੂ ਹੋ ਗਏ। ਦੁਆਲੇ ਦੇ ਦੋ ਤਿੰਨਾਂ ਪਿੰਡਾਂ ਦੇ ਲੋਕਾਂ ਨੇ ਵੀ ਆ ਕੀਰਤਨ ਦਾ ਲਾਹਾ ਲੈਣਾ। ਮੇਰੇ ਦੀਵਾਨਾਂ ਵਿਚ ਮਸਤੀ ਦਾ ਆਲਮ ਬਣਿਆ ਰਹਿੰਦਾ ਸੀ। ਇਕ ਦਿਨ ਨੰਬਰਦਾਰ ਫਿਰ ਦੀਵਾਨ ਰੋਕਣ ਆ ਗਿਆ ਕਿ ਅੰਗਰੇਜ਼ ਸਰਕਾਰ ਦਾ ਹੁਕਮ ਨਹੀਂ ਕੂਕਿਆਂ ਦੇ ਦੀਵਾਨ ਸੁਣਨ ਜਾਂ ਲਾਉਣ ਦਾ।

''ਪਤਾ ਨਹੀਂ ਸਤਿਗੁਰੂ ਦੀ ਕੀ ਰਜ਼ਾ ਸੀ। ਮੈਂ ਨੰਬਰਦਾਰ ਦੀ ਗੱਲ ਸੁਣਦਿਆਂ ਹੀ ਹੋਰ ਦਾ ਹੋਰ ਹੋ ਗਿਆ। ਉਸਨੂੰ ਰੰਗ ਵਿਚ ਆਕੇ ਕਹਿ ਦਿੱਤਾ : ਲੰਬੜਦਾਰਾ ਕੀੜੇ ਪੈ ਕੇ ਮਰੇਂਗਾ, ਤੂੰ ਸਾਨੂੰ ਗੁਰਬਾਣੀ ਪੜ੍ਹਨੋਂ ਰੋਕਦਾ ਏਂ, ਬਾਣੀ ਗੁਰੂ ਨਾਨਕ ਦੇਵ ਦੀ, ਗੁਰੂ ਗੋਬਿੰਦ ਸਿੰਘ ਜੀ ਦੀ ਦੋਹੀਂ ਜਹਾਨੀ ਸਾਡੀ ਰਛਿਆ ਰਿਆਇਤ ਕਰਨ ਵਾਲੀ, ਤੇ ਤੂੰ ਰੋਕਦਾ ਏਂ। ਨੰਬਰਦਾਰ ਤਾਂ ਇਹ ਸੁਣਕੇ ਚਲਾ ਗਿਆ। ਦੇਵਨੇਤ ਉਸਦੀ ਮੌਤ ਜਦੋਂ ਹੋਈ ਉਸਦੇ ਕੰਨਾਂ ਵਿਚ ਕੀੜੇ ਪਏ ਹੋਏ ਸਨ। ਮੈਨੂੰ ਰਾਵਲਪਿੰਡੀ ਆਏ ਹੋਏ ਨੂੰ ਕਿਸੇ ਦਸਿਆ।

''ਮੈਂ ਰਾਵਲ ਪਿੰਡੀ ਵਿਚ ਆਕੇ ਰੋਜ਼ ਦੀਵਾਨ ਲਾਉਣੇ ਸ਼ੁਰੂ ਕੀਤੇ। ਤੇ ਨਾਮਧਾਰੀ ਪੰਥ ਦਾ ਪਰਚਾਰ ਜ਼ੋਰੀਂ ਸ਼ੋਰੀਂ ਜਾਰੀ ਕਰ ਦਿੱਤਾ।''

ਸੰਤ ਹਰਨਾਮ ਸਿੰਘ ਦਲੇਰ ਨੇ ਆਪਣੀ ਗਾਥਾ ਸ਼ੁਰੂ ਰਖੀ : ਫਿਰ ਰਾਵਲ ਪਿੰਡੀ ਵਿਚ ਮੇਲਾ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਤਾਂ ਕਰ ਸਕਿਆ, ਮੇਰੇ ਨਾਲ ਬਚਨ ਬਿਲਾਸ ਕੋਈ ਨਹੀਂ ਹੋਏ।

''ਫਿਰ ਰਾਵਲ ਪਿੰਡੀ ਦੇ ਰਾਈਸੇ ਆਜ਼ਮ ਸ: ਆਤਮਾ ਸਿੰਘ ਨੇ ਸਤਿਗੁਰੂ ਜੀ ਤੋਂ ਹੋਲਾ ਕਰਵਾਣ ਦੀ ਪਰਵਾਨਗੀ ਲੈ ਲਈ। ਹੋਲੇ ਤੇ ਸਤਿਗੁਰਾਂ ਨਾਲ ਬਚਨ ਬਿਲਾਸ ਹੋਏ। ਹੋਲੇ ਵਿਚ ਅੰਮ੍ਰਿਤ ਛਕਾਣ ਦਾ ਐਲਾਨ ਹੋਇਆ ਤਾਂ ਮੈਂ ਵੀ ਗਿਆ। ਜਾ ਅਰਜ਼ ਕੀਤੀ ਅੰਮ੍ਰਿਤ ਛਕਣ ਦੀ। ਸਤਿਗੁਰਾਂ ਬਚਨ ਕੀਤਾ : ਤੈਨੂੰ ਅੰਮ੍ਰਿਤ ਦੁਆਬੇ

ਵਿਚ ਜਾ ਕੇ ਛਕਾਵਾਂਗੇ । ਏਥੇ ਨਹੀਂ ਛਕਾਣਾ । ਮੈਂ ਹੈਰਾਨ ਕਿ ਇਹਨਾਂ ਨੂੰ ਕਿਵੇਂ ਪਤਾ ਹੈ ਕਿ ਮੈਂ ਦੁਆਬੇ ਦਾ ਹਾਂ ।

"ਇਸ ਤੋਂ ਬਿਨਾਂ ਵੀ ਅਨੇਕਾਂ ਘਟਨਾਵਾਂ ਤੇ ਐਸੀਆਂ ਗੱਲਾਂ ਹੋਈਆਂ ਜਿਹੜੀਆਂ ਕਰਾਮਾਤੀ ਸਨ—ਇਸ ਵੇਲੇ ਮੇਰੀ ਵਿਰਤੀ ਉਹੋ ਜਿਹੀ ਨਹੀਂ ਕਿ ਮੈਂ ਉਹ ਦੱਸ ਸਕਾਂ, ਪਰ ਮੈਨੂੰ ਮੇਰੇ ਸਤਿਗੁਰੂ ਨੇ ਮੋਹੀ ਰਖਿਆ । ਲੋਕ ਮੈਨੂੰ ਕਹਿੰਦੇ ਹਨ ਕਿ ਮੈਂ ਉਹ ਸਾਰੀਆਂ ਘਟਨਾਵਾਂ ਲਿਖਾਂ। ਅਜੇ ਮੇਰੇ ਪਾਸੋਂ ਇਕ ਮਨ ਨਹੀਂ ਹੋਇਆ ਜਾਂਦਾ ।"

"ਕਵੀ ਜੀ, ਤੁਹਾਨੂੰ ਇਕ ਹੋਰ ਗੱਲ ਦੱਸਾਂ" ਸੰਤ ਹਰਨਾਮ ਸਿੰਘ ਜੀ ਨੂੰ ਕੌਤੂਹਲ ਵਾਲੀ ਗੱਲ ਯਾਦ ਆਈ : ਮੇਰਾ ਸੰਮਤ 78 ਵਿਚ ਵਿਆਹ ਹੋਇਆ । ਮੇਰਾ ਸਹੁਰਾ ਘਰ ਦੇਵੀ ਦਾ ਪੁਜਾਰੀ ਸੀ । ਮੇਰੇ ਵੱਡੇ ਭਰਾ ਵੱਲ ਉਨ੍ਹਾਂ ਦੀ ਇਕ ਲੜਕੀ ਹੋਣ ਕਰਕੇ ਉਹ ਮੈਨੂੰ ਵੀ ਚੰਗੀ ਤਰ੍ਹਾਂ ਜਾਣਦੇ ਸਨ । ਮੇਰੇ ਸਹੁਰਾ ਸਾਹਿਬ ਨੇ ਆਪਣੀ ਲੜਕੀ (ਨਾਮ ਅਮਰ ਕੌਰ, ਪਿੰਡ ਪਸਰਾਲੀਆਂ, ਜਿ: ਹੁਸ਼ਿਆਰਪੁਰ) ਨੂੰ ਸਮਝਾਇਆ ਕਿ ਤੂੰ ਉਸੇ ਤਰ੍ਹਾਂ ਕਰੀਂ ਜਿਵੇਂ ਹਰਨਾਮ ਸਿੰਘ ਆਖੇ । ਮੈਂ ਓਦੋਂ ਸੋਧ ਰਖੀ ਹੋਈ ਸੀ ਤੇ ਸਹੁਰੇ ਘਰ ਜਾ ਕੇ ਵੀ ਆਪਣਾ ਸੁੱਚਾ ਲੰਗਰ ਹਥੀਂ ਬਣਾ ਕੇ ਛਕਦਾ ਸਾਂ । ਜਦੋਂ ਅਮਰ ਕੌਰ ਘਰ ਆਈ ਤਾਂ ਹੱਥ ਜੋੜ ਕੇ ਆਖਿਓ ਸੁ : ਹੁਣ ਤੁਸੀਂ ਨ ਪ੍ਰਸ਼ਾਦਾ ਪਕਾਓ । ਮੈਂ ਸੋਧ ਰਖ ਕੇ ਜਿਵੇਂ ਆਗਿਆ ਦਿਓਗੇ ਤਿਵੇਂ ਸੇਵਾ ਕਰਾਂਗੀ ।

"ਮੈਂ ਆਪਣੀ ਸਿੰਘਣੀ ਨੂੰ ਆਖਿਆ, ਜੇ ਤੂੰ ਮੇਰੇ ਨਾਲ ਸੰਬੰਧ ਰਖਣੇ ਹਨ ਤਾਂ ਤੈਨੂੰ ਦੁੱਖ ਹੀ ਉਠਾਣੇ ਪੈਣੇ ਨੇ । ਟੂੰਬਾਂ ਸਾਰੀਆਂ ਲਾਹੁਣੀਆਂ ਪੈਣੀਆਂ ਨੀ ! ਸਿੰਘਣੀ ਮੇਰੀ ਨੇ "ਸਤਿਬਚਨ" ਕਿਹਾ । ਮੈਂ ਗੜ੍ਹਦੀਵਾਲਿਓਂ ਪੰਜ ਨਾਮਧਾਰੀ ਸਿੰਘ ਲਿਆ ਕੇ ਅੰਮ੍ਰਿਤ ਬਣਵਾਕੇ ਛਕਾ ਦਿੱਤਾ । ਟੂੰਬਾਂ ਉਸ ਮੇਰੀ ਮਾਤਾ ਨੂੰ ਦੇ ਦਿੱਤੀਆਂ । ਪਹਿਲੀ ਵਾਰ ਦੀ ਆਈ ਅਮਰ ਕੌਰ ਜਦੋਂ ਸੋਧ ਰਖਕੇ ਸੁਚਾ ਗੜਵਾ ਜਲ ਦਾ ਖੂਹੋਂ ਭਰਨ ਗਈ ਤਾਂ ਲੋਕਾਂ ਉਂਗਲਾਂ ਮੂੰਹ ਵਿਚ ਪਾ ਲਈਆਂ । ਪਹਿਲੇ ਦਿਨ ਹੀ ਕੰਮ ਤੇ ਕੰਮ ਵੀ ਕੂਕਿਆਂ ਵਾਲਾ ? ਉਸ ਨੇ ਕਿਹਾ ਮੈਂ ਤੁਹਾਨੂੰ ਖੁਸ਼ ਨਹੀਂ ਕਰਨਾ ਮੈਂ ਆਪਣੇ ਪਤੀ ਦੀ ਪ੍ਰਸੰਨਤਾ ਹਾਸਲ ਕਰਨੀ ਹੈ ।"

ਗੱਲ ਕਰਦਿਆਂ ਹਰਨਾਮ ਸਿੰਘ ਦਾ ਗੱਚ ਭਰ ਆਇਆ । ਕਹਿਣ ਲਗੇ : ਉਹ ਸਤਿਗੁਰਾਂ ਮੇਰੀ ਸੇਵਾ ਵਾਸਤੇ ਕਿਤੇ ਅਰਸ਼ਾਂ ਵਿਚੋਂ ਭੇਜੀ ਸੀ ।

ਮੇਰੇ ਪੁਛਣ ਤੇ ਉਨ੍ਹਾਂ ਦੱਸਿਆ : ਉਹ ਗੁਜ਼ਰ ਗਏ ਹਨ, ਸਾਢੇ ਤਿੰਨ ਸਾਲ ਹੋਏ ਹਨ ।

ਸੰਤ ਹਰਨਾਮ ਸਿੰਘ-ਅਮਰ ਕੌਰ ਜੀ ਦੇ ਹੁਣ 6 ਬੱਚੇ ਹਨ, ਤਿੰਨ ਲੜਕੇ ਤੇ ਤਿੰਨ ਲੜਕੀਆਂ । ਨਾਮ ਇਸ ਪਰਕਾਰ ਹਨ : ਚੰਨਣ ਕੌਰ ਸੁਪਤਨੀ ਸੰਤ ਰਤਨ ਸਿੰਘ ਮਾਹੂਵਾਲ (ਜਲੰਧਰ) ਸੂਬਾ ਖੇਮ ਸਿੰਘ ਦਾ ਪੋਤਰਾ, ਦੂਜੀ ਲੜਕੀ ਪਿੰਡ ਨੌਰੇ ਦੇ ਦੀਵਾਨ ਸਿੰਘ ਵਲ ਵਿਆਹੀ ਸੀ, ਉਹ ਗੁਜ਼ਰ ਚੁਕਾ ਹੈ। ਤੀਜੀ ਲੜਕੀ ਅੰਮ੍ਰਿਤਸਰ ਵਿਆਹੀ ।

ਲੜਕਾ : ਸ: ਪ੍ਰੀਤਮ ਸਿੰਘ ਬਾਲੀ ਨਗਰ ਰਿਹਾਇਸ਼, ਸ: ਸੁਰਜੀਤ ਸਿੰਘ ਸ਼ੰਕਰ

ਗਾਰਡਨ ਰਿਹਾਇਸ਼, ਸ: ਮੁਹਕਮ ਸਿੰਘ ।

ਇਹ ਤਿੰਨੇ ਲੜਕੇ ਹੀ ਕੁਵਾਇਤ ਨੂੰ ਗਏ ਹੋਏ ਹਨ । ਆਪਣੀ ਰਿਹਾਇਸ਼ ਸੰਤ ਹਰਨਾਮ ਸਿੰਘ ਨੇ ਕੀਰਤੀ ਨਗਰ ਵਿਖੇ ਦਸੀ । ਏਥੇ ਉਨ੍ਹਾਂ ਦੀ ਕੋਠੀ ਹੈ ।

ਮੈਨੂੰ ਇਹ ਪਤਾ ਸੀ ਕਿ ਸੰਤ ਹਰਨਾਮ ਸਿੰਘ ਦਲੇਰ ਨੇ ਕਾਫ਼ੀ ਸਮਾਂ ਅਫਰੀਕਾ ਵਿਚ ਜਾਕੇ ਵੀ ਨਾਮਧਾਰੀ ਪੰਥ ਦਾ ਪਰਚਾਰ ਕੀਤਾ ਹੈ । ਸੋ ਮੈਂ ਇਹਦੇ ਬਾਰੇ ਜਾਣਕਾਰੀ ਲਈ । ਹਰਨਾਮ ਸਿੰਘ ਜੀ ਨੇ ਦੱਸਿਆ :

## ਅਫਰੀਕਾ ਨੂੰ

"1928 ਦੀ ਗੱਲ ਹੈ । ਭੈਣੀ ਸਾਹਿਬ ਵਿਚ ਹੋਲੇ ਦਾ ਮੇਲਾ ਸੀ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੈਨੂੰ ਬੁਲਾਕੇ ਆਖਿਆ, ਤੇਰੀਆਂ ਦੋ ਚਿੱਠੀਆਂ ਨੈਰੋਬੀ ਵਿਚੋਂ ਆਈਆਂ ਹਨ । ਓਥੋਂ ਦੇ ਸਿੰਘ ਤੈਨੂੰ ਓਥੇ ਮੰਗਦੇ ਹਨ । ਸੂਬਾ ਲਾਲ ਸਿੰਘ ਜੀ ਅਤੇ ਹੋਰ ਮੁਖੀਆਂ ਨੇ ਕਿਹਾ ਹੈ ਕਿ ਐਸਾ ਪ੍ਰਚਾਰਕ ਭੇਜੋ ਜੋ ਸਾਡੇ ਤੇ ਬੋਝ ਨਾ ਬਣੇ, ਅਪਣੀ ਰੋਜ਼ੀ ਕਮਾਵੇ ਤੇ ਪਰਚਾਰ ਨਾਮਧਾਰੀਆਂ ਦਾ ਕਰੇ । ਇਹਨਾਂ ਵਿਚੋਂ ਕੁਝ ਸਿੰਘ ਤਾਂ ਰਾਵਲ ਪਿੰਡੀਓਂ ਹੀ ਗਏ ਹੋਏ ਸਨ ।

"ਏਥੇ ਇਕ ਗਿਆਨ ਸਿੰਘ ਨਾਮ ਦਾ ਸਿੰਘ ਸਭਾਈ ਪਰਚਾਰਕ ਸੀ ਜੋ ਮੇਰੇ ਨਾਲ ਰਾਵਲਪਿੰਡੀ ਵੀ ਨਹੁੰ ਖੁਰ ਲਿਆ ਕਰਦਾ ਸੀ ।...

"ਮੈਂ ਪਿੰਡੋਂ ਜਾ ਕੇ ਦੁਬਾਰਾ ਸਤਿਗੁਰਾਂ ਪਾਸੋਂ ਆਸ਼ੀਰਵਾਦ ਲੈਣ ਆਇਆ ਤਾਂ ਸਤਿਗੁਰਾਂ ਬਚਨ ਕੀਤਾ : ਤੂੰ ਬੇਫ਼ਿਕਰ ਹੋ ਕੇ ਅਫਰੀਕਾ ਜਾਹ, ਜਿਵੇਂ ਰਾਵਲ ਪਿੰਡੀਓਂ ਤੇਰੀ ਠੰਢੀ ਸੋਭਾ ਆਉਂਦੀ ਸੀ ਉਸੇ ਤਰ੍ਹਾਂ ਅਫਰੀਕਾ ਵਿਚੋਂ ਵੀ ਆਵੇਗੀ । ਗੁਰੂ ਰਾਮ ਸਿੰਘ ਜੀ ਤੇਰੇ ਸਹਾਇਕ ਹੋਣਗੇ ।

"ਪਾਸਪੋਰਟ ਮੇਰੇ ਕੋਲ ਸੀ । ਇਹ ਮੈਂ ਬੰਬਈ ਮੱਯਾ ਦਾਸ ਦਲਾਲ ਨੂੰ ਭੇਜ ਦਿੱਤਾ । ਜਿੱਦਣ ਤੁਰਿਆ ਆਤਮਾ ਸਿੰਘ ਸੇਠੋਂ ਦਾ ਇਕ ਨਾਮਧਾਰੀ ਫਲੌਰੋਂ ਮੈਨੂੰ ਮਿਲ ਪਿਆ । ਦੋ ਤਿੰਨ ਹੋਰ ਨੈਰੋਬੀ ਜਾਣ ਵਾਲੇ ਮਿਲ ਗਏ । ਓਦੋਂ 68/– ਨੈਰੋਬੀ ਵਾਸਤੇ ਸਮੁੰਦਰੀ ਜਹਾਜ਼ ਦੇ ਲਗਦੇ ਸਨ । ਜਹਾਜ਼ ਮੁੰਬਾਸੇ ਲਗਦਾ ਸੀ । ਅੱਗੇ ਸਫਰ ਰੇਲ ਦਾ ਸੀ ।...ਪਰ ਮੇਰਾ ਇਮਤਿਹਾਨ ਤਾਂ ਸਤਿਗੁਰਾਂ ਬੰਬਈ ਹੀ ਲੈ ਲਿਆ । 400/– ਮੇਰੇ ਕੋਲ ਸੀ । ਟਿਕਟ ਲੈ ਕੇ 300/– ਮੈਂ ਦੂਜੀ ਜੇਬ ਵਿਚ ਪਾ ਲਏ । ਮੇਰੇ ਗਲ ਇਕੋ ਕੁਰਤਾ ਸੀ । ਓਸੇ ਨਾਲ ਸੁੱਤਾ ਸਾਂ ਕਿ ਘਬਰਾਹਟ ਨਾਲ ਉਠਿਆ ਤਾਂ ਕੁਰਤਾ ਗਲ ਨਹੀਂ ਸੀ । ਸੋਚਿਆ, ਬੰਬਈ ਦੇ ਠੱਗ ਏਨੇ ਹੀ ਜ਼ਬਰਦਸਤ ਹਨ ਕਿ ਸੁਤੇ ਪਿਆਂ ਗਲੋਂ ਕੁਰਤਾ ਵੀ ਲਾਹ ਲੈ ਗਏ । ਉਹ ਕਿੱਲੀ ਨਾਲ ਟੰਗਿਆ ਹੋਇਆ ਸੀ, ਪਰ ਜੇਬਾਂ ਖਾਲੀ ਸਨ । ਸਭ ਨੇ ਮੇਰੇ ਹਿਤ ਵਿਚ ਭੱਜ ਨੱਠ ਕੀਤੀ ਪਰ ਪੈਸੇ ਤਾਂ ਕਿਤੇ ਵੀ ਨਹੀਂ ਸਨ ।

"ਸਵੇਰੇ 6 ਵਜੇ ਉਠ ਸ਼ਨਾਨ ਕਰ ਅਰਦਾਸ ਕੀਤੀ : ਕਹਿੰਦੇ ਸਾਓ ਤੇਰੇ ਗੁਰੂ ਰਖਵਾਲੇ ਹੋਣਗੇ, ਹੁਣ ਕੀ ਕਰਾਂ ? ਜਾਂ ਇਕ ਵੇਰ ਟਰੰਕ ਫੇਰ ਫੋਲਿਆ ਤਾਂ 300/– ਉਸ ਵਿਚ ਮੌਜੂਦ ਸੀ ।

## ਮੁੰਬਾਸਾ ਜਾ ਉੱਤਰੇ

''ਜਿੱਦਣ ਮੁੰਬਾਸੇ ਜਹਾਜ਼ ਲਗਾ। ਓਥੇ ਇਕ ਗੋਰਾ, ਜੋ ਪੰਜਾਬੀ ਬੜੀ ਅਛੀ ਤਰ੍ਹਾਂ ਜਾਣਦਾ ਸੀ, ਸਭ ਦੇ ਪਾਸਪੋਰਟ ਚੈੱਕ ਕਰ ਰਿਹਾ ਸੀ। 300/- ਹਰੇਕ ਦੀ ਜ਼ਮਾਨਤ ਰਖੀ ਜਾਂਦੀ ਸੀ। ਜਿਸ ਦਾ ਉਥੇ ਕੋਈ ਜ਼ਮਾਨਤੀ ਨਾ ਹੋਵੇ ਉਸਨੂੰ ਵਾਪਸ ਕਰ ਦਿੰਦੇ ਸਨ। ਇਕ ਗ਼ਰੀਬ ਮਾਸਟਰ ਕਰਜ਼ ਚੁਕ ਕੇ ਹੀ ਆਇਆ ਸੀ। ਅੰਗਰੇਜ਼ ਨੇ ਉਸ ਨੂੰ ਵੀ ਨਾ ਬਖ਼ਸ਼ਿਆ। ਪਰ ਮੈਨੂੰ ਆਦਰ ਨਾਲ ਕੁਰਸੀ ਤੇ ਬੈਠਾ ਲਿਆ। ਸਭ ਦਾ ਨਿਰੀਖਣ ਕਰਕੇ ਮੇਰੇ ਪਾਸੋਂ ਉਸ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹਾਲ ਚਾਲ ਪੁਛਿਆ। ਉਸ ਕਿਹਾ : ਮੈਨੂੰ ਉਨ੍ਹਾਂ ਦੇ ਦਰਸ਼ਨ ਇਕ ਵਾਰ ਲਾਹੌਰ ਰੇਸ ਕੋਰਸ ਵਿਚ ਹੋਏ ਸਨ, ਪਰ ਗੱਲਬਾਤ ਨਹੀਂ ਸੀ ਹੋਈ। ਇਸ ਅੰਗਰੇਜ਼ ਨੇ ਰੌਲਪਿੰਡੀ, ਗੁਜਰਾਂਵਾਲਾ, ਸ਼ੇਖੂਪੁਰਾ, ਲਾਹੌਰ, ਅੰਮ੍ਰਿਤਸਰ ਆਦਿ ਵਿਚ ਨੌਕਰੀ ਕੀਤੀ ਹੋਈ ਸੀ। ਮੈਨੂੰ ਨਾਮਧਾਰੀ-ਕੂਕਾ-ਜਾਣ ਹੀ ਇਸ ਆਦਰ ਦਿੱਤਾ ਸੀ। ਫਿਰ ਇਸ ਨੇ ਇਹ ਵੀ ਮੈਨੂੰ ਪੁਛਿਆ : ਤੁਹਾਨੂੰ ਗੁਰੂ ਰਾਮ ਸਿੰਘ ਬਾਰੇ ਕੁਝ ਪਤਾ ਹੈ ਕਿ ਉਹ ਕਿਥੇ ਹਨ ? ਤੇ ਉਸ ਆਪ ਹੀ ਦੱਸਿਆ ਕਿ 1918 ਤਕ ਤਾਂ ਮੈਨੂੰ ਉਨ੍ਹਾਂ ਬਾਰੇ ਪਤਾ ਸੀ ਫੇਰ ਮੈਨੂੰ ਵੀ ਨਹੀਂ ਲਗ ਸਕਿਆ।

''ਮੇਰੀ ਸਿਫ਼ਾਰਸ਼ ਤੇ ਸਾਹਿਬ ਨੇ ਗ਼ਰੀਬ ਮਾਸਟਰ ਦੇ ਪੈਸੇ ਉਸ ਨੂੰ ਵਾਪਸ ਦੇ ਦਿੱਤੇ ਤੇ ਮੇਰੇ ਜ਼ਿਮੇ ਉਸਦੀ ਰੋਟੀ, ਰਿਹਾਇਸ਼ ਤੇ ਕੰਮ ਲਗਾ ਦਿੱਤੇ। ਮੈਂ ਪਰਵਾਨ ਕਰ ਲਿਆ। ਇਸ ਤੇ ਉਸ ਦੇ ਕਲਰਕ ਨੇ ਉਸ ਨੂੰ ਕਿਹਾ : ਸਾਹਿਬ, ਅੱਗੇ ਤਾਂ ਤੁਸਾਂ ਕਦੇ ਐਸੀ ਨਰਮੀ ਜਾਂ ਉਦਾਰਤਾ ਵਿਖਾਈ ਨਹੀਂ। ਸਾਹਿਬ ਕਹਿਣ ਲਗਾ : ਤੂੰ ਕੂਕਿਆਂ ਨੂੰ ਨਹੀਂ ਜਾਣਦਾ। ਮੈਂ ਕੂਕਾ ਬਗ਼ਾਵਤ ਪੜ੍ਹੀ ਹੋਈ ਏ। ਕੂਕਾ ਕਦੇ ਝੂਠ ਨਹੀਂ ਬੋਲਦਾ, ਵਾਅਦੇ ਤੋਂ ਫਿਰਦਾ ਨਹੀਂ। ਮੈਨੂੰ ਯਕੀਨ ਹੈ ਕਿ ਮਾਸਟਰ ਵਲੋਂ ਸਾਨੂੰ ਕੋਈ ਪਰੇਸ਼ਾਨੀ ਨਹੀਂ ਹੋਵੇਗੀ। ਮੈਂ ਜਤਨ ਕਰਕੇ ਮਾਸਟਰ ਨੂੰ ਛੇਤੀ ਹੀ ਕੰਮ ਤੇ ਲਵਾ ਦਿੱਤਾ। ਆਪ ਮੈਂ ਤਖਾਣਾ ਕੰਮ ਕਰਨਾ ਅਤੇ ਐਤ ਦੇ ਐਤ ਖ਼ੂਬ ਹੱਲੇ ਦੇ ਦੀਵਾਨ ਸਜਾਣੇ। ਨਾਮਧਾਰੀ ਪੰਥ ਦਾ ਖੁਲ੍ਹੇ ਆਮ ਪਰਚਾਰ ਹੋਣ ਲਗਾ।

''ਵੈਸਾਖੀ ਦਾ ਦਿਹਾੜਾ ਆਇਆ ਤਾਂ ਗਿਆਨ ਸਿੰਘ ਨੇ ਮੇਰੇ ਨਾਲ ਗੱਲ ਕਰ ਲਈ ਕਿ ਉਸ ਬਾਰੇ ਕੋਈ ਮਾੜਾ ਚੰਗਾ ਜ਼ਿਕਰ ਨਾ ਕੀਤਾ ਜਾਵੇ ਤੇ ਦੀਵਾਨ ਆਦਿਕਾਂ ਵਿਚ ਇਕ ਦੂਜੇ ਤੇ ਵਰ੍ਹਨ ਦੀ ਥਾਂ ਆਪਣਾ ਆਪਣਾ ਪਰਚਾਰ ਕੀਤਾ ਜਾਵੇ।

## ਉੱਦਮ ਗੁਰਦੁਆਰੇ ਦਾ

''ਬਸੰਤ ਪੰਚਮੀ ਦਾ ਦਿਨ ਮਨਾਉਣ ਲਈ ਮੈਂ ਐਲਾਨ ਕੀਤਾ ਤਾਂ ਉਨ੍ਹਾਂ ਸਿੱਖਾਂ ਵੀ ਚੋਰੀ ਛੱਪੀ ਆ ਕੇ ਉਗਰਾਹੀ ਦੇਣੀ ਜਿਹੜੇ ਕਿਸੇ ਤਰ੍ਹਾਂ ਭਟਕ ਗਏ ਸਨ। ਉਨ੍ਹਾਂ ਦਾ ਅਰਦਾਸਾ ਕਰਕੇ ਮਾਸ ਸ਼ਰਾਬ ਤੋਂ ਪਰਹੇਜ਼ਗਾਰ ਬਣਾ ਦੇਣੇ। ਸੈਂਕੜੇ ਆਦਮੀਆਂ ਨੇ ਸ਼ਰਧਾ ਪੂਰਵਕ ਗੁਰੂ ਰਾਮ ਸਿੰਘ ਜੀ ਦਾ ਅਵਤਾਰ ਦਿਨ ਮਨਾਇਆ। ਹਿੰਦੂ, ਸਿੱਖ, ਮੁਸਲਮਾਨ ਤੇ ਹਰ ਤਰ੍ਹਾਂ ਦੀਆਂ ਸਮਾਜੀ ਸਿਆਸੀ ਪਾਰਟੀਆਂ ਦੇ ਮੁਖੀ ਵੀ

ਬੁਲਾਏ ਗਏ। ਇਸ ਮੇਲੇ ਤੇ ਹੀ ਨਾਮਧਾਰੀ ਗੁਰਦੁਆਰਾ ਉਸਾਰਨ ਦੀ ਯੋਜਨਾ ਤਿਆਰ ਹੋ ਗਈ। ਅਤੇ ਰਸੀਦਬੁਕਾਂ ਉਤੇ ਉਗਰਾਹੀ ਹੋਣ ਲਗੀ। ਕੱਲੇ ਮੈਂ ਹੀ 10,000 ਸ਼ਲਿੰਗ ਕੱਠਾ ਕਰਕੇ ਸੂਬਾ ਜੀ ਦੇ ਹਵਾਲੇ ਕਰ ਦਿੱਤਾ। ਇਕ ਸਿੱਖ ਨੇ ਜ਼ਮੀਨ ਦੇਣ ਅਤੇ ਦੂਜੇ ਨੇ ਚਾਦਰਾਂ ਦੇਣ ਦੀ ਪੇਸ਼ਕਸ਼ ਕੀਤੀ।

"ਅਤੇ ਪੌਣੇ ਦੋ ਸਾਲ ਬਾਅਦ ਮੈਨੂੰ ਸਤਿਗੁਰੂ ਜੀ ਦਾ ਹੁਕਮ ਵਾਪਸ ਭਾਰਤ ਆਉਣ ਦਾ ਹੋ ਗਿਆ। ਸਾਧ ਸੰਗਤ ਦਾ ਭਾਵੇਂ ਮੇਰੀ ਵਾਪਸੀ ਨੂੰ ਜੀ ਨਹੀਂ ਸੀ ਕਰਦਾ ਪਰ ਮੈਂ ਸਤਿਗੁਰਾਂ ਦੇ ਬਚਨ ਨੂੰ ਸਿਰ ਉਪਰ ਧਰ ਕੇ ਭਾਰਤ ਨੂੰ ਆ ਗਿਆ।"

ਸੰਤ ਹਰਨਾਮ ਸਿੰਘ ਜੀ ਦੇ ਪਿਤਾ ਦਾ ਨਾਮ ਸ: ਈਸ਼ਰ ਸਿੰਘ ਅਤੇ ਮਾਤਾ ਦਾ ਨਾਮ ਨੰਦੀ ਹੈ।

## 7 ਅਗਸਤ 1978, ਸੋਮਵਾਰ
## ਨਵੀਂ ਦਿੱਲੀ

### ਸਾਨੂੰ ਨਿੱਤ ਨੇ ਉਡੀਕਾਂ ਤੇਰੀਆਂ !

ਸਵੇਰੇ ਉਠਦਿਆਂ ਹੀ ਭੱਜੋ ਨੱਸੀ ਪੈ ਗਈ। ਆਪਣੇ ਛੋਟੇ ਲੜਕੇ ਸੁਖਬੀਰ ਸਿੰਘ ਨੂੰ ਡਾ: ਅਮਰ ਭਾਰਤੀ ਪਾਸ 5.30 ਵਜੇ ਭੇਜਿਆ ਕਿ ਉਹ 6.30 ਮੇਰੇ ਪਾਸ ਆ ਜਾਣ। ਜਦੋਂ ਨੂੰ ਉਹ ਆਏ ਕੋਈ 7 ਮਿੰਟ ਬਾਅਦ ਅਸੀਂ ਦੋਏ ਸ: ਹੰਸਪਾਲ ਵਲ ਚਲੇ ਗਏ। ਅੱਗੇ ਉਹ ਸ੍ਰੀਮਾਨ ਜੀ ਉਡੀਕ ਵੀ ਰਹੇ ਸਨ ਤੇ ਫ਼ਿਕਰ ਵੀ ਕਰ ਰਹੇ ਸਨ।

ਉਡੀਕ ਸਾਡੇ ਆਉਣ ਦੀ, ਫ਼ਿਕਰ ਇਸ ਗੱਲ ਦਾ ਕਿ ਜੇ ਫਰੰਟੀਅਰ ਮੇਲ ਡੇਢ ਘੰਟਾ ਲੇਟ ਨਾ ਆਉਂਦੀ ਤਾਂ ਅਸਾਂ ਸਤਿਗੁਰੂ ਜੀ ਦਾ ਸੁਆਗਤ ਦਿੱਲੀ ਸਟੇਸ਼ਨ ਤੇ ਜਾ ਕੇ ਨਹੀਂ ਸੀ ਕਰ ਸਕਣਾ। ਗੱਡੀ ਦੀ ਪਹੁੰਚ ਦਾ ਸਹੀ ਟਾਈਮ 6.30 ਸਵੇਰ ਸੀ ਪਰ ਹੰਸਪਾਲ ਨੂੰ 7.30 ਦਾ ਪਤਾ ਸੀ ਜਾਂ ਭੁਲੇਖਾ ਲਗਾ ਸੀ। ਇਹਨਾਂ ਹੋਰ ਲੋਕਾਂ ਨੂੰ ਵੀ 7.30 ਦਾ ਵਕਤ ਦਿੱਤਾ ਸੀ।

ਸ: ਹੰਸਪਾਲ ਦੀ ਗੱਡੀ ਤੇ ਦਿੱਲੀ ਸਟੇਸ਼ਨ ਤੇ ਪਹੁੰਚੇ। ਰੇਲ ਅਜੇ ਆਉਣੀ ਸੀ। ਸੰਗਤ ਹੋਰ ਵੀ ਕਾਫ਼ੀ ਜੁੜੀ ਹੋਈ ਸੀ। ਸੁਆਗਤ ਲਈ ਚੇਤੇ ਰਹਿਆਂ 'ਚੋਂ ਹੇਠ ਲਿਖੇ ਨਾਮ ਜ਼ਿਕਰ ਯੋਗ ਹਨ : ਸੇਠ ਤਰਲੋਕ ਸਿੰਘ, ਸੇਠ ਸਪੁਤਰ ਸ਼ੇਰ ਸਿੰਘ, ਸ: ਸੁਰਿੰਦਰ ਸਿੰਘ ਮਨਚੰਦਾ, ਸੰਤ ਅਮਰ ਸਿੰਘ ਨਿਰਮਾਣ, ਸੰਤ ਦੀਦਾਰ ਸਿੰਘ ਗਿੱਲ, ਸ: ਜੁਗਿੰਦਰ ਸਿੰਘ ਨਾਗੀ, ਸੰਤ ਗੁਲਜ਼ਾਰ ਸਿੰਘ, ਸੰਤ ਅਵਤਾਰ ਸਿੰਘ ਰਮੇਸ਼ ਨਗਰ, ਸੰਤ ਗੁਰਦੀਪ ਸਿੰਘ ਸਕੱਤਰ ਨਾਮਧਾਰੀ ਧਰਮਸਾਲਾ, ਸੰਤ ਗੁਰਚਰਨ ਸਿੰਘ ਡਰਾਈਵਰ ਆਦਿ।

7.37 ਤੇ ਫਰੰਟੀਅਰ ਮੇਲ ਪਲੇਟ ਫਾਰਮ ਤੇ ਆਪਣੇ ਖਲੋਣ-ਟਿਕਾਣੇ ਵਲ ਵਧਣ ਲਗੀ। ਹਰ ਕੋਈ ਗੱਡੀ ਦੇ ਡੱਬਿਆਂ ਤੇ ਨਜ਼ਰ ਟਿਕਾਈ ਪ੍ਰੀਤਮ ਦਰਸ਼ਨਾਂ ਦੇ ਪਹਿਲੇ ਨਜ਼ਾਰੇ ਲਈ ਵਿਆਕੁਲ ਸੀ। ਤੁਰੇ ਜਾਂਦੇ ਡੱਬੇ ਅੱਖੀਆਂ ਵਿਚਦੀ ਲੰਘਦੇ ਦਿਲ

ਦਿਮਾਗ ਨੂੰ 'ਉਸ ਡੱਬੇ' ਲਈ ਹੋਰ ਤਾਂਘਣ ਵਾਸਤੇ ਮਜਬੂਰ ਕਰ ਰਹੇ ਸਨ । ਤਦੇ ਖ਼ਬਰ ਏਅਰ ਕੰਡੀਸ਼ਨ ਕੰਪਾਰਟਮੈਂਟ ਵਿਚੋਂ ਸਫ਼ੇਦ ਬਸਤਰਧਾਰੀ ਮੁਸਕਰਾਂਦੇ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਪਹਿਲੀ ਝਲਕ ਸਾਨੂੰ ਮਿਲ ਗਈ ।

ਗੱਡੀ ਰੁਕਣ ਤੇ ਸਤਿਗੁਰੂ ਜੀ ਛਾਲ ਮਾਰ ਕੇ ਉਤਰੇ । ਤੇਜ਼ ਤੇਜ਼ ਕਦਮ ਪੁਟਦੇ ਆਪ ਉਡੀਕਦੀ ਸੰਗਤ ਵਿਚ ਪਹੁੰਚ ਗਏ । ਹਰ ਕੋਈ ਜੋੜੇ ਲਾਹ, ਹੱਥ ਜੋੜ, ਚਰਨਾਂ ਤੇ ਸਿਰ ਝੁਕਾ, ਨਮਸਕਾਰ ਕਰ ਲਾਂਭੇ ਹੋ ਰਿਹਾ ਸੀ । ਉਪਰੰਤ ਅੱਗੇ ਅੱਗੇ ਸਤਿਗੁਰੂ ਜੀ ਪਿਛੇ ਪਿਛੇ ਸੰਗਤ ਹੋ ਤੁਰੀ । ਪਲੇਟ ਫਾਰਮ ਨੰ: 2 ਤੋਂ ਚਲ ਕੇ, ਬਚਨ ਕਰਦਿਆਂ ਸਤਿਗੁਰੂ ਜੀ ਤੇ ਸੰਗਤ ਸਟੇਸ਼ਨੋਂ ਬਾਹਰ ਆਏ ।

ਸ: ਜੁਗਿੰਦਰ ਸਿੰਘ ਨਾਗੀ ਨਾਲ ਨੇੜਤਾ ਦਰਸਾਂਦਿਆਂ ਸ੍ਰੀ ਸਤਿਗੁਰੂ ਜੀ ਨੇ ਸੰਤ ਅਮਰ ਸਿੰਘ ਨਿਰਮਾਣ ਨੂੰ ਕੁਝ ਦੱਸਿਆ ਜੁ ਮੈਂ ਨਹੀਂ ਸੁਣ ਸਕਿਆ । ਹਰੇਕ ਆਏ ਨਾਲ ਥੋੜੀ ਥੋੜੀ ਗੱਲ ਤੇ ਮੁਸਕਾਨਾਂ ਵਟਾਂਦਿਆਂ ਆਪ ਸਟੇਸ਼ਨ ਲਾਂਜ ਵਿਚ ਆਏ ਤਾਂ ਸ: ਗੁਰਚਰਨ ਸਿੰਘ ਕਾਰ ਦੀ ਝੰਡੀ ਖੋਲ੍ਹਦਿਆਂ ਹੀ ਰਹਿ ਗਏ, ਆਪ ਸ: ਹਰਵਿੰਦਰ ਸਿੰਘ ਹੰਸਪਾਲ ਦੀ ਗੱਡੀ ਤੇ ਸਵਾਰ ਹੋ ਤੁਰੇ । ਭਾਰਤੀ ਜੀ ਅਤੇ ਮੈਨੂੰ ਵੀ ਨਾਲ ਲੈ ਲਿਆ । ਸੇਠ ਤਿਰਲੋਕ ਸਿੰਘ ਪਹਿਲਾਂ ਹੀ ਏਸੇ ਕਾਰ ਵਿਚ ਸਨ ।

## ਨਵੀਂ ਪੁਸਤਕ

ਕਾਰ ਤੁਰਦਿਆਂ ਹੀ ਸ੍ਰੀ ਸਤਿਗੁਰੂ ਜੀ ਨੇ ਕੁਰੂਕਸ਼ੇਤਰ ਦੇ ਇਕ ਵਿਦਵਾਨ ਸ: ਮੋਹਰ ਸਿੰਘ ਜੀ ਨੂੰ ਯਾਦ ਕੀਤਾ । ਇਸ ਸੱਜਣ ਨੇ ਸੰਤ ਹਜ਼ਾਰਾ ਸਿੰਘ ਮਾਫ਼ੀ ਦੀ ਪ੍ਰੇਰਨਾ ਨਾਲ ਕੂਕਿਆਂ ਤੇ ਇਕ ਪੁਸਤਕ ਛਪਵਾਈ ਹੈ ਜਿਸਦੀ ਭੂਮਿਕਾ ਸ: ਰਾਜਿੰਦਰ ਸਿੰਘ ਗੱਦਾਂਡੋਬ ਨੇ ਲਿਖੀ ਹੈ । ਵਿਚੋਂ ਵਿਚੋਂ ਵਾਚਨ ਤੇ ਪੁਸਤਕ ਸਹੀ ਸੇਧ ਵੱਲ ਰੁਚਿਤ ਲਗਦੀ ਹੈ । ਲੇਖਕ ਵਲੋਂ ਪੰਜ ਪੁਸਤਕਾਂ ਸ੍ਰੀ ਸਤਿਗੁਰੂ ਜੀ ਦੀ ਭੇਟਾ ਵੀ ਹੋਈਆਂ । ਪਰ ਇਸ ਸਮੇਂ, ਅਸੀਂ ਉਸ ਪੁਸਤਕ ਨੂੰ ਨਿਹਾਰ ਨਹੀਂ ਸਕੇ ।

## ਮਾਣ ਦੇਣ ਦਾ ਨਾਜ਼ੁਕ ਤਰੀਕਾ

ਹੋਰ ਬਚਨ ਬਿਲਾਸ ਕਰਦਿਆਂ 15 ਮਿੰਟ ਬਾਅਦ ਕਾਰ 1/6-B ਪੂਸਾ ਰੋਡ ਵਿਖੇ ਆ ਰੁਕੀ । 8 ਵਜ ਚੁਕੇ ਸਨ । ਨਵੀਂ ਬਣੀ ਪੋਰਚ ਵਿਚ ਗੱਡੀ ਦੇ ਰੁਕਦਿਆਂ ਹੀ ਸਤਿਗੁਰੂ ਜੀ ਫੁਹਲੀ ਨਾਲ ਉਤਰੇ ਅਤੇ ਸਾਡੇ ਵਾਲੀ ਤਾਕੀ ਸਤਿਗੁਰੂ ਜੀ ਨੇ ਆਪ ਵਿਨੋਦ ਨਾਲ ਖੋਲ੍ਹੀ : ਮੈਂ ਕਾਹਲੀ ਕੀਤੀ ਕਿ ਮੇਰੀ ਬਾਰੀ ਕਿਤੇ ਪਹਿਲਾਂ ਨਾ ਖੋਲ੍ਹਣ ਆ ਜਾਣ । ਡਾ: ਭਾਰਤੀ ਹੀ ਖਿੜਕੀ ਦੇ ਨਾਲ ਸੀ ।

ਸੁਆਗਤ ਲਈ ਕਾਫ਼ੀ ਸੰਗਤ ਮੌਜੂਦ ਸੀ ਪਰ ਗੱਡੀਓਂ ਉਤਰਦਿਆਂ ਹੀ ਕਾਹਲੀ ਕਾਹਲੀ ਸ੍ਰੀ ਸਤਿਗੁਰੂ ਜੀ ਸਿਠਾਣੀ ਮਹਿੰਦਰ ਕੌਰ ਦੇ ਕਮਰੇ ਵਲ ਗਏ । ਅੱਗੇ ਉਹ ਬਿਮਾਰੀਓਂ ਉੱਠ, ਰਾਜ਼ੀ ਖੁਸ਼ੀ ਹੋਈ-ਹੋਈ ਸਤਿਗੁਰਾਂ ਦੇ ਸੁਆਗਤ ਲਈ ਤਿਆਰ ਸੀ । ਪਿਛਲੀ ਵਾਰ ਆਇਆਂ ਉਹ ਬਿਮਾਰ ਸੀ । ਉਸ ਨੇ ਪ੍ਰਾਰਥਨਾ ਕੀਤੀ ਸੀ : ਡਾਕਟਰਾਂ ਤੇ ਨਾ ਛੱਡੋ । ਰਹਿਮਤ ਕਰੋ ।

ਹੁਣ ਉਹ ਅਸਲੋਂ ਨੌ-ਬਰ-ਨੌ ਸੀ। ਉਸਨੇ ਗੋਡਿਆਂ ਤਕ ਆਉਣ ਵਾਲਾ ਇਕ ਵਡਾ ਹਾਰ, ਅੱਗੇ ਵਧ ਕੇ, ਸਤਿਗੁਰੂ ਜੀ ਦੇ ਗਲੇ ਪਹਿਨਾਇਆ ਅਤੇ ਚਰਨਾਂ ਉਪਰ ਸਿਰ ਧਰ ਮੱਥਾ ਟੇਕਿਆ। ਇੰਜ ਹੀ ਉਸ ਨੇ ਆਪਣੇ ਸੇਠ ਜੀ ਨੂੰ ਇਕ ਹਾਰ ਇਸੇ ਮਤਲਬ ਲਈ ਹੋਰ ਦਿੱਤਾ।

ਬਾਹਰ ਬਰਾਂਡੇ ਵਿਚ ਸਫ਼ਾਂ ਵਿਛ ਗਈਆਂ। ਬੈਂਤ ਕੁਰਸੀ ਉਤੇ ਸ੍ਰੀ ਸਤਿਗੁਰੂ ਜੀ ਲਈ ਸੁੱਚਾ ਕਪੜਾ ਵਿਛਾਇਆ ਗਿਆ ਅਤੇ ਫਿਰ ਸਾਰੀ ਸੰਗਤ ਨੇ ਆ-ਆ ਨਮਸਕਾਰਾਂ ਕੀਤੀਆਂ। ਮੈਨੂੰ ਅਤੇ ਭਾਰਤੀ ਜੀ ਨੂੰ ਇਕ ਵਖਰੀ ਮੀਟਿੰਗ ਵਿਚ ਸੱਦਿਆ ਗਿਆ। ਸਤਿਗੁਰੂ ਜੀ ਜਲਪਾਨ ਕਰਕੇ ਉਸ ਕਮਰੇ ਵਿਚ ਪਹੁੰਚੇ ਤਾਂ ਸ੍ਰੀ ਮਹਾਰਾਜ ਜੀ, ਸ: ਹੰਸਪਾਲ, ਸ: ਗੁਰਭਜਨ ਸਿੰਘ, ਭਾਰਤੀ ਜੀ ਤੇ ਕਵੀ ਉਸ ਵਿਚ ਹਾਜ਼ਰ ਸਨ। ਸਤਿਗੁਰੂ ਜੀ ਫਰਸ਼ ਤੇ ਹੀ ਆਸਣ ਵਿਛਾ ਕੇ ਵਿਰਾਜਮਾਨ ਹੋਏ। ਡਾ: ਭਾਰਤੀ ਦੇ ਇਕ ਲੇਖ ਤੇ ਵਿਚਾਰ ਚਰਚਾ ਸੀ।

## ਉਸਤਾਦ ਅਮਜਦ ਅਲੀ ਖਾਂ

ਪੜ੍ਹਦਿਆਂ ਅਜੇ ਅੱਧਾ ਘੰਟਾ ਹੀ ਹੋਇਆ ਸੀ ਕਿ "ਉਸਤਾਦ ਅਮਜਦ ਅਲੀ ਖਾਂ ਹੇਠਾਂ ਇੰਤਜ਼ਾਰ ਕਰ ਰਹੇ ਹਨ" ਦਾ ਸੁਨੇਹਾ ਮਿਲਿਆ। ਖਾਂ ਸਾਹਿਬ ਨੇ 11 ਵਜੇ ਆਉਣਾ ਸੀ, ਪਰ ਉਹ 10 ਵਜੇ ਹੀ ਪਹੁੰਚ ਗਏ। ਸਤਿਗੁਰੂ ਜੀ 'ਦੇਹੀ ਅੰਦਰਿ ਨਾਮੁ ਨਿਵਾਸੀ' ਨਾਲ ਸੰਬੰਧਤ ਭਾਰਤੀ ਜੀ ਦਾ ਸਾਰਾ ਲੇਖ ਇਕਸਾਰ ਸੁਣਨਾ ਚਾਹੁੰਦੇ ਸਨ ਪਰ ਵਿਘਨ ਪੈ ਗਿਆ।

ਖਾਂ ਸਾਹਿਬ ਲਈ ਹੇਠਾਂ ਹੀ ਬੈਠਣ ਦਾ ਪ੍ਰਬੰਧ ਸੀ। ਸਤਿਗੁਰਾਂ ਦੇ ਪਹੁੰਚਣ ਨਾਲ ਮੀਟਿੰਗ ਜਾਰੀ ਹੋ ਗਈ। ਇਸ ਵਿਚ ਹੋਰ ਕੌਣ ਸ਼ਾਮਲ ਸੀ, ਪਤਾ ਨਹੀਂ।

ਅਸੀਂ ਵਰਾਂਡੇ ਵਿਚ ਬੈਠ ਇੰਤਜ਼ਾਰ ਕਰ ਰਹੇ ਸਾਂ ਕਿ ਡਾਲਟਨ ਗੰਜ ਵਾਲਾ ਸ: ਪਵਿੱਤਰ ਸਿੰਘ ਆ ਗਿਆ। ਡਾ: ਭਾਰਤੀ ਨੇ ਉਸ ਤੋਂ ਸ਼ਾਪਿੰਗ ਸੈਂਟਰ ਦੇ ਫ਼ੈਸਲੇ ਬਾਰੇ ਪੁਛਿਆ। ਉਸ ਦੱਸਿਆ : ਜਦ ਤਕ ਇਸਦੀ ਬਿਲਡਿੰਗ ਨਹੀਂ ਵਿਕਦੀ ਗੱਲ ਕਿਸੇ ਤਨ-ਪੱਤਣ ਨਹੀਂ ਲਗਣੀ। ਅਸਾਂ ਆਪਣੇ ਰਿਸ਼ਤੇਦਾਰ ਸੇਠ ਤਰਨ ਸਿੰਘ ਬੈਂਕੋਕ ਵਾਲੇ ਨੂੰ ਖਰੀਦਣ ਲਈ ਤਿਆਰ ਕੀਤਾ ਹੈ, ਪਰ ਅਜੇ ਰੋਕ ਪੈ ਗਈ ਹੈ।

ਏਥੇ ਹੀ ਸ: ਪਰਮਜੀਤ ਸਿੰਘ ਗੋਲਾ-ਸੁੱਟ ਆ ਬੈਠਾ। ਉਹ ਸਤਿਗੁਰਾਂ ਦੇ ਦਰਸ਼ਨਾਂ ਦਾ ਤਲਬਗਾਰ ਸੀ। ਉਸ ਸੁਨੇਹਾ ਭੇਜਿਆ ਦਰਸ਼ਨਾਂ ਲਈ ਪਰ ਆਵਾਜ਼ ਭਾਰਤੀ ਤੇ ਮੈਨੂੰ ਵੱਜ ਗਈ। ਅੰਦਰ, ਸਤਿਗੁਰੂ ਜੀ ਲਾਲ ਸੋਫ਼ੇ ਤੇ ਬੈਠੇ ਸਨ। ਸਾਹਮਣੇ ਵਿਛੇ ਕਪੜੇ ਤੇ ਖ਼ਾਂ ਸਾਹਿਬ ਅਤੇ ਉਨ੍ਹਾਂ ਦੀ ਹਿੰਦੂ ਪਤਨੀ ਬੀਬੀ ਸੁੱਬਾ ਲੱਛਮੀ ਬੈਠੇ ਸਨ। ਸਤਿਗੁਰੂ ਜੀ ਨੇ ਮੇਰੇ ਵਲ ਇਕ ਫੋਟੋ ਕਾਰਡ ਵਧਾਇਆ। ਇਸ ਵਿਚ ਖ਼ਾਂ ਸਾਹਿਬ ਇਕ ਕਾਰ ਦੇ ਪਾਸ ਖਲੋਤੇ ਹੋਏ ਸਨ। ਇਕ ਉਨ੍ਹਾਂ ਕੋਲ ਨਾਮਧਾਰੀ ਨੌਜਵਾਨ ਖੜਾ ਸੀ, ਸ: ਖੜਕ ਸਿੰਘ ਭਮਰਾ ਦਾ ਵੱਡਾ ਲੜਕਾ ਅਮਰਜੀਤ ਸਿੰਘ।

ਸਤਿਗੁਰੂ ਜੀ ਨੇ ਫ਼ਰਮਾਇਆ : ਅਮਰਜੀਤ ਨੇ ਬੜਾ ਕੰਮ ਕੀਤਾ ਹੈ। ਖ਼ਾਂ ਸਾਹਿਬ ਦੇ ਸ਼ੌਕ ਦੀ ਕਾਰ ਉਸ ਦੋ ਸਾਲ ਅਗਾਊਂ ਹੀ ਬੁਕ ਕਰ ਰਖੀ ਹੈ। ਦੁਨੀਆ

ਭਰ ਵਿਚੋਂ ਉਸ ਜਰਮਨੀ ਕਾਰ ਦੇ ਵਿਕ੍ਰੇਤਾਵਾਂ ਦੇ ਪਤੇ ਮੰਗਵਾ ਕੇ ਦੋ ਵਿਕਰੀ ਯੋਗ ਕਾਰਾਂ ਦਾ ਪਤਾ ਲਗਵਾ ਹੀ ਲਿਆ।

ਸਤਿਗੁਰੂ ਜੀ ਅਮਰਜੀਤ ਤੇ ਬੜੇ ਪ੍ਰਸੰਨ ਸਨ। ਜਰਮਨੀ ਵਿਚ ਰਹਿੰਦਿਆਂ ਉਸ ਨੇ ਉਸਤਾਦ ਅਮਜਦ ਅਲੀ ਨੂੰ ਕਾਰ ਖ਼ਰੀਦਣ ਵਿਚ ਭਰਪੂਰ ਸਹਿਯੋਗ ਦਿੱਤਾ ਸੀ। ਮੈਂ ਦੱਸਿਆ ਕਿ ਮੈਂ ਆਪਣੇ ਮਿੱਤਰ ਦੇ ਬੱਚਿਆਂ ਨੂੰ ਚਿੱਠੀ ਲਿਖਾਂਗਾ ਕਿ ਸਤਿਗੁਰੂ ਜੀ ਉਨ੍ਹਾਂ ਤੇ ਕਿੰਨੇ ਪ੍ਰਸੰਨ ਹਨ ਤਾਂ ਸ੍ਰੀ ਹਜ਼ੂਰ ਨੇ ਬਚਨ ਕੀਤਾ : ਮੇਰੇ ਵਲੋਂ ਉਸ ਨੂੰ ਸ਼ਾਬਾਸ਼ ਲਿਖ ਦੇਈਂ।

ਸ੍ਰੀ ਸਤਿਗੁਰੂ ਜੀ ਪਾਸ ਬੈਠੀ ਜੋੜੀ ਧਾਰਮਿਕ ਸਹਿਹੋਂਦ ਪਰਸਪਰ ਪ੍ਰੇਮ ਅਤੇ ਕਲਾ ਮੰਡਲ ਦੇ ਉੱਘੇ ਸਿਤਾਰਿਆਂ ਦੇ ਤੌਰ ਤੇ ਬੜੀ ਪ੍ਰਸਿਧ ਸੀ। ਇਕ ਜੇ ਸਰੋਦ ਦਾ ਸਮਰਾਟ ਸੀ ਤਾਂ ਦੂਜੀ ਨ੍ਰਿਤ ਦੀ ਮਹਾਰਾਣੀ।

**ਧਿਆਨ ਮਗਨਤਾ**

ਸਤਿਗੁਰੂ ਜੀ ਨੂੰ, ਖ਼ਾਂ ਸਾਹਿਬ ਬਾਰੇ, ਬੀਬੀ ਸੁਬਾ ਲਕਸ਼ਮੀ ਨੇ ਇਕ ਹਕੀਕੀ ਲਤੀਫ਼ਾ ਸੁਣਾਇਆ :

''ਉਨ੍ਹਾਂ ਦਾ ਧਿਆਨ ਪਤਾ ਨਹੀਂ ਕਿਹੜੇ ਆਕਾਸ਼ 'ਚ ਰਹਿੰਦਾ ਹੈ। ਇਕ ਵਾਰ ਤਾਂ ਮੇਰੀ ਹੈਰਾਨੀ ਦੀ ਹੱਦ ਨਾ ਰਹੀ। ਨਾਰਵੇ ਵਿਚ ਪ੍ਰੋਗਰਾਮ ਸੀ। ਅਸਾਂ ਮਨਜ਼ਲ ਤੇ ਹਵਾਈ ਜਹਾਜ਼ ਰਾਹੀਂ ਪਹੁੰਚਣਾ ਸੀ। ਜਹਾਜ਼ ਓਥੋਂ ਤਕ ਹੀ ਜਾਣਾ ਸੀ। ਪਰ ਇਕ ਸਟਾਪੇਜ ਪਹਿਲਾਂ ਹੀ ਖ਼ਾਂ ਸਾਹਿਬ ਸਰੋਦ ਸੰਭਾਲਣ ਲਗ ਪਏ। ਮੈਂ ਸਿਰ ਦਰਦ ਕਾਰਨ ਅੱਖਾਂ ਮੀਟੀ ਮੱਥੇ ਨੂੰ ਘੁੱਟੀ ਬੈਠੀ ਸਾਂ। ਮੇਰੀ ਝਾਤੀ ਜਿਹੀ ਵੱਜੀ ਤਾਂ ਮੈਂ ਸਮਝਿਆ ਹਚਕੋਲੇ ਤੋਂ ਬਚਾਣ ਲਈ ਖ਼ਾਂ ਸਾਹਿਬ ਨੇ ਸਰੋਦ ਨੂੰ ਹੱਥ ਪਾਇਆ ਹੈ। ਜਾਂ ਅੱਖਾਂ ਖੋਲ੍ਹ ਬਾਰੀਓਂ ਬਾਹਰ ਡਿੱਠਾ ਤਾਂ ਖਾਂ ਸਾਹਿਬ ਸਰੋਦ ਕੱਛੇ ਮਾਰੀ ਬਾਹਰ ਖਲੋਤੇ ਸਨ। ਇਹਨਾਂ ਦੇ ਨਾਲ ਤਬਲਾ ਵਾਦਕ ਚੰਦਰ ਮੋਹਨ ਵੀ ਖੜਾ ਸੀ।

''ਮੈਂ ਹੈਰਾਨ ਰਹਿ ਗਈ। ਬਿਨਾ ਮੈਨੂੰ ਕੁਛ ਕਿਹਾਂ ਇਹ ਬਾਹਰ ਕਿਵੇਂ ਜਾ ਖਲੋਤੇ ! ਉਹ ਸ਼ਾਇਦ ਮੈਨੂੰ ਉਡੀਕ ਰਹੇ ਸਨ। ਮੈਂ ਜਹਾਜ਼ ਦੀ ਖੁਲ੍ਹੀ ਖਿੜਕੀ ਪਾਸ ਜਾਕੇ ਇਨ੍ਹਾਂ ਨੂੰ ਵਾਪਸੀ ਲਈ ਹੱਥ ਹਿਲਾਏ ਪਰ ਉਹ ਤਾਂ ਮੈਨੂੰ ਆਉਣ ਲਈ ਇਸ਼ਾਰੇ ਕਰਨ ਲਗੇ। ਅੰਤ ਚੰਦਰ ਮੋਹਨ ਮੇਰੇ ਵੱਲ ਆਇਆ ਜਿਵੇਂ ਮੈਂ ਸਾਮਾਨ ਉਤਰਵਾਣਾ ਹੋਵੇ। ਮੈਂ ਉਹਨਾਂ ਨੂੰ ਉਹਨਾਂ ਦੀ ਗ਼ਲਤੀ ਸਮਝਾਈ। ਫਿਰ ਉਹ ਆਏ ਤਾਂ ਹਾਸੜ ਮੱਚ ਗਈ। ਖ਼ਾਂ ਸਾਹਿਬ ਬੋਲੇ : ਸਾਰੀ ਦੁਨੀਆ ਉਤਰ ਰਹੀ ਸੀ ਮੈਂ ਸਮਝਿਆ ਅਸਾਂ ਵੀ ਏਥੇ ਹੀ ਉਤਰਨਾ ਹੋਵੇਗਾ।

''ਜਿਥੇ ਜਾਕੇ ਉਤਰਨਾ ਸੀ। ਜਹਾਜ਼ੋਂ ਉਤਰਦਿਆਂ ਹੀ ਅੱਧਾ ਘੰਟਾ ਬਾਅਦ ਪ੍ਰੋਗਰਾਮ ਸੀ।''

ਖ਼ਾਂ ਸਾਹਿਬ ਦੀ ਅਜਿਹੇ ਧਿਆਨ ਰਖਣ ਦੀ ਇਕ ਕਹਾਣੀ ਹੋਰ ਸੁਣਾਈ ਗਈ। ਭੁੱਲ ਦਾ ਚਮਤਕਾਰ ਉਥੇ ਵੀ ਵਾਪਰ ਗਿਆ। ਇਕ ਵਿਨੋਦੀ ਘਟਨਾ ਹੋ ਗਈ। ਖ਼ਾਂ ਸਾਹਿਬ ਸਤਿਗੁਰੂ ਜੀ ਪਾਸੋਂ ਵਿਦਾ ਹੋਣ ਲਗੇ ਤਾਂ ਕਾਰ ਦੀਆਂ ਚਾਬੀਆਂ ਦਾ ਗੁੱਛਾ

ਬੈਠਣ ਵਾਲੀ ਥਾਵੇਂ ਹੀ ਛੱਡ ਤੁਰੇ । ਖ਼ਾਂ ਸਾਹਿਬ ਦੇ ਕਮਰਿਉਂ ਬਾਹਰ ਨਿਕਲ ਜਾਣ ਤੇ ਉਨ੍ਹਾਂ ਦੀ ਸੁਪਤਨੀ ਨੇ ਇਸ਼ਾਰੇ ਨਾਲ ਸਤਿਗੁਰੂ ਜੀ ਨੂੰ ਉਹ ਚਾਬੀ-ਛੱਲਾ ਵਖਾਇਆ ਅਤੇ ਚੁੱਕ ਲਿਆ । ਖਾਂ ਸਾਹਿਬ ਬਾਹਰੋਂ ਜਾਕੇ ਮੁੜੇ ਤਾਂ ਕਹਿਕਹਾ ਲਗਾਂਦਿਆਂ ਉਨ੍ਹਾਂ ਨੂੰ ਚਾਬੀਆਂ ਫੜਾ ਦਿੱਤੀਆਂ : ਵਾਹ ਜੀ ਭੁਲੱਕੜੋ !

## ਜਿਦ੍ਹੀ ਕੋਈ ਸੀਮਾ ਨਹੀਂ

ਗਿਆਰਾਂ ਵਜੇ ਖ਼ਾਂ ਸਾਹਿਬ ਵਿਦਾ ਹੋਏ । ਪਰ ਸਤਿਗੁਰੂ ਜੀ ਨੇ ਉਹਨਾਂ ਨੂੰ ਮਿੱਠੀ ਹੈਰਾਨੀ ਵਿਚ ਪਾ ਦਿੱਤਾ ਜਦੋਂ ਉਨ੍ਹਾਂ ਦੀ ਕਾਰ ਦੀ ਤਾਕੀ ਆਪ ਜਾਕੇ ਖੋਹਲ ਦਿੱਤੀ : ਆਓ ਬੈਠੋ !

ਅਸੀਂ ਸਤਿਗੁਰੂ ਜੀ ਦੇ ਆਰਾਮ ਕਮਰੇ ਵਿਚ ਜਾਣ ਲਈ ਆਪ ਦੇ ਪਿਛੇ ਪਿਛੇ ਚਲੇ ਤਾਂ ਕਾਰੀਡੋਰ ਵਿਚ, ਅਰਥਾਤ ਛੱਤੇ ਲਾਂਘੇ ਵਿਚ ਨਵੇਂ ਸਿੰਘ ਸਿੰਘਣੀਆਂ ਦੀ ਤਕੜੀ ਕਤਾਰ ਸੀ । ਸਭ ਨੇ ਪ੍ਰੇਮ ਪੂਰਵਕ ਨਮਸਕਾਰਾਂ ਕੀਤੀਆਂ । ਆਰਾਮ ਕਮਰੇ ਵਿਚ ਗਿਆਂ, ਪਹੇਵਾ ਫਾਰਮ ਦੇ ਨੇੜੇ ਦੇ ਸਿੰਘ ਨੇ ਆ ਚਰਨ ਬੰਦਨ ਕੀਤੀ । ਸ੍ਰੀ ਸਤਿਗੁਰੂ ਜੀ ਨੇ ਉਹਦੀ ਸੁਖ ਅਨੰਦ ਵੀ ਜਾਣੀ ਪਰ ਨਾਲ ਹੀ ਸੰਤ ਭਗਵਾਨ ਸਿੰਘ ਪਹੇਵੇ ਵਾਲਿਆਂ ਦਾ ਹਾਲ ਚਾਲ ਪੁਛਕੇ ਸਿੱਖ ਨੂੰ ਖੁਸ਼ੀਆਂ ਬਖ਼ਸ਼ੀਆਂ ।

## ਮੱਥੇ ਦਾ ਮਤਲਬ

ਕਿਰਪਾਨਧਾਰੀ ਖੁਸ਼ਹਾਲ ਸਿੰਘ ਨਾਂ ਦੇ ਇਕ ਗ਼ੈਰ-ਨਾਮਧਾਰੀ ਸਿਖ ਨੇ 5/- ਸ੍ਰੀ ਚਰਨਾਂ ਤੇ ਰਖ ਕੇ ਮੱਥਾ ਟੇਕਿਆ । ਉਹ ਰਾਜਿੰਦਰ ਨਗਰ ਦਾ ਸੀ । ਉਹਦੇ ਨਾਲ ਉਹਦੀ ਪਤਨੀ ਵੀ ਸੀ । ਇਸਨੇ ਸਤਿਗੁਰੂ ਜੀ ਦੇ ਕਿਸੇ ਸਿੱਖ ਬਾਰੇ ਸ਼ਕਾਇਤ ਕੀਤੀ ਕਿ ਉਹਦਾ 5 ਹਜ਼ਾਰ ਘੁੱਟੀ ਬੈਠਾ ਹੈ, ਲੈ ਦੇਣ ਦੀ ਕ੍ਰਿਪਾ ਕੀਤੀ ਜਾਵੇ । ਸਤਿਗੁਰੂ ਜੀ ਨੇ ਸਾਰਾ ਮਾਮਲਾ ਸ: ਹਰਵਿੰਦਰ ਸਿੰਘ ਹੰਸਪਾਲ ਨੂੰ ਸਮਝਕੇ ਫਿਰ ਦੱਸਣ ਦੀ ਆਗਿਆ ਕੀਤੀ ।

ਚਾਂਦ ਨਗਰ ਦੇ ਇਕ ਲੰਮੇ ਦਾੜ੍ਹੇ ਵਾਲੇ ਸਿੰਘ ਸਵਰਨ ਸਿੰਘ ਨੇ ਆਕੇ ਨਮਸਕਾਰ ਕੀਤੀ ਤਾਂ ਸਤਿਗੁਰਾਂ ਉਹਦੀ ਵੀ ਪਰਵਾਰਕ ਸੁਖ ਆਨੰਦ ਜਾਣੀ । ਏਨੀ ਕੁ ਗੱਲਬਾਤ ਨੇ ਸਿੱਖ ਦਾ ਹਿਰਦੇ ਕੰਵਲ ਟਹਿਕਾ ਦਿੱਤਾ ।

## ਜਿਨ੍ਹਾਂ ਦੀ ਨੀਲੀ ਵੀ ਚਿੱਟੀ ਲਗਦੀ ਏ

ਕਰੋਲ ਬਾਗ ਦਾ ਇਕ ਕਾਰੋਬਾਰੀ ਸ: ਤਾਰਾ ਸਿੰਘ ਪਰਦੇਸੀ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋ ਕੇ ਨਮਸਕਾਰ ਲਈ ਝੁਕਿਆ ਤਾਂ ਆਪ ਨੇ ਅੱਗੋਂ ਹੱਥ ਫੜ ਕੇ ਬਿਹਲਾ ਝੁਕਣ ਨਾ ਦਿੱਤਾ । ਮੈਨੂੰ ਆਖਿਆ : ਇਸ ਦੀ ਨੀਲੀ ਪੱਗ ਵੀ ਨਹੀਂ ਚੁਭਦੀ ਕਉਂਕਿ ਅੰਦਰ ਪ੍ਰੇਮ ਅਤੇ ਨਿਮਰਤਾ ਨਾਲ ਰੰਗਿਆ ਹੋਇਆ ਹੈ ।

ਸਤਿਗੁਰੂ ਜੀ ਨੇ ਨਦੇੜ, ਹਜ਼ੂਰ ਸਾਹਿਬ ਦੇ, ਸੰਤ ਨਿਧਾਨ ਸਿੰਘ ਜੀ ਨੂੰ ਵੀ ਯਾਦ ਕੀਤਾ । ਉਹ ਸਮੁੱਚੇ ਤੌਰ ਤੇ ਹੀ ਕਾਲਾ ਬਾਣਾ ਪਹਿਨਦੇ ਸਨ । ਨਿਧਾਨ ਸਿੰਘ ਜੀ ਦੇ

ਇਕ ਜਾਨਸ਼ੀਨ ਸੰਤ ਹਰਨਾਮ ਸਿੰਘ ਜੀ ਵੀ ਚੇਤੇ ਆਏ ਜੋ ਹਰੇਕ ਤਰ੍ਹਾਂ ਦੇ ਆਏ ਵਿਅਕਤੀ ਨੂੰ ਹਾਰਦਿਕ ਸੁਆਗਤ ਅਤੇ ਵਿਦਾਇਗੀ ਦਿੰਦੇ ਹਨ। ਸਤਿਗੁਰਾਂ ਬਚਨ ਕੀਤਾ : ਪਤਾ ਨਹੀਂ ਕਿਉਂ ਇਨ੍ਹਾਂ ਦੇ ਨੀਲੇ ਨਹੀਂ ਰੜਕਦੇ, ਕਈਆਂ ਦੇ ਤਾਂ ਚਿੱਟੇ ਕਪੜੇ ਵੀ ਅਖਰਨ ਲਗ ਪੈਂਦੇ ਹਨ।

## ਪੁਸਤਕਾਲਾ

11 ਵਜੇ ਤੋਂ ਬਾਦ ਸਤਿਗੁਰੂ ਜੀ ਜਾਂ ਫਿਰ ਅਪਣੇ ਆਰਾਮ ਕਮਰੇ ਵਿਚ ਆਏ ਤਾਂ ਮਹਾਰਾਜ ਜੀ ਨੂੰ ਆਗਿਆ ਕੀਤੀ : ਸ: ਦੀਵਾਨ ਸਿੰਘ ਮਫ਼ਤੂਨ ਨੇ ਨਾਮਧਾਰੀਆਂ ਬਾਰੇ 'ਕੌਮੀ ਏਕਤਾ' ਵਿਚ ਕੁਛ ਲਿਖਿਆ ਸੀ। ਸ: ਭਾਟੀਆ ਨੂੰ ਮਿਲਕੇ ਮਫ਼ਤੂਨ ਪਰਵਾਰ ਦੀ ਸੁਖਸਾਂਦ ਵੀ ਪੁਛੋ ਤੇ ਉਹ ਲਿਖਤ ਵੀ ਪ੍ਰਾਪਤ ਕਰਨ ਦਾ ਜਤਨ ਹੋਵੇ।

ਮੇਰੇ ਨਾਲ ਜ਼ਿਕਰ ਸਾਂਝਾ ਕਰਦਿਆਂ ਮਹਾਰਾਜ ਜੀ ਦੇ ਜ਼ਿੰਮੇ ਲਾਇਆ : ਜਲੰਧਰ ਵਿਚ ਇਕ ਵਿਅਕਤੀ ਹੈ ਜਿਸ ਨੂੰ ਕਿਤਾਬਾਂ ਸੰਗ੍ਰਹਿ ਕਰਨ ਦਾ ਸ਼ੌਕ ਹੈ। ਚੇਤੇ ਰੱਖਣਾ ਜੇ ਉਸਦੀਆਂ ਕਿਤਾਬਾਂ ਕੰਮ ਦੀਆਂ ਹੋਣ ਤਾਂ ਉਹਦੀ ਸਾਰੀ ਲਾਇਬਰੇਰੀ ਖ਼ਰੀਦ ਲਈ ਜਾਵੇ!

## ਪਰਮਜੀਤ ਨੂੰ ਪਿਆਰ

ਕੋਠੀ ਵਿਚ ਅੱਜ ਖ਼ਾਸ ਰੌਣਕਾਂ ਹਨ। ਹੇਠਾਂ ਲੰਗਰ ਤਿਆਰ ਹੋ ਰਿਹਾ ਹੈ। ਵਰਾਂਡਿਆਂ, ਹਾਲ ਅਤੇ ਹੋਰ ਬੈਠਣ ਯੋਗ ਥਾਵਾਂ ਤੇ ਸੰਗਤ ਬੈਠੀ-ਖਲੋਤੀ ਨਜ਼ਰ ਆਉਂਦੀ ਹੈ। ਪੜ੍ਹਨ-ਸੁਣਨ ਦੀ ਕਾਰਵਾਈ ਜਾਰੀ ਹੋਈ ਤਾਂ ਪਰਮਜੀਤ ਸਿੰਘ ਨੂੰ ਕੋਲ ਬੁਲਾ ਲਿਆ ਗਿਆ। ਉਹ ਦਰਸ਼ਨਾਂ ਲਈ ਚੋਖਾ ਵਿਆਕੁਲ ਸੀ ਅਤੇ ਵੱਧ ਤੋਂ ਵੱਧ ਸਮਾਂ ਸ੍ਰੀ ਮੁਖ ਤਕਣ ਦਾ ਲਾਲਚ ਕਰਦਾ ਸੀ। ਦਾੜ੍ਹੀ ਥੋੜੀ ਥੋੜੀ ਕਤਰਵੀਂ, ਟੇਢੀ ਅਸਮਾਨੀ ਰੰਗ ਦੀ ਪਗੜੀ। ਨਵੇਂ ਸਜੇ ਸਿੰਘਾਂ ਵਿਚੋਂ ਹੈ। ਸਤਿਗੁਰਾਂ ਉਸਨੂੰ ਫ਼ਰਮਾਇਆ : ਪਰਮਜੀਤ, ਨੀਲੇ ਰੰਗ ਦਾ ਜਾਂ ਨੀਲੀ ਭਾਹ ਵਾਲਾ ਅਸਲੋਂ ਕੋਈ ਬਸਤਰ ਨਹੀਂ ਵਰਤਣਾ। ਹੋਰ ਰੰਗ ਬਥੇਰੇ ਹਨ ਹਲਕੇ ਫੁਲਕੇ।

ਸਿੱਖ ਨੇ "ਸਤਿਬਚਨ ਜੀ" ਕਹਿ ਕੇ ਸਿਰ ਝੁਕਾਇਆ।

ਘੜੀ ਦੀਆਂ ਸੂਈਆਂ 12.20 ਦਸਣ ਲੱਗੀਆਂ ਤਾਂ ਮੈਂ ਡਾ: ਅਮਰ ਭਾਰਤੀ ਨੂੰ ਅੱਗੇ ਪੜ੍ਹਨੋਂ ਰੋਕ ਦਿੱਤਾ! ਸਤਿਗੁਰਾਂ ਨੂੰ ਅਰਜ਼ ਕੀਤੀ : ਆਪ ਤਾਂ 11 ਜਾਂ 11.30 ਵਜੇ ਪ੍ਰਸ਼ਾਦ ਛਕਣ ਲਈ ਚਲੇ ਜਾਇਆ ਕਰਦੇ ਹੋ ਅੱਜ ਤਾਂ 12.30 ਵੱਜਣ ਦੇ ਨੇੜੇ ਹਨ। ਆਪ ਜੀ ਪ੍ਰਸ਼ਾਦਾ ਛਕੋ। ਲਾਂਗਰੀ ਵੀ ਸਾਨੂੰ ਕੋਸਦੇ ਹੋਣਗੇ। ਅਤੇ ਸਤਿਗੁਰੂ ਜੀ ਨੇ ਇਕਦਮ ਸਾਨੂੰ ਛੁੱਟੀ ਦੇ ਦਿੱਤੀ।

ਮੇਰੀ ਪੁੱਤਰੀ ਇੰਦੂ ਨੇ ਜਲੰਧਰ ਜ਼ਿਲੇ ਦੇ ਕੋਟ ਬਾਦਲ ਖਾਂ, ਆਪਣਿਆਂ ਸਹੁਰਿਆਂ ਤੋਂ ਆਉਣਾ ਸੀ ਅੱਜ। ਸੁ ਮੈਂ ਵੀ ਆਗਿਆ ਲੈ ਲਈ। ਸ੍ਰੀ ਭਾਰਤੀ ਤੇ ਮੈਂ ਬੀਬੀ ਸ਼ਕੁੰਤਲਾ ਭੂਟਾਨੀ ਵਲ ਚਲੇ ਗਏ, ਕੁਛ ਛਕਣ-ਛਕਾਣ। ਬੀਬੀ ਭੂਟਾਨੀ ਨਾਮਧਾਰੀ ਮੀਰਾਂ ਸਵਰਗਵਾਸੀ ਬੀਬੀ ਲੀਲਾ ਵੰਤੀ ਜੀ ਦੀ ਸਹਿਚਾਰੀ ਤੇ ਪ੍ਰੇਮੀ ਹਨ।

## ਪ੍ਰਾਣੀਆਂ ਨਮਿਤ ਭੋਗ

ਸਤਿਗੁਰੂ ਜੀ ਨੇ ਅੱਜ ਸ: ਹੰਸਪਾਲ ਨਾਲ ਦੋ ਪ੍ਰੋਗਰਾਮ ਪੱਕੇ ਕੀਤੇ ਸਨ ਸ: ਜੁਗਿੰਦਰ ਸਿੰਘ ਨਾਗੀ ਨਾਲ ਆਏ ਸਜਣਾਂ ਵਲ 4 ਵਜੇ ਭੋਗ ਪੈਣਾ ਸੀ। ਸੰਤ ਝੰਗੀ ਦਾ ਅਠਾਰਾਂ ਕੁ ਸਾਲਾਂ ਦਾ ਲੜਕਾ ਬਿਜਲੀ ਦੀ ਸ਼ਾਟ ਲਗਣ ਨਾਲ ਸਰੀਰ ਤਿਆਗ ਗਿਆ ਸੀ, ਉਹਦਾ ਭੋਗ 5 ਵਜੇ ਨਿਸਚਿਤ ਕੀਤਾ ਗਿਆ।

ਜਦੋਂ ਮੈਂ ਸ਼ਾਮੀ 8 ਵਜੇ ਕੋਠੀ ਪਹੁੰਚਾ ਤਾਂ ਸੰਗਤ ਅਜੇ ਵੀ ਕਾਫ਼ੀ ਸੀ ਕੋਠੀ ਵਿਚ। ਸਤਿਗੁਰੂ ਉਪਰਲੇ ਦੋਹਾਂ ਪ੍ਰੋਗਰਾਮਾਂ ਤੇ ਦਰਸ਼ਨ ਦੇ ਕੇ ਆਏ ਸਨ। ਦੋਹੀਂ ਥਾਈਂ ਸੰਗਤ ਬਹੁਤ ਵਡੀ ਗਿਣਤੀ ਵਿਚ ਪਹੁੰਚੀ ਹੋਈ ਸੀ।

## ਕਥਨ

ਸਤਿਗੁਰੂ ਜੀ ਨੇ ਉਪ੍ਰੋਕਤ ਦੋਹਾਂ ਥਾਵਾਂ ਤੇ ਹੀ ਸੰਗਤ ਨੂੰ ਆਪ ਸੰਬੋਧਨ ਕੀਤਾ। ਤੱਤ ਇਹ ਸੀ ਕਿ ਸਾਧ ਸੰਗਤ ਇਸ ਤਰ੍ਹਾਂ ਦਾ ਪ੍ਰੋਗਰਾਮ ਬਣਾਏ ਕਿ ਜਿਹੜੇ ਕਮਾਉਂਦੇ ਹਨ ਉਹ ਸਾਧ ਸੰਗਤ ਵਾਸਤੇ ਕੁਝ ਕੁ ਤੁਛ ਰਕਮ ਕੱਢਣ, ਹੋਰ ਉਗਰਾਹੀਆਂ ਸਭ ਬੰਦ, ਅਜਿਹੇ ਸਾਰੇ ਸਰੀਰ ਇਕ ਘੰਟਾ ਨਾਮ ਸਿਮਰਨ ਅਵੱਸ਼ ਕਰਨ ਅਤੇ ਹਰ ਐਤਵਾਰ ਸਮੂਹਕ ਨਾਮ ਸਿਮਰਨ ਹੋਵੇ। ਨਾਮਧਾਰੀ, ਲੋਕਾਚਾਰ ਤੋਂ ਅਪਣੇ ਆਪ ਨੂੰ ਉਚਾ ਉਠਾਣ। ਭਜਨ ਬਾਣੀ ਵਲ ਮਨ ਲਗਾਣ। ਸਾਧ ਸੰਗਤ ਨੇ ਇਨ੍ਹਾਂ ਬਚਨਾਂ ਦਾ ਮੁਕਤ ਕੰਠ ਸੁਆਗਤ ਕੀਤਾ।

ਆਰੇ ਵਾਲਾ ਸੰਤ ਤਰਲੋਕ ਸਿੰਘ ਇਕ ਹਾਰਮੋਨੀਅਮ ਲੈ ਕੇ ਸ੍ਰੀ ਸਤਿਗੁਰੂ ਜੀ ਦੇ ਹਾਜ਼ਰ ਹੋਇਆ। ਇਹ ਸਤਿਗੁਰੂ ਜੀ ਵਲੋਂ ਦਿੱਲੀ ਭੇਜੇ ਗਏ ਸੰਗੀਤ ਸਿਖਿਆਰਥੀ ਬੱਚਿਆਂ ਲਈ ਸੀ। ਇਕ ਤਬਲੇ ਦੀ ਜੋੜੀ ਦੀ ਸੰਗਤ ਲਈ ਸੰਤਾਂ ਨੇ ਭੇਟ ਕੀਤੀ।

ਮਹਾਰਾਜ ਬੀਰ ਸਿੰਘ ਜੀ ਨੇ ਹਾਰਮੋਨੀਅਮ ਉਤੇ ਰਾਗਣੀ ਸਰਸਵਤੀ ਦੀਆਂ ਸੁਰਾਂ ਛੇੜ ਕੇ ਸੁਰਾਂ ਦੀ ਸ਼ੁਧਤਾ ਦਾ ਅੰਦਾਜ਼ ਕੀਤਾ। ਏਸੇ ਦੌਰਾਨ ਸ: ਹੰਸਪਾਲ, ਗੁਰਭਜਨ ਸਿੰਘ ਤੇ ਗੁਰਦੇਵ ਸਿੰਘ ਵੀ ਆ ਪਹੁੰਚੇ।

## ਬੂਟਾਂ ਦੀ ਜੁੱਤੀ

ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਬਲਦੇਵ ਸਿੰਘ ਆਦਿ ਸ੍ਰੀ ਸਤਿਗੁਰੂ ਜੀ ਦੇ ਜਾਣ ਦੀਆਂ ਤਿਆਰੀਆਂ ਵਿਚ ਰੁਝ ਗਏ। ਗੱਡੀਆਂ ਵਿਚ ਸਾਮਾਨ ਰਖਵਾਇਆ ਗਿਆ। ਲੰਗਰ ਇਨਚਾਰਜ ਬੀਬੀ ਸੁਰਜੀਤ ਕੌਰ, ਕਪੜੇ ਦਾ, ਬਾਟਾ ਕੰਪਨੀ ਦਾ ਤਿਆਰ ਕੀਤਾ ਹੋਇਆ ਜੋੜਾ ਲੈ ਕੇ ਹਾਜ਼ਰ ਹੋਈ, ਜਿਸਦੇ ਤਸਮੇ ਵਾਲਾ ਥਾਂ ਕੱਟਕੇ, ਕੋਰ ਲਾਕੇ, ਬੀਬੀ ਨੇ ਆਪ ਸੀਤਾ ਹੋਇਆ ਸੀ। ਅਤੇ ਨੀਲੇ ਤਲਵੇ ਦੀ ਥਾਂ ਬਾਰੀਕ ਰਬੜ ਦੇ ਤਲਵੇ ਪਾਕੇ ਲਿਆਈ ਸੀ। ਸਤਿਗੁਰਾਂ ਨੇ ਜੋੜਾ ਪਹਿਨਕੇ ਫ਼ਰਮਾਇਆ : ਹੋਰ ਤਾਂ ਠੀਕ ਹੈ, ਪਰ ਤਲਵੇ ਪੈਰ ਸਾੜਨਗੇ, ਕਪੜੇ ਦੇ ਚਾਹੀਦੇ ਸਨ।

ਹੁਣ, ਬਾਹਰ ਖਲੋਤੀਆਂ ਸੰਗਤਾਂ ਵਿਚੋਂ ਜ਼ਰੂਰੀ ਅਰਜ਼ਾਂ ਕਰਨ ਵਾਲੇ, ਹੰਸਪਾਲ ਰਾਹੀਂ, ਕੱਲੇ ਕੱਲੇ ਕਰਕੇ ਅੰਦਰ ਬੁਲਾਏ ਗਏ। ਸਤਿਗੁਰੂ ਜੀ ਨੂੰ ਮਹਾਰਾਜ ਜੀ ਨੇ ਰਿਪੋਰਟ ਕੀਤਾ : ਜਿਸ ਦੱਖਣੀ ਲੇਖਕ ਨੇ "ਗੁਰੂ ਰਾਮ ਸਿੰਘ ਕੂਕਾ" ਨਾਮੀ ਪੈਂਫਲਿਟ ਅੰਗਰੇਜ਼ੀ ਵਿਚ ਛਪਵਾਇਆ ਹੈ ਉਹ ਐਤਕਾਂ (ਬੈਂਗਲੌਰ) ਮਿਲਿਆ ਸੀ। ਉਹ ਬੜਾ ਪ੍ਰੇਮੀ ਹੈ। ਅਤੇ ਸਾਡੀਆਂ ਬਹੁਤ ਸਾਰੀਆਂ ਚੀਜ਼ਾਂ ਗ਼ੈਰ ਮੁਤੱਸਬੀ ਤਰੀਕੇ ਨਾਲ ਛਾਪਣ ਨੂੰ ਤਿਆਰ ਹੈ। ਉਸ ਨੂੰ ਵਾਕਫ਼ੀ ਪੁਚਾਣ ਦੀ ਲੋੜ ਹੈ।

ਸਤਿਗੁਰੂ ਜੀ : ਚੰਡੀਗੜ੍ਹ ਕਦੋਂ ਜਾ ਰਹੇ ਹੋ ?

"ਕਲ ਸਵੇਰੇ ਚੰਡੀਗੜ੍ਹ ਲਈ ਚਲਾਂਗਾ।"

"ਅਤੇ ਭੈਣੀ ਸਾਹਿਬ ?"

"ਸ਼ਾਮ ਤਕ ਤਾਂ ਪਹੁੰਚ ਹੀ ਜਾਵਾਂਗਾ।"

ਮਹਾਰਾਜ ਜੀ ਨੇ ਦੱਸਿਆ ਕਿ ਅੱਜ ਜਦੋਂ ਉਹ ਜੀਵਨ ਨਗਰ ਵਲੋਂ ਆ ਰਹੇ ਸਨ ਤਾਂ ਰੁਹਤਕ ਦੇ ਨਜ਼ਦੀਕ ਚੌਧਰੀ ਭਜਨ ਲਾਲ, ਸ੍ਰੀ ਚਾਂਦ ਰਾਮ, ਸ੍ਰੀ ਮਨੀ ਰਾਮ ਬਾਗੜੀ ਆਦਿ ਸਾਰੀ ਪਾਰਟੀ ਮਿਲੀ ਸੀ। ਬਾਗੜੀ ਸਾਥੀਆਂ ਨੂੰ ਕਹਿ ਰਿਹਾ ਸੀ ਕਿ ਰੈਲੀ ਕਰਨ ਲਈ ਉਹ ਆਪਣੀ ਤਿਆਰੀ ਰਖਣ। ਅੱਜ ਰੈਲੀ ਫ਼ੈਸਲੇ ਬਾਰੇ ਮੀਟਿੰਗ ਹੋਣੀ ਸੀ, ਪਤਾ ਨਹੀਂ ਕੀ ਬਣਿਆ।

ਸਤਿਗੁਰਾਂ ਫ਼ਰਮਾਇਆ : ਚਰਨ ਸਿੰਘ ਤੇ ਸਾਥੀ ਬੈਲੈਂਸ ਰਖਣ ਲਈ ਵਾਹ ਤਾਂ ਲਾਣਗੇ ਹੀ।

ਸਾਡੇ ਏਥੇ ਬੈਠਣ ਤੋਂ ਪਹਿਲੋਂ ਸ੍ਰੀ ਬੁਧਵਾਰ ਜੁ ਕੁਲੈਕਟਰ ਆਫ਼ ਕਸਟਮਜ਼ ਹਨ ਅਤੇ ਸ੍ਰੀ ਭੈਣੀ ਸਾਹਿਬ ਲਾਗ ਦੇ ਪਿੰਡ ਕੂਮ ਦੇ ਜੰਮਪਲ ਹਨ, ਸ੍ਰੀ ਸਤਿਗੁਰੂ ਜੀ ਨੂੰ ਮਿਲਣ ਆਏ। ਕੁਛ ਸਮਾਂ ਉਹਨਾਂ ਆਪ ਜੀ ਨਾਲ ਬੈਠ ਕੇ ਗੱਲਬਾਤ ਕੀਤੀ।

## ਕੋਈ ਫ਼ਰਕ ਪਾਇਆ ?

ਸਤਿਗੁਰੂ ਜੀ ਆਪਣੇ ਆਰਾਮ ਕਮਰੇ ਵਿਚ ਹੀ ਸਨ ਕਿ ਸ੍ਰੀ ਸਤਿਗੁਰੂ ਜੀ ਨੇ ਇਕ ਨੌਜਵਾਨ ਨੂੰ ਸਦਿਆ। ਗੋਰੇ ਗੋਰੇ ਤੇ ਚੁਸਤ ਦਰੁਸਤ ਦਿਸਦੇ ਸ੍ਰੀ ਜਗਜੀਤ ਸਿੰਘ ਨੂੰ ਸਤਿਗੁਰਾਂ ਪਿਆਰ ਨਾਲ ਪੁਛਿਆ :

"ਕੀ ਹਾਲ ਹੈ ਹੁਣ ਤੇਰਾ ?"

"ਠੀਕ ਹਾਂ ਜੀ, ਕ੍ਰਿਪਾ ਹੈ ਆਪ ਜੀ ਦੀ !"

"ਕੋਈ ਫ਼ਰਕ ਪਾਇਆ ?"

"ਪਾਇਆ ਹੈ ਜੀ 85 ਫੀਸਦੀ !"

ਮੈਨੂੰ ਦੱਸਿਆ ਗਿਆ : ਇਹਨੂੰ ਵੀ ਪੀਣ ਦੀ ਬਿਮਾਰੀ ਪੈ ਗਈ ਸੀ। ਉਸਨੂੰ ਕਿਹਾ : ਛੱਡ ਦੇ, ਪੂਰੀ ਤਰ੍ਹਾਂ ਛੱਡਦੇ, ਕੰਚਨ ਦੇਹੀ ਨੂੰ ਨਾ ਗਾਲ।

ਸ: ਹਰਵਿੰਦਰ ਸਿੰਘ ਦੇ ਜ਼ਿਮੇ ਲਗਾ ਕਿ ਉਹਦੀ ਪੁਛ ਪੜਤਾਲ ਰਖੇ। ਅਤੇ ਜਗਜੀਤ ਸਿੰਘ ਨੂੰ ਛੁੱਟੀ ਦੇ ਦਿੱਤੀ।

## ਭੰਡੀ ਪਰਚਾਰ

ਹੁਣ ਉਹ ਸਿੱਖ ਪੇਸ਼ ਹੋਇਆ ਜਿਸ ਬਾਰੇ ਸ਼ਕਾਇਤ ਕੀਤੀ ਗਈ ਸੀ। ਸਤਿਗੁਰਾਂ ਬਚਨ ਕੀਤਾ : ਤੂੰ ਇਹਨਾਂ ਦੀ ਰਕਮ ਅਦਾ ਕਰ। ਇਹ ਬਹੁਤ ਮਾੜੀ ਗੱਲ ਹੈ ਤੂੰ ਪੈਸੇ ਵੀ ਇਹਨਾਂ ਦੇ ਨਹੀਂ ਦਿੰਦਾ ਤੇ ਤੇਰੇ ਪੁਤਰ ਨੇ ਬੀਬੀ ਨੂੰ ਉਲਟਾ ਸਿਧਾ ਬੋਲ ਕੇ ਉਹਦਾ ਨਿਰਾਦਰ ਵੀ ਕੀਤਾ ਹੈ।

ਸਿੰਘ ਨੇ ਬੇਨਤੀ ਕੀਤੀ : ਉਂਜ ਤਾਂ ਜਿਵੇਂ ਆਪ ਜੀ ਹੁਕਮ ਕਰੋਗੇ, ਤਿਵੇਂ ਕਰਾਂਗਾ, ਪਰ ਬੀਬੀ ਨੇ ਭੰਡੀ ਪਰਚਾਰ ਬੜਾ ਕੀਤਾ ਹੈ। "ਮੈਂ ਹੋਰ ਕੁਝ ਨਹੀਂ ਸੁਣਨਾ। ਇਹਨਾਂ ਦੀ ਤਸੱਲੀ ਕਰਵਾ। ਪੈਸੇ ਜਿੰਨੇ ਬਣਦੇ ਨੇ ਦੇ ਦੇਹ। ਜੋ ਤੂੰ ਭੰਡੀ ਪਰਚਾਰ ਦੀ ਗੱਲ ਕਰਦਾ ਹੈਂ, ਉਹ ਤਾਂ ਸਾਰਿਆਂ ਦਾ ਹੀ ਹੁੰਦਾ ਹੈ। ਜੇ ਮੈਂ ਕਿਸੇ ਕੋਲੋਂ ਮੰਗ ਕੇ ਰਕਮ ਲਈ ਹੋਵੇ ਤਾਂ ਲਹਿਣੇਦਾਰ ਉਸ ਨੂੰ ਨਹੀਂ ਬਖ਼ਸ਼ਦਾ, ਜਦੋਂ ਉਸਨੂੰ ਕਿਸੇ ਵਲੋਂ ਰਕਮ ਮਿਲ ਜਾਂਦੀ ਹੈ ਫਿਰ ਉਸਤਤ ਸ਼ੁਰੂ ਹੋ ਜਾਂਦੀ ਹੈ।" ਸਤਿਗੁਰੂ ਬੋਲੇ।

ਸਤਿਗੁਰਾਂ ਦਾ ਬਚਨ ਮੰਨ ਕੇ ਸਿੰਘ ਨੇ ਹਾਂ ਕਰ ਦਿੱਤੀ।

ਸਤਿਗੁਰੂ ਜੀ ਨੇ ਫ਼ਰਮਾਇਆ ਕਿ ਜਦੋਂ ਬੰਦਾ ਗ਼ਲਤੀ ਕਰਦਾ ਹੈ ਓਦੋਂ ਉਸ ਨਾਲ ਹੋਰ ਬੰਦੇ ਹੁੰਦੇ ਹਨ। ਜਦੋਂ ਉਹ ਫਸ ਜਾਂਦਾ ਹੈ ਤਾਂ ਛਡਾਵੇ ਹੋਰ ਲੋਕ ਹੁੰਦੇ ਹਨ।

ਸਤਿਗੁਰਾਂ ਦੂਜਾ ਫ਼ਰਮਾਨ ਇਹ ਕੀਤਾ ਕਿ ਗ਼ਲਤ ਕੰਮ ਕਰਨ ਵਾਲੇ ਨਾਲ ਉਸ ਦੇ ਮਿੱਤਰ ਤੇ ਸੰਬੰਧੀ ਜੇ ਮਿਲਣਾ-ਗਿਲਣਾ ਛਡ ਦੇਣ ਤਾਂ ਬੰਦਾ ਛੇਤੀ ਸਿੱਧਾ ਹੋ ਜਾਂਦਾ ਹੈ। ਇਸ ਤਰ੍ਹਾਂ ਕਰਨ ਨਾਲ ਸਮਾਜ ਵਿਚ ਉਹਲੇ ਲਈ ਉਹਨੂੰ ਥਾਂ ਨਹੀਂ ਮਿਲਦੀ।

## ਮਾਇਆ ਕਿਵੇਂ ਭਲੀ

ਮਹਾਰਾਜ ਬੀਰ ਸਿੰਘ ਜੀ ਨੂੰ ਸਤਿਗੁਰਾਂ ਦੱਸਿਆ : ਕੱਲ ਇਕ ਸੱਜਣ ਆਇਆ। ਉਸਨੇ ਮੱਥਾ ਟੇਕਿਆ। ਮੈਂ ਉਹ ਪਰਵਾਨ ਨ ਕੀਤਾ ਤੇ ਸਾਫ਼ ਕਿਹਾ ਕਿ ਜਦ ਤਕ ਉਹ ਉਸ ਗ਼ਲਤ ਬਿਲਡਿੰਗ ਵਿਚ ਭਾਈਵਾਲ ਹੈ ਤਦ ਤਕ ਮੇਰੇ ਨਾਲ ਗੱਲ ਨਹੀਂ ਬਣਨੀ। ਸਗੋਂ ਜੋ ਲਗਾ ਹੈ, ਸੋ ਛੱਡ ਦਿਓ, ਧਰਮ ਦੀ ਕਮਾਈ ਥੋੜੀ ਵੀ ਚੰਗੀ। ਪਰ ਉਹ ਲੈਤੋਲਾਲ ਕਰਦਿਆਂ ਤੁਰ ਗਿਆ ਹੈ। ਮਹਾਰਾਜ ਜੀ ਨੇ ਅੱਗੇ ਗੱਲ ਤੋਰੀ : ਕਹਿੰਦੇ ਨੇ ਬਿਲਡਿੰਗ ਘਾਟੇ ਵਿਚ ਜਾ ਰਹੀ ਹੈ। ਸਤਿਗੁਰਾਂ ਸਪੱਸ਼ਟ ਕੀਤਾ : ਘਾਟੇ ਵਿਚ ਜਾਂਦੀ ਹੈ ਕਿ ਨਹੀਂ, ਸੁਆਲ ਇਹ ਨਹੀਂ। ਸੁਆਲ ਹੈ ਕਿ ਘਰ ਵਿਚ ਮਾਸ ਸ਼ਰਾਬ ਦੇ ਆ ਜਾਣ ਨਾਲ ਦੁਰਾਚਾਰ ਲਈ ਦਰਵਾਜ਼ੇ ਖੁਲ੍ਹ ਗਏ ਹਨ। ਕਿਥੇ ਹੈ ਉਹ ਪਹਿਲਾਂ ਵਾਲਾ ਸਾਤਵਿਕ ਜੀਵਨ ? ਮਾਇਆ ਨੇ ਭਰਮਾ ਲਿਆ। ਮਾਇਆ ਸਾਧ ਸੰਗਤ ਵਾਲੇ ਪਾਸੇ ਲਗੇ ਤਾਂ ਭਲੀ, ਨਹੀਂ ਤਾਂ ਨਰਕਾਂ ਦਾ ਰਾਹ ਪੱਧਰਾ ਕਰਦੀ ਹੈ।

ਇਕ ਹੋਰ ਸਿੱਖ ਨੇ ਵੀ ਭੇਟਾ ਰਖਕੇ ਮੱਥਾ ਟੇਕਿਆ। ਸਤਿਗੁਰਾਂ ਚੁਕਾ ਦਿੱਤੇ : ਪਤਾ ਲਗਾ ਹੈ ਤੂੰ ਵੀ "ਪੀਣ" ਲਗ ਪਿਆ ਹੈਂ! "ਦੀਨ ਦਿਆਲ, ਮੈਂ ਅੱਗੇ ਤੋਂ ਇਹ ਗ਼ਲਤੀ ਨਹੀਂ ਕਰਾਂਗਾ—ਕੁਸੰਗਤ ਨੇ ਹੀ ਫਸਾ ਦਿੱਤਾ ਸੀ।" ਸਤਿਗੁਰਾਂ ਖੁਸ਼ੀਆਂ ਬਖ਼ਸ਼ ਕੇ ਭੇਟਾ ਪਰਵਾਨ ਕੀਤੀ।

## ਸਰਸਵਤੀ ਦੀਆਂ ਸੁਰਾਂ

ਅੱਜ ਮਹਾਰਾਜ ਜੀ ਗੁਰਦੇਵ ਸਰੋਦ ਨੂੰ ਸਰਸਵਤੀ ਰਾਗਣੀ ਦੀਆਂ ਸੁਰਾਂ ਪੁੱਛ ਰਹੇ ਹਨ। ਸ: ਹੰਸਪਾਲ ਵਿਨੋਦ ਨਾਲ ਕਹਿੰਦਾ ਹੈ : ਦੱਸ ਦੇਵੇਗਾ ਪਰ ਆਪ ਜੀ ਨੂੰ ਇਕ ਸਰੋਦ ਬਣਵਾ ਕੇ ਦੇਣੀ ਪਵੇਗੀ। ਦੂਜੀ ਵਾਰ ਪੁੱਛ ਹੁੰਦੀ ਹੈ : ਸਰਸਵਤੀ ਵਿਚ ਧੈਵਤ ਲਗਦਾ ਹੈ ਕਿ ਨਹੀਂ ?

"ਦੋ ਸਰੋਦਾਂ ਦੇਣੀਆਂ ਪੈਣਗੀਆਂ !" ਹੰਸਪਾਲ ਦਾ ਵਿਨੋਦ ਜਾਰੀ ਹੈ।

"ਮੈਂ ਪੁੱਛਦਾ ਹੀ ਨਹੀਂ !" ਮਹਾਰਾਜ ਜੀ ਦਾ ਉੱਤਰ ਹੈ।

ਗੁਰਦੇਵ ਸਿੰਘ ਸੁਰਾਂ ਲਾਕੇ ਦੱਸਦਾ ਹੈ : ਸ ਰ ਮ ਪਾ ਧਾ ਨ ਸ—ਨ ਧ ਪ ਮਾ ਰ ਸਾ। ਛੇ ਸੁਰਾਂ ਦਾ ਰਾਗ ਹੈ। ਗੰਧਾਰ ਵਿਵਰਜਿਤ ਮਧਮ ਤੀਵਰ। ਅਤੇ ਸਰੋਦ ਦੀ ਟੇਕ ਉਸਨੇ ਸਤਿਗੁਰਾਂ ਤੇ ਰੱਖੀ ਹੈ।

ਸਤਿਗੁਰੂ ਜੀ ਨੇ ਗਾਖਣ ਲਈ ਕਿਹਾ : ਸਰੋਦ ਮਿਲ ਜਾਵੇਗੀ ਪਰ 0 ਦਿਨ ਹਰ ਮਹੀਨੇ ਭੈਣੀ ਸਾਹਿਬ ਲਈ ਕੱਢਣੇ ਪੈਣਗੇ।

ਅਤੇ ਗੁਰਦੇਵ ਸਿੰਘ ਕੰਨ ਵਲਾ ਗਿਆ।

ਮਹਾਰਾਜ ਜੀ ਨੇ ਸਰਸਵਤੀ ਦੀਆਂ ਸੁਰਾਂ ਪੰ: ਰਾਮ ਨਾਰਾਇਣ ਜੀ ਤੋਂ ਪੁੱਛਣ ਲਈ ਮਨ ਦੱਸਿਆ।

"ਮੇਰੇ ਉਸਤਾਦ ਤੇ ਵਿਸ਼ਵਾਸ ਨਹੀਂ ?" ਗੁਰਦੇਵ ਤਮਕਿਆ। ਸਤਿਗੁਰੂ ਜੀ ਨੇ ਗੱਲ ਮੁਕਾਈ : ਮਹਾਰਾਜ ਜੀ ਬੰਬਈ ਫੋਨ ਕਰਕੇ ਤਸੱਲੀ ਕਰ ਲਇਓ। ਅਤੇ ਆਪ ਜੀ ਨੇ ਸੰਗੀਤ-ਕਥਾ ਸੁਣਾਈ :

"ਇਕ ਵਾਰ ਪ੍ਰਸਿੱਧ ਗਾਇਕ ਅਤੇ ਅਮਨ ਸੰਗਰਾਮੀਏ ਪੰਡਿਤ ਓਅੰਕਾਰ ਠਾਕੁਰ ਨੇ ਬਿਨਾ ਗੰਧਾਰ ਤੋਂ ਕਲਿਆਣ ਗਾਇਆ। ਭਾਈ ਅਨਾਇਤ ਨੇ ਸੁਣ ਕੇ ਕਿਹਾ : ਗਾਇਆ ਤਾਂ ਤੁਸਾਂ ਠੀਕ ਹੈ, ਪਰ ਹਰ ਵਾਰ ਇਕ ਐਸੀ ਜਗਹ ਆਉਂਦੀ ਹੈ ਜੋ ਇਕ ਵਿਸ਼ੇਸ਼ ਸੁਰ ਦੀ ਮੰਗ ਕਰਦੀ ਹੈ। ਭਾਵੇਂ ਆਰੋਹੀ ਦੀਆਂ ਸੁਰਾਂ ਲਾਓ ਜਾਂ ਅਵਰੋਹੀ ਆਓ, ਕਲਿਆਣ ਤਾਂ ਗੰਧਾਰ ਮੰਗਦਾ ਹੀ ਹੈ।"

ਇਸਦਾ ਮਤਲਬ ਕੀ ਸੀ, ਸਮਝਣ ਵਾਲੇ ਸਮਝ ਗਏ।

## ਕਾਕੇ ਵੀ ਸੰਗੀਤ ਸਿਖਣ

ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਅਪਣੀ ਇੱਛਾ ਦੱਸੀ : "ਕਾਕੇ ਵੱਡੇ (ਠਾਕੁਰ ਦਲੀਪ ਸਿੰਘ ਜੀ) ਨੂੰ ਉਸਤਾਦ ਅਮਜਦ ਅਲੀ ਪਾਸੋਂ ਸਰੋਦ ਸਿਖਣ ਲਾਉਣਾ ਹੈ।" ਮਹਾਰਾਜ ਜੀ : ਆਪ ਜੀ ਕੋਲ ਬਿਠਾ ਕੇ ਅਭਿਆਸ ਕਰਵਾਂਦੇ ਰਹਿਣਾ। ਕਾਕਾ ਆਸਾ ਦੀ ਵਾਰ ਦੇ ਸ਼ਲੋਕ ਵੀ ਲਾਵੇ।

ਸਤਿਗੁਰੂ ਜੀ ਨੇ ਛੋਟੇ ਕਾਕੇ (ਠਾਕੁਰ ਉਦੇ ਸਿੰਘ ਜੀ) ਨੂੰ ਸਿਤਾਰ ਸਿਖਾਣ ਦਾ ਮਨ ਵੀ ਦੱਸਿਆ।

## ਬੀਤੇ ਦਿਨ

ਸੰਤ ਮਹਿੰਦਰ ਸਿੰਘ ਪੂਰਬਾ ਤੋਂ ਮੈਂ ਸਤਿਗੁਰੂ ਜੀ ਦੇ ਮਗਰਲੇ ਦਿਨਾਂ ਬਾਰੇ ਪੁਛਿਆ। ਉਸ ਦੱਸਿਆ ਕਿ 5 ਅਤੇ 6 ਅਗਸਤ ਨੂੰ ਲੁਧਿਆਣੇ ਨਾਮਧਾਰੀ ਸ਼ਹੀਦਾਂ ਦਾ ਮੇਲਾ ਸੀ। ਸਤਿਗੁਰੂ ਜੀ ਨੇ ਵੀ ਦੱਸਿਆ : ਲੁਧਿਆਣੇ ਦੀ ਸੰਗਤ ਵਿਚ ਕਾਫ਼ੀ ਉਤਸ਼ਾਹ ਆਇਆ ਹੈ। ਐਤਕਾਂ ਦੋ ਦਿਨਾਂ ਵਿਚ 36 ਘੰਟੇ ਲਾਕੇ, ਜਿਸਨੇ ਵੀ ਆਖਿਆ, ਉਸਦੇ ਘਰ ਗਿਆ ਹਾਂ। ਹਰ ਇਕ ਨੇ ਹਰ ਮਹੀਨਾ ਲੰਗਰ ਨੂੰ ਸਹਾਇਤਾ ਅਤੇ ਇਕ ਘੰਟਾ ਰੋਜ਼ਾਨਾ ਨਾਮ ਸਿਮਰਨ ਦਾ ਵਚਨ ਦਿੱਤਾ ਹੈ। ਅਤੇ ਬੜੀ ਖੁਸ਼ੀ ਨਾਲ ਪਰਵਾਨ ਕੀਤਾ ਹੈ।

ਏਥੇ ਗੁਰੂ ਕੇ ਲੰਗਰ ਦੀ ਸੇਵਾ ਬੀਬੀ ਸੁਰਜੀਤ ਕੌਰ, ਬੀਬੀ ਇੰਦਰ ਕੌਰ, ਬੀਬੀ ਪ੍ਰੀਤਮ ਕੌਰ, ਬੀਬੀ ਮਾਇਆ, ਬੀਬੀ ਕਿਰਪਾਲ ਕੌਰ, ਬੀਬੀ ਵੀਰਾਂ ਅਤੇ ਬੀਬੀ ਰਾਮ ਰੱਖੀ ਨੇ ਕਰਕੇ ਸਤਿਗੁਰੂ ਜੀ ਤੇ ਸੰਗਤ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

ਸਤਿਗੁਰੂ ਜੀ ਨੇ ਸ: ਹੰਸਪਾਲ ਨੂੰ ਦੱਸਿਆ ਕਿ ਸ: ਗੁਰਚੈਨ ਸਿੰਘ ਨੈਰੋਬੀ ਇੰਗਲੈਂਡ ਨੂੰ ਪੱਠਿਆਂ (ਮੱਸਲਜ਼) ਬਾਰੇ ਕੋਈ ਇਮਤਹਾਨ ਦੇਣ ਜਾ ਰਿਹਾ ਹੈ। ਉਸ ਨੇ ਬਹੁਤ ਸਾਰੇ ਵਿਗਿਆਨਾਂ ਦੇ ਪਹਿਲਾਂ ਵੀ ਇਮਤਿਹਾਨ ਦਿੱਤੇ ਹੋਏ ਹਨ।

## ਦਿੱਲੀ ਰੇਲਵੇ ਸਟੇਸ਼ਨ

8 ਵਜੇ ਜਦੋਂ ਸ੍ਰੀ ਸਤਿਗੁਰੂ ਜੀ ਰੇਲਵੇ ਸਟੇਸ਼ਨ ਦਿੱਲੀ ਤੇ ਪਧਾਰੇ ਤਾਂ ਆਪ ਜੀ ਨਾਲ ਸੇਠ ਜੀ, ਸੰਤ ਪੂਰਬਾ, ਸ: ਹੰਸਪਾਲ ਤੇ ਪ੍ਰੀਤਮ ਸਿੰਘ ਕਵੀ ਹੀ ਸਨ। ਸਟੇਸ਼ਨ ਤੇ ਸਾਡੇ ਪਹੁੰਚਣ ਸਮੇਂ ਅਨੇਕਾਂ ਨਾਮਧਾਰੀ ਵਿਦਾ ਕਰਨ ਲਈ ਪਹੁੰਚੇ ਹੋਏ ਸਨ। ਸ: ਮਨਚੰਦਾ ਨੇ ਟਿਕਟ ਆਦਿ ਲੈ ਰਖੇ ਸਨ। ਸ: ਅਵਤਾਰ ਸਿੰਘ ਇਕ ਰੇਲਵੇ ਅਧਿਕਾਰੀ (ਬੁਕਿੰਗ ਨਾਲ ਸੰਬੰਧਤ) ਨੇ ਪਤਨੀ ਸਮੇਤ ਆਕੇ, ਸ੍ਰੀ ਚਰਨਾਂ ਵਿਚ ਭੇਟਾ ਰਖ, ਮੱਥਾ ਟੇਕਿਆ। ਫਿਰ ਸ੍ਰੀ ਹਜ਼ੂਰ ਦੇ ਨਾਲ ਨਾਲ ਚਲਦਾ ਰਿਹਾ। ਸ: ਪਰਮਜੀਤ ਸਿੰਘ ਵੀ 8 ਵਜੇ ਦਾ ਏਥੇ ਆਇਆ ਬੈਠਾ ਸੀ। ਮੱਥਾ ਟੇਕ ਕੇ ਕਹਿਣ ਲਗਾ : ਜੀ ਕਰਦਾ ਸੀ ਫੇਰ ਦਰਸ਼ਨ ਕਰ ਲਵਾਂ, ਕੀ ਪਤਾ ਮੁੜ ਕਦੋਂ ਹੋਣ! ਸਤਿਗੁਰੂ ਜੀ ਨੇ ਕ੍ਰਿਪਾ ਪੂਰਵਕ ਹਰ ਆਏ ਵਿਅਕਤੀ ਨੂੰ ਥੋੜਾ ਥੋੜਾ ਸਨੇਹ ਬਖ਼ਸ਼ਿਆ।

ਏਥੇ ਹੀ ਕਰਨਾਲ ਦੇ ਇਕ ਰੇਲਵੇ ਕਲਰਕ ਨੇ ਆ ਨਮਸਕਾਰ ਕੀਤੀ ਅਤੇ ਨਾਲ ਹੀ ਅਰਜ਼ ਕੀਤੀ : ਕਰਨਾਲ ਤੋਂ ਲੰਘਦੇ, ਜਾਂਦੇ ਆਉਂਦੇ ਜ਼ਰੂਰ ਦਰਸ਼ਨ ਦੇ ਕੇ ਨਿਵਾਜਿਆ ਕਰੋ। ਮੈਂ ਗਊ ਵੀ ਰਖੀ ਹੋਈ ਹੈ। ਘਰ ਦਾ ਦੁੱਧ ਤੇ ਹਿਰਦੇ ਸਾਫ਼ ਸੇਵਾ ਮਿਲੇਗੀ।

ਇਕ ਹੋਰ ਸੱਜਣ ਸ੍ਰੀ ਪੀ. ਐਨ. ਆਰਯਾ, ਦਿੱਲੀ ਯੂਨੀਵਰਸਿਟੀ ਦੇ ਸੈਂਟਰਲ ਇਨਸਟੀਚਿਊਟ ਦੇ ਪ੍ਰਾਧਿਆਪਕ ਹਨ, ਨੇ ਨਮਸਕਾਰ ਕਰਕੇ ਕਿਹਾ : ਮੈਂ ਨਾਮਧਾਰੀਆਂ ਬਾਰੇ 'ਸੋਵੀਅਤ ਲੈਂਡ' ਵਿਚ ਪੜ੍ਹਿਆ ਸੀ। ਬਹੁਤ ਕੁਰਬਾਨੀ ਹੈ ਇਹਨਾਂ ਦੀ। ਮੈਂ ਤਾਂ ਬਹੁਤ ਪ੍ਰਭਾਵਤ ਹੋਇਆ ਹਾਂ। ਅੱਜ ਦਰਸ਼ਨ ਕਰਨ ਦਾ ਅਵਸਰ ਵੀ ਮਿਲ ਗਿਆ ਹੈ।

ਸਤਿਗੁਰੂ ਜੀ ਨੇ ਮੈਨੂੰ ਆਗਿਆ ਕੀਤੀ ਕਿ ਮੈਂ ਇਸਨੂੰ ਨਾਮਧਾਰੀ ਇਤਿਹਾਸ (ਹਿੰਦੀ) ਭਿਜਵਾ ਦਿਆਂ ।

## ਸਿਮਰਨ ਜਥੇ

ਸਤਿਗੁਰਾਂ ਨੇ ਮੁਖ ਧਿਆਨ ਨੌਜੁਆਨਾਂ ਦੀਆਂ ਸਿਮਰਨ ਜਥੇਬੰਦੀਆਂ ਵਲ ਦਿੱਤਾ । ਹੰਸਪਾਲ ਨੇ ਵਾਹ ਲਗਦੇ ਹਰ ਇਲਾਕੇ ਦੇ ਮੁਖੀ ਜਵਾਨ ਨੂੰ ਸਤਿਗੁਰਾਂ ਦਾ ਹੁਕਮ ਸੁਣਾਇਆ । ਪਲੇਟ ਫ਼ਾਰਮ ਤੇ ਖਲੋਤਿਆਂ ਸ: ਨਰਿੰਦਰ ਸਿੰਘ ਗਾਂਧੀ ਨਗਰ, ਗੁਰਦੀਪ ਸਿੰਘ-ਹਰਮੀਤ ਸਿੰਘ ਰਮੇਸ਼ ਨਗਰ, ਮੋਹਣ ਸਿੰਘ-ਭੁਪਿੰਦਰ ਸਿੰਘ ਕ੍ਰਿਸ਼ਨਾ ਨਗਰ ਆਦਿ ਨੂੰ ਪ੍ਰੇਰਨਾ ਦਿੱਤੀ ਕਿ ਉਹ 25-25 ਜਵਾਨਾਂ ਦੇ ਨਾਂ ਲਿਖ ਕੇ ਜਥੇ ਬਣਾਣ । ਮੁਖੀ ਦਾ ਕੰਮ ਹੈ ਕਿ ਉਹ ਵਕਤ ਸਿਰ ਨਾਮ ਸਿਮਰਨ ਵਿਚ ਪਹੁੰਚੇ, ਦੂਜਿਆਂ ਨਾਲ ਸੰਪਰਕ ਰਖੇ ਅਤੇ 10/- ਅਰਨਿੰਗ ਮੈਂਬਰ (ਕਮਾਊ ਆਦਮੀ) ਦੇ ਇਕੱਤਰ ਕਰਕੇ ਪੁਚਾਏ । ਸਤਿਗੁਰਾਂ ਵਿਸ਼ੇਸ਼ਕਰ ਫ਼ਰਮਾਇਆ : ਸਿਮਰਨ ਘਰ ਘਰ ਵਾਰੋ ਵਾਰੀ ਹੋਵੇ । ਇਸ ਨਾਲ ਸੇਵਾ ਦੀ ਆਦਤ ਪਵੇਗੀ । ਪਰ ਖ਼ਰਚ ਕਿਸੇ ਪਰਕਾਰ ਦਾ ਕੋਈ ਨਾ ਹੋਵੇ । ਨਾ ਕੜਾਹ ਪ੍ਰਸ਼ਾਦ, ਨਾ ਮਿਠਾਈ-ਪਤਾਸੇ, ਨਾ ਸਰਦਾਈ ਚਾਹਟਾ ਆਦਿ । ਲੋੜਵੰਦਾਂ ਨੂੰ ਕੇਵਲ ਜਲ ਹੀ ਛਕਾਇਆ ਜਾਇ । ਇਸ ਢੰਗ ਨਾਲ ਕੋਈ ਖਰਚੀਲੀ ਰਸਮ ਨਹੀਂ ਪਣਪ ਸਕੇਗੀ । ਅਤੇ ਆਰਥਕ ਤੌਰ ਤੇ ਪਛੜੇ ਜਾਂ ਪ੍ਰਗਤੀ ਕੀਤੇ ਲੋਕ ਇਕਸਾਰ ਨਾਮ ਸਿਮਰਨ ਵਿਚ ਭਾਗ ਲੈ ਸਕਣਗੇ ।

8.50 ਤੇ ਗੱਡੀ ਚਲਣ ਦੇ ਸਮੇਂ ਸਤਿਗੁਰੂ ਜੀ ਏਅਰ ਕੰਡੀਸ਼ਨ ਡੱਬੇ ਦੇ ਬੂਹੇ ਵਿਚ ਇੰਜ ਸ਼ੋਭਾ ਪਾ ਰਹੇ ਸਨ ਜਿਵੇਂ ਸੁੰਦਰ ਫਰੇਮ ਜੜੀ ਮੋਹਕ ਤਸਵੀਰ । ਵਿਦਾ ਕਰਨ ਆਏ ਸ੍ਰੀ ਚਰਨਾਂ ਤੇ ਸਿਰ ਧਰ-ਧਰ ਨਮਸਕਾਰ ਕਰਨ ਲਗੇ । ਗੱਡੀ ਤੁਰ ਪਈ ਤਾਂ ਕੁਛ ਕਦਮ ਨਾਲ ਚਲਕੇ ਸੰਗਤ ਲਈ ਮੁੜ ਆਉਣ ਬਿਨਾ ਕੋਈ ਚਾਰਾ ਨਹੀਂ ਸੀ ।

## 9 ਅਗਸਤ 1978, ਬੁੱਧਵਾਰ
## ਨਵੀਂ ਦਿੱਲੀ

ਰਾਤ ਦੀ ਅਟਾਟੂਕ ਬਾਰਸ਼ ਹੋ ਰਹੀ ਹੈ । ਅਤੇ ਇਹ ਦਿਨ ਦੇ ਦੋ ਬਜੇ ਤਕ ਨਿਰੰਤਰ ਚਲਦੀ ਰਹੀ । ਸੜਕਾਂ, ਗਲੀਆਂ ਆਦਿ ਵਿਚ ਪਾਣੀ ਹੈ । ਰਾਜੌਰੀ ਗਾਰਡਨ ਵਿਚ ਤਾਂ ਐਉਂ ਲਗਦਾ ਹੈ ਜਿਵੇਂ ਇਹ ਦਿੱਲੀ ਨਹੀਂ ਸ਼ਹਿਰ ਵੀਨਸ ਹੈ ਜਿਥੇ ਸੜਕਾਂ, ਗਲੀਆਂ ਤੇ ਮੁਖ ਮਾਰਗਾਂ ਤੇ ਮੋਟਰ ਬੋਟਾਂ ਤੇ ਡੋਂਗੀਆਂ ਨਾਲ ਸੌਦਾ-ਸੂਤ ਹੁੰਦਾ ਹੈ । ਪਾਣੀ ਦੇ ਬੇਥਵੇ ਵਹਿਣ ਤਾਂ ਆਉਣ ਵਾਲੀਆਂ ਖ਼ਬਰਾਂ ਵਲੋਂ ਡਰਾ ਰਹੇ ਹਨ ।

12 ਕੁ ਵਜਦੇ ਨੂੰ ਭਿਜਦੇ-ਭਿਜਾਂਦੇ ਭਾਰਤੀ ਜੀ ਘਰ ਆ ਗਏ । ਉਹਨਾਂ ਦੇ ਲੇਖ ਬਾਰੇ ਚਰਚਾ ਚਲੀ ਤੇ ਕੁਛ ਪੁਲੀਟੀਕਲ ਗੱਲਾਂ ਹੋਈਆਂ ।

### ਇਕ ਕੋਸ਼ਿਸ਼

ਸ਼ਾਮ ਨੂੰ ਗੁਰਦੇਵ-ਹਰਭਜਨ ਸਿੰਘ ਆ ਪਹੁੰਚੇ । ਗੁਰਦੇਵ ਸਿੰਘ ਨੇ ਦੱਸਿਆ ਕਿ 7 ਅਗਸਤ ਵਾਲੇ ਦਿਨ ਸਤਿਗੁਰਾਂ ਦਾ ਦਰਸ਼ਨ ਕਰਨ ਇਕ ਬੁਧਵਾਰ ਨਾਂ ਦਾ ਸੱਜਣ ਆਇਆ । ਉਸ ਨੇ ਸਤਿਗੁਰਾਂ ਨੂੰ ਦੱਸਿਆ ਕਿ ਹਰਿਆਣੇ ਦਾ ਆਈ. ਜੀ. ਉਸਦਾ ਮਿੱਤਰ ਹੈ । ਉਹ ਕਹਿੰਦਾ ਹੈ ਕਿ ਗੁਰੂ ਮਹਾਰਾਜ ਤੁਹਾਡੇ ਵਾਕਫ਼ ਹਨ, ਤੁਸੀਂ ਉਨ੍ਹਾਂ ਨੂੰ ਮਿਲਕੇ ਆਖੋ ਕਿ ਗੱਲ ਵਿਚ ਕੁਝ ਵੀ ਨਹੀਂ, ਸਰਕਾਰ ਨੂੰ ਮਿਲਕੇ, ਸਥਿਤੀ ਸਪੱਸ਼ਟ ਕਰਕੇ ਮਾਮਲਾ ਰਫ਼ਾ ਦਫ਼ਾ ਕਿਉਂ ਨਹੀਂ ਕਰਦੇ । ਗੁਰਦੇਵ ਸਿੰਘ ਨੇ ਦੱਸਿਆ ਕਿ ਉਹਦੇ ਹੁੰਦਿਆਂ ਸਤਿਗੁਰੂ ਜੀ ਨੇ ਸਾਫ਼ ਕਿਹਾ ਕਿ ਸਰਕਾਰ ਦਾ ਰੁਖ਼ ਸਾਡੇ ਲਈ ਠੀਕ ਨਹੀਂ ।

ਗੁਰਦੇਵ ਸਿੰਘ ਨੇ ਕਹਿਆ : ਸਤਿਗੁਰਾਂ ਸ੍ਰੀ ਬੁਧਵਾਰ ਨੂੰ ਆਖਿਆ—ਤੁਸੀਂ ਆਏ ਹੋ, ਜੀ ਆਇਆਂ । ਮੈਂ ਕਿਸੇ ਸਰਕਾਰੀ ਜਾਂ ਅਰਧ ਸਰਕਾਰੀ ਅਦਾਰੇ ਨਾਲ ਵਾਸਤਾ ਨਹੀਂ ਰਖਦਾ । ਮੇਰੇ ਭਾਈ ਮਹਾਰਾਜ ਬੀਰ ਸਿੰਘ ਜੀ ਜਦ ਆਏ ਤੇ ਮਿਲੇ ਉਨ੍ਹਾਂ ਨੂੰ ਤੁਹਾਡਾ ਆਉਣਾ ਤੇ ਆਈ. ਜੀ. ਪੁਲਿਸ ਵਲੋਂ ਆਇਆ ਸੁਝਾਉ ਦੱਸ ਦਿਆਂਗਾ ।

## 18 ਅਗਸਤ 1978, ਸ਼ੁਕਰਵਾਰ
## ਨਵੀਂ ਦਿੱਲੀ

ਰਕਸ਼ਾ-ਬੰਧਨ ਦਾ ਦਿਹਾੜਾ । ਇਸਤਰੀਆਂ ਅਪਣੇ ਭਰਾਵਾਂ ਨੂੰ ਰੱਖੜੀਆਂ ਬੰਨ੍ਹਦੀਆਂ ਵਿਰਦੀਆਂ ਹਨ । ਅਤੇ ਭਰਾ ਰੱਖੜੀਆਂ ਬਨ੍ਹਾਂਦੇ ਹੋਏ ਦੂਜਿਆਂ ਨੂੰ ਅਪਣੀ ਤੇੜ ਵਖਾ ਰਹੇ ਹਨ ।

### ਤਿਨ ਕੇ ਸੰਗ ਸਾਥ

9 ਵਜੇ ਦੇ ਕਰੀਬ ਮੈਂ ਸ: ਹਰਵਿੰਦਰ ਸਿੰਘ ਹੰਸਪਾਲ ਦੇ ਘਰ ਗਿਆ । ਉਸਦੇ ਪਿਤਾ ਸ: ਗਿਆਨ ਸਿੰਘ ਅਤੇ ਮਾਤਾ ਰਾਜਿੰਦਰ ਕੌਰ ਜੀ ਮੁਰਿੰਡੇ ਤੋਂ ਸ਼ੂਗਰ ਮਿੱਲ ਦੇ ਕਿਸੇ ਵਿਹਾਰ ਵਾਸਤੇ ਆਏ ਹੋਏ ਸਨ । ਹੰਸਪਾਲ ਮਿਲਿਆ ਤਾਂ ਉਸ ਦੱਸਿਆ ਕਿ ਜਦੋਂ ਲੇਖਕ ਤੇ ਭਾਰਤੀ ਤੁਗਲਕਾਬਾਦ ਅਤੇ ਸੂਰਜ ਕੁੰਡ ਦੇ ਸੈਰ ਸਪਾਟੇ ਤੇ ਸਨ, ਓਦੋਂ ਉਹ ਸੇਠ ਤ੍ਰਲੋਕ ਸਿੰਘ ਨਾਲ ਸ੍ਰੀਮਤੀ ਇੰਦਰਾ ਗਾਂਧੀ ਨਾਲ ਮੁਲਾਕਾਤ ਕਰ ਰਹੇ ਸਨ । ਬੀਬੀ ਇੰਦਰਾ ਜੀ ਦੀ ਸੁਖਸਾਂਦ ਜਾਣ ਕੇ ਜਦੋਂ ਉਨ੍ਹਾਂ ਦੀ ਕਮਜ਼ੋਰ ਸਿਹਤ ਦੀ ਗੱਲ ਕੀਤੀ ਤਾਂ ਉਨ੍ਹਾਂ ਦੱਸਿਆ : ਆਮ ਕਰਕੇ ਸਿਹਤ ਚੰਗੀ ਰਹਿੰਦੀ ਹੈ । ਪਰ ਜਿਉਂ ਸਵੇਰੇ 6 ਵਜੇ ਤੋਂ ਦਿਨ ਸ਼ੁਰੂ ਕਰੀ ਦਾ ਹੈ ਜਲਸੇ, ਮੀਟਿੰਗਾਂ, ਮਿਲਣੀਆਂ, ਮੁਜ਼ਾਹਰੇ ਕਰਦੇ-ਕਰਾਂਦਿਆਂ ਅਤੇ ਫਲੱਡ ਏਰੀਆ ਘੁੰਮਦਿਆਂ ਰਾਤ ਦੇ 11-12 ਵਜ ਜਾਂਦੇ ਹਨ । ਅਜਿਹੀ ਹਾਲਤ ਵਿਚ ਥਕਾਨ ਤਾਂ ਚਿਹਰੇ ਉਤੋਂ ਹੀ ਪਰਗਟ ਹੋਣੀ ਹੈ ।

ਹੰਸਪਾਲ ਨੇ ਦੱਸਿਆ ਕਿ ਫਿਰ, ਮੁਰਾਰਜੀ ਭਾਈ ਦੀ 15 ਅਗਸਤ ਦੀ ਲਾਲ ਕਿਲੇ ਤੇ ਕੀਤੀ ਤਕਰੀਰ ਦਾ ਜ਼ਿਕਰ ਛਿੜਿਆ ਤਾਂ ਸ੍ਰੀਮਤੀ ਗਾਂਧੀ ਨੇ ਕਿਹਾ : ਮੈਂ ਨਹੀਂ ਤਕਰੀਰ ਸੁਣੀ। ਦੱਸਿਆ ਗਿਆ ਹੈ ਕਿ ਤਕਰੀਰ ਇਸ ਦਿਨ ਵੀ ਨੈਸ਼ਨਲ ਜਾਂ ਇੰਟਰਨੈਸ਼ਨਲ ਮਹੱਤਵ ਦੀ ਨਹੀਂ ਸੀ, ਸਗੋਂ ਜਨਤਾ ਪਾਰਟੀ ਦੇ ਮਸਲਿਆਂ ਨਾਲ ਸੰਬੰਧਤ ਸੀ, ਜਿਵੇਂ ਸਰੋਤੇ ਜਨਤਾ ਪਾਰਟੀ ਦੇ ਮੈਂਬਰ ਹੀ ਹੋਣ।

## ਪ੍ਰੀਤਮ ਦੀ ਬਾਤ

ਇਸ ਤੋਂ ਪਿਛੋਂ ਸ: ਹੰਸਪਾਲ ਨੇ ਮੈਨੂੰ ਪੱਕੀ ਪਕਾਈ ਕਿ ਮੈਂ ਅਤੇ ਭਾਰਤੀ ਜੀ 21-8-78 ਲਈ ਸਵੇਰੇ ਹੀ ਤਿਆਰ ਰਹੀਏ। ਸਤਿਗੁਰੂ ਜੀ ਉਸ ਦਿਨ ਅੰਮ੍ਰਿਤਸਰੋਂ ਫਰੰਟੀਅਰ ਮੇਲ ਤੇ ਸਵੇਰੇ 6.30 ਵਜੇ ਦਿੱਲੀ ਪੁਜ ਜਾਣਗੇ। ਉਹਨਾਂ ਕਵੀ ਤੇ ਭਾਰਤੀ ਨੂੰ ਹਾਜ਼ਰ ਰਹਿਣ ਦਾ ਆਦੇਸ਼ ਦਿੱਤਾ ਏ। ਉਸੇ ਰਾਤ ਆਪ ਜੀ ਦੀ ਲੁਧਿਆਣੇ ਲਈ ਵਾਪਸੀ ਵੀ ਹੈ।

ਹੰਸਪਾਲ ਨੇ ਦੱਸਿਆ ਕਿ ਇਸ ਸਾਲ ਅੱਸੂ ਦਾ ਮੇਲਾ 24 ਅਗਸਤ ਤੋਂ ਜਾਰੀ ਹੋ ਕੇ 14 ਸਤੰਬਰ ਤਕ ਭੈਣੀ ਸਾਹਿਬ ਵਿਖੇ ਚਲੇਗਾ।

### 20 ਅਗਸਤ 1978, ਐਤਵਾਰ
### ਨਵੀਂ ਦਿੱਲੀ

## ਮਹਾਂ ਪ੍ਰਤਾਪੀ ਦੀ ਯਾਦ

ਜਦੋਂ ਨੂੰ ਸਵੇਰੇ ਮੈਂ ਧਰਮਸਾਲਾ ਰਮੇਸ਼ ਨਗਰ ਵਿਚ ਪੁੱਜਾ, ਹਰਭਜਨ ਸਿੰਘ-ਗੁਰਦੇਵ ਸਿੰਘ ਵਲੋਂ ਆਸਾ ਦੀ ਵਾਰ ਗੰਵੀਂ ਜਾ ਚੁਕੀ ਸੀ। ਮਹਾਰਾਜ ਬੀਰ ਸਿੰਘ ਜੀ ਇਸ ਸਮਾਗਮ ਵਿਚ ਹਾਜ਼ਰ ਸਨ। ਇਕ ਸ਼ਬਦ ਦਾ ਕੀਰਤਨ ਹੋ ਰਿਹਾ ਸੀ।

ਅੱਜ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਸਾਨ ਦਿਵਸ ਹੈ। ਸਤਿਗੁਰੂ ਜੀ ਨੂੰ 30 ਮਿੰਟ ਤਕ ਮੈਂ ਸ਼ਰਧਾਂਜਲੀ ਭੇਟ ਕੀਤੀ। ਮਹਾਰਾਜ ਜੀ ਦੇ ਕਹਿਣ ਤੇ ਸੇਠ ਜੀ ਨੇ ਵੀ 10 ਮਿੰਟ ਲਈ ਸ਼ਰਧਾ ਪੁਸ਼ਪ ਭੇਟਾ ਕੀਤੇ। ਫਿਰ ਮਹਾਰਾਜ ਜੀ ਨੇ ਚੰਦ ਸ਼ਬਦ ਸਤਿਗੁਰੂ ਜੀ ਦੇ ਸਤਿਕਾਰ ਵਿਚ ਕਹਿ ਕੇ ਭੈਣੀ ਸਾਹਿਬ ਪ੍ਰਯੋਗ ਮੇਲੇ ਦੀਆਂ ਤਾਰੀਖ਼ਾਂ ਦੱਸੀਆਂ 24-8-78 ਤੋਂ 14-9-78 ਤਕ। ਮਹਾਰਾਜ ਜੀ ਨੇ ਸੰਗਤ ਨੂੰ ਆਗ੍ਰਹਿ ਕੀਤਾ ਕਿ ਬੁੱਢੇ ਭਾਵੇਂ ਮੇਲੇ ਤੇ ਨਾ ਪਹੁੰਚਣ, ਜਵਾਨ ਜ਼ਰੂਰ ਹਾਜ਼ਰ ਹੋਣ। ਨੌਜਵਾਨ ਇਸ ਮੇਲੇ ਤੋਂ ਪਾਠ ਸੁਧੀ ਅਤੇ ਅਪਣੀ ਰਹਿਤ ਮਰਿਆਦਾ ਦੀ ਜਾਣਕਾਰੀ ਲੈ ਕੇ ਆਉਣਗੇ।

## ਕਰਾਮਤੀ ਕੀ ਹੁੰਦੀ ਹੈ

ਦੁਪਹਿਰੇ ਜਦੋਂ ਡਾ: ਅਮਰ ਭਾਰਤੀ ਮੈਨੂੰ ਗੁਰਦੇਵ ਸਿੰਘ ਸਰੋਦ ਦੇ ਘਰ ਮਿਲੇ ਤਾਂ ਉਨ੍ਹਾਂ ਦੱਸਿਆ : **ਪਿਛਲੇ** ਸਾਲ ਇੰਗਲੈਂਡ ਵਿਚ ਬੜੀ ਔੜ ਲਗੀ ਹੋਈ ਸੀ।

ਅਸਮਾਨ ਅੱਗ ਵਰ੍ਹਾਂਦਾ ਤੇ ਵਿਗਿਆਨੀ ਅਜੇ ਲੰਮਾ ਚਿਰ ਮੀਂਹ ਪੈਣ ਦੀ ਸੰਭਾਵਨਾ ਨਹੀਂ ਸੀ ਦੱਸ ਰਹੇ ਸਨ, ਓਦੋਂ ਮਾਂਗਟ ਹਾਲ (ਲੰਡਨ) ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾਂ ਸਾਧ ਸੰਗਤ ਵਿਚ ਕਰਵਾਈ ਗਈ ਅਰਦਾਸ ਤੋਂ ਘਮਾ-ਘਮ ਮੀਂਹ ਬਰਸ ਪਿਆ।

ਡਾ: ਭਾਰਤੀ ਨੇ ਦੱਸਿਆ : ਮੈਂ ਬੀ. ਬੀ. ਸੀ. ਰੇਡੀਓ ਤੋਂ ਸੁਣ ਕੇ ਅਚਰਜ ਰਹਿ ਗਿਆ ਕਿ ਸਤਿਗੁਰਾਂ ਤਦ ਤਾਂ ਜ਼ਾਹਰਾ ਕਲਾ ਦਿਖਾ ਦਿੱਤੀ। ਬੀ. ਬੀ. ਸੀ. ਦੇ ਤਬੱਸਰਾਕਾਰ ਨੇ ਕਿਹਾ ਸੀ ਕਿ ਅੱਜ ਇੰਗਲੈਂਡ ਦੇ ਸਾਰੇ ਅਖ਼ਬਾਰਾਂ ਵਿਚ ਸਤਿਗੁਰੂ ਜੀ ਦੀ ਇਸ ਅਪਾਰ ਬਖ਼ਸ਼ਸ਼ ਦੀ ਚਰਚਾ ਹੈ। ਅਤੇ ਲੋਕਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ "ਮੀਂਹ ਵਸਾਉਣ ਵਾਲੇ ਗੁਰੂ" ਦਾ ਨਾਮ ਦੇ ਦਿੱਤਾ ਹੈ।

ਲਉਢੇ ਪਹਿਰ ਰਮੇਸ਼ ਨਗਰ ਵਿਚ ਫਿਰ ਦੀਵਾਨ ਲਗਾ। ਪਹਿਲਾਂ ਮਾਈਆਂ ਨੇ ਕੀਰਤਨ ਕੀਤਾ ਫਿਰ ਕੁਛ ਜਥੇਦਾਰਾਂ ਦੀਵਾਨ ਲਾਏ। ਰਾਤੀਂ 11.30 ਵਜੇ ਤਕ ਕਵੀ ਦਰਬਾਰ ਚੱਲਿਆ ਜਿਸ ਵਿਚ ਹੇਠ ਲਿਖੇ ਕਵੀਆਂ ਨੇ ਭਾਗ ਲਿਆ : ਸੰਤ ਸੇਵਾ ਮੱਲਾ, ਸੰਤ ਮੇਹਰ ਸਿੰਘ ਖਾਰਾ, ਸੰਤ ਤਾਰਾ ਸਿੰਘ ਅਨਜਾਣ, ਡਾ: ਬਲਵੰਤ ਸਿੰਘ, ਸ: ਕਿਰਪਾਲ ਸਿੰਘ ਹੀਰਾ, ਸ. ਨਿਰੰਜਨ ਸਿੰਘ ਜਿਓਤੀ, ਸ: ਸੰਤੋਖ ਸਿੰਘ ਅਤੇ ਪ੍ਰੀਤਮ ਸਿੰਘ ਕਵੀ। ਕਵੀ ਦਰਬਾਰ ਵਿਚ ਹੇਠ ਲਿਖੇ ਵਿਅਕਤੀ ਹੌਸਲਾ ਵਧਾਊ ਇਨਾਮ ਦਾਤੇ ਸਨ : ਸ: ਕਿਰਪਾਲ ਸਿੰਘ, ਸੰਤ ਗੁਰਚਰਨ ਸਿੰਘ ਸਾਹਿਬਾਬਾਦ, ਸੰਤ ਕੇਹਰ ਸਿੰਘ, ਸੰਤ ਬਲਦੇਵ ਸਿੰਘ ਜੇ ਜੇ ਕਾਲੋਨੀ, ਸੰਤ ਮਹਿੰਦਰ ਸਿੰਘ, ਸੂਬਾ ਅਮਰੀਕ ਸਿੰਘ (ਜਲੰਧਰ) ਆਦਿ।

ਦੀਵਾਨ ਦੌਰਾਨ ਸ: ਹੰਸਪਾਲ, ਸੰਤ ਸੁਖਦਰਸ਼ਨ ਸਿੰਘ ਅਤੇ ਸੰਤ ਗੁਰਦੀਪ ਸਿੰਘ ਸਕੱਤਰ ਨੇ ਦਿੱਲੀ ਦੇ ਵੱਖ ਵੱਖ ਇਲਾਕਿਆਂ 'ਚੋਂ ਆਏ ਮੁਖੀਆਂ ਨੂੰ ਇਕ ਇਕ ਘੰਟਾ ਨਾਮ ਸਿਮਰਨ, ਸੰਗਤ ਵਾਸਤੇ ਪ੍ਰਤੀ ਕਮਾਊ ਜੀ ਮਹੀਨਾ ਦੇਣ ਦੇ ਸੰਬੰਧ ਵਿਚ ਰਸੀਦਾਂ ਅਤੇ ਤਜਵੀਜ਼ਾਂ ਦਿੱਤੀਆਂ।

## 21 ਅਗਸਤ 1978, ਸੋਮਵਾਰ
## ਨਵੀਂ ਦਿੱਲੀ

**ਸੁਆਗਤ ਸੱਚੇ ਪਾਤਸ਼ਾਹ** !

ਡਾ: ਅਮਰ ਭਾਰਤੀ, ਸ: ਹਰਵਿੰਦਰ ਸਿੰਘ ਅਤੇ ਮੈਂ 5.30 ਸਵੇਰੇ ਰਾਜੌਰੀਓਂ ਚਲੇ ਅਤੇ ਸੜਕ ਤੇ ਰਮੇਸ਼ ਨਗਰ ਕੋਲ ਖਲੋਤੇ ਸ: ਜਗਜੀਸ਼ ਸਿੰਘ ਸੰਪਾਦਕ ਵਰਿਆਮ ਨੂੰ ਲੈ ਕੇ 6.00 ਵਜੇ ਪੁਰਾਣੇ ਦਿੱਲੀ ਰੇਲਵੇ ਸਟੇਸ਼ਨ ਤੇ ਪਹੁੰਚ ਗਏ। ਹੋਰ ਕੋਈ ਸਿੰਘ ਅਜੇ ਸੁਆਗਤ ਲਈ ਨਹੀਂ ਸੀ ਆਇਆ। ਇਤਲਾਹ ਵੀ ਕਿਸੇ ਨਾਮਧਾਰੀ ਨੂੰ ਦਿੱਤੀ ਨਹੀਂ ਸੀ ਗਈ। ਪਰ ਥੋੜੇ ਚਿਰ ਬਾਅਦ ਸ: ਮਨਚੰਦਾ, ਸੁਰਿੰਦਰ ਸਿੰਘ ਲੁਧਿਆਣਾ ਅਤੇ ਸੰਤ ਸੁਖਦਰਸ਼ਨ ਸਿੰਘ ਆ ਗਏ। ਕੁਛ ਮਿੰਟ ਹੀ ਹੋਏ ਸਨ ਕਿ ਸੇਠ ਤ੍ਰਲੋਕ ਸਿੰਘ ਵੀ ਪਹੁੰਚ ਗਏ।

6.25 ਵਜੇ ਫਰੰਟੀਅਰ ਮੇਲ ਛੁਅਕ-ਛੁਅਕ ਕਰਦੀ ਪਲੇਟ ਫਾਰਮ ਤੇ ਆ ਲੱਗੀ।

ਏਅਰ ਕੰਡੀਸ਼ਨ ਬੋਗੀ ਵਿਚੋਂ ਪਹਿਲੋਂ ਤਾਂ ਪੰਜਾਬ ਦੇ ਮੁੱਖ ਮੰਤਰੀ ਸ: ਪ੍ਰਕਾਸ਼ ਸਿੰਘ ਬਾਦਲ ਨਿਕਲੇ। ਪੱਗ ਕਾਲੀ-ਨੀਲੀ ਜਿਹੀ, ਪੈਂਟ ਬੁਸ਼ਰਟ ਸਫ਼ੈਦ...ਐਉਂ ਲਗਦਾ ਸੀ ਜਿਵੇਂ ਦਿੱਲੀ ਦੇ ਉਹਨਾਂ ਦੇ ਪ੍ਰਸ਼ੰਸਕਾਂ ਨੂੰ ਪਤਾ ਨਹੀਂ ਲਗਾ।

ਤੇਜ਼ੀ ਨਾਲ ਨਿਕਲ ਕੇ ਸ: ਬਾਦਲ ਲੋਕਾਂ ਦੀ ਭੀੜ ਵਿਚ ਜਜ਼ਬ ਹੋਣ ਹੀ ਲਗੇ ਸਨ ਕਿ ਸੇਠ ਜੀ ਤੇ ਸ: ਹੰਸਪਾਲ ਨੇ ਜਾ ਹੱਥ ਮਿਲਾਏ। ਫਿਰ ਸ੍ਰੀ ਸਤਿਗੁਰੂ ਜੀ ਮੁਸਕਾਨਾਂ ਬਖੇਰਦੇ ਕਾਹਲੇ ਕਦਮੀਂ ਗੱਡੀਓਂ ਲੱਥੇ। ਉਪ੍ਰੰਤ ਸ੍ਰੀ ਸੱਤਪਾਲ ਮਿੱਤਲ (ਲੁਧਿਆਣਾ) ਡੱਬਿਓਂ ਨਿਕਲੇ ਤੇ ਸਤਿਗੁਰੂ ਜੀ ਨੂੰ ਨਮਸਕਾਰ ਕਰ ਆਪਣੇ ਰਾਹੇ ਪਏ। ਫਿਰ ਸ੍ਰ: ਬਲਵੰਤ ਸਿੰਘ ਰਾਮੂਵਾਲੀਆ, ਕਾਲੀ ਪਗੜੀ ਸਫ਼ੈਦ ਪਹਿਰਾਵੇ ਨਾਲ, ਬੈਗ ਫੜੀ ਸਤਿਗੁਰਾਂ ਦੇ ਚਰਨੀਂ ਝੁਕੇ ਅਤੇ ਆਸ਼ੀਰਵਾਦ ਮੰਗੀ ਤੇ ਤੁਰ ਪਏ।

ਸਤਿਗੁਰੂ ਜੀ ਦੀ ਤਾਬਿਆ ਵਿਚ ਸਕੱਤਰ ਸੰਤ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ ਹੀ ਆਏ। ਸਤਿਗੁਰਾਂ ਫ਼ਰੰਟੀਅਰ ਮੇਲ ਜਲੰਧਰੋਂ ਫੜੀ ਸੀ। ਸਤਿਗੁਰੂ ਜੀ ਅਫ਼ਰੀਕਾ ਵਾਲੇ ਪਰਵਾਰ ਜਲੰਧਰ ਦੇ ਸ: ਸਤਵੰਤ ਸਿੰਘ (ਪੁਲਿਸ ਲਾਈਨ ਨਜ਼ਦੀਕ) ਦੇ ਘਰ ਨਵੀਂ ਖੂਹੀ ਦਾ ਉਦਘਾਟਨ ਕਰਕੇ ਆਏ ਸਨ।

ਸਟੇਸ਼ਨੋਂ ਨਿਕਲਦਿਆਂ ਹੀ ਸ: ਹੰਸਪਾਲ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਸੇਠ ਜੀ ਦੀ ਕੋਠੀ ਦੀ ਥਾਂ ਉਸਦੀ ਰਿਹਾਇਸ਼ K-17, ਰਾਜੌਰੀ ਗਾਰਡਨ ਵਿਚ ਪਹੁੰਚਿਆ ਜਾਵੇ, ਉਥੇ ਇਕਾਂਤ ਬੈਠ ਕੇ ਕੁਛ ਪੜ੍ਹਿਆ-ਵਿਚਾਰਿਆ ਜਾਵੇ। ਪਰਵਾਨਗੀ ਮਿਲ ਗਈ।

## ਜਗਦੀਸ਼ ਨੂੰ ਪਿਆਰ

ਕਾਰ ਵਿਚ ਜਾਂਦਿਆਂ ਸਤਿਗੁਰੂ ਜੀ ਨੇ ਜਗਦੀਸ਼ ਸਿੰਘ ਨਾਲ ਜ਼ਿਕਰ ਕੀਤਾ ਕਿ ਉਹ ਕੱਲ ਜਲੰਧਰ ਨਜ਼ਰਾਂ ਦੌੜਾਅ-ਦੌੜਾਅ ਵੇਖਦੇ ਰਹੇ ਪਰ ਉਹ (ਜਗਦੀਸ਼ ਸਿੰਘ) ਕਿਤੇ ਦਿੱਸਿਆ ਹੀ ਨਹੀਂ। ਇਹ ਵੀ ਦੱਸਿਆ ਕਿ ਜਲੰਧਰ ਦੀ ਸੰਗਤ ਨੂੰ ਵੀ ਇਕ ਘੰਟਾ ਨਾਮ ਸਿਮਰਨ ਤੇ ਪ੍ਰਤੀ ਕਮਾਊ ਜੀਅ ਮਹੀਨਾ ਲੰਗਰ ਵਾਸਤੇ ਕੱਢਣ ਦੀ ਪੱਕੀ ਕੀਤੀ ਗਈ।

## ਦੂਜੇ ਦਾ ਧਿਆਨ

ਸਤਿਗੁਰੂ ਜੀ ਨੇ ਸਾਡੇ ਪੁਛਣ ਤੇ ਦੱਸਿਆ ਕਿ ਪੰਜਾਬ ਦਾ ਅਕਾਲੀ ਮੁੱਖ ਮੰਤਰੀ ਸ: ਪ੍ਰਕਾਸ਼ ਸਿੰਘ ਬਾਦਲ ਉਨ੍ਹਾਂ ਦੇ ਨਾਲ ਹੀ ਆਇਆ ਹੈ ਪਰ ਉਸ ਦੇ ਆਰਾਮ ਨੂੰ ਮੁੱਖ ਰਖਕੇ ਉਸ ਨੂੰ ਮਿਲੇ ਨਹੀਂ। ਸ: ਬਾਦਲ ਨਾਲ ਦੇ ਕੂਪੇ ਵਿਚ ਹੀ ਸੀ। ਸ: ਰਾਮੂਵਾਲੀਏ ਬਾਰੇ ਆਪ ਨੂੰ ਪਤਾ ਨਹੀਂ ਸੀ ਕਿ ਉਹ ਵੀ ਏਸੇ ਡੱਬੇ ਵਿਚ ਹੈ।

ਸਤਿਗੁਰੂ ਜੀ ਨੇ ਸ: ਬਾਦਲ ਨਾਲ ਰੇਲ-ਮਿਲਣੀ ਦਾ ਜ਼ਿਕਰ ਕੀਤਾ : ਮੈਂ ਸੁਣਿਆ ਸ: ਬਾਦਲ ਕਿਸੇ ਨੂੰ ਪੁਛ ਰਹੇ ਸਨ ਕਿ ਏਥੇ ਭੈਣੀ ਸਾਹਿਬ ਵਾਲੇ ਮਹਾਰਾਜ ਜੀ ਵੀ ਨੇ, ਕਿਥੇ ਹਨ ? ਬਾਹਰ ਖੜਾ ਕੋਈ ਕਹਿ ਰਿਹਾ ਸੀ, ਆਹ ਕਮਰਾ ਨਾਲ ਦਾ ਹੀ ਹੈ। ਬੂਹਾ ਖੋਲ੍ਹ ਕੇ ਅੰਦਰ ਆਕੇ ਮਿਲੇ। ਕਹਿਣ ਲਗੇ ਮੈਨੂੰ ਤਾਂ ਪਤਾ ਨਹੀਂ ਸੀ

ਆਪ ਏਨੇ ਨਜ਼ਦੀਕ ਹੋ । ਮੈਂ ਕਿਹਾ, ਮੈਨੂੰ ਤਾਂ ਪਤਾ ਲਗ ਗਿਆ ਸੀ, ਪਰ ਮੈਂ ਸੋਚਿਆ ਰਾਤ ਨੂੰ ਥੱਕੇ ਟੁੱਟੇ ਆਏ ਹੋਣੇ ਨੇ । ਦੱਸਿਆ : ਮੈਂ ਜਲੰਧਰੋਂ ਚੜ੍ਹਿਆ ਸਾਂ; ਮੈਨੂੰ ਪਤਾ ਲਗ ਗਿਆ ਸੀ ਕਿ ਉਨ੍ਹਾਂ ਲੁਧਿਆਣਿਓਂ ਇਹੋ ਗੱਡੀ ਫੜਨੀ ਹੈ । ਰਾਤੀਂ 11.30 ਵਜੇ ਬਾਦਲ ਹੁਰੀਂ ਗੱਡੀ ਚੜ੍ਹੇ । ਸਵੇਰੇ ਆਕੇ ਮੇਰੇ ਕਮਰੇ ਵਿਚ ਬਹਿ ਗਏ । ਉਹਨਾਂ ਕਿਹਾ : ਮੈਨੂੰ ਬੜੀ ਖੁਸ਼ੀ ਹੋਈ ਏ ਤੁਹਾਨੂੰ ਮਿਲਕੇ । ਤੁਹਾਨੂੰ ਕੋਈ ਦੁੱਖ ਤਕਲੀਫ਼ ਹੋਵੇ ਤੁਸੀਂ ਦੱਸਿਆ ਤਾਂ ਕਰੋ । ਫੇਰ ਉਨ੍ਹਾਂ ਕਿਹਾ : ਤੁਹਾਡਾ ਆਸ਼ੀਰਵਾਦ ਚਾਹੀਦਾ ਹੈ । ਮੈਂ ਕਿਹਾ, ਪੰਦਰਾਂ ਸਤੰਬਰ* ਆ ਰਿਹਾ ਹੈ, ਚੇਤਾ ਰਖਣਾ, ਮਹੀਨੇ ਕੁ ਤਕ । ਉਨ੍ਹਾਂ ਕਿਹਾ : ਮੈਨੂੰ ਪਤਾ ਹੈ ਜੀ, ਮੈਂ ਅਪਣੇ ਆਦਮੀਆਂ ਨੂੰ ਕਹਿ ਛਡਿਆ ਹੈ । ਮੈਂ ਕਿਹਾ : 15 ਸਤੰਬਰ ਨੂੰ ਤੁਸਾਂ ਅੰਮ੍ਰਿਤਸਰ ਆਉਣਾ ਹੈ ਤੇ ਸਾਰੀਆਂ ਇਨਸਟ੍ਰਕਸ਼ਨਾਂ ਦੇ ਕੇ, ਅੜ੍ਹੱਚਣਾਂ ਹਟਾ ਕੇ ਦੀਵਾਨ ਵਿਚ ਆਉਣਾ ਹੈ । ਫਿਰ ਨਾ ਕਹਿਣਾ ਚੇਤੇ ਨਹੀਂ ਰਿਹਾ । ਜਾਂ ਫਲਾਣੇ ਥਾਂ ਰੁਝ ਗਏ ਸਾਂ ! ('ਆਖਣ ਵਾਲਾ ਕਿਆ ਵੇਚਾਰਾ' ਨਹੀਂ, ਏਥੇ ਤਾਂ ਆਖਣ ਵਾਲਾ ਡਾਢਾ ਹੈ—ਲੇਖਕ) ।

ਸ: ਹੰਸਪਾਲ ਨੇ ਗੱਲ ਵਧਾਈ । ਸ: ਸੁਲਖਣ ਸਿੰਘ ਵਲੋਂ ਕਿਸੇ ਚਿੱਠੀ ਤੇ ਅਮਲ ਰੁਕਵਾਣ, ਅਕਾਲੀ-ਨਿਰੰਕਾਰੀ ਵਿਵਾਦ, ਅੰਗਰੇਜ਼ੀ ਦੇ ਦੋ ਫ਼ੀ ਸਦੀ ਪਾਠਕਾਂ-ਲੇਖਕਾਂ ਦੀ ਦੇਸ਼ ਉਤੇ ਸਰਦਾਰੀ, ਜਨਤਾ ਪਾਰਟੀ ਦੇ ਅੰਦਰੂਨ ਘੋਲ ਦਾ ਜ਼ਿਕਰ ਛਿੜਿਆ । ਸਤਿਗੁਰੂ ਜੀ ਨੇ 'ਅਜੀਤ' ਵਿਚ ਛਪੇ ਸ: ਗੁਰਨਾਮ ਸਿੰਘ ਤੀਰ ਦੇ ਅਖਬਾਰਾਂ ਬਾਰੇ ਲੇਖ ਦਾ ਵੇਰਵੇ ਵਾਰ ਚਰਚਾ ਕਰਕੇ ਅਖ਼ਬਾਰਾਂ ਦੀ ਸ਼ਕਤੀ ਤੋਂ ਜਾਣੂੰ ਕਰਵਾਇਆ ।

## ਕੇ-17 ਵਿਚ

7 ਵਜੇ ਅਸੀਂ ਹੰਸਪਾਲ ਦੇ ਘਰ K-17 ਰਾਜੌਰੀ ਗਾਰਡਨ ਵਿਚ ਆ ਗਏ । ਸਫ਼ਾਂ ਵਿਛ ਗਈਆਂ । ਸਤਿਗੁਰੂ ਜੀ ਇਕ ਵਿਛੇ ਆਸਣ ਤੇ ਬੈਠ ਗਏ । ਕੁਛ ਫਲੋਹਾਰ ਕੀਤਾ ।

ਹਲਕੀ-ਫੁਲਕੀ ਗੱਲਬਾਤ ਚਲਦੀ ਰਹੀ । ਸ੍ਰੀ ਸਤਿਗੁਰੂ ਜੀ ਨੇ ਸ: ਹੰਸਪਾਲ ਜੁ ਨਾਮਧਾਰੀ ਦਰਬਾਰ ਦਾ ਸਕੱਤਰ ਹੈ, ਨੂੰ ਸੁਝਾਉ ਦਿੱਤਾ ਕਿ 'ਜੱਗ ਬਾਣੀ' ਅਤੇ 'ਪੰਜਾਬੀ ਟ੍ਰਿਬਿਊਨ' ਨੂੰ ਨਾਮਧਾਰੀ ਦਰਬਾਰ ਵਲੋਂ ਚਿੱਠੀ ਲਿਖੀ ਜਾਇ । ਪਹਿਲੇ ਨੂੰ, ਤਾਂ ਇਹ ਕਿ ਨੰਗੇਜ ਭਰੀਆਂ ਫ਼ਿਲਮੀ ਤਸਵੀਰਾਂ ਦੇ ਕੇ ਤੁਸਾਂ, ਪਹਿਲਾਂ ਤੋਂ ਜਾਰੀ ਅਖ਼ਬਾਰਾਂ ਤੋਂ ਵੱਡਾ ਕੰਮ ਨਹੀਂ ਕੀਤਾ । ਦੂਜੇ ਨੂੰ, ਕਿ ਉਹ ਅਕਾਲੀ ਪਤ੍ਰਿਕਾ, ਅਜੀਤ ਅਤੇ ਜੱਗਬਾਣੀ ਦੇ ਕਦਮਾਂ ਤੇ ਵੀ ਫ਼ਿਲਮੀ ਤਸਵੀਰਾਂ ਬਾਰੇ ਨਾ ਚੱਲੇ ।

---

* ਪੰਦਰਾਂ ਸਤੰਬਰ ਅੰਮ੍ਰਿਤਸਰ ਵਿਚ ਫਾਂਸੀ ਲਾਏ ਨਾਮਧਾਰੀਆਂ ਦਾ ਸ਼ਹੀਦੀ ਦਿਵਸ ਹੈ । ਸ: ਬਾਦਲ ਨੇ ਪਹਿਲੀ ਵਜ਼ਾਰਤ ਸਮੇਂ 1971 ਨੂੰ ਇਹ ਜਗਹ ਨਾਮਧਾਰੀ ਦਰਬਾਰ ਨੂੰ ਦੇਣ ਦਾ ਐਲਾਨ ਕੀਤਾ ਸੀ ।

## ਨਵੇਂ ਅਰਥ ਨਵੀਆਂ ਘਾੜਤਾਂ

ਧਾਰਮਿਕ ਸਥਾਨਾਂ ਦੀ ਪਵਿਤਰਤਾ ਨੂੰ ਧਿਆਨ ਵਿਚ ਲਿਆਉਂਦਿਆਂ ਸਤਿਗੁਰੂ ਜੀ ਨੇ ਸਰਹੰਦ ਮੇਲੇ ਨੂੰ ਯਾਦ ਕੀਤਾ। ਆਪ ਨੇ ਕਿਹਾ : ਇਹ ਦਿਨ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਦਿਨ ਹੈ। ਸਾਡੇ ਲਈ ਸੋਚਣ ਵਿਚਾਰਨ ਤੇ ਦੇਸ਼-ਪੰਥ ਹਿਤ ਉੱਨਤੀ ਦੀਆਂ ਗੱਲਾਂ ਕਰਨ ਦਾ, ਦੂਜੇ ਪਾਸੇ ਦੁੱਖ ਦਾ, ਅਫ਼ਸੋਸ ਦਾ, ਪਰ ਇਸ ਮੇਲੇ ਵਿਚ ਵੱਖ ਵੱਖ ਪਾਰਟੀਆਂ ਆਪਣੇ ਦੀਵਾਨਾਂ ਵਿਚ ਇਕ ਦੂਜੇ ਨੂੰ ਬੁਰਾ-ਭਲਾ ਕਹਿਣ ਤੇ ਜ਼ੋਰ ਲਗਾਂਦੀਆਂ ਹਨ। ਗਾਲਾਂ ਕੱਢਣ ਲਈ ਓਥੇ ਜਾਣਾ ਤਾਂ ਸਾਨੂੰ ਸੋਭਾ ਹੀ ਨਹੀਂ ਦਿੰਦਾ ਅਤੇ ਫਿਰ ਸ਼ਰਾਬ ਪੀਕੇ ਸ਼ਹੀਦੀ ਦਿਵਸ ਤੇ ਫਾਵੇ ਹੋਏ ਫਿਰਨਾ ਤਾਂ ਬੜੀ ਸ਼ਰਮ ਵਾਲੀ ਗੱਲ ਹੈ। ਇਕ ਜ਼ਿਮੇਵਾਰ ਲੀਡਰ ਨੇ ਕਿਹਾ ਸੀ : ਲੋਕ ਥੱਕੇ-ਟੁੱਟੇ ਹੁੰਦੇ ਹਨ, ਘੁੱਟ ਪੀ ਕੇ ਥੋੜਾ ਮੌਜ-ਮੇਲਾ ਕਰ ਲੈਂਦੇ ਹਨ। ਇਹ ਹੈ ਅਜੋਕੇ ਸਥਾਨਾਂ ਦੀ ਪਵਿਤਰਤਾ ਕਾਇਮ ਰਖਣ ਬਾਰੇ ਪਹੁੰਚ।

ਸੰਤ ਹਰਚੰਦ ਸਿੰਘ ਲੌਂਗੋਵਾਲ ਪ੍ਰਧਾਨ ਸ਼ਰੋਮਣੀ ਅਕਾਲੀ ਦਲ ਦੇ ਜਮਨਾ ਨਗਰ ਵਿਖੇ ਦਿੱਤੇ ਇਕ ਵਖਿਆਨ ਦਾ ਜ਼ਿਕਰ ਹੋਇਆ : ਸੰਤ ਜੀ ਨੇ ਪਿਛਲੀ ਤਾਰੀਖ਼ੀ ਉਗਾਹੀ ਨੂੰ ਛਡ ਕੇ ਕੇਸਗੜ੍ਹ ਸਾਹਿਬ ਦੀ ਘਟਨਾ ਨੂੰ ਇਕ ਨਵੀਂ ਲਾਈਨ ਦਿੱਤੀ ਹੈ। ਉਨ੍ਹਾਂ (ਸੰਤਾਂ) ਨੇ ਕਿਹਾ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਕੇਸਗੜ੍ਹ ਵਿਖੇ ਪੰਜਾਂ ਸਿੱਖਾਂ ਦਾ ਸਿਰ ਮੰਗਿਆ ਤਾਂ, ਸਾਰਾ ਦੀਵਾਨ ਹੀ ਸਿਰ ਦੇਣ ਲਈ ਉਠ ਬੈਠਾ ਪਰ ਸਤਿਗੁਰਾਂ ਨੇ ਹੀ ਕੇਵਲ ਪੰਜ ਪਿਆਰੇ ਚੁਣੇ।

ਇਕ ਭਾਈ ਰਣਧੀਰ ਸਿੰਘ ਜੀ ਦੇ ਪੈਰੋਕਾਰ ਮਾਸਟਰ ਜੀ ਦੀ ਗੱਲ ਵੀ ਛਿੜੀ। ਉਹ ਕਹਿੰਦੇ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਬਾਟੇ ਵਿਚ ਸਭ ਨੂੰ ਅੰਮ੍ਰਿਤ ਛਕਾਇਆ। ਉਹਨਾਂ ਨੂੰ ਦੱਸਿਆ ਗਿਆ, ਇਕ ਬਾਟੇ ਵਿਚ ਨਹੀਂ, ਇਕੋ ਬਾਟੇ ਵਿਚੋਂ। ਅਤੇ ਇਸ ਨਾਲ ਓਦੋਂ ਊਚ ਨੀਚ ਨੂੰ ਅਸਲੋਂ ਅਭੇਦ ਨਹੀਂ ਕੀਤਾ। 'ਚੌਥੇ ਪਉੜੇ' ਸ਼ਬਦ ਦੀ ਬਣਤਰ ਵੀ ਇਤਿਹਾਸ ਨੇ ਏਸੇ ਪਰਥਾਇ ਦੱਸੀ ਹੈ ਕਿ ਅੰਮ੍ਰਿਤਸਰ ਸਰੋਵਰ ਵਿਚ ਉਨ੍ਹਾਂ ਲਈ ਚੌਥੀ ਪੌੜੀ ਨਿਸਚਿਤ ਸੀ। ਫਿਰ ਚੰਬੇ ਵਾਲੀ ਰਾਣੀ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਤੀਰ ਨਾਲ ਪਿਆਰ ਦੇਣਾ, ਸਾਹਿਬਾਂ ਦੀ ਮਨੋਬ੍ਰਿਤੀ ਦਾ ਪਤਾ ਦਿੰਦਾ ਹੈ। ਮਾਸਟਰ ਜੀ ਨੂੰ ਦੱਸਿਆ ਕਿ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦਾ ਮਾਸਾਹਾਰੀਆਂ ਨੇ ਮਾਸ ਖਾਣਾ ਮਸ਼ਹੂਰ ਕਰ ਦਿੱਤਾ ਹੈ ਇਸੇ ਤਰ੍ਹਾਂ ਰਹਿਤ ਬਹਿਤ ਦੇ ਨਵੇਂ ਅਰਥ ਲਾਏ ਗਏ ਹਨ।...ਇਹ ਆਮ ਪ੍ਰਚਲਤ ਹੈ; "ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।" ਮਾਸਟਰ ਜੀ ਨੂੰ ਦੱਸਿਆ ਗਿਆ : ਮਹਾਪੁਰਸ਼ ਸਮਦਰਸੀ ਤਾਂ ਹੁੰਦੇ ਹਨ ਪਰ ਸਮਵਰਤੀ ਨਹੀਂ।

ਸ: ਜਗਦੀਸ਼ ਸਿੰਘ ਨੇ 'ਘਾੜਤ' ਨੂੰ ਸਪੱਸ਼ਟ ਕਰਨ ਲਈ ਦੱਸਿਆ ਕਿ ਇਕ ਰੋਜ਼ਾਨਾ ਹਿੰਦੀ ਅਖ਼ਬਾਰ ਨੇ ਅਪਣੇ ਪਰਚੇ ਵਿਚ ਇਕ ਤਸਵੀਰ ਛਾਪੀ। ਉਸ ਵਿਚ ਸੁਰਖੀ ਹੋਰ ਸੀ ਪਰ ਉਹੋ ਹੀ ਤਸਵੀਰ ਪੰਜਾਬੀ ਅਖ਼ਬਾਰ ਵਿਚ ਐਨ ਉਲਟੀ ਸੁਰਖੀ ਨਾਲ ਛਪਵਾਈ ਗਈ। ਲੋਕ ਅਪਣੀ ਗੱਲ ਦੀ ਪੁਸ਼ਟੀ ਵਾਸਤੇ ਤੱਥਾਂ ਨੂੰ ਤਰੋੜ-ਮਰੋੜ

ਕੇ ਪੇਸ਼ ਕਰਨਾ ਅਪਣਾ ਧਰਮ ਹੀ ਸਮਝਦੇ ਹਨ ।

ਡਾ: ਭਾਰਤੀ ਦੇ ਇਕ ਮਜ਼ਮੂਨ ਨੂੰ ਸੁਣਕੇ ਉਸ ਉਤੇ ਵਿਚਾਰ ਚਰਚਾ ਹੁੰਦੀ ਰਹੀ ।

**ਭੰਡਾਰਾ ਰਾਧਾ ਸੁਆਮੀਆਂ ਦਾ**

ਸਤਿਗੁਰੂ ਜੀ ਦੀ ਅੱਜ ਦੀ ਅਚਾਨਕ ਆਮਦ, ਸੰਤ ਦਰਸ਼ਨ ਸਿੰਘ ਜੀ ਮਹਾਰਾਜ ਰਾਧਾ ਸੁਆਮੀ ਰਾਹਨੁਮਾ ਵਲੋਂ ਸ੍ਰੀਮਾਨ ਸੰਤ ਕਿਰਪਾਲ ਸਿੰਘ ਜੀ ਮਹਾਰਾਜ ਨਮਿਤ ਭੰਡਾਰੇ ਵਿਚ ਦਰਸ਼ਨ ਦੇਣ ਲਈ ਸਨਿਮਰ ਆਗ੍ਰਹਿ ਕਾਰਨ ਸੀ ।

9.15 ਸਵੇਰੇ ਕਿਰਪਾਲ ਆਸ਼ਰਮ, ਵਿਜੈ ਨਗਰ ਵਲ ਜਾਣ ਲਈ ਸਤਿਗੁਰੂ ਜੀ ਤਿਆਰ ਹੋਏ । ਸੇਵਾ ਵਿਚ ਸੇਠ ਤ੍ਰਿਲੋਕ ਸਿੰਘ, ਸ: ਹਰਵਿੰਦਰ ਸਿੰਘ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਚਲੇ । ਤਰਸੇਮ ਸਿੰਘ ਨਿਜੀ ਸਕੱਤਰ ਵੀ ਨਾਲ ਸੀ ।

ਸੰਤ ਗੁਰਚਰਨ ਸਿੰਘ ਪਾਸ ਠਾਕਰ ਜੀ ਦੀ ਗੱਡੀ ਸੀ, ਉਸ ਵਿਚ ਡਾ: ਅਮਰ ਭਾਰਤੀ, ਸ: ਸੁਰਿੰਦਰ ਸਿੰਘ, ਸ: ਜਗਦੀਸ਼ ਸਿੰਘ ਅਤੇ ਪ੍ਰੀਤਮ ਸਿੰਘ ਕਵੀ ਰਾਧਾ ਸੁਆਮੀ ਸਮੇਲਨ ਵਿਚ ਪਹੁੰਚੇ । ਸਾਡੇ ਜਾਣ ਤਕ ਸ੍ਰੀ ਸਤਿਗੁਰੂ ਜੀ ਨਹੀਂ ਸਨ ਪਧਾਰੇ । ਹਾਂ, ਪਿੰਡਾਲ ਤੋਂ ਬਾਹਰ ਸੁਆਗਤ ਲਈ ਕੁਛ ਨਾਮਧਾਰੀ ਅਵੱਸ਼ ਖੜੇ ਸਨ ।

ਰਾਧਾ ਸੁਆਮੀ ਭੰਡਾਰੇ (ਸਮਾਗਮ) ਵਿਚ ਖਾਣ ਪੀਣ ਦੀਆਂ ਵਸਤਾਂ ਅਤੇ ਪੁਸਤਕਾਂ ਆਦਿ ਦੀਆਂ ਦੁਕਾਨਾਂ ਸਨ । ਇਕ ਚਿੱਤਰ ਪ੍ਰਦਰਸ਼ਨੀ ਵੀ ਸੀ । ਬੜਾ ਤਕੜਾ ਪਿੰਡਾਲ, ਉੱਚਾ, ਸਫ਼ੈਦ ਕਪੜੇ ਨਾਲ ਢਕਿਆ ਹੋਇਆ ਮੰਚ । ਸਾਹਮਣੇ ਸ਼ਾਮਿਆਨੇ ਹੇਠ ਇਸਤਰੀ ਪੁਰਸ਼ਾਂ ਦਾ ਵਿਸ਼ਾਲ ਇਕੱਠ । ਹਿੰਦੂ, ਸਿੱਖ ਤੇ ਯੂਰੋਪੀਅਨ ।

ਸ੍ਰੀ ਸਤਿਗੁਰੂ ਜੀ 10.10 ਵਜੇ ਮੰਚ ਤੇ ਪਧਾਰੇ । ਮੰਚ ਸਕੱਤਰ ਅਪਣੇ ਕੰਮ ਵਿਚ ਰੁਝਾ ਹੋਇਆ ਸੀ । 10 ਮਿੰਟ ਪਿਛੋਂ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਆਏ ਤਾਂ ਆਪ ਨੇ ਨਿਸ਼ੰਗ, ਸੀ ਸਤਿਗੁਰੂ ਜੀ ਨੂੰ ਗੋਡਿਆਂ ਭਾਰ ਹੋ ਨਮਸਕਾਰ ਕੀਤੀ ਤੇ ਹਜ਼ੂਰ ਦਾ ਕਰ ਕਮਲ ਆਪਣੇ ਸੀਸ ਤੇ ਆਪ ਫੜ ਕੇ ਰਖਿਆ । ਸਤਿਗੁਰੂ ਜੀ ਨੇ ਸ੍ਰੀ ਮਹਾਰਾਜ ਜੀ ਦੇ ਇਸ ਸਤਿਕਾਰ ਨੂੰ ਸੰਕੋਚ ਨਾਲ ਹੀ ਪਰਵਾਨ ਕੀਤਾ ।

ਇਸ ਵੇਲੇ ਸਵਾਮੀ ਵੇਦ ਵਿਆਸਾ ਨੰਦ ਜੀ ਭਾਸ਼ਣ ਕਰਨ ਵਾਲੇ ਸਨ । ਭਗਵੀ ਗਿਲਤੀ, ਥੋੜੇ ਜਿਹੇ ਸਿਰ ਦੇ ਵਾਲ; ਸੰਖੇਪ ਜਿਹੀ ਬਹੁਤੇ ਚਿੱਟੇ ਵਾਲਾਂ ਵਾਲੀ ਦਾੜ੍ਹੀ, ਚੇਚਕ ਨਿਸ਼ਾਨਿਆ ਮੁਖੜਾ । ਮੰਗਲਾ ਚਰਨ ਕਰਕੇ ਉਨ੍ਹਾਂ ਬੜੇ ਮਟਕਵੇਂ ਅੰਦਾਜ਼ ਨਾਲ ਸੰਤਾਂ ਦੇ ਚਰਿਤਰ ਦੀ ਮਹਾਨਤਾ ਵਿਆਖਿਆ ਕੀਤੀ । ਅਤੇ ਫਿਰ ਸਭਨਾਂ ਦੀ ਜੈ ਜੈਕਾਰ ਦੇ ਨਾਅਰੇ ਲੁਆਏ । ਇਕ ਵਾਰ ਉਨ੍ਹਾਂ ਇਹ ਵੀ ਨਾਅਰਾ ਲੁਆਇਆ : ਬੋਲੋ ਸਤਿਗੁਰੂ ਜਗਜੀਤ ਸਿੰਘ ਮਹਾਰਾਜ ਜੀ ਦੀ ਜੈ । ਸਵਾਮੀ ਵੇਦ ਵਿਆਸਾ ਨੰਦ ਜੀ ਨੇ ਅਪਣੀ ਤਕਰੀਰ ਵਿਚ ਇਹ ਵੀ ਕਿਹਾ : ਸਤਿਗੁਰੂ ਜਗਜੀਤ ਸਿੰਘ ਜੀ ਦੇ ਏਥੇ ਦਰਸ਼ਨ ਕਰਕੇ ਬਹੁਤ ਖੁਸ਼ੀ ਹੋਈ ਹੈ । ਇਹਨਾਂ ਦੇ ਦਰਸ਼ਨਾਂ ਨੂੰ ਮਨ ਲੋਚਦਾ ਹੀ ਰਹਿੰਦਾ ਹੈ ।

ਫਿਰ ਮੰਚ ਸਕੱਤਰ ਨੇ ਬਹੁਤ ਸਤਿਕਾਰ ਅਤੇ ਚੋਖੇ ਸਾਰੇ ਵਿਸ਼ੇਸ਼ਣਾਂ ਨਾਲ ਸ੍ਰੀ ਸਤਿਗੁਰੂ ਜੀ ਦਾ ਨਾਮ ਲੈਕੇ ਆਪ ਜੀ ਨੂੰ ਆਸ਼ੀਰਵਾਦ ਦੇਣ ਲਈ ਸਨਿਮਰ ਬਿਨੈ ਕੀਤੀ । ਇਸੇ ਦੌਰਾਨ ਸ੍ਰੀਮਾਨ ਸੰਤ ਦਰਸ਼ਨ ਸਿੰਘ ਜੀ ਮਹਾਰਾਜ ਨੇ ਪ੍ਰੇਮ ਵੱਸ ਹੋ ਕੇ,

ਸੇਠ ਤ੍ਰਲੋਕ ਸਿੰਘ ਹੁਰਾਂ ਪਾਸੋਂ ਚੌਰੀ ਫੜ ਲਈ ਅਤੇ ਸ੍ਰੀ ਸਤਿਗੁਰੂ ਜੀ ਦੇ ਸੀਸ ਤੇ ਆਪ ਚੌਰ ਝੁਲਾਣ ਲਗੇ। ਫਿਰ ਕੁਝ ਮਿੰਟਾਂ ਬਾਅਦ ਆਪਣੇ ਕਿਸੇ ਪ੍ਰੇਮੀ ਨੂੰ ਇਹੋ ਸੇਵਾ ਦਿੱਤੀ।

ਏਸੇ ਦੌਰਾਨ ਸ: ਜਗਦੀਸ਼ ਸਿੰਘ ਸੰਪਾਦਕ "ਵਰਿਆਮ" ਨੇ ਅਪਣੇ ਪਰਚੇ ਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਅੰਕ ਮਹਾਰਾਜ ਸੰਤ ਦਰਸ਼ਨ ਸਿੰਘ ਜੀ ਦੀ ਭੇਟ ਕੀਤਾ ਜੋ ਆਪਨੇ ਬੜੇ ਹਰਸ਼-ਉਤਸ਼ਾਹ ਨਾਲ ਪਰਵਾਨ ਕੀਤਾ।

ਏਨੇ ਚਿਰ ਨੂੰ ਸਟੇਜ ਤੇ ਜੈਨ ਆਚਾਰਯ ਸ੍ਰੀ ਸੁਸ਼ੀਲ ਮੁਨੀ ਜੀ ਅਤੇ ਪ੍ਰਸਿਧ ਕਥਾ ਵਾਚਕ ਸੰਤ ਪੂਰਨ ਸਿੰਘ ਸੰਤ ਨਗਰ (ਤਿਲਕ ਨਗਰ) ਸਟੇਜ ਤੇ ਆ ਬੈਠੇ।

ਸ੍ਰੀ ਸਤਿਗੁਰੂ ਜੀ ਨੇ ਮੰਗਲਾਚਰਨ ਦੇ ਸ਼ਲੋਕ ਪੜ੍ਹ ਕੇ ਸਾਧੂਆਂ ਦੀ ਮਹਿਮਾ ਵਰਨਣ ਕੀਤੀ ਤੇ ਕੁਛ ਨਾਮਧਾਰੀ ਸੰਤਾਂ ਦੇ ਜੀਵਨ ਤੇ ਰੋਸ਼ਨੀ ਪਾਈ। ਉਹਨਾ ਲੋਕਾਂ ਨੂੰ ਵਡਭਾਗੇ ਦੱਸਿਆ ਜੋ ਧਰਮ ਆਚਰਣ ਦੇ ਧਾਰਨੀ ਹਨ ਅਤੇ ਏਥੇ ਇਕਤਰ ਹੋਏ ਸਨ। ਸਭ ਨੂੰ ਰੋਜ਼ਾਨਾ ਇਕ ਘੰਟਾ ਨਾਮ ਸਿਮਰਨ ਦੀ ਪ੍ਰੇਰਨਾ ਦਿੱਤੀ।

ਸੰਖੇਪ ਵਿਚ ਸ੍ਰੀ ਹਜ਼ੂਰ ਨੇ ਇਹ ਵੀ ਫ਼ਰਮਾਇਆ :

—ਸੰਤ ਦਰਸ਼ਨ ਸਿੰਘ ਜੀ ਕੋਲ ਆ ਕੇ ਅਮਲੀ ਰੂਪ ਵਿਚ ਤੁਸਾਂ ਧਰਮ ਭਾਵਨਾ ਅਖ਼ਤਿਆਰ ਕੀਤੀ ਏ। ਉਹਨਾਂ ਦੀ ਨਿਮਰਤਾ ਵੀ ਸਿਖੀਏ।

—ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰ ਲਾਵੈ ਆਗਿ।
ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ।

—ਸੰਤ ਗੁਰ ਸਹਾਈ ਸਿੰਘ ਅਸਾਮ ਵਾਲੇ ਦੇ ਜਿਉਂਦਿਆਂ ਹੀ ਮਰਨ ਦੇ ਅਨੁਭਵ।

—ਦਿੱਲੀ ਵਿਚ ਮੈਡੀਕਲ ਇਨਸਟੀਚਿਊਟ ਵਿਖੇ ਨਾਮਧਾਰੀ ਸਿੱਖ ਦਾ ਮੌਤ ਤੋਂ ਪਹਿਲਾਂ ਉਹਦੇ ਸੁਆਗਤ ਲਈ ਸ਼ੁਧ ਮਨ ਹੋ ਕੇ ਤਿਆਰ ਹੋ ਬਹਿਣਾ।

—ਸਵਾਮੀ ਦਇਆ ਨੰਦ ਜੀ ਦੀ ਪ੍ਰੇਰਨਾ ਅਧੀਨ ਉੱਚੇ ਹੋਣ ਦੀ ਪ੍ਰਤਿਗਿਆ।

—ਜਿਸ ਬੇੜੀ ਤੇ ਸਵਾਰ ਹੋ, ਉਸਦਾ ਧਿਆਨ ਰਖੋ ਅਤੇ ਅੱਗੇ ਵਧੋ।

ਮੰਚ ਸੰਚਾਲਕ ਨੇ ਸ੍ਰੀ ਸਤਿਗੁਰੂ ਜੀ ਦਾ ਹਾਰਦਿਕ ਧਨਵਾਦ ਕੀਤਾ। ਫਿਰ ਮਹਾਰਾਜ ਦਰਸ਼ਨ ਸਿੰਘ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਸਤਿਕਾਰ ਵਿਚ ਅੰਗਰੇਜ਼ੀ ਵਿਚ ਚੰਦ ਸ਼ਬਦ ਆਖੇ ਅਤੇ ਆਏ ਪ੍ਰਤਿਸ਼ਠਤ ਵਿਅਕਤੀਆਂ ਦਾ ਧਨਵਾਦ ਕੀਤਾ! ਸ੍ਰੀ ਸਤਿਗੁਰੂ ਜੀ ਨੂੰ ਪਰਮ ਸੰਤ ਕਿਰਪਾਲ ਸਿੰਘ ਜੀ ਮਹਾਰਾਜ ਦੇ ਸਾਥੀ ਦਸਦਿਆਂ ਆਪਣੇ ਪਿਤਾ ਦੇ ਰੂਪ ਵਿਚ ਸਤਿਕਾਰਿਆ।

11.20 ਤੇ ਸਤਿਗੁਰੂ ਜੀ ਨੇ ਜਾਣ ਦੀ ਆਗਿਆ ਲਈ ਤੇ ਸ੍ਰੀ ਮਹਾਰਾਜ ਦਰਸ਼ਨ ਸਿੰਘ ਜੀ, ਹਜ਼ੂਰ ਦੇ ਸਤਿਕਾਰ ਵਿਚ ਆਪ ਜੀ ਦੇ ਨਾਲ ਹੋ ਲਏ। ਸੰਤ ਦਰਸ਼ਨ ਸਿੰਘ ਜੀ ਮਹਾਰਾਜ ਨੇ ਦੱਸਿਆ ਕਿ ਆਪ ਕੇਂਦਰੀ ਸਕੱਤਰੇਤ ਵਿਚ ਅੰਡਰ ਸੈਕ੍ਰੇਟਰੀ ਦੀ ਡਿਊਟੀ ਤੋਂ 31-12-78 ਨੂੰ ਰੀਟਾਇਰ ਹੋ ਰਹੇ ਹਨ।

ਅਦਬ ਅਦਾਬ ਕਰਦਿਆਂ ਸ੍ਰੀ ਸਤਿਗੁਰੂ ਜੀ ਨੂੰ ਸਟੇਜ ਨਾਲ ਲਗਦੇ ਇਕ ਤੰਬੂ ਵਿਚ ਲਿਆਂਦਾ ਗਿਆ। ਪਿਛੇ ਪਿਛੇ ਨਾਮਧਾਰੀ ਸਿੰਘ ਵੀ ਚਲ ਰਹੇ ਸਨ। ਬੀਬੀ ਹਰਭਜਨ ਕੌਰ ਜੀ, ਮਹਾਰਾਜ ਜੀ ਦੀ ਅਰਧਾਂਗਣੀ ਨੇ ਮੰਚ ਤੇ "ਅੱਵਲ ਅਲਹ ਨੂਰ

ਉਪਾਇਆ'' ਸ਼ਬਦ ਗੰਵਿਆ ਸੀ ਤੇ ਹੁਣ ਉਹ ਵੀ ਸਤਿਗੁਰੂ ਜੀ ਦੇ ਸਤਿਕਾਰ ਵਿਚ ਸਨ। ਟੈਂਟ ਵਿਚ ਫਲ ਮਿਠਾਈਆਂ ਦੀਆਂ ਪਲੇਟਾਂ ਸਜੀਆਂ ਹੋਈਆਂ ਸਨ। ਮਹਾਰਾਜ ਜੀ ਨੇ ਸਤਿਗੁਰੂ ਜੀ ਨੂੰ ਕੁਛ ਛਕਣ ਲਈ ਪ੍ਰੇਮ ਪੂਰਵਕ ਆਗ੍ਰਹਿ ਕੀਤਾ ਅਤੇ ਆਪ ਉਨ੍ਹਾਂ ਹਥੋਂ ਫਲ ਪ੍ਰਸ਼ਾਦ ਪ੍ਰਾਪਤ ਕਰਨ ਲਈ ਸਨਿਮਰ ਅਰਜ਼ ਕੀਤੀ। ਸ੍ਰੀ ਸਤਿਗੁਰੂ ਜੀ ਨੇ ਬਚਨ ਮੰਨ ਕੇ ਇਕ ਸੇਬਾਂ ਦਾ ਟੋਕਰਾ ਉਪਸਥਿਤ ਲੋਕਾਂ ਵਿਚ ਵਰਤਾ ਦਿੱਤਾ। ਮਹਾਰਾਜ ਜੀ ਨੇ ਸੇਬਾਂ ਦਾ ਇਕ ਕੈਰੇਟ ਸਤਿਗੁਰੂ ਜੀ ਦੀ ਗੱਡੀ ਵਿਚ ਰਖਵਾ ਦਿੱਤਾ।

## ਪੂਸਾ ਰੋਡ ਵਿਖੇ

ਸ੍ਰੀ ਸਤਿਗੁਰੂ ਜੀ ਸਿੱਖਾਂ ਸੇਵਕਾਂ ਸਮੇਤ 12 ਵਜੇ ਦੁਪਹਿਰੇ 1-6/B ਪੂਸਾ ਰੋਡ ਪਹੁੰਚ ਗਏ। ਭਾਵੇਂ ਅਸਲੋਂ ਹੀ ਸੂਚਤ ਨਹੀਂ ਸੀ ਕੀਤਾ ਗਿਆ ਪਰ ਗੁਰੂ-ਸੁਗੰਧ ਪਹੁੰਚਣ ਦੇ ਨਾਲ ਅਨੇਕਾਂ ਭੌਰੇ ਇਕਤ੍ਰਤ ਹੋ ਹੀ ਗਏ : ਸ: ਕਰਤਾਰ ਸਿੰਘ ਸੋਖੀ ਸਾਬਕਾ ਐਮ. ਐਲ. ਏ., ਸੰਤ ਬਲਦੇਵ ਸਿੰਘ ਸੋਖੀ ਜਮਾ ਸੋਧੀ, ਇਹਨਾਂ ਦਾ ਲੜਕਾ, ਸੂਬਾ ਅਵਤਾਰ ਸਿੰਘ, ਸੰਤ ਸੁਰਿੰਦਰ ਸਿੰਘ ਮੱਲੂਵਾਲ, ਸ੍ਰੀ ਜਸਬੀਰ ਸਿੰਘ, ਮਸਤਾਨਾ ਗੁਰਬਖਸ਼ ਸਿੰਘ, ਸੰਤ ਵਰਿਆਮ ਸਿੰਘ ਮੁਸੱਵਰ, ਸ: ਜਸਬੀਰ ਸਿੰਘ ਦਿੱਲੀ, ਸ: ਭਗਵੰਤ ਸਿੰਘ ਟਾਟਾ ਨਗਰ ਆਦਿ। ਸਤਿਗੁਰੂ ਜੀ ਨੇ ਹਰੇਕ ਦੀ ਨਮਸਕਾਰ ਪ੍ਰਵਾਨ ਕਰ ਆਸ਼ੀਰਵਾਦ ਬਖ਼ਸ਼ਸ਼ ਕੀਤੀ।

ਕੋਠੀ ਦੇ ਅੰਦਰ ਗਏ ਤਾਂ ਸਿਠਾਣੀ ਮਹਿੰਦਰ ਕੌਰ ਤਾਜ਼ਾ ਫੁੱਲਾਂ ਦੇ ਦੋ ਹਾਰ ਲੈ ਆਈ। ਇਕ ਹਾਰ ਸੇਠ ਤ੍ਰਲੋਕ ਸਿੰਘ ਜੀ ਤੇ ਦੂਜਾ ਬੀਬੀ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਪਹਿਨਾ ਕੇ ਨਮਸਕਾਰ ਕੀਤੀ। ਇਹ ਅੱਜ ਦੇ ਗ੍ਰਹਿ ਪਰਵੇਸ਼ ਦਾ ਸੁਆਗਤ ਸੀ।

ਉਪਰੰਤ ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਤਰਸੇਮ ਸਿੰਘ, ਬੀਬੀ ਸੁਰਜੀਤ ਕੌਰ, ਬੀਬੀ ਪ੍ਰੀਤਮ ਕੌਰ ਆਦਿ ਸ੍ਰੀ ਸਤਿਗੁਰੂ ਜੀ ਦੇ ਇਸ਼ਨਾਨ ਪਾਣੀ ਤੇ ਲੰਗਰ ਆਦਿ ਵਿਚ ਜੁਟ ਗਏ। ਸ੍ਰੀ ਹਜ਼ੂਰ ਨੇ ਲੰਗਰ ਛਕ ਕੇ ਥੋੜਾ ਵਿਸ਼ਰਾਮ ਕੀਤਾ।

ਸਤਿਗੁਰੂ ਜੀ ਆਰਾਮ ਕਰ ਉਠੇ ਤਾਂ ਇਸ਼ਨਾਨ ਪਾਣੀ ਕਰਕੇ ਨਾਮ ਸਿਮਰਨ ਵਿਚ ਲੀਨ ਹੋ ਗਏ, ਸਾਡੀ ਟੀਮ ਕੇ-17 ਰਾਜੌਰੀ ਗਾਰਡਨ ਨੂੰ ਚਲ ਪਈ।

## ਮੇਰੇ ਘਰ 'ਚਰਨ' ਨਹੀਂ

ਸਵੇਰੇ, ਨੇੜੇ ਆਏ ਜਾਣ ਮੈਂ ਸ੍ਰੀ ਚਰਨਾਂ ਵਿਚ ਅਰਜ਼ ਕੀਤੀ : ਸਬਬ ਨਾਲ ਆਪ ਜੀ ਮੇਰੇ ਘਰ ਦੇ ਨਜ਼ਦੀਕ ਦਰਸ਼ਨ ਦੇ ਰਹੇ ਹੋ, ਘਰ ਚਰਨ ਪਾਉਣ ਦੀ ਬਖ਼ਸ਼ਸ਼ ਹੋ ਜਾਵੇ ਤਾਂ ਕਿਆ ਕਹਿਣੇ ! ਸਤਿਗੁਰੂ ਜੀ ਨੇ ਕ੍ਰਿਪਾ ਪੂਰਵਕ ਠੋਕਵੀਂ ਨਾਂਹ ਕਰ ਦਿਤੀ। ਮੇਰੇ ਲਈ ਇਸਰਾਰ ਦੀ ਗੁੰਜਾਇਸ਼ ਨਹੀਂ ਸੀ। ਮੈਨੂੰ ਕਿਸੇ ਦਾ ਸ਼ੇਅਰ ਯਾਦ ਆਇਆ :

''ਰਾਜ਼ੀ ਹੈਂ ਉਸੀ ਪੇ ਜੁ ਤੇਰੀ ਰਜ਼ਾ ਹੈ।''

3 ਵਜੇ ਸੱਚੇ ਪਾਤਸ਼ਾਹ ਹੰਸਪਾਲ ਦੇ ਘਰ ਪਹੁੰਚ ਚੁਕੇ ਸਨ। ਮੈਂ ਆਇਆ। ਹੰਸਪਾਲ ਕੇ ਬੈੱਡ ਰੂਮ ਦਾ ਬੂਹਾ ਜ਼ਰਾ ਕੁ ਸਰਕਾ ਕੇ ਵੇਖਿਆ। ਸ੍ਰੀ ਸਤਿਗੁਰੂ ਜੀ

ਸਫੇਦ-ਖੱਦਰ-ਬਸਤਰਾਂ ਵਿਚ ਜਚਦੇ ਦੁਆਰ ਵਲ ਮੁਖੜਾ ਕੀਤੀ, ਗਲ ਰੁਮਾਲੀ ਪਾ ਕੇ, ਹੱਥ ਜੋੜੀ ਖਲੋ, ਅਰਦਾਸ ਕਰ ਰਹੇ ਸਨ। ਪੰਜ ਕੁ ਮਿੰਟ ਬਾਅਦ ਆਪ ਜੀ ਦੇ ਪਾਸ ਵਿਛੀ ਚੱਟਾਈ ਤੇ ਬੈਠੇ ਸਨ : ਹੰਸਪਾਲ, ਡਾ: ਅਮਰ ਭਾਰਤੀ, ਸ: ਜਗਦੀਸ਼ ਸਿੰਘ ਵਰਿਆਮ ਅਤੇ ਪ੍ਰੀਤਮ ਸਿੰਘ ਕਵੀ। ਦੋ ਕੁ ਮਿੰਟ ਪਿਛੋਂ ਸ: ਸੇਵਾ ਸਿੰਘ ਨਾਮਧਾਰੀ ਏਜੰਸੀ ਵੀ ਆ ਪਹੁੰਚੇ। ਆਗਿਆ ਲੈ ਸਰੋਤਿਆਂ ਵਿਚ ਆ ਬੈਠੇ।

ਕਿਸੇ ਲੇਖ ਦਾ ਪਾਠ ਹੋਣਾ ਸੀ ਕਿ ਆਰੰਭ ਵਿਚ ਹਲਕੀ ਫੁਲਕੀ ਵਾਰਤਾ ਸ਼ੁਰੂ ਹੋ ਪਈ। ਸ੍ਰੀ ਸਤਿਗੁਰੂ ਜੀ ਨੇ ਸੇਠ ਪ੍ਰਤਾਪ ਸਿੰਘ (ਡਾ: ਅਮਰ ਭਾਰਤੀ ਦਾ ਵੱਡਾ ਭਰਾ) ਨੂੰ ਯਾਦ ਕੀਤਾ।

### ਮੈਂ ਰੱਬ !

ਕੋਈ ਸੰਤ ਲੋਕਾਂ ਵਿਚ ਵਿਸ਼ੇਸ਼ ਗੱਲ ਬਨਾਣ ਲਈ, ਕੇਵਲ ਨਾਮ ਸਿਮਰਨ ਦੀ ਥਾਂ, ਚਿਲੇ ਕੱਢਣ ਦੇ ਚੱਕਰ ਵਿਚ ਰਹਿੰਦਾ ਸੀ। ਇਕ ਦਿਨ ਇਹ ਸੰਤ ਬੜ੍ਹਕਿਆ : ਮੈਂ ਰੱਬ ! ਸੇਠ ਪ੍ਰਤਾਪ ਸਿੰਘ ਬੋਲੇ : ਮੈਂ ਰੱਬ ! ਪਹਿਲਾਂ ਤਾਂ 'ਮੈਂ ਰੱਬ' 'ਮੈਂ ਰੱਬ' ਦਾ ਮੁਕਾਬਲਾ ਚੱਲਿਆ। ਫੇਰ ਸੇਠ ਜੀ ਕਿਹਾ, ਜਿਹੜਾ ਰੱਬ ਨਾ ਹੋਵੇਗਾ ਸਾਹੋਂ ਉੱਖੜ ਜਾਵੇਗਾ। ਫਿਰ ਘੁਲਣ (ਅਰਥਾਤ ਕੁਸ਼ਤੀ ਕਰਨ) ਲਗ ਪਏ। ਜਿਹੜਾ ਰੱਬ ਹੋਵੇਗਾ ਉਹ ਤਕੜਾ ਹੋਵੇਗਾ।

ਗੱਲ ਅਜੇ ਏਥੇ ਹੀ ਅੱਪੜੀ ਸੀ ਕਿ ਡਾ: ਭਾਰਤੀ ਕਹਿਣ ਲੱਗਾ : ਥੋੜ੍ਹਾ ਜਿਹਾ ਫਰਕ ਏ ਜੀ। ਉਹਨਾਂ ਕਿਹਾ ਸੀ, ਜੇ ਤੂੰ ਰੱਬ ਏਂ ਤਾਂ ਮੈਂ ਰੱਬ ਦਾ ਪਿਉ ਹਾਂ। ਸਤਿਗੁਰੂ ਜੀ ਨੇ ਬਾਕੀ ਰਹਿੰਦੀ ਮੁਕੰਮਲ ਕੀਤੀ : ਫਿਰ ਉਸ ਨੂੰ ਢਾਹ ਕੇ ਚੰਗੀ ਤਰ੍ਹਾਂ ਗੋਡਾ ਫੇਰਿਆ। ਰੱਬ ਨੂੰ ਵੀ ਪਤਾ ਲਗ ਗਿਆ ਕਿ ਉਹਦਾ ਵੀ ਕੋਈ ਪਿਉ ਹੈ ਅਤੇ ਉਸ ਤੋਂ ਤਕੜਾ ਹੈ।

### ਲੜਕੇ ਦਾ ਵਰ, ਲੜਕੀ ਆਈ ਘਰ

ਏਸੇ ਪਾਖੰਡੀ ਸੰਤ ਦੀ ਇਕ ਕਹਾਣੀ ਭਾਰਤੀ ਜੀ ਨੇ ਸੁਣਾਈ : ਕੋਈ ਪਰਵਾਰ ਸੀ, ਉਹਨਾਂ ਦੇ ਘਰ ਲੜਕਾ ਨਹੀਂ ਸੀ। ਇਹ ਸੰਤ ਉਨ੍ਹਾਂ ਦੇ ਮੁਰੱਬੇ ਵਿਚ ਚਿਲ੍ਹਾ ਕਢਿਆ ਕਰਦੇ ਸਨ। 40 ਦਿਨਾਂ ਦੇ ਤਪ ਬਾਅਦ ਕਹਿਣ ਲੱਗੇ : ਤੁਹਾਡੇ ਘਰ ਲੜਕਾ ਹੋਵੇਗਾ। ਵਰ ਦੇ ਦਿੱਤਾ ਮੁੰਡਾ ਹੋਣ ਦਾ। ਸੇਠ ਜੀ ਨੂੰ ਵੀ ਪਤਾ ਲਗ ਗਿਆ ਕਿ ਸੰਤਾਂ ਨੇ ਲੜਕੇ ਦਾ ਵਰ ਦਿੱਤਾ ਹੈ। ਉਹ ਵੀ ਉਸ ਘਰ ਜਾ ਧਮਕੇ ਅਤੇ ਕਹਿਣ ਲੱਗੇ : ਸੰਤ ਝੂਠ ਬੋਲਦਾ ਹੈ, ਤੁਹਾਡੇ ਘਰ ਲੜਕੀ ਹੋਵੇਗੀ। ਸਬੱਬ ਨਾਲ ਕੁੜੀ ਹੀ ਹੋਈ। ਚਿਲੇ ਦੀ ਮਹਾਨਤਾ ਖੂਹ ਖਾਤੇ ਜਾ ਪਈ।

ਅਤੇ ਫਿਰ ਪੁਸਤਕ ਪਾਠ ਸ਼ੁਰੂ ਹੋ ਗਿਆ। 4.30 ਲਉਢੇ ਵੇਲੇ ਦੇ ਹੋ ਗਏ। ਹੁਣ ਉਸਤਾਦ ਅਮਜਦ ਅਲੀ ਖਾਂ ਦੇ ਜਾਣਾ ਸੀ। ਹਲਕਾ ਜਲਪਾਨ ਵੀ ਹੋ ਗਿਆ।

### ਪੁਸਤਕਾਂ ਬਾਰੇ

ਸਤਿਗੁਰੂ ਜੀ ਨੇ ਸ: ਜਗਦੀਸ਼ ਸਿੰਘ "ਵਰਿਆਮ" ਦੇ ਜ਼ਿੰਮੇ ਲਾਇਆ ਕਿ

ਜਲੰਧਰ ਵਿਚ ਵਿਕ ਰਹੀ ਲਾਇਬਰੇਰੀ ਦਾ ਪਤਾ ਰਖੇ, ਅਸਾਂ ਖ਼ਰੀਦਣ ਦੀ ਕੋਸ਼ਿਸ਼ ਕਰਨੀ ਹੈ ।

ਜਗਦੀਸ਼ ਸਿੰਘ ਨੇ ਇਕ ਸੁਝਾਉ ਦਿੱਤਾ ਕਿ ਦੋ ਤਿੰਨ ਨਾਮਧਾਰੀ ਜਵਾਨਾਂ ਨੂੰ ਲਾਇਬਰੇਰੀਅਨ ਦੀ ਬਾਕਾਇਦਾ ਟਰੇਨਿੰਗ ਦਵਾਈ ਜਾਏ । ਪੁਸਤਕਾਂ ਦੀ ਸੰਭਾਲ ਦੇ ਅਜੋਕੇ ਤਰੀਕੇ ਸਿੱਖੇ ਬਿਨਾ ਪੁਸਤਕਾਂ ਦਾ ਨੁਕਸਾਨ ਹੁੰਦਾ ਹੀ ਰਹਿੰਦਾ ਹੈ । ਸ: ਹਰਵਿੰਦਰ ਸਿੰਘ ਨੇ ਤਾਈਦ ਕੀਤੀ । ਇਕ ਸੁਝਾਅ ਭਾਰਤੀ ਦਾ ਸੀ : ਪੰਥ ਪ੍ਰਕਾਸ਼ ਆਦਿ ਪੁਸਤਕਾਂ ਜਿਨ੍ਹਾਂ ਵਿਚ ਨਾਮਧਾਰੀਆਂ ਬਾਰੇ ਲਿਖਿਆ ਮਿਲਦਾ ਹੈ ਉਹ ਅਸਲੀ ਹਾਲਤ ਵਿਚ ਪ੍ਰਕਾਸ਼ਤ ਕੀਤੀਆਂ ਜਾਣ ਤਾਕਿ ਘਚੋਲੇ ਮਾਰ ਕੇ ਛਾਪਣ ਵਾਲਿਆਂ ਦੇ ਨਾਲ ਨਾਲ ਉਹ ਅਸਲ ਪੁਸਤਕਾਂ ਵੀ ਮਿਲਦੀਆਂ ਰਹਿ ਸਕਣ ।

### ਪੰਚ ਸ਼ੀਲ ਐਨਕਲੇਵ

6 ਵੱਜਣ ਵਿਚ ਪੰਜ ਮਿੰਟ ਪਹਿਲਾਂ ਅਸੀਂ ਪੰਚ ਸ਼ੀਲ ਐਨਕਲੇਵ ਵਿਚ ਖ਼ਾਂ ਸਾਹਿਬ ਦੀ ਕੋਠੀ ਪਹੁੰਚ ਗਏ । ਉਸਤਾਦ ਅਮਜਦ ਅਲੀ ਖ਼ਾਂ ਦੀ ਉਨ੍ਹਾਂ ਦੇ ਸ਼ਾਗਿਰਦਾਂ ਗੁਰਦੇਵ ਸਿੰਘ-ਹਰਭਜਨ ਸਿੰਘ ਦੁਆਰਾ ਗੁਰੂ ਚਰਨਾਂ ਵਿਚ ਅਰਜ਼ ਪੁਜੀ ਸੀ ਕਿ ਖ਼ਾਂ ਸਾਹਿਬ ਦੀ ਸੁਪਤਨੀ ਲੰਮੇ ਚਿਰ ਤੋਂ ਅੱਧੇ ਸਿਰ ਦੀ ਪੀੜ ਨਾਲ ਦੁਖਿਤ ਹੈ, ਦਰਸ਼ਨ ਦਿੱਤੇ ਜਾਣ ।

ਸ: ਹਰਵਿੰਦਰ ਸਿੰਘ ਦੀ ਗੱਡੀ ਵਿਚ ਸ੍ਰੀ ਸਤਿਗੁਰੂ ਜੀ ਦੀ ਤਾਬਿਆ ਅਸੀਂ, ਡਾ: ਅਮਰ ਭਾਰਤੀ, ਸ੍ਰੀ ਜਗਦੀਸ਼ ਸਿੰਘ "ਵਰਿਆਮ", ਸ: ਸੇਵਾ ਸਿੰਘ ਅਤੇ ਪ੍ਰੀਤਮ ਸਿੰਘ ਕਵੀ ਕੋਠੀ ਪਹੁੰਚੇ ਤਾਂ ਗੁਰਦੇਵ ਸਿੰਘ-ਹਰਭਜਨ ਸਿੰਘ ਸਾਨੂੰ ਏਥੇ ਹੀ ਮਿਲੇ । ਨਾਲ ਸ: ਸੁਰਿੰਦਰ ਸਿੰਘ ਮਨਚੰਦਾ ਦੀ ਮਾਟਾਡੋਰ ਤੇ ਉਹ ਆਪ, ਸੁਰਿੰਦਰ ਸਿੰਘ ਲੁਧਿਆਣਾ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਹਜ਼ੂਰ ਦਾ ਸਕੱਤਰ ਸੰਤ ਤਰਸੇਮ ਸਿੰਘ ਵੀ ਆ ਮਿਲੇ ।

ਖ਼ਾਂ ਸਾਹਿਬ ਆਪਣੇ ਅਭਿਆਸ ਕਮਰੇ ਵਿਚ ਬੈਠੇ ਸਰੋਦ ਵਜਾ ਰਹੇ ਸਨ । ਗੁਰਦੇਵ-ਹਰਭਜਨ ਸਿੰਘ ਬਾਹਰ ਸੁਆਗਤ ਲਈ ਆਏ । ਰਿਆਜ਼-ਕਮਰੇ ਵਿਚ ਮੇਰੇ ਪਹੁੰਚਣ ਤਕ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਸਤਿਕਾਰ ਹੋ ਚੁਕਾ ਸੀ । ਸਤਿਗੁਰੂ ਜੀ ਗ਼ਲੀਚੇ ਤੇ ਵਿਛੇ ਆਸਣ ਤੇ ਬਿਰਾਜਮਾਨ ਸਨ । ਆਪ ਜੀ ਦੇ ਸਨਮੁਖ ਖ਼ਾਂ ਸਾਹਿਬ, ਉਨ੍ਹਾਂ ਦੀ ਪਤਨੀ ਸੁਬਾ ਲਕਸ਼ਮੀ ਅਤੇ ਇਕ ਦੋ ਹੋਰ ਸ਼ਾਗਿਰਦ ਬੈਠੇ ਸਨ । ਅਸੀਂ ਵੀ ਮੁਨਾਸਬ ਥਾਵਾਂ ਤੇ ਬੈਠ ਗਏ ।

ਸ: ਜਗਦੀਸ਼ ਸਿੰਘ ਨੇ ਇਸ ਮਹੀਨੇ ਦਾ 'ਵਰਿਆਮ' ਖ਼ਾਂ ਸਾਹਿਬ ਦੇ ਭੇਟ ਕੀਤਾ । ਇਸ ਵਿਚ ਖ਼ਾਂ ਸਾਹਿਬ ਅਤੇ ਪੰ: ਕਿਸ਼ਨ ਮਹਾਰਾਜ ਦੀ ਸਰੋਦ ਅਤੇ ਤਬਲਾ ਵਾਦਨ ਦੀ ਫੋਟੋ ਛਪੀ ਹੋਈ ਹੈ ।

ਖ਼ਾਂ ਸਾਹਿਬ ਨੇ ਸਤਿਗੁਰੂ ਜੀ ਨੂੰ ਦੱਸਿਆ ਕਿ ਅਮਰਜੀਤ ਸਿੰਘ (ਸ: ਖੜਕ ਸਿੰਘ ਭਮਰਾ ਯੂ. ਕੇ. ਦੇ ਵੱਡੇ ਸਪੁੱਤਰ) ਦੀ ਚਿੱਠੀ ਆਈ ਹੈ ਕਿ ਉਸ ਨੇ ਇਨ੍ਹਾਂ ਲਈ ਲੁੜੀਂਦੀ ਕਾਰ ਸ਼ਿਪ (ਸਮੁੰਦਰੀ ਜਹਾਜ਼) ਤੇ ਚੜ੍ਹਾ ਦਿੱਤੀ ਹੈ ।

ਖ਼ਾਂ ਸਾਹਿਬ ਨੇ ਸਤਿਗੁਰਾਂ ਨੂੰ ਦੱਸਿਆ ਕਿ ਇਕ ਸੱਜਣ ਜਗਦੀਸ਼ ਆਨੰਦ ਹਨ, ਬੜੇ ਧਰਮ ਭਾਵੀ ਤੇ ਪ੍ਰਿਯ ਜਨ, ਉਨ੍ਹਾਂ ਨੂੰ ਫੋਨ ਕੀਤਾ ਹੈ ਆਪ ਜੀ ਦੇ ਦਰਸ਼ਨ ਕਰਵਾਣ ਲਈ। ਖ਼ਾਂ ਸਾਹਿਬ ਨੇ ਇਕ ਨਵੇਂ ਬਣੇ ਸ਼ਾਗਿਰਦ ਵਿਸ਼ਵਜੀਤ ਦਾ ਵੀ ਤੁਆਰਫ਼ ਕਰਵਾਇਆ।

ਸਤਿਗੁਰੂ ਜੀ ਨੇ ਆਪਣੀ ਖ਼ਾਹਸ਼ ਇਸ ਪਰਕਾਰ ਦੱਸੀ : ਖ਼ਾਂ ਸਾਹਿਬ ਜਦੋਂ ਤੁਹਾਡੀ ਤਬੀਅਤ ਠੀਕ ਹੋ ਗਈ ਤਾਂ ਬਿਹਾਗ ਸੁਣਨਾ ਹੈ। ਬਹੁਤ ਦੇਰ ਹੋ ਗਈ ਹੈ।

## ਸੰਗੀਤ ਚਰਚਾ

ਖ਼ਾਂ ਸਾਹਿਬ ਨੇ ਸਰੋਦ ਤਾਂ ਫੜੀ ਹੀ ਹੋਈ ਸੀ, ਸ਼ਾਮ ਕਲਿਆਣ ਤੇ ਸ੍ਰੀ ਰਾਗ ਦੇ ਸੁਮੇਲ ਨਾਲ ਬਣਾਏ ਸਯਾਮ-ਸ੍ਰੀ ਰਾਗ ਦਾ ਜ਼ਿਕਰ ਕੀਤਾ। ਸਤਿਗੁਰੂ ਜੀ ਨੇ ਮਹਾਰਾਜ ਜੀ ਦੇ ਪੁਛੇ ਸਰਸਵਤੀ ਰਾਗ ਦੀਆਂ ਸੁਰਾਂ ਜਾਣਨੀਆਂ ਚਾਹੀਆਂ।

ਖ਼ਾਂ ਸਾਹਿਬ ਨੇ ਦੱਸਿਆ : ਇਹ ਕਰਨਾਟਕੀ ਭਾਵ ਦੱਖਣੀ ਰਾਗ ਹੈ। ਇਸ ਨੂੰ ਸਾ ਰੇ ਮਾ ਪਾ ਧਾ ਨੀ ਸਾ ਸੁਰਾਂ ਲਗਦੀਆਂ ਹਨ ਅਵਰੋਹੀ ਸਾ ਨੀ ਧ ਮ ਮ ਪ ਮਾ ਰ ਨੀ ਰ ਸਾ। ਅਤੇ ਫਿਰ ਇਕ ਬੰਦਸ਼ ਸਰਸਵਤੀ ਦੀਆਂ ਸੁਰਾਂ ਛੂੰਹਦਿਆਂ ਸੁਣਾਈ। ਖ਼ਾਂ ਸਾਹਿਬ ਨੇ ਕਿਹਾ : ਇਸ ਤੋਂ ਮੈਨੂੰ ਹੋਰ ਬਹੁਤ ਅੱਛਾ ਲਗਦਾ ਹੈ ਹੇਮਾਵਤੀ। ਹੇਮਾਵਤੀ ਵਿਚ ਕੋਮਲ ਗੰਧਾਰ ਲਗਦੀ ਹੈ। ਅਤੇ ਉਨ੍ਹਾਂ ਸੁਰਾਂ ਲਗਾਈਆਂ, ਹੇਮਾਵਤੀ ਜ਼ਿਆਦਾ ਪ੍ਰਚਲਤ ਨਹੀਂ ਹੋਇਆ।

## ਪੀੜ ਅੱਧੇ ਸਿਰ ਦੀ

ਅਤੇ ਫਿਰ ਖ਼ਾਂ ਸਾਹਿਬ ਨੇ ਉਹ ਗੱਲ ਛੋਹੀ ਜਿਸ ਵਾਸਤੇ ਸ੍ਰੀ ਸਤਿਗੁਰੂ ਜੀ ਨੂੰ ਘਰ ਚਰਨ ਪਾਣ ਦੀ ਬੇਨਤੀ ਕੀਤੀ ਗਈ ਸੀ : ਇਨ੍ਹਾਂ ਉਪਰ ਦਰਦ ਦੀ ਕੁਛ ਤਕਲੀਫ਼ ਰਹਿੰਦੀ ਹੈ। 6-6 ਘੰਟੇ ਲਗਾਤਾਰ ਵੀ।

"ਅੱਧੇ ਸਿਰ ਦੀ ?"

"ਹਾਂ, ਅੱਧੇ ਸਿਰ ਦੀ।"

"ਦਵਾ ਅਤੇ ਦੁਆ ਦੇਣ ਦੀ ਕੋਸ਼ਸ਼ ਕਰਾਂਗੇ।"

ਸੁਬਾ ਲਕਸ਼ਮੀ ਜੀ ਨੇ ਮੇਰੇ ਪੁੱਛਣ ਤੇ ਤਕਲੀਫ਼ ਦਾ ਵੇਰਵਾ ਦੱਸਿਆ। ਅਤੇ ਸਾਰਿਆਂ ਨੇ ਇਸ ਬਾਰੇ ਆਪਣੀ ਰਾਇ ਦੱਸੀ। ਪਤਾ ਲੱਗਾ ਕਿ ਤਕਲੀਫ਼ ਦੋ ਸਾਲ ਤੋਂ ਹੈ। ਹੋਮੀਓਪੈਥੀ ਇਲਾਜ ਵੀ ਕੀਤਾ ਪਰ ਸੁਖ ਨਹੀਂ ਹੋਇਆ। ਬਾਹਰ ਗਿਆਂ (ਯੂਰਪ ਵਿਚ) ਵੀ ਦੋ ਵਾਰ ਦਰਦ ਹੋਇਆ।

ਸਤਿਗੁਰੂ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਾਲੀ ਇਕ ਦਵਾਈ ਦਾ ਜ਼ਿਕਰ ਕੀਤਾ ਜੋ ਨਾਸਾਂ ਵਿਚ ਪਾਇਆਂ ਸਿਰ ਨੂੰ ਆਰਾਮ ਆਉਂਦਾ ਹੈ।

ਗੁਰਦੇਵ ਸਿੰਘ ਸਰੋਦ ਨੇ ਦੱਸਿਆ : ਮੈਨੂੰ ਇਕ ਵਾਰ ਅੱਧੇ ਸਿਰ ਦੀ ਪੀੜ ਹੋ ਗਈ ਸੀ। ਮੈਨੂੰ ਛਾਨਣੀ ਵਿਚੋਂ ਲੰਘਦੀਆਂ ਸੂਰਜ ਕਿਰਨਾਂ ਮੂੰਹ-ਮੱਥੇ ਤੇ ਪਾ ਪਾਣੀ ਦੀਆਂ ਛਿੱਟਾਂ ਮਰਵਾਈਆਂ ਗਈਆਂ ਸਨ। ਸੂਰਜ ਚੜ੍ਹਦਿਆਂ ਹੀ ਇਹਨਾਂ ਛਿੱਟਾਂ ਤੇ

ਕਿਰਨਾਂ ਦਾ ਪ੍ਰਯੋਗ ਕਰਨਾ ਚਾਹੀਦਾ ਹੈ ।

ਸਤਿਗੁਰੂ ਜੀ ਨੇ ਬਚਨ ਕੀਤਾ : ਸਤਿਗੁਰੂ ਪ੍ਰਤਾਪ ਸਿੰਘ ਜੀ ਵਾਲੀ ਦਵਾਈ ਭੇਜਾਂਗਾ, ਸਤਿਗੁਰੂ ਕ੍ਰਿਪਾ ਕਰਨਗੇ ।

ਫਿਰ ਸੱਚੇ ਪਾਤਸ਼ਾਹ ਜੀ ਨੇ ਗੁਰਦੇਵ ਨੂੰ ਉਸ ਦੇ ਬਣ ਰਹੇ ਸਰੋਦ ਬਾਰੇ ਪੁਛਿਆ ।

"ਉਸਤਾਦ ਜੀ ਨੂੰ ਪਤਾ ਹੈ ।" ਗੁਰਦੇਵ ਬੋਲਿਆ ।

"ਬਣ ਰਿਹਾ ਹੈ । ਥੋੜ੍ਹਾ ਟਾਈਮ ਲਗ ਹੀ ਜਾਵੇਗਾ ।" ਖ਼ਾਂ ਸਾਹਿਬ ਨੇ ਦੱਸਿਆ ।

ਉਸਤਾਦ ਜੀ ਨੇ ਇਕ ਸਿੱਖ ਬਾਰੇ ਜਾਣਕਾਰੀ ਦਿੱਤੀ । ਇਹ ਕੋਲ ਹੀ ਬੈਠਾ ਸੀ : ਸਤਿਗੁਰੂ ਜੀ, ਇਹ ਜਸਵੰਤ ਸਿੰਘ ਜੀ ਹਨ । ਇਹ ਤਲਵਾਰਾਂ ਦੀ ਫੈਕਟਰੀ ਦੇ ਮਾਲਕ ਹਨ । ਅੰਮ੍ਰਿਤਸਰ ਵੀ ਤੁਹਾਡੇ ਦਰਸ਼ਨਾਂ ਲਈ ਗਏ ਸਨ ।

ਫਿਰ ਖ਼ਾਂ ਸਾਹਿਬ ਨੂੰ ਗੁਰਦੇਵ ਸਿੰਘ, ਉਹਨਾਂ ਦੇ ਬਿਹਤਰੀਨ ਸ਼ਾਗਿਰਦ ਨੇ ਪ੍ਰੇਰਿਆ ਕਿ ਉਹ ਸਤਿਗੁਰੂ ਜੀ ਨੂੰ ਕੁਛ ਸੁਣਾਣ । ਪਰ ਸਤਿਗੁਰੂ ਜੀ ਨੇ ਖ਼ਾਂ ਸਾਹਿਬ ਦੀ ਤਬੀਅਤ ਨੂੰ ਤਰਜੀਹ ਦਿੱਤੀ ।

ਮੈਂ ਖ਼ਾਂ ਸਾਹਿਬ ਦੀ ਹੁਣੇ ਕੀਤੀ ਯੂਰਪ ਯਾਤਰਾ ਬਾਰੇ ਪੁਛਿਆ । ਉਨ੍ਹਾਂ ਦੱਸਿਆ : ਇਹ ਸਭ ਕਾਰੀ (ਨਾਰਵੇ ਦੇਸ਼ ਦੀ ਇਕ ਸ਼ਾਗਿਰਦਾ) ਕਰਕੇ ਹੋਇਆ । ਉਸ ਨੇ ਹਰੀਓਮ (ਇਹ ਵੀ ਖ਼ਾਂ ਸਾਹਿਬ ਦਾ ਸ਼ਾਗਿਰਦ ਹੈ) ਨਾਲ ਸ਼ਾਦੀ ਕਰਵਾਣੀ ਸੀ । ਕਹਿੰਦੀ ਸੀ ਕਿ ਉਸ ਸਮੇਂ ਮੈਂ ਓਥੇ ਜ਼ਰੂਰ ਹੋਵਾਂ । ਸੋ ਮੌਕਾ ਬਣ ਗਿਆ । ਪ੍ਰੋਗਰਾਮ ਵੀ ਖ਼ੂਬ ਹੋਏ ।

## ਮੁੜ ਸੰਗੀਤ ਸੁਖ

ਟੈਲੀਫੋਨ ਦੀ ਘੰਟੀ ਖੜਕੀ । ਗੁਰਦੇਵ ਸਿੰਘ ਕਿਸੇ 'ਸ਼ਰਾਫਤ' ਨਾਲ ਬੜਾ ਸਖ਼ਤ ਬੋਲ ਕੇ ਮੁੜ ਕਿਸੇ ਵੇਲੇ ਫੋਨ ਕਰਨ ਲਈ ਕਹਿ ਰਿਹਾ ਸੀ ਤੇ ਏਨੇ ਚਿਰ ਵਿਚ ਬੜੇ ਪਿਆਰੇ ਮਨੁੱਖ ਨੇ ਬੇਜਾਨ ਸਰੋਦ ਦੀਆਂ ਤਾਰਾਂ ਟੁਣਕਾਰ ਕੇ ਉਸ ਨੂੰ ਸੁਰ ਕਰਨਾ ਸ਼ੁਰੂ ਕੀਤਾ । ਸੁਰ ਹੋਣ ਤੋਂ ਪਹਿਲਾਂ ਸਿਆਮ-ਸ੍ਰੀ ਵਜਾਣ ਦੀ ਆਗਿਆ ਲਈ ਅਤੇ ਫਿਰ ਸਵੱਰ ਪਰਵਾਹ ਜਾਰੀ ਹੋ ਗਿਆ । ਕੰਨਾਂ ਵਿਚ ਅੰਮ੍ਰਿਤ ਰਸ ਲਹਿਣ ਲੱਗਾ । ਸਿਆਮ-ਸ੍ਰੀ ਦੀਆਂ ਸੁਰਾਂ ਨੇ ਖ਼ਾਂ ਸਾਹਿਬ ਦੇ ਹੱਥੋਂ ਐਸਾ ਅਦਿੱਸਦਾ ਆਕਾਰ ਫੜਿਆ ਕਿ ਮਾਹੌਲ ਵਿਚ ਇਕ ਚੈਨ ਜਿਹਾ ਛਾ ਗਿਆ ।

25 ਮਿੰਟ ਤਕ ਆਨੰਦ ਗੰਗਾ ਵਿਚ ਡੁਬਕੀਆਂ ਲਗਦੀਆਂ ਰਹੀਆਂ । ਤਬਲੇ ਦੀ ਸੰਗਤ ਦੀ ਥਾਂ ਹਰਭਜਨ ਸਿੰਘ ਨੇ ਹੀ ਧਾਮੇ ਵਾਲੇ ਪੁੜੇ ਤੇ ਧਸੁੰਨ ਮੁੱਕੀ ਕਰਕੇ ਕੰਮ ਸਾਰ ਲਿਆ ।

ਏਨੇ ਨੂੰ ਸ੍ਰੀ ਜਗਦੀਸ਼ ਆਨੰਦ ਵੀ ਆ ਗਏ । ਗੋਰੇ, ਦਰਮਿਆਨੇ, ਭਗਤੀ ਭਰੇ । ਆ ਕੇ ਸਮਾਧੀ ਲਾ ਕੇ ਸੁਣਦੇ ਰਹੇ ।

ਸਤਿਗੁਰੂ ਜੀ ਨੇ ਪ੍ਰਸ਼ੰਸਾ ਕੀਤੀ : ਖ਼ਾਂ ਸਾਹਿਬ, ਇਸ ਛੰਦ ਦੇ ਸੁਰ ਇੰਨੀ ਅਦਭੁਤ ਤੇਜ਼ੀ ਨਾਲ ਲਗਦੇ ਹਨ ਕਿ ਏਨੀ ਬੱਝਵੀਂ ਲੈਅ ਵਿਚ ਇਨ੍ਹਾਂ ਦਾ ਆਉਣਾ ਹੀ ਬੜਾ ਮੁਸ਼ਕਿਲ ਹੈ । ਸਤਿਗੁਰੂ ਜੀ ਮੁਸਕਰਾਏ । ਮੈਨੂੰ ਡਰ ਲਗਦਾ ਸੀ ਹਰਭਜਨ ਕਿਤੇ

ਠੇਕਿਓਂ ਨਾ ਰਹਿ ਜਾਵੇ । ਅਤੇ ਖ਼ਾਂ ਸਾਹਿਬ ਨੇ ਤਿਰਘਿਟ ਧਾ ਧਾ ਕਰਕੇ, ਤਾਲ ਦੇ ਕੇ, ਬੰਦ ਸਪਸ਼ਟ ਕੀਤਾ ।

ਖ਼ਾਂ ਸਾਹਿਬ ਨੇ ਮਿ: ਆਨੰਦ ਨੂੰ ਦੱਸਿਆ : ਸਤਿਗੁਰੂ ਜੀ ਤਾਂ ਸੰਗੀਤ ਦੇ ਸਮੁੰਦਰ ਹਨ ।

''ਜਦੋਂ ਏਨੇ ਵੱਡੇ ਆਦਮੀ ਇਸ ਤਰ੍ਹਾਂ ਕਹਿ ਦਿੰਦੇ ਹਨ ਤਾਂ ਉਨ੍ਹਾਂ ਦਾ ਕਹਿਣਾ ਤਾਂ ਪੂਰਾ ਹੋਣਾ ਹੀ ਹੋਇਆ ।'' ਸਤਿਗੁਰਾਂ ਨਮਰਤਾ ਨਾਲ ਕਿਹਾ ।

ਖ਼ਾਂ ਸਾਹਿਬ ਨੇ ਫਿਰ ਦੱਸਿਆ : ਸਤਿਗੁਰੂ ਜੀ ਸੋਲਾਂ, ਪੰਦਰਾਂ, ਚੌਦਾਂ, ਸਵਾ ਚੌਦਾਂ, ਸਾਢੇ ਚੌਦਾਂ, ਪੌਣੇ ਚੌਦਾਂ ਆਦਿ ਮਾਤਰਾਂ ਦੇ ਧੁਰੰਧਰ ਹਨ । ਇਹਨਾਂ ਇਹ ਵਿਕਟ ਤਾਲ ਬੱਚਿਆਂ ਨੂੰ ਸਿਖਾ ਕੇ ਵਜਵਾਏ ਹਨ । ਮੈਂ ਵੀ ਸਾਢੇ ਚੌਦਾਂ ਮਾਤਰਾ ਪਿਛਲੇ ਦਿਨੀਂ ਕਲਕੱਤੇ ਵਿਚ, ਇਹਨਾਂ ਤੋਂ ਮਾਰਗ ਦਰਸ਼ਨ ਲੈ ਕੇ ਵਜਾਈਆਂ । ਪਰ ਉਸ ਦਾ ਸਾਈਕਲ ਚਲਦਾ ਰਹੇ ਤਾਂ ਹੀ ਠੀਕ ਹੈ । ਹੁਣ ਤਾਂ ਇਕ ਵਾਰ ਫਿਰ ਭੁੱਲ ਜਿਹਾ ਗਿਆ ਲਗਦਾ ਹੈ, ਲੈਅ ਦੀ ਏਨੀ ਬਾਰੀਕੀ ਤਾਂ ਕਈ ਵਾਰ ਨਰਵਸ ਡਾਊਨ ਕਰ ਦਿੰਦੀ ਹੈ ।

## ਰਿਆਜ਼ ਦੀਆਂ ਬਰਕਤਾਂ

ਸਤਿਗੁਰੂ ਜੀ ਨੇ ਸ਼ਕਤੀ ਦਿੱਤੀ : ਅਸਲ ਵਿਚ ਹਰ ਗੱਲ ਅਭਿਆਸ ਮੰਗਦੀ ਹੈ । ਸਾਈਕਲ ਵੱਲ ਹੀ ਵੇਖੋ, ਆਪਣੇ ਆਪ ਵਿਚ ਖਲੋ ਨਹੀਂ ਸਕਦਾ । ਦੋ ਟਾਇਰ ਜਿਹੇ ਕੀ ਨੇ ? ਪਰ ਮਨੁੱਖ ਨੇ ਅਭਿਆਸ ਦੁਆਰਾ ਉਨ੍ਹਾਂ ਵਿਚੋਂ ਰਫ਼ਤਾਰ ਪੈਦਾ ਕਰ ਦਿੱਤੀ ਹੈ । ਹੁਣ ਆਮ ਆਦਮੀ ਲਈ ਘੋੜਾ, ਅਰਥਾਤ ਪੰਧ ਮੁਕਾਣ ਦਾ ਇਕ ਸਾਧਨ ਬਣ ਗਿਆ ਹੈ । ਸਤਿਗੁਰੂ ਜੀ ਨੇ ਫਿਰ ਆਖਿਆ : ਮੈਨੂੰ ਇੰਜ ਲਗਦਾ ਹੈ, ਜਿਵੇਂ ਲੈਅ ਦੇ ਖੇਤਰ ਵਿਚ ਅੱਗੇ ਹੋਰ ਵਧਿਆ ਜਾ ਸਕਦਾ ਹੈ, ਜਿਵੇਂ ਕਿ 1/10 1/8 ਆਦਿ ਮਾਤਰਾਂ ਦੀ ਲੈਅ ਪਕੜ ਵਿਚ ਆ ਜਾਵੇਗੀ ।

ਸਤਿਗੁਰੂ ਜੀ ਨੇ ਸ੍ਰੀ ਜਗਦੀਸ਼ ਆਨੰਦ ਵਲ ਤਕ ਕੇ ਫ਼ਰਮਾਇਆ : ਬਾਣੀ ਵਿਚ ਲਿਖਿਆ ਹੈ,

ਮਿਲਿ ਸੰਗਤਿ ਗੁਣ ਪਰਗਾਸੁ ।

ਜੈਸੀ ਸੰਗਤ ਹੋਵੇ ਵੈਸੇ ਗੁਣਾਂ ਦਾ ਪ੍ਰਕਾਸ਼ ਹੁੰਦਾ ਹੈ । ਇਹਨਾਂ (ਖ਼ਾਂ ਸਾਹਿਬ) ਨੂੰ ਮਿਲਿਆਂ ਇਸ ਗੁਣ ਦਾ ਪ੍ਰਕਾਸ਼ ਤੇ ਵਿਕਾਸ ਹੁੰਦਾ ਹੈ ।

## ਸ੍ਰੀ ਜਗਦੀਸ਼ ਆਨੰਦ

ਸਤਿਗੁਰੂ ਜੀ ਨੇ ਸ੍ਰੀ ਆਨੰਦ ਨੂੰ ਪੁੱਛਿਆ :

''ਆਪ ਕਿੰਨੇ ਚਿਰ ਤੋਂ ਦਿੱਲੀ ਵਿਚ ਰਹਿ ਰਹੇ ਹੋ ?''

''ਪੰਜ ਸਾਲ ਹੋ ਗਏ ਹਨ ਜੀ । ਪੰਚਸ਼ੀਲ ਵਿਚ ਹੀ ਰਹਿੰਦੇ ਹਾਂ ।''

''ਪਹਿਲਾਂ ਪਾਕਿਸਤਾਨੋਂ ਕਿਥੋਂ ਆਏ ?''

''ਜੀ ਲਾਹੌਰ ਤੋਂ, ਮੈਂ ਵੀ ਗੁਰੂ ਨਾਨਕ ਦੇਵ ਜੀ ਦਾ ਸਿੱਖ ਹਾਂ ਮਨ ਕਰਕੇ ।''

ਸ੍ਰੀ ਆਨੰਦ ਨੇ ਫਿਰ ਸਵਾਲ ਕੀਤਾ, "ਆਪ ਜਗਾਧਰੀ ਵਾਲੇ ਸੰਤ ਨਿਹਚਲ ਸਿੰਘ ਜੀ ਨੂੰ ਕਦੇ ਮਿਲੇ ਹੋ ?"

"ਹਾਂ, ਮਿਲਦੇ ਰਹਿੰਦੇ ਹਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੜੇ ਪ੍ਰੇਮੀ ਸਨ। ਹੁਣ ਵੀ ਬੜਾ ਮੋਹ ਰਖਦੇ ਹਨ। ਭੈਣੀ ਸਾਹਿਬ ਆਉਂਦੇ ਹਨ। ਮੈਂ ਵੀ ਜਮਨਾ ਨਗਰ ਮਿਲਣ ਜਾਂਦਾ ਹਾਂ। ਤੁਸੀਂ ਉਹਨਾਂ ਨੂੰ ਪੁੱਛਿਓ ਭੈਣੀ ਸਾਹਿਬ ਵਾਲਿਆਂ ਬਾਰੇ।"

"ਉਨ੍ਹਾਂ ਨੇ ਮੇਰੇ ਤੇ ਬੜੀ ਕ੍ਰਿਪਾ ਕੀਤੀ ਏ !" ਸ੍ਰੀ ਆਨੰਦ ਨੇ ਆਖਿਆ।

## ਚਿੱਠੀ ਪੱਤਰੀ ਕੋਰਸ

ਸਤਿਗੁਰੂ ਜੀ ਨੇ ਇਕ ਉਦਾਹਰਣ ਦਿੱਤੀ : ਕਿਸੇ ਨੇ ਕਾਰੈਸ-ਪਾਂਡੈਂਸ (ਚਿੱਠੀ ਪੱਤਰ ਰਾਹੀਂ ਪੜ੍ਹਾਈ) ਦੁਆਰਾ ਰੂਸੀ ਪੜ੍ਹੀ। ਜਦੋਂ ਅੰਤਮ ਇਮਤਿਹਾਨ ਲਈ ਰੂਸ ਗਿਆ ਤਾਂ ਰੂਸੀਆਂ ਨਾਲ ਗੱਲਾਂ ਬਾਤਾਂ ਕਰਨ ਲੱਗਾ ਪਰ ਉਸ ਦੀ ਕਿਸੇ ਨੂੰ ਕੁਝ ਸਮਝ ਨਾ ਆਵੇ ਕਿ ਉਹ ਕਿਹੜੀ ਬੋਲੀ ਬੋਲ ਰਿਹਾ ਹੈ। ਫਿਰ ਦੁਭਾਸ਼ੀਏ ਦੁਆਰਾ ਪੁਛਗਿਛ ਕੀਤੀ ਗਈ। ਉਹ ਕਾਗਜ਼ਾਂ ਦੁਆਰਾ ਪੜ੍ਹਿਆ ਹੋਇਆ ਸੀ। ਉਸ ਦਾ ਰੂਸੀ ਉਚਾਰਨ ਠੀਕ ਨਹੀਂ ਸੀ। ਤਾਂ ਹੀ ਕੁਝ ਸਮਝ ਨਹੀਂ ਸੀ ਆ ਰਹੀ। ਰੂਸੀਆਂ ਕਿਹਾ, ਕੁਝ ਸਮਾਂ ਸਾਡੇ ਵਿਚ ਰਹੁ ਤਾਂ ਹੀ ਤੈਨੂੰ ਸਮਝ ਆਵੇਗੀ ਕਿਵੇਂ ਬੋਲਣਾ ਹੈ। ਜੇ ਕਿਤਾਬਾਂ ਨਾਲ ਸਾਰੀ ਗੱਲ ਹੋ ਜਾਂਦੀ ਤਾਂ ਮਾਸਟਰਾਂ ਦੀ ਏਨੀ ਵੱਡੀ ਗਿਣਤੀ ਦੀ ਕੀ ਲੋੜ ਸੀ। ਅਧਿਆਤਮ ਵਿਦਿਆ ਲਈ ਵੀ ਦੇਹਧਾਰੀ ਗੁਰੂ ਦੀ ਹੀ ਲੋੜ ਹੈ। ਬੁਲ੍ਹੇ ਦੀਆਂ ਜਦੋਂ ਦੇਹਧਾਰੀ ਗੁਰੂ ਦੀ ਸੰਗਤ ਵਿਚ ਆ ਕੇ ਅੱਖਾਂ ਖੁਲ੍ਹੀਆਂ ਤਾਂ ਉਸ ਨੇ ਚਾਰੇ ਕਿਤਾਬਾਂ ਚਹੁੰਆਂ ਪਾਵਿਆਂ ਹੇਠ ਦੇ ਕੇ ਉਪਰ ਚੜ੍ਹ ਬੈਠਾ। ਆਖੇ, ਇਹ ਮੇਰੀਆਂ ਚੋਰ ਹਨ। ਇਹਨਾਂ ਮੈਨੂੰ ਹਕੀਕਤ ਨਹੀਂ ਦੱਸੀ। ਇਹ ਚੰਗੀ ਗੱਲ ਹੈ ਕਿ ਤੁਸੀਂ ਸੰਤ ਨਿਹਚਲ ਸਿੰਘ ਹੁਰਾਂ ਕੋਲ ਜਾਂਦੇ ਹੋ। ਉਹ ਜਿਵੇਂ ਦੇ ਚਿੱਟੇ ਕਪੜੇ ਪਾਉਂਦੇ ਹਨ ਉਹਨਾਂ ਦਾ ਮਨ ਵੀ ਇਵੇਂ ਦਾ ਨਿਰਮਲ ਹੈ। ਭੈਣੀ ਸਾਹਿਬ ਗਿਆਂ ਉਹ ਨਾਮ ਸਿਮਰਨ ਦੇ ਇਕ ਘੰਟੇ ਵਿਚ ਬੈਠ ਕੇ ਨਿਹਚਲ ਸਮਾਧੀ ਲਾਉਂਦੇ ਹਨ। ਜਦੋਂ ਕੋਈ ਜਲ ਪਾਣੀ ਪੁੱਛਦਾ, ਉਹ ਕਹਿੰਦੇ, "ਇਹੋ ਜਲ ਪਾਣੀ ਸਭ ਤੋਂ ਉਤਮ ਹੈ।"

ਸਤਿਗੁਰਾਂ ਨੇ ਸੰਤ ਨਿਹਚਲ ਸਿੰਘ ਜੀ ਦੀ ਸਰੀਰਕ ਕ੍ਰਿਸ਼ਤਾ ਬਾਰੇ ਜ਼ਿਕਰ ਕੀਤਾ। ਸ੍ਰੀ ਆਨੰਦ ਨੇ ਕਿਹਾ : ਫਿਰ ਵੀ ਉਹ ਆਪਣੇ ਹੱਠ ਤੋਂ ਹਟਦੇ ਨਹੀਂ।

ਸਤਿਗੁਰੂ ਜੀ ਕਿਹਾ : ਉਹ ਸਮਝਦੇ ਹਨ ਭਜਨ ਕਰਨਾ-ਕਰਵਾਣਾ ਸਾਡੀ ਦੁਕਾਨਦਾਰੀ ਹੈ, ਕਿਉਂ ਹਟੀਏ। ਅੰਤਮ ਸਵਾਸਾਂ ਤਕ ਨਿਭੇ।

(ਅਗਲੇ ਦਿਨ ਖ਼ਬਰ ਆ ਗਈ ਕਿ ਸੰਤ ਨਿਹਚਲ ਸਿੰਘ ਜੀ ਪੂਰੇ ਹੋ ਗਏ ਹਨ। ਸੰਤਾਂ ਦੇ ਮਨ ਦੇ ਤਾਰ ਸਤਿਗੁਰੂ ਜੀ ਦੀ ਯਾਦ ਨਾਲ ਜੁੜ ਗਏ ਹੋਣਗੇ, ਤਾਂ ਹੀ ਏਧਰ ਵੀ ਏਨੇ ਬਚਨ ਕਰਨ ਦਾ ਬਹਾਨਾ ਬਣ ਗਿਆ।—ਲੇਖਕ)

## ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰ

ਸਤਿਗੁਰੂ ਜੀ ਨੇ ਇਕ ਉਦਾਹਰਣ ਹੋਰ ਦਿੱਤੀ : ਮੈਂ ਵੇਖਿਐ, ਭੈਣੀ ਸਾਹਿਬ

ਇਕ ਬਹੁਤ ਬਿਰਧ ਵਿਅਕਤੀ ਹੈ। ਉਹ ਆਪਣੇ ਆਸਰੇ ਲਈ ਇਕ ਸੋਟੀ ਦੀ ਵਰਤੋਂ ਕਰਦਾ ਹੈ। ਪਰ ਸੇਵਾ ਦਾ ਵਰਤ ਅਜੇ ਵੀ ਨਹੀਂ ਛੱਡਦਾ। ਇਕ ਹੱਥ ਸੋਟੀ ਫੜੀ, ਉਹਦੇ ਆਸਰੇ ਨਾਲ, ਦੂਜੇ ਹੱਥ ਦੁਆਰਾ ਗੋਹਾ-ਕੂੜਾ ਟੋਕਰੀ ਵਿਚ ਪਾਉਂਦਾ ਹੈ ਤੇ ਫਿਰ ਮਿਹਨਤ ਨਾਲ ਸਿਰ ਤੇ ਰੱਖਦਾ-ਰਖਵਾਂਦਾ ਹੈ। ਘਰ ਵਾਲੇ ਉਸ ਦੀ ਕਦਰ ਵੀ ਕਰਦੇ ਹਨ ਤੇ ਛਾਦਨ ਭੋਜਨ ਵੀ ਦਿੰਦੇ ਹਨ। ਜਿਹੜੇ ਉਸ ਅਕਾਲ ਪੁਰਖ ਦੀ ਸੇਵਾ ਵਿਚ ਰਹਿੰਦੇ ਹਨ, ਜਿਹੜਾ ਇਸ ਦੇ ਘਰ ਵਾਲਿਆਂ ਨੂੰ ਵੀ ਰਿਜ਼ਕ ਦਿੰਦਾ ਹੈ, ਕੀ ਉਹ ਆਪਣੇ ਚਾਕਰਾਂ ਨੂੰ ਰੋਟੀ ਨਾ ਦੇਵੇਗਾ ? ਅਵੱਸ਼ ਦੇਵੇਗਾ। ਉਸ ਦੀ ਸੇਵਾ ਵਿਚ ਲੱਗਣ ਦੀ ਹੀ ਲੋੜ ਹੈ ਫਿਰ ਕੋਈ ਘਾਟ ਨਹੀਂ ਰਹਿੰਦੀ।

## ਗੁਰੂ ਕਾ ਪਿਤਾ ਮਾਤਾ

ਸਤਿਗੁਰੂ ਜੀ ਨੇ ਅੱਜ ਸਵੇਰੇ ਸਾਵਣ ਆਸ਼ਰਮ ਵਿਚ, ਸੰਤ ਕਿਰਪਾਲ ਸਿੰਘ ਜੀ ਮਹਾਰਾਜ ਦੇ ਭੰਡਾਰੇ ਵਿਚ ਦਿੱਤੇ ਪ੍ਰਵਚਨ ਵਿਚੋਂ ਇਕ ਘਟਨਾ ਸੁਣਾਈ : ਅੱਜ ਕਲ੍ਹ ਗੁਰਦੁਆਰਿਆਂ ਵਿਚ ਬੜੀ ਚਰਚਾ ਚਲਾਈ ਜਾ ਰਹੀ ਹੈ 'ਸ਼ਬਦ ਗੁਰੂ' ਬਾਰੇ। ਸ਼ਬਦ ਗੁਰੂ ਤਾਂ ਕੇਵਲ ਚੰਦ ਚਰਚਾ ਹੈ। ਨਾਮਧਾਰੀਆਂ ਨੇ ਜਿਹੜੇ ਤਜਰਬੇ ਕੀਤੇ ਉਹਨਾਂ ਵਿਚੋਂ ਇਕ ਮਿਸਾਲ :

ਹਰਿਨਾਮੁ ਦੀਆ ਗੁਰਿ ਪਰ ਉਪਕਾਰੀ
ਧਨੁ ਧੰਨੁ ਗੁਰੂ ਕਾ ਪਿਤਾ ਮਾਤਾ।
ਹੰਉ ਸਤਿਗੁਰ ਆਪਣੇ ਕਉ ਸਦਾ ਨਮਸਕਾਰੀ
ਜਿਤੁ ਮਿਲਿਐ ਹਰਿਨਾਮੁ ਮੈ ਜਾਤਾ।

## _ਰ ਸਹਾਇ ਸਿੰਘ ਦੀ ਕਥਾ

ਹਰਿਨਾਮ ਕਿਥੋਂ ਮਿਲਦਾ ਹੈ, ਕੌਣ ਦਿੰਦਾ ਹੈ ? ਉਦਾਹਰਣ ਹੈ ਆਸਾਮ ਦੇ ਗੁਰ ਸਹਾਇ ਸਿੰਘ ਦੀ। ਭੋਲਾਈ ਵਿਚ ਰਹਿੰਦਾ ਹੈ। ਉਹ ਕਿੰਨਾ ਚਿਰ ਸੋਚਦਾ ਰਿਹਾ ਕਿ ਉਸ ਭਜਨ ਤਾਂ ਲੈ ਲਿਆ ਨਾਮਧਾਰੀਆਂ ਤੋਂ। ਕਰਦਾ ਵੀ ਬਹੁਤ ਹੈ ਪਰ ਚਮਤਕਾਰ ਕੋਈ ਨਹੀਂ ਡਿਠਾ। ਕੀ ਲਾਭ ਸਿਮਰਨ ਦਾ ? ਇਹਨਾਂ ਸੋਚਾਂ ਵਿਚ ਗ਼ਲਤਾਨ ਇਕ ਦਿਨ ਗੁਰ ਸਹਾਇ ਸਿੰਘ ਲੰਮਾ ਪਿਆ ਹੋਇਆ ਸੀ ਕਿ ਉਸ ਦੀ ਰੂਹ ਉਹਦਾ ਸਰੀਰ ਛੱਡ ਤੁਰੀ। ਚਾਨਣ ਦੀ ਇਕ ਸੜਕ ਉਸ ਦੇ ਅੱਗੇ ਵਿਛੀ ਹੋਈ ਸੀ। ਗੁਰ ਸਹਾਇ ਸਿੰਘ ਉਸ ਤੇ ਸਫਰ ਕਰਦਾ ਇਕ ਪ੍ਰਕਾਸ਼ ਪੁੰਜ ਮਹਾਪੁਰਸ਼ ਪਾਸ ਪਹੁੰਚ ਗਿਆ। ਉਹ ਸਿੱਖਾਂ ਦੇ ਬਾਰ੍ਹਵੇਂ ਗੁਰੂ, ਸਤਿਗੁਰੂ ਰਾਮ ਸਿੰਘ ਸਨ। ਗੁਰ ਸਹਾਇ ਸਿੰਘ ਨੇ ਅਦਬ ਨਾਲ ਸਿਰ ਝੁਕਾ ਕੇ ਮੱਥਾ ਟੇਕਿਆ ਅਤੇ ਇਸ਼ਾਰਾ ਪਾ ਕੇ ਬੈਠ ਗਿਆ।

''ਜਿਥੇ ਤੂੰ ਬੈਠਾ ਹੈਂ, ਤੇਰੇ ਹੇਠ ਕੋਈ ਜ਼ਮੀਨ ਹੈ ?''

''ਨਹੀਂ ਜੀ !''

''ਤੂੰ ਏਨਾ ਪ੍ਰਕਾਸ਼ ਵੇਖ ਰਿਹਾ ਏਂ, ਕੋਈ ਚੰਨ, ਤਾਰੇ, ਸੂਰਜ ਆਦਿ ਨਜ਼ਰ ਪੈਂਦੇ ਨੀ ?''

"ਨਹੀਂ ਜੀ !"

"ਜੋ ਸ਼ਬਦ ਤੂੰ ਜਪਦਾ ਰਿਹਾ ਹੈਂ ਉਸੇ ਕਾਰਨ ਤੂੰ ਏਥੇ ਆਇਆ ਹੈਂ। ਇਹ ਸਰੂਪ ਜੁ ਤੂੰ ਵੇਖਦਾ ਹੈਂ ਇਹ ਵੀ ਸ਼ਬਦ ਦਾ ਹੀ ਹੈ।"

ਜਦੋਂ ਗੁਰ ਸਹਾਇ ਸਿੰਘ ਦੀ ਜੀਵ ਆਤਮਾ ਦੇਹ ਵਿਚ ਵਾਪਸ ਪਹੁੰਚੀ ਤਾਂ ਉਸ ਦੇ ਸੰਬੰਧੀ ਉਸ ਨੂੰ ਰੋ-ਧੋ ਰਹੇ ਸਨ ਤੇ ਮੁੜ ਜੀਵਨ ਦੀ ਆਸ ਲਾਹ ਬੈਠੇ ਸਨ।

ਦੇਹ ਵਿਚ ਪਰਤਿਆਂ ਗੁਰ ਸਹਾਇ ਸਿੰਘ ਨੇ ਸੰਬੰਧੀਆਂ ਨੂੰ ਦੱਸਿਆ : ਜਿਸ ਰਸਤੇ ਮੈਂ ਗਿਆ ਤੇ ਜੋ ਕੁਝ ਰਾਹ ਵਿਚ ਵੇਖਿਆ ਉਹ ਕੇਵਲ ਸੁੰਦਰਤਾ ਸੀ, ਅਕਹਿ ਸੁੰਦਰਤਾ। ਐਸੇ ਐਸੇ ਮਨਹਰਨ ਦ੍ਰਿਸ਼ ਕਿ ਕਹਿਬੇ ਕਉ ਸੋਭਾ ਨਹੀਂ ਦੇਖਾ ਹੀ ਪਰਵਾਨ ਵਾਲੀ ਗੱਲ ਹੈ। ਅਤੇ ਜਿਨ੍ਹਾਂ ਦੇ ਦਰਸ਼ਨ ਕੀਤੇ ਉਹ ਪ੍ਰਕਾਸ਼ ਰੂਪ ਗੁਰੂ ਰਾਮ ਸਿੰਘ ਜੀ ਹੀ ਸਨ—ਮੇਰੇ ਗੁਰੂ ਰਾਮ ਸਿੰਘ ਜੀ ! ਉਹਨਾਂ ਨੇ ਮਹਾਨ ਕਿਰਪਾ ਕਰਕੇ ਮੇਰੀ ਸ਼ਬਦ ਗੁਰੂ ਬਾਰੇ ਸੰਸਾ ਨਵਿਰਤ ਕੀਤੀ ਹੈ।

ਸਤਿਗੁਰੂ ਜੀ ਨੇ ਉਤਲੀ ਵਾਰਤਾ ਸੁਣਾਕੇ ਸ੍ਰੀ ਆਨੰਦ ਨੂੰ ਦੱਸਿਆ : ਗੁਰ ਸਹਾਇ ਸਿੰਘ ਦੇ ਕਹਿਣ ਅਨੁਸਾਰ ਜੋ ਪ੍ਰਕਾਸ਼ ਉਸਨੇ ਡਿਠਾ ਉਸ ਵਿਚ ਸੈਂਕੜੇ ਸੂਰਜਾਂ ਦਾ ਚਾਨਣ ਸੀ ਪਰ ਉਹ ਅੱਖਾਂ ਨੂੰ ਚੁੰਧਿਆਉਂਦਾ ਨਹੀਂ ਸੀ। ਅੱਜ ਕਲ ਵਿਗਿਆ-ਨੀਆਂ ਨੇ ਜੋ ਇਨਫ੍ਰਾ ਰੈੱਡ ਰੇਜ਼ ਲੱਭੀਆਂ ਹਨ ਉਹ ਕਿੰਨੀਆਂ ਮਾਰੂ ਹਨ, ਪਰ ਉਹਨਾਂ ਨੂੰ ਵੇਖਣ ਤੇ ਸਮਝਣ ਵਾਲੇ ਆਲੇ ਵੀ ਈਜਾਦ ਹੋ ਚੁਕੇ ਹਨ। ਇੰਜ ਹੀ ਸਤਿਗੁਰੂ ਜੁ ਪ੍ਰਾਣਧਾਰੀ ਦੇਹਧਾਰੀ ਹੈ, ਸਾਨੂੰ ਅ-ਕਹਿ, ਅ-ਕਰ ਅਤੇ ਅ-ਸਹਿ ਚੀਜ਼ਾਂ ਨਾਲ ਸਾਂਝ ਪੁਆਂਦਾ ਹੈ ਅਤੇ ਕਿਰਪਾ ਕਰਕੇ ਸਾਨੂੰ ਧੁਰ ਅੰਦਰਲੇ ਸੁਖ ਦੀ ਬਖ਼ਸ਼ਸ਼ ਕਰਦਾ ਹੈ। ਅਨੇਕਾਂ ਨਾਮਧਾਰੀਆਂ ਨੇ ਅਪਣੀ ਮ੍ਰਿਤੂ ਬਾਰੇ ਵਕਤੋਂ ਪਹਿਲਾਂ ਸਾਰੀ ਹੋਣਹਾਰ ਦੱਸ ਦਿੱਤੀ।

## ਵਿਚਾਰ ਚਰਚਾ

ਐਉਂ ਲਗਦਾ ਸੀ ਜਿਵੇਂ ਸਤਿਗੁਰੂ ਜੀ ਦੇ ਅੰਦਰ ਅੱਜ ਵਿਚਾਰਾਂ ਦੀ ਗੰਗਾ ਹੜ੍ਹ ਤੁਰੀ ਹੋਵੇ। ਸਤਿਗੁਰੂ ਜੀ ਨੇ ਫਿਰ ਸ਼ੁਰੂ ਕੀਤਾ : ਜੀਵਨ ਤਾਂ ਗੁਜ਼ਾਰਨਾ ਹੀ ਹੈ। ਕੋਈ ਸੜਕ ਦੇ ਕੰਢੇ ਲੰਮਾ ਪੈ ਕੇ ਤੁਰ ਗਿਆ। ਕਿਸੇ ਨੇ ਰਾਜ ਮਹਿਲਾਂ ਦੇ ਸੁਖ ਭੋਗਦਿਆਂ ਪ੍ਰਾਣ ਦੇ ਦਿੱਤੇ। ਜਾਣਾ ਸਭ ਲਈ ਜ਼ਰੂਰੀ ਹੈ। ਕਸਟਮ ਕਲੀਅਰ ਹੋਏ ਬਿਨਾ ਤਾਂ ਗਤੀ ਨਹੀਂ ਹੋਣੀ। ਸੋ ਮਨੁੱਖ ਨੂੰ "ਆਗੈ ਕਉ ਕਿਛੁ ਤੁਲਹਾ ਬਾਧਉ" ਕਥਨ ਅਨੁਸਾਰ ਅੱਗੇ ਲਈ ਕੁਝ ਜਤਨ ਤਾਂ ਕਰਨਾ ਹੀ ਚਾਹੀਦਾ ਹੈ।

## ਕਰਮ ਕਿ ਬਖ਼ਸ਼ਸ਼

ਸ੍ਰੀ ਆਨੰਦ ਨੇ ਸੁਆਲ ਕੀਤਾ : ਮਹਾਰਾਜ ਜਿਹੜੀ ਕਰਮਾਂ ਦੀ ਗੱਲ ਕਰਦੇ ਹਨ ?

ਸਤਿਗੁਰੂ ਜੀ ਉੱਤਰ ਦਿੱਤਾ : ਗੱਲ ਕਰਮਾਂ ਦੀ ਵੀ ਹੈ, ਪਰ ਇਸ ਨਾਲ ਹੋਰ ਵੀ ਬਹੁਤ ਸਾਰੀਆਂ ਗੱਲਾਂ ਜੁੜੀਆਂ ਹੋਈਆਂ ਹਨ। ਦੁਨਿਆਵੀ ਕਾਨੂੰਨ ਹੈ। ਜਿਵੇਂ ਕਿਸੇ ਆਦਮੀ ਤੇ ਕਤਲ ਦਾ ਕੇਸ ਬਣ ਗਿਆ ਹੈ। ਉਹਨੂੰ ਗਵਾਹੀਆਂ ਆਦਿ ਦੇ

ਆਧਾਰ ਤੇ ਫਾਂਸੀ ਦੀ ਸਜ਼ਾ ਹੋ ਗਈ ਹੈ। ਇਹ ਕਾਨੂੰਨ ਹੈ। ਪਰ ਇਹ ਵੀ ਰਵਾਇਤ ਹੈ ਕਿ ਕਦੇ ਗਵਰਨਰ ਆਇਆ ਜਾਂ ਕਿਸੇ ਵਲੀਅਹਿਦ ਸ਼ਾਹਿਜ਼ਾਦੇ ਦਾ ਜਨਮ ਹੋ ਗਿਆ, ਇਸ ਵਿਚ ਹੀ ਕਿੰਨਿਆਂ ਦੀ ਮੌਤ ਦੀ ਸਜ਼ਾ ਮਨਸੂਖ ਹੋ ਗਈ। ਜਾਂ ਕੈਦੀ ਰਿਹਾ ਕਰ ਦਿੱਤੇ ! ਅਜਿਹੀਆਂ ਗੱਲਾਂ ਬਖ਼ਸ਼ਸ਼ ਦੇ ਖੇਤਰ ਵਿਚ ਆ ਜਾਂਦੀਆਂ ਹਨ। ਬਖ਼ਸ਼ਸ਼ ਹੋ ਗਈ ਤਾਂ ਸਾਰੀਆਂ ਗੱਲਾਂ ਆਸਾਨ ਹੋ ਗਈਆਂ।

ਬਖ਼ਸ਼ਸ਼ ਬਾਰੇ ਸਤਿਗੁਰੂ ਜੀ ਨੇ ਇਕ ਹੋਰ ਉਦਾਹਰਣ ਦਿੱਤੀ : ਇਕ ਲੜਕਾ ਹੈ ਸਲਾਮਤ ਖ਼ਾਂ। ਸ਼ਾਮ ਚੁਰਾਸੀ ਦਾ। (ਸਲਾਮਤ ਅਲੀ ਤੇ ਨਜ਼ਾਕਤ ਅਲੀ ਦੋਵੇਂ ਭਰਾ ਹਨ, ਅੱਜ ਕਲ ਪਾਕਿਸਤਾਨ ਦੇ ਪ੍ਰਸਿਧ ਗਵੱਈਏ) ਓਦੋਂ 4-5 ਸਾਲ ਦਾ ਹੋਵੇਗਾ ਜਦੋਂ ਦੋਵੇਂ ਭਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਆਉਣ ਜਾਣ ਲਗੇ। ਉਨ੍ਹਾਂ ਦਾ ਇਕ ਚਾਚਾ ਜਾਂ ਤਾਇਆ ਹੈ, ਕਰੀਮ ਬਖ਼ਸ਼। ਸਾਡੇ ਪਾਸ ਵੀ ਇਨ੍ਹਾਂ ਨੂੰ ਉਹੋ ਲੈ ਕੇ ਆਉਂਦੇ ਸਨ। ਪਿਛੋਂ ਜਿਹੇ ਜਾਕੇ ਉਹ ਦੀਵਾਨੇ ਮਸਤਾਨੇ ਹੋ ਗਏ। ਰੂੜੀਆਂ ਤੇ ਤੁਰੇ ਫਿਰਨ ਤੇ ਇਹ ਗਾਉਣ "ਹਰਦਮ ਰਹਿੰਦਾ ਨੀ ਰਾਂਝਾ ਮੇਰੇ ਨਾਲ।"

"ਬੱਚੇ ਸਲਾਮਤ ਅਲੀ ਨੂੰ ਕਰੀਮ ਬਖਸ਼ ਜੀ ਪਾਸ ਲੈ ਗਏ। ਉਸ ਦੀਵਾਨੇ ਨੇ ਇਹਦੇ ਮੂੰਹ ਵਿਚ ਥੁੱਕ ਦਿੱਤਾ। ਉਸੇ ਦਿਨ ਤੋਂ ਇਸ ਬੱਚੇ ਸਲਾਮਤ ਨੂੰ ਸੰਗੀਤ ਦਾ ਅਖੁਟ ਭੰਡਾਰ ਮਿਲ ਗਿਆ। ਦਿਮਾਗ ਰੌਸ਼ਨ ਹੋ ਗਿਆ। ਅਸਾਂ ਉਸਨੂੰ ਅੱਠ ਸਾਲ ਦੀ ਉਮਰੇ ਸਿਆਣਿਆਂ, ਉਸਤਾਦਾਂ ਵਾਗ ਹੱਥ ਮਾਰ ਮਾਰ ਗਾਉਂਦੇ ਵੇਖਿਆ ਹੈ। ਇਹ ਬਖ਼ਸ਼ਸ਼ ਸੀ। ਮਿਹਨਤ ਨਹੀਂ ਸੀ। ਸੰਗੀਤ ਦਾ ਖ਼ਜ਼ਾਨਾ ਬਿਨਾ ਮਿਹਨਤ ਤੋਂ ਮਿਲ ਗਿਆ। ਮਿਹਨਤ ਬਖ਼ਸ਼ਸ਼ ਦਾ ਟਾਕਰਾ ਨਹੀਂ ਕਰ ਸਕਦੀ। ਬਖ਼ਸ਼ਸ਼ ਅਲਾਹੀ ਦਾਤ ਹੈ। ਉਸਦੇ ਵਡੇ ਭਰਾ ਨੂੰ ਇਹ ਪ੍ਰਾਪਤ ਨਹੀਂ ਹੋਈ।

"ਇਸ ਗੱਲ ਤੋਂ ਭਾਵ ਮਿਹਨਤ ਨੂੰ ਛੁਟਿਆਣਾ ਨਹੀਂ; ਸਿਰਫ਼ ਬਖ਼ਸ਼ਸ਼ ਦੀ ਮਹਾਨਤਾ ਹੀ ਦਸਣਾ ਹੈ। ਆਦਮੀ ਸਕੂਲ ਵਿਚ ਪੜ੍ਹਦਾ ਹੈ। ਕੁਝ ਨੰਬਰ ਉਹ ਮਿਹਨਤ ਦੇ ਲੈਂਦਾ ਹੈ, ਕੁਝ ਮਾਸਟਰ ਦੇ ਦਿੰਦਾ ਹੈ, ਇਸ ਤਰ੍ਹਾਂ ਮਿਹਨਤ ਕੀਤੀ ਵੀ ਅੰਨਥਾ ਨਹੀਂ ਜਾਂਦੀ। ਬੰਦਾ ਲਗਾ ਰਹੇ, ਕੁਝ ਕਰਦਾ ਰਹੇ, ਅੰਤ ਜਿਤ ਹੀ ਜਾਂਦਾ ਹੈ।"

## ਸਮਾਨ ਰਾਗ, ਸਮਾਨ ਸਰੋਤੇ

ਇਨ੍ਹਾਂ ਬਚਨਾਂ ਬਾਅਦ ਦੋ ਮਿੰਟ ਲਈ ਚੁਪ ਵਰਤ ਗਈ। ਖ਼ਾਂ ਸਾਹਿਬ ਨੇ ਸਰੋਦ ਦੀ ਤਾਰ ਟੁਣਕਾਈ। ਫਿਰ ਹੋਰ ਤੇ ਫਿਰ ਹੋਰ। ਅਤੇ ਅਰਜ਼ ਕੀਤੀ : ਆਪ ਜੀ ਨੂੰ 'ਜੰਗਲਾ' (ਰਾਗ ਵਿਸ਼ੇਸ਼) ਸੁਣਾਂਦਾ ਹਾਂ; ਅੱਬਾ ਜੀ ਤੋਂ ਸਿੱਖਿਆ ਸੀ। ਸਤਿਗੁਰਾਂ ਫ਼ਰਮਾਇਆ : ਜੰਗਲਾ ਬਹੁਤ ਘੱਟ ਲੋਕ ਵਜਾਂਦੇ ਹਨ।...ਖ਼ਾਂ ਸਾਹਿਬ, ਇਸ ਦਾ ਚਲਨ ਕੈਸਾ ਹੈ ?

ਖ਼ਾਂ ਸਾਹਿਬ ਨੇ 'ਜੰਗਲਾ' ਵਾਸਤੇ ਲੁੜੀਂਦੇ ਠਾਠ ਨਾਲ ਤਰਬਾਂ ਸੁਰ ਕਰਕੇ ਕਿਹਾ : ਇਸ ਵਿਚ ਦੋਨੋਂ ਗੰਧਾਰ ਬਰਾਬਰ ਲਗਦੇ ਹਨ। ਅਤੇ ਉਨ੍ਹਾਂ ਜਾਵੇ ਨਾਲ ਤਾਰਾਂ ਛੇੜਦਿਆਂ ਖੱਬੇ ਹੱਥ ਨਾਲ ਦੋਵੇਂ ਗੰਧਾਰ ਲਗਾ ਕੇ ਵਖਾਏ। ਫਿਰ ਜੰਗਲਾ

ਦੀਆਂ ਸੁਰਾਂ ਚਟਕ ਉਠੀਆਂ, ਮਟਕ ਉਠੀਆਂ ਅਤੇ ਭਟਕ ਵੀ ਉਠੀਆਂ ਜਾਣਕਾਰ ਰਸੀਆਂ ਲਈ। ਪੁੜੇ ਉਤੇ ਉਨ੍ਹਾਂ ਦੇ ਦੂਜੇ ਸ਼ਾਗਿਰਦ ਨੇ ਨਾ-ਧੀ-ਧਿੰਨਾ ਵਜਾਣਾ ਆਰੰਭ ਦਿੱਤਾ। ਖ਼ਾਂ ਸਾਹਿਬ ਸਰੋਦ ਰਾਹੀਂ, ਜੰਗਲਾ ਰਾਗ ਵਿਚਦੀ ਅੱਠ ਮਿੰਟ ਗੱਲਾਂ ਕਰਦੇ ਰਹੇ। ਸਰੋਤੇ ਆਨੰਦ ਵਿਭੋਰ ਹੋਦੇ 'ਵਾਹ', 'ਕਿਆ ਬਾਤ ਹੈ' ਕਹਿੰਦੇ ਸਿਰ ਹਿਲਾਂਦੇ ਰਹੇ।

ਫਿਰ 'ਜ਼ਿਲਾ' ਦੀ ਫ਼ਰਮਾਇਸ਼ ਹੋ ਗਈ ਅਤੇ ਤਰਬਾਂ ਜ਼ਿਲੇ ਵਾਸਤੇ ਸੁਰ ਹੋਣ ਲਗੀਆਂ।

ਪੀਲੂ ਅਤੇ ਜੰਗਲਾ ਨੂੰ, ਖ਼ਾਂ ਸਾਹਿਬ ਨੇ, ਨੇੜੇ ਨੇੜੇ ਦੇ ਰਾਗ ਦੱਸਿਆ। ਸਤਿਗੁਰੂ ਜੀ ਨੇ ਭੂਪਾਲੀ ਅਤੇ ਦੇਸਕਾਰ ਦੀ ਨੇੜਤਾ ਦੀ ਮਿਸਾਲ ਦਿੱਤੀ। 'ਜ਼ਿਲਾ' ਅਤੇ 'ਕਾਫ਼ੀ' ਦੀ ਸਮਾਨਤਾ-ਨਿਕਟਤਾ ਦੀ ਗੱਲ ਵੀ ਹੋਈ ਅਤੇ ਫਿਰ ਖ਼ਾਂ ਸਾਹਿਬ ਨੇ ਜ਼ਿਲੇ ਦੀਆਂ ਸੁਰਾਂ ਉਛਾਲਣੀਆਂ ਸ਼ੁਰੂ ਕਰ ਦਿੱਤੀਆਂ। ਸੁਰਾਂ ਦਾ ਉਤਰਾਅ-ਚੜ੍ਹਾਅ ਬਿਜਲੀ ਦੀ ਕੜਕੜ ਵਾਂਗ ਹੇਠਾਂ ਉਤਾਂਹ ਹੋ ਰਿਹਾ ਸੀ। ਸਤਿਗੁਰੂ ਅਜਿਹੇ ਮੌਕੇ ਬੜੇ ਸੁਚੇਤ ਹੋ ਕੇ ਸੁਣਦੇ ਹਨ ਅਤੇ ਡਾਢੀ ਸਿਖਰਲੀ ਅਵਸਥਾ ਵਿਚ ਹੀ 'ਵਾਹ' ਜਾਂ "ਹੂੰ" ਦੀ ਹੁੰਕਾਰ ਕਰਦੇ ਹਨ। ਅਮਜਦ ਅਲੀ ਵਜਾਂਦੇ-ਵਜਾਂਦੇ ਨਾਲ ਲੁੜੀਂਦੀ ਵਿਆਖਿਆ ਵੀ ਕਰਦੇ ਜਾਂਦੇ ਸਨ। ਸਭਾ ਵਿਚ ਸੁਣਨ ਨਾਲੋਂ ਸਾਨੂੰ ਇਸ ਘਰੋਗੀ ਮਹਿਫ਼ਲ ਦਾ ਜ਼ਿਆਦਾ ਲੁਤਫ਼ ਆਇਆ। ਖ਼ਾਂ ਸਾਹਿਬ ਨੇ ਦੱਸਿਆ 'ਜ਼ਿਲਾ' ਦੀ ਇਸ ਬੰਦਸ਼ ਨੂੰ ਬਣਾਇਆਂ 10 ਸਾਲ ਹੋ ਗਏ ਹਨ ਫਿਰ ਵੀ ਅਜੇ ਨਵੀਆਂ ਟਿਊਨਾਂ ਵਾਂਗ ਵਜਦੀ ਆ ਰਹੀ ਹੈ। 10 ਮਿੰਟ ਤਕ 'ਜ਼ਿਲਾ' ਦਾ ਆਨੰਦ ਸਰੋਦ ਦੁਆਰਾ ਮਾਣਿਆ।

## ਗਾਇਨ ਪ੍ਰਵਾਹ

ਹੁਣ ਸਤਿਗੁਰੂ ਜੀ ਦਾ ਮਨ ਵੀ ਕੁਛ ਨਾ ਕੁਛ ਗਾਉਣ ਲਈ ਤਰੰਗਿਤ ਹੋ ਉਠਿਆ। ਆਪ ਜੀ ਨੇ ਹਰਭਜਨ ਸਿੰਘ ਸਿਤਾਰ ਦੀ ਇਕ ਸਿਫ਼ਾਰਸ਼ ਦਾ ਚੇਤਾ ਕਰਵਾਕੇ ਰਾਗਬਰਵਾ ਤਾਲ ਤਿੰਨ, ਠੇਕਾ ਪੰਜਾਬੀ ਵਿਚ ਸ਼ਬਦ ਦੀ ਟੇਕ ਚੁਕਣ ਲਈ ਗਲਾ ਖੰਘਾਰਿਆ। ਸ਼ੁਰੂ ਹੋਇਆ :

(ਫਰੀਦਾ) ਦਰੀਆਵੈ ਕੰਨ੍ਹੈ ਬਗੁਲਾ
ਬੈਠਾ ਕੇਲ ਕਰੇ।
ਕੇਲ ਕਰੇਦੇ ਹੰਝਨੋ ਅਚਿੰਤੇ ਬਾਜ ਪਏ।
ਬਾਜ ਪਏ ਤਿਸ ਰਬ ਦੇ ਕੇਲਾਂ ਵਿਸਰੀਆਂ।
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ।
[ਆਦਿ ਗ੍ਰੰਥ, ਪੰਨਾ 1383

ਗੁਰਬਾਣੀ ਦੇ ਇਸ ਸ਼ਬਦ ਦੇ ਬੋਲ ਪੜ੍ਹਕੇ ਸੁਣਾਏ ਫਿਰ ਸੁਰ ਖਿੱਚ ਕੇ, ਲੈਅ ਬੈਠਾਕੇ, ਦੋਹਾਂ ਕਰ ਕਮਲਾਂ ਨਾਲ ਤਾਲੀ ਦਿੰਦੇ ਗਾਉਣ ਲਗੇ। ਹਰਭਜਨ ਸਿੰਘ ਨੇ ਪੁੜੇ ਤੇ ਹੀ ਲੈਅ ਸੰਭਾਲ ਲਈ।

ਉਪ੍ਰੰਤ ਰਾਗ ਜ਼ਿਲੇ ਵਿਚ ਝਬ ਤਾਲ ਦੀ ਲੈਅ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ,

ਅਕਾਲ ਉਸਤਤ ਵਿਚੋਂ, ਇਕ ਕਬਿੱਤ ਆਰੰਭ ਕੀਤਾ :

ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ
ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈ ।
ਬਡੇ ਬਡੇ ਰਾਜਨ ਕੇ ਦਾਬਤਿ ਫਿਰਤਿ ਦੇਸ
ਬਡੇ ਬਡੇ ਰਾਜਨ ਕੇ ਦ੍ਰਪ ਕੋ ਦਲਤੁ ਹੈ ।
ਮਾਨ ਸੇ ਮਹੀਪ ਔ ਦਿਲੀਪ ਕੈਸੇ ਛੱਤ੍ਰਧਾਰੀ
ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈ ।
ਦਾਰਾ ਸੇ ਦਿਲੀਸਰ ਦ੍ਰਜੋਧਨ ਸੇ ਮਾਨਧਾਰੀ
ਭੋਗ ਭੋਗ ਭੂਮ ਅੰਤ ਭੂਮ ਮੈ ਮਿਲਤ ਹੈਂ ।

[ਦਸਮ ਗ੍ਰੰਥ, ਪੰਨਾ 19

ਉਪ੍ਰੋਕਤ ਕਬਿਤ ਦੀ ਪਹਿਲੀ ਤੁਕ ਨਾਲ ਆਰੰਭ ਤੇ ਸਮਾਪਤੀ ਕਰ ਦਿੱਤੀ ਗਈ। ਫਿਰ ਦੂਜਾ ਸ਼ਬਦ ਗਾਉਣਾ ਸ਼ੁਰੂ ਕੀਤਾ :

ਸਾਧੋ ਗੋਬਿੰਦ ਕੇ ਗੁਨ ਗਾਵਉ । ਮਾਨਸ ਜਨਮੁ ਅਮੋਲਕੁ ਪਾਇਓ
ਬਿਰਥਾ ਕਾਹਿ ਗਵਾਵਉ । ੧ । ਰਹਾਉ ।
ਪਤਿਤ ਪੁਨੀਤ ਦੀਨ ਬੰਧੁ ਹਰਿ ਸਰਨਿ ਤਾਹਿ ਤੁਮ ਆਵਉ ।
ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ । ੧ ।
ਤਜਿ ਅਭਿਮਾਨੁ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ ।
ਨਾਨਕੁ ਕਹਤੁ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ।੨। ੫

[ਗਉੜੀ ਮਹਲਾ ੯, ਆਦਿ ਗ੍ਰੰਥ, ਪੰਨਾ 212

ਇਹ ਸ਼ਬਦ ਤਾਲ ਚੰਚਲ ਰਾਗ ਜ਼ਿਲੇ ਵਿਚ ਗੰਵਿਆ ਗਿਆ । ਜਦੋਂ ਮੈਂ ਹਾਸੇ ਨਾਲ ਪੁਛਿਆ ਕਿ ਇਹ ਕਿਹੜਾ ਜ਼ਿਲਾ ਹੈ, ਜਲੰਧਰ ਜਾਂ ਕੋਈ ਹੋਰ । ਖੇਡੇ ਵਿਚ ਹੀ ਉਤਰ ਮਿਲਿਆ : ਜਿਵੇਂ ਪੰਜਾਬ ਹੈ ਪਰ ਪੰਜਾਬ ਨਾਮ ਦਾ ਕੋਈ ਸ਼ਹਿਰ ਨਹੀਂ । ਪਰ ਕਈ ਜ਼ਿਲਿਆਂ ਨੂੰ ਮਿਲਾਕੇ ਪੰਜਾਬ ਬਣਿਆ ਹੈ । ਦਿੱਲੀ ਨਾਂ ਦਾ ਸ਼ਹਿਰ ਵੀ ਹੈ ਅਤੇ ਸਟੇਟ ਵੀ । ਇੰਜ ਇਹ ਤਾਂ ਕੇਵਲ ਜ਼ਿਲਾ ਹੀ ਹੈ ।

ਫਿਰ ਵਾਰੀ ਆ ਗਈ ਰਾਗ ਕੌਂਸੀਏ ਤਾਲ ਇਕਤਾਲਾ ਦੀ, ਗਾਉਣਾ ਸ਼ੁਰੂ ਹੋਇਆ :

ਠੁਮਕ ਚਲਤ ਰਾਮ ਚੰਦ੍ਰ ਬਾਜਤ ਪੈਂਜਨੀਆਂ ।
ਕਿਲਕ ਉਠਤ ਚਲਤ ਧਾਇ ਪਰਤ ਭੂਮ ਲਟਪਟਾਇ
ਧਾਇ ਮਾਤ ਲੇਤ ਗੋਦ ਜਸਰਥ ਕੀ ਰਨੀਆਂ ।

ਕੌਂਸੀਏ ਦਾ ਇਕ ਹੋਰ ਸ਼ਬਦ ਰਸਨਾ ਤੇ ਆ ਗਿਆ :

ਮਿਤ੍ਰ ਪਿਆਰੇ ਨੂੰ ਹਾਲੁ ਫ਼ਕੀਰਾਂ ਦਾ ਕਹਣਾ ।
ਤੁਧੁ ਬਿਨੁ ਰੋਗੁ ਰਜਾਇਯਾ ਦਾ ਓਢਣ ਨਾਗ ਨਿਵਾਸਾ ਦਾ ਰਹਣਾ ।
ਸੂਲ ਸੁਰਾਹੀ ਖੰਜਰੁ ਪਿਯਾਲਾ ਬਿੰਗੁ ਕਸਾਈਯਾ ਦਾ ਸਹਣਾ ।
ਯਾਰੜੇ ਦਾ ਸਾਨੂੰ ਸਥਰੁ ਚੰਗਾ ਭੱਠ ਖੇੜਿਆਂ ਦਾ ਰਹਣਾ ।

[ਖਿਆਲ ਪਾਤਸਾਹੀ 10, ਦਸਮ ਗ੍ਰੰਥ ਪੰਨਾ 600

ਇਹ ਸ਼ਬਦ ਵੀ ਇਕੋ ਤੁਕ ਗਾਇਨ ਨਾਲ ਸਮਾਪਤ ਕਰ ਦਿੱਤਾ।

ਸੋਰਠ ਮਹਲਾ ੫ ਦਾ ਸ਼ਬਦ :

ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ।
ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ। ੧।
ਮਾਧੋ ਹਮ ਐਸੇ ਤੂ ਐਸਾ।
ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ। ੧। ਰਹਾਉ।
ਤੁਮ ਸਭ ਸਾਜੇ ਸਾਜਿ ਨਿਵਾਜੇ ਜੀਉ ਪਿੰਡੁ ਦੇ ਪ੍ਰਾਨਾ।
ਨਿਰਗੁਨੀਆਰੇ ਗੁਨੁ ਨਹੀ ਕੋਈ ਤੁਮ ਦਾਨੁ ਦੇਹੁ ਮਿਹਰਵਾਨਾ। ੨।
ਤੁਮ ਕਰਹੁ ਭਲਾ ਹਮ ਭਲੋ ਨ ਜਾਨਹ ਤੁਮ ਸਦਾ ਸਦਾ ਦਇਆਲਾ।
ਤੁਮ ਸੁਖਦਾਈ ਪੁਰਖ ਬਿਧਾਤੇ ਤੁਮ ਰਾਖਹੁ ਅਪੁਨੇ ਬਾਲਾ। ੩।
ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭ ਜਾਚੈ।
ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ। ੪। ੬। ੧੭।

[ਪੰਨਾ 613

ਗੰਵੀਂ ਏਸ ਸ਼ਬਦ ਦੀ ਕੇਵਲ ਅੰਤਮ ਪੰਗਤੀ।

ਫਿਰ ਗੰਵਿਆਂ ਬਿਲਾਵਲ ਦਾ ਸ਼ਬਦ :

ਰਾਖਿ ਲੇਹੁ ਹਮ ਤੇ ਬਿਗਰੀ।
ਸੀਲੁ ਧਰਮੁ ਜਪੁ ਭਗਤਿ ਨ ਕੀਨੀ
ਹਉ ਅਭਿਮਾਨ ਟੇਢ ਪਗਰੀ। ੧। ਰਹਾਉ।
ਅਮਰ ਜਾਨਿ ਸੰਚੀ ਇਹ ਕਾਇਆ ਇਹ ਮਿਥਿਆ ਕਾਚੀ ਗਗਰੀ।
ਜਿਨਹਿ ਨਿਵਾਜਿ ਸਾਜਿ ਹਮ ਕੀਏ
ਤਿਸਹਿ ਬਿਸਾਰਿ ਅਵਰ ਲਗਰੀ। ੧।
ਸੰਧਿਕ ਤੋਹਿ ਸਾਧ ਨਹੀ ਕਹੀਅਉ ਸਰਨਿ ਪਰੇ ਤੁਮਰੀ ਪਗਰੀ।
ਕਹਿ ਕਬੀਰ ਇਹ ਬਿਨਤੀ ਸੁਨੀਅਹੁ
ਮਤ ਘਾਲਹੁ ਜਮ ਕੀ ਖਬਰੀ। ੨। ੬।

[ਪੰਨਾ 856

ਫਿਰ ਭਾਈ ਕਾਲੂ ਦੀ ਯਾਦ ਆ ਗਈ। ਅਤੇ ਗਾਇਨ ਆਰੰਭ ਹੋਇਆ :

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ।
ਮੈਂ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ।
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰ ਸਜਣੁ ਮਿਲਿਆ।
ਨਾਨਕੁ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ। ੧।

[ਸਲੋਕ ਮਹਲਾ ੫, ਪੰਨਾ 1428

ਭਾਵੇਂ ਕਈ ਵਾਰ ਗਲਾ ਖੰਘਾਰਨਾ ਪੈਂਦਾ, ਪਰ ਸੁਰ ਸ਼ੁਧ, ਰਸਦਾਰ ਅਤੇ ਛੋਅ ਬੱਧ ਸਨ। ਸਮਾਪਤੀ ਸਮੇਂ ਸਤਿਗੁਰੂ ਜੀ ਬਚਨ ਕੀਤਾ :

"ਅਹਿ ਚੀਜ਼ ਪਿੰਡਾਲ ਵਿਚ ਨਹੀਂ ਲਭਦੀ ।"
"ਸੋ ਤੋ ਹੈ ਹੀ ।" ਖ਼ਾਂ ਸਾਹਿਬ ਨੇ ਕਿਹਾ ।

## ਲਲਿਤਾ ਗਉੜੀ

ਸਤਿਗੁਰੂ ਜੀ ਨੇ ਚੰਡੀਗੜ੍ਹ ਦੇ ਇਕ ਪ੍ਰੋਗਰਾਮ ਨੂੰ ਯਾਦ ਕੀਤਾ ਜਿਸ ਵਿਚ ਇਹੋ ਖ਼ਾਂ ਸਾਹਿਬ ਸਰੋਦ ਬਜਾ ਰਹੇ ਸਨ : ਮੈਨੂੰ ਵੇਖਦਿਆਂ ਖ਼ਾਂ ਸਾਹਿਬ ਨੇ ਲਲਿਤਾ ਗਉੜੀ ਵਜਾਉਣੀ ਸ਼ੁਰੂ ਕਰ ਦਿੱਤੀ ।

ਮੈਂ ਕਿਹਾ : ਪਾਰਖੂ ਅਤੇ ਗ੍ਰਾਹਕ ਜੂ ਆ ਗਏ ਸਨ !

ਖ਼ਾਂ ਸਾਹਿਬ ਨੇ ਚੁਟਕੀ ਲਈ : ਨਹੀਂ ਤਾਂ ਚੰਡੀਗੜ੍ਹ ਅਤੇ ਲਲਿਤਾ ਗਉੜੀ ?

ਅਤੇ ਹਾਸੜ ਮਚ ਗਈ ।

ਹੁਣ ਰਾਤ ਦੇ 8 ਵਜ ਚੁਕੇ ਸਨ । ਜਾਂ ਉਠੇ ਤਾਂ ਸਤਿਗੁਰਾਂ ਸ੍ਰੀ ਜਗਦੀਸ਼ ਆਨੰਦ ਵਲ ਮੁਸਕਰਾ ਕੇ ਆਖਿਆ : ਜੇ ਹੋਰ ਸਭ ਕੁਝ ਹੋਵੇ ਪਰ 'ਆਨੰਦ' ਨਾ ਆਵੇ ਤਾਂ ਫਿਰ ?

...ਇਸ ਪਹੁੰਚ ਤੋਂ ਇਕ ਖੁਸ਼ੀ ਦੀ ਲਹਿਰ ਸਾਰਿਆਂ ਮੂੰਹਾਂ ਤੇ ਫੈਲ ਗਈ ।

ਖ਼ਾਂ ਸਾਹਿਬ ਅਤੇ ਬਾਕੀ ਦੇ ਸੱਜਣ ਸਤਿਗੁਰੂ ਜੀ ਨੂੰ ਕਾਰਾਂ ਤਕ ਵਿਦਾ ਕਰਨ ਆਏ ।

## ਪੰਚਾਇਤ ਚੋਣ ਭੈਣੀ ਸਾਹਿਬ ਦੀ

ਵਾਪਸੀ ਤੇ, ਆਉਂਦਿਆਂ, ਪਤਾ ਲਗਾ ਕਿ ਭੈਣੀ ਸਾਹਿਬ ਦੀ ਪੰਚਾਇਤ ਚੋਣ ਠੀਕ-ਠਾਕ ਹੋ ਗਈ ਹੈ । ਸਰਪੰਚ ਬਣਿਆ ਹੈ ਗੁਰਦੁਆਰੇ ਵਲੋਂ ਸੰਤ ਬਲਕਾਰ ਸਿੰਘ ਯੂ. ਪੀ. ਵਾਲਾ । ਲੁਧਿਆਣੇ ਵਾਲੀ ਬੀਬੀ ਕ੍ਰਿਸ਼ਨਾ ਜੁ ਅੱਜ ਕਲ ਭੈਣੀ ਸਾਹਿਬ ਹੀ ਪਰਵਾਰ ਸਮੇਤ ਰਹਿੰਦੀ ਹੈ, ਉਹ ਇਸਤਰੀ ਪੰਚ ਚੁਣੀ ਗਈ ਹੈ । ਚੋਣ 17 ਅਗਸਤ ਨੂੰ ਹੋਈ ਹੈ । ਡੇਰੇ ਦਾ ਇਕ ਹੋਰ ਮੈਂਬਰ ਵੀ ਸਫਲ ਹੋਇਆ ਹੈ ਸੰਤ ਸੁਰਜੀਤ ਸਿੰਘ (ਮੋਟਾ) ।

## ਇੰਡੀਅਨ ਇੰਟਰਨੈਸ਼ਨਲ ਹੋਸਟਲ

ਏਨੇ ਚਿਰ ਨੂੰ ਇੰਡੀਅਨ ਇੰਟਰਨੈਸ਼ਨਲ ਹੋਸਟਲ ਆ ਗਿਆ । ਇਕ ਬਿਸ਼ਨ ਸਿੰਘ ਨਾਰੰਗ ਨਾਮ ਦਾ ਨਾਮਧਾਰੀ ਇਸ ਹੋਟਲ ਵਿਚ ਕੰਮ ਕਰਦਾ ਹੈ । ਸਭਿਆਚਾਰ ਨਾਲ ਸੰਬੰਧਤ ਲੋਕ ਇਸ ਹੋਟਲ ਵਿਚ ਰਿਹਾਇਸ਼ ਪਾਉਂਦੇ ਹਨ, ਸਸਤੇ ਕਰਾਏ ਤੇ । ਲਲਿਤ ਕਲਾਵਾਂ ਨਾਲ ਜੁੜੇ ਹੋਏ ਲੋਕ ਇਸਦੇ ਵੈਸੇ ਵੀ ਮੈਂਬਰ ਹਨ । ਅਮਰੀਕਾ ਦਾ ਦੌਰਾ ਮੁਕਾਕੇ ਪ੍ਰਸਿਧ ਸਿਤਾਰ ਵਾਦਕ ਉਸਤਾਦ ਵਲਾਇਤ ਖ਼ਾਂ ਵੀ ਅੱਜ ਸਵੇਰ ਦੇ ਅਪਣੀ ਪਤਨੀ ਤੇ ਛੋਟੇ ਬੱਚੇ ਨਾਲ ਏਥੇ ਠਹਿਰੇ ਹੋਏ ਹਨ ।

ਡਾ: ਅਮਰ ਭਾਰਤੀ, ਸ: ਜਗਦੀਸ਼ ਸਿੰਘ ਵਰਿਆਮ ਅਤੇ ਮੈਨੂੰ ਗੱਡੀ ਵਿਚ ਹੀ ਅੱਟਕਣ ਲਈ ਕਹਿਕੇ ਸ: ਹੰਸਪਾਲ ਸਤਿਗੁਰੂ ਜੀ ਦੀ ਤਾਬਿਆ ਚਲਾ ਗਿਆ । ਫਿਰ ਮੈਨੂੰ ਤੇ ਜਗਦੀਸ਼ ਸਿੰਘ ਨੂੰ ਵੀ ਬੁਲਾਵਾ ਆ ਗਿਆ ।

ਬਾਹਰਲੇ ਵਾਤਾਵਰਣ ਵਿਚ ਕੁਛ ਘੁਟਣ ਸੀ। ਇਹ ਸਾਰੀ ਬਿਲਡਿੰਗ ਹੀ ਏਅਰ ਕੰਡੀਸ਼ੰਡ ਸੀ। ਇਸ ਵਿਚ ਦਾਖ਼ਲੇ ਨਾਲ ਹੀ ਠੰਢ ਪੈ ਗਈ।

## ਉਸਤਾਦ ਵਲਾਇਤ ਖ਼ਾਂ ਨਾਲ

ਉਸਤਾਦ ਵਲਾਇਤ ਖ਼ਾਂ ਦੇ ਕਮਰੇ ਵਿਚ ਪਹੁੰਚਦਿਆਂ ਹੀ ਸਤਿਗੁਰੂ ਜੀ ਇਕ ਕੁਰਸੀ ਪਰ ਸੁਸ਼ੋਭਤ ਨਜ਼ਰੀਂ ਪਏ। ਖ਼ਾਂ ਸਾਹਿਬ ਨੇ ਮੇਰੇ ਲਈ ਵੀ ਉਠ ਕੇ ਮਾਣ ਦਿੱਤਾ ਤੇ ਕੋਲ ਬੈਠਾਇਆ। ਗੁਰਦੇਵ ਸਿੰਘ-ਹਰਭਜਨ ਸਿੰਘ (ਸੰਗੀਤ ਕਲਾਕਾਰ) ਵੀ ਏਥੇ ਬੈਠੇ ਹੋਏ ਸਨ। ਸਤਿਗੁਰੂ ਜੀ ਆਪਣੇ ਇਹਨਾਂ ਕਲਾਕਾਰਾਂ ਨੂੰ ਵੇਖ ਪਰਮ ਪ੍ਰਸੰਨ ਹੋਏ।

ਮੈਂ ਖ਼ਾਂ ਸਾਹਿਬ ਦੀ ਯਾਤਰਾ ਦੀ ਸਫਲਤਾ ਬਾਰੇ ਪੁਛਿਆ ਤਾਂ ਉਨ੍ਹਾਂ ਗਦਗਦ ਕੰਠ, ਸ਼ਰਧਾ ਨਾਲ ਲਬਰੇਜ਼ ਹੋ, ਆਖਿਆ : ਬਸ ਮੁਝੇ ਜਾਤੇ ਵਕਤ ਕੇ ਹੀ ਅਲਫ਼ਾਜ਼ ਯਾਦ ਹੈਂ। ਜਬ ਹਮ ਜਾ ਰਹੇ ਥੇ ਮੈਨੇ ਗੁਰੂ ਜੀ ਕੋ ਕਹਾ ਥਾ, ਹਮਾਰੇ ਲੀਏ ਦੁਆ ਕੀਜੀਏ। ਹਮਾਰੇ ਪਾਸ ਨ ਗੁਨ ਹੈ ਨ ਬਲ। ਹਮਾਰੇ ਪਾਸ ਕੁਛ ਨਹੀਂ। ਸਚ ਤੋ ਯਿਹ ਹੈ ਕਿ ਇਨ੍ਹੋਂ (ਸ੍ਰੀ ਸਤਿਗੁਰੂ ਜੀ) ਨੇ ਹਮਸੇ ਕਹਾ ਥਾ ਤੁਮਾਰ੍ਹੇ ਲੀਏ ਦੁਆਓਂ ਕਾ ਸੰਦੂਕ ਭਰਾ ਹੂਆ ਹੈ। ਔਰ ਮੈਂ ਸਚ ਬੋਲਤਾ ਹੂੰ ਕਿ ਇਸ ਚੀਜ਼ ਸੇ ਮੇਰੇ ਅੰਦਰ ਇਤਨਾ ਮਜ਼ਬੂਤ ਖੰਭਾ ਬਨਾ ਕਿ ਕਿਆ ਕਹੂੰ! ਅਮਰੀਕਾ ਵਾਲੇ ਜੈਸੇ ਬੀਸ ਬਰਸ ਸੇ ਆਰਟਿਸਟ ਸੁਨਤੇ ਆ ਰਹੇ ਹੈਂ, ਆਜ ਯਿਹ ਗ਼ੁਲਾਮ ਵਹਾਂ ਜਾਕੇ ਅਲਗ ਟਾਈਪ ਕਾ ਮਿਊਜ਼ਿਕ ਵ ਨਾਮ ਦੇ ਕੇ, ਕਮਾਕੇ ਆਇਆ ਹੈ। ਯਿਹ ਸਬ ਇਨ੍ਹੀਂ ਕੀ (ਸਤਿਗੁਰਾਂ ਦੀ) ਬਦੌਲਤ ਹੈ। ਇਨ ਕੀ ਦੁਆਓਂ ਕੇ ਜ਼ਰੀਏ ਸਭ ਕੁਛ ਲੀਆ ਹੈ।

ਸ੍ਰੀ ਸਤਿਗੁਰੂ ਜੀ ਨੇ ਸ: ਅਵਤਾਰ ਸਿੰਘ ਤਬਲਾ-ਵਾਦਕ ਬਾਰੇ ਦੱਸਿਆ ਕਿ ਖ਼ਾਂ ਸਾਹਿਬ ਨਾਲ ਘਰ ਦੇ ਮੈਂਬਰਾਂ ਵਾਂਗ ਹੀ ਰਿਹਾ ਹੈ। ਸਾਰੀ ਦੁਨੀਆ ਦੀ ਯਾਤਰਾ ਕਰ ਆਇਆ ਹੈ ਇਸ ਪਰਵਾਰ ਨਾਲ। ਅਵਤਾਰ ਸਿੰਘ ਪਹਿਲਾਂ ਖ਼ਾਂ ਸਾਹਿਬ ਦੇ ਛੋਟੇ ਭਾਈ ਇਮਰਤ ਖ਼ਾਂ ਨਾਲ ਇੰਗਲੈਂਡ, ਜਰਮਨੀ ਆਦਿ ਵਿਚ ਘੁੰਮ ਆਇਆ ਸੀ। ਅਮਰੀਕਾ ਜਾਣ ਦਾ ਉਹਦਾ ਪਹਿਲਾ ਮੌਕਾ ਹੈ।

ਅਮਰੀਕਾ ਦੇ ਅਨੁਭਵ ਬਾਰੇ ਖ਼ਾਂ ਸਾਹਿਬ ਨੇ ਕਾਫ਼ੀ ਕੁਛ ਦੱਸਿਆ। ਓਥੋਂ ਦੀ ਇਕ ਟੱਸਲ ਦੀ ਕਹਾਣੀ ਸੁਣਾਕੇ ਖ਼ਾਂ ਸਾਹਿਬ ਨੇ ਸਤਿਗੁਰਾਂ ਨੂੰ ਕਿਹਾ : ਮੈਂ ਡਟ ਗਇਆ ਕਿ ਅਵਤਾਰ ਮੇਰੇ ਸਾਥ ਆਇਆ ਹੈ, ਮੇਰੇ ਸਾਥ ਹੀ ਬਜਾਏਗਾ। ਮੈਂ ਕਿਸੀ ਔਰ ਕੇ ਸਾਥ ਸਿਤਾਰ ਨਹੀਂ ਬਜਾਊਂਗਾ।

ਖ਼ਾਂ ਸਾਹਿਬ ਨੇ ਇਹ ਵੀ ਕ੍ਰੈਡਿਟ ਸਤਿਗੁਰੂ ਜੀ ਦੀ ਕ੍ਰਿਪਾ ਨੂੰ ਦਿੱਤਾ ਕਿ ਹਿੰਦੁਸਤਾਨੀ ਆਰਟਿਸਟਾਂ ਨੂੰ ਅੱਗੇ ਤੋਂ ਨੈਸ਼ਨਲ ਪ੍ਰੋਗਰਾਮਾਂ ਵਿਚ ਵਜਾਣ ਦਾ ਪ੍ਰਤੀ ਮਿੰਟ ਇਕ ਹਜ਼ਾਰ ਡਾਲਰ ਮਿਲਿਆ ਕਰੇਗਾ ਅਤੇ 20 ਤੋਂ 25 ਮਿੰਟ ਤਕ ਦਾ ਪ੍ਰੋਗਰਾਮ ਆਉਣ ਵਾਲੇ ਕਲਾਕਾਰਾਂ ਨੂੰ ਮਿਲ ਜਾਇਆ ਕਰੇਗਾ।

ਖ਼ਾਂ ਸਾਹਿਬ ਨੇ ਦੱਸਿਆ ਕਿ ਉਨ੍ਹਾਂ ਨੂੰ ਅਮਰੀਕੀਆਂ ਨੇ ਬੜੇ ਉਤਸ਼ਾਹ ਨਾਲ ਤੇ ਉਮਡ-ਉਮਡ ਕੇ ਸੁਣਿਆ। ਇਹ ਵੀ ਕਿਹਾ ਕਿ ਉਹ ਜ਼ਿਆਦਾ ਪੈਸੇ ਦੀ ਮੰਗ ਕਰਨ

ਨੈਸ਼ਨਲ ਪ੍ਰੋਗਰਾਮਾਂ ਵਿਚ ਪਰ ਖ਼ਾਂ ਸਾਹਿਬ ਨੇ ਕਿਹਾ : ਇਸ ਵਿਚ ਹੋਰ ਲਾਲਚ ਕਰਨ ਦੀ ਲੋੜ ਨਹੀਂ । ਮੇਰੇ ਦੇਸ਼ ਦੇ ਕਲਾਕਾਰਾਂ ਨੂੰ ਇੰਨੀ ਰਕਮ ਹੀ ਕਾਫ਼ੀ ਹੈ ਅਤੇ ਮੈਂ ਆਪਣੇ ਦੇਸ਼ ਦੇ ਕਲਾਕਾਰਾਂ ਨਾਲੋਂ ਏਥੇ ਹੋਰ ਵਖਰੇਵਾਂ ਨਹੀਂ ਚਾਹੁੰਦਾ ।

ਏਥੇ ਬੈਠਿਆਂ ਇਕ ਘੰਟਾ ਬੀਤ ਗਿਆ ।

## ਵਾਪਸੀ ਪੂਸਾ ਰੋਡ ਨੂੰ

ਵਾਪਸੀ ਲਈ ਤੁਰੇ ਤਾਂ ਸ: ਸੁਰਿੰਦਰ ਸਿੰਘ ਮਨਚੰਦਾ ਦੀ ਅੰਦਰੂਨੀ ਇੱਛਾ ਨੂੰ ਭਾਂਪਦਿਆਂ ਉਸਦੀ ਮਾਟਾਡੋਰ ਵਿਚ ਜਾ ਡੇਰੇ ਲਾਏ ਅਤੇ ਸਾਰੇ ਹੀ ਆਪਣੇ ਪ੍ਰਿਯ ਸੇਵਕਾਂ ਸਿੱਖਾਂ ਨੂੰ ਪਾਸ ਬੁਲਾਕੇ ਬੈਠਾ ਲਿਆ । ਜਦੋਂ ਕੋਠੀ ਪੂਸਾ ਰੋਡ ਪਹੁੰਚੇ ਘੜੀ ਦੀਆਂ ਸੂਈਆਂ 10.15 ਤੇ ਸਨ । ਸਤਿਗੁਰੂ ਜੀ ਤਾਂ ਸੇਵਕ ਪੂਰਬਾ ਨਾਲ ਆਰਾਮ ਕਮਰੇ ਨੂੰ ਹੋ ਲਏ, ਸਾਨੂੰ ਹੁਣ ਛੁਟੀਆਂ ਸਨ ।

ਅੱਜ ਦਾ ਦਿਨ ਸਤਿਗੁਰੂ ਜੀ ਨੇ ਆਪਣੇ ਵਲੋਂ ਕਾਫ਼ੀ ਗੁਪਤ ਰਖਿਆ ਸੀ ਪਰ ਕਿਸੇ ਤਰ੍ਹਾਂ ਇਹ ਗੱਲ ਧੁੰਮ ਗਈ ਕਿ ਸਤਿਗੁਰੂ ਜੀ ਦਿੱਲੀ ਹਫ਼ਤਾ ਭਰ ਠਹਿਰਣਗੇ । ਸੋ 25-30 ਇਸਤਰੀ ਪੁਰਸ਼ ਸਵੇਰ ਤੋਂ ਹੀ ਕੋਠੀ ਪਹੁੰਚ ਗਏ ਅਤੇ ਲੰਗਰ ਛਕ ਕੇ, ਕੋਈ ਪ੍ਰੋਗਰਾਮ ਵੀ ਪਤਾ ਨਾ ਲਗਣ ਕਰਕੇ, ਨਿਰਾਸ ਘਰਾਂ ਨੂੰ ਪਰਤ ਗਏ ।

### 26 ਅਗਸਤ 1978, ਸ਼ਨੀਵਾਰ
### ਨਵੀਂ ਦਿੱਲੀ

ਸ੍ਰੀ ਸਤਿਗੁਰੂ ਜੀ ਸਵੇਰੇ ਹਵਾਈ ਜਹਾਜ਼ ਦੁਆਰਾ ਚੰਡੀਗੜ੍ਹ ਪਹੁੰਚ ਕੇ ਕਾਰ ਰਾਹੀਂ ਭੈਣੀ ਸਾਹਿਬ ਅੱਪੜ ਗਏ ।

ਅੱਜ ਕਲ ਰੋਜ਼ਾਨਾ ਥੋੜੀ ਬਾਹਲੀ ਵਰਖਾ ਵੱਖ ਵੱਖ ਇਲਾਕਿਆਂ ਵਿਚ ਹੋ ਜਾਂਦੀ ਹੈ । ਧੁੱਪ ਕੜਕਵੀਂ ਲਗਦੀ ਹੈ ਤਾਂ ਵੀ ਗਰਮੀਆਂ ਦੇ ਦਿਨਾਂ ਵਾਂਗ ਸਾੜਦੀ ਨਹੀਂ, ਸੁਖਾਵੀਂ ਹੈ ।

## ਸ਼ਾਪਿੰਗ ਸੈਂਟਰ ਦੀ ਗੱਲ

ਮੈਂ ਬਾਅਦ ਦੁਪਹਿਰ ਕਰੋਲ ਬਾਗ, ਨਾਮਧਾਰੀ ਸ਼ਾਪਿੰਗ ਸੈਂਟਰ ਗਿਆ । ਉਸਦਾ ਸ: ਮਨਚੰਦਾ ਹੱਥ ਆਇਆ ਭਾਗ ਬਾਕਾਇਦਾ ਫੰਕਸ਼ਨ ਕਰ ਰਿਹਾ ਹੈ । ਉਹ ਅਸੋਕਾ ਬਿਸਕੁਟਾਂ ਦਾ ਕਾਰੋਬਾਰ ਏਥੋਂ ਹੀ ਚਲਾਂਦਾ ਹੈ । ਨਾਮਧਾਰੀ ਟਰੇਵਲਜ਼ ਦਾ ਗੁਰਭਜਨ ਸਿੰਘ ਵੀ ਉਪਰਲੀ ਛੱਤੇ ਅਪਣਾ ਦਫ਼ਤਰ ਚਲਾ ਰਿਹਾ ਹੈ । ਪਤਾ ਲਗਾ ਹੈ ਕਿ ਇਹ ਦੋਵੇਂ ਧਿਰਾਂ ਅਜਮਲ ਖ਼ਾਂ ਰੋਡ ਤੇ ਕਿਸੇ ਜਗਹ ਦੀ ਤਲਾਸ਼ ਵਿਚ ਹਨ ।

ਸ: ਮਨਚੰਦਾ ਨੇ ਮੇਰੇ ਨਾਲ ਗੱਲਾਂ ਕਰਦਿਆਂ ਦੱਸਿਆ ਕਿ ਸ਼ਾਪਿੰਗ ਸੈਂਟਰ ਦੀ ਮਲਕੀਅਤ ਦਾ ਸੌਦਾ 25-8-78 ਨੂੰ ਭੈਣੀ ਸਾਹਿਬ ਵਿਖੇ ਪਰਵਾਨ ਚੜ੍ਹ ਗਿਆ ਹੈ । ਸੇਠ ਤਰਨ ਸਿੰਘ ਬੈਂਕੱਕ ਨੇ ਇਹ ਸ਼ਾਪਿੰਗ ਸੈਂਟਰ ਖ਼ਰੀਦ ਲਿਆ ਹੈ । ਹੋਰ ਵੇਰਵਾ ਪਤਾ ਨਹੀਂ ਲਗਾ । ਸੇਠ ਤਰਨ ਸਿੰਘ ਡਾਲਟਨ ਗੰਜੀ ਭਰਾਵਾਂ ਸੰਤ ਕ੍ਰਿਪਾਲ

ਸਿੰਘ ਆਦਿ ਦਾ ਭਣਵਈਆ ਹੈ।

ਸੁਰਿੰਦਰ ਸਿੰਘ ਮਨਚੰਦਾ ਨੇ ਦੱਸਿਆ ਕਿ 28-8-1978 ਤੋਂ ਸ੍ਰੀ ਭੈਣੀ ਸਾਹਿਬ ਵਿਚ ਸਾਲਾਨਾ ਜਪ ਅਨੁਸ਼ਠਾਨ ਸ਼ੁਰੂ ਹੋ ਗਿਆ ਹੈ। ਇਸ ਦਿਨ ਤੋਂ ਸ੍ਰੀ ਸਤਿਗੁਰੂ ਜੀ ਰੋਜ਼ਾਨਾ ਦੋ ਵੇਲੇ ਦੇ ਕੀਰਤਨਾਂ ਸਮੇਂ ਅਤੇ ਨਾਮ ਸਿਮਰਨ ਵਿਖੇ ਦਰਸ਼ਨ ਤਾਂ ਦਿਆ ਹੀ ਕਰਨਗੇ। ਆਪਣੇ ਨਿਤ ਦੇ ਭਜਨ ਬਾਣੀ ਤੋਂ ਹੋਰ ਵੀ ਜ਼ਿਆਦਾ ਸਿਮਰਨ ਆਦਿ ਕਰਿਆ ਕਰਨਗੇ। ਇਹੋ ਕੋਸ਼ਿਸ਼ ਰਹੇਗੀ ਕਿ ਇਹ 27 ਦਿਨ ਭੈਣੀ ਸਾਹਿਬ ਤੋਂ ਬਾਹਰ ਨਾ ਜਾਇਆ ਜਾਇ।

## 29 ਅਗਸਤ 1978, ਮੰਗਲਵਾਰ
## ਨਵੀਂ ਦਿੱਲੀ

### ਮਹਿਲਾ ਨਹੀਂ ਮਹੱਲਾ

ਸਵੇਰੇ 9 ਵਜੇ ਜਾਂ ਮੈਂ ਸ: ਹੰਸਪਾਲ ਵਲ ਗਿਆ ਅਮਰ ਭਾਰਤੀ ਲਿਖਤ ਅਨੰਦ ਮਰਿਆਦਾ ਛਪਵਾਣ ਲਈ ਤਾਂ ਉਸ ਕਿਹਾ ਕਿ ਮੈਨੂੰ ਦੱਸਣ ਲਈ ਉਹ ਤਿੰਨ ਗੱਲਾਂ ਨੋਟ ਕਰੀ ਬੈਠਾ ਹੈ। ਪਹਿਲੀ ਇਹ ਕਿ ਸਤਿਗੁਰੂ ਜੀ "ਮਹਲਾ ਪਹਿਲਾ, ਮਹਲਾ ਦੂਜਾ" ਆਦਿ ਨੂੰ "ਮਹਿਲਾ" ਨਾ ਮੰਨਦੇ ਹਨ ਤੇ ਨਾ ਹੀ ਪੜ੍ਹਦੇ ਹਨ। ਉਸ ਦਿਨ ਉਸਤਾਦ ਅਮਜਦ ਅਲੀ ਖ਼ਾਂ ਦੇ ਘਰ ਵਲ ਜਾਂਦਿਆਂ ਕਾਰ ਵਿਚ ਚਰਚਾ ਚਲੀ ਸੀ। ਇਸ ਸਮੇਂ ਸਤਿਗੁਰਾਂ ਬਚਨ ਕੀਤਾ ਸੀ, "ਸ਼ਬਦ ਮਹਿਲਾ ਨਹੀਂ ਸਗੋਂ ਮਹੱਲਾ ਹੈ। ਭਾਈ ਕਾਹਨ ਸਿੰਘ ਨਾਭੇ ਦੇ ਕੋਸ਼ ਵਿਚੋਂ ਵੇਖੋ। 'ਹਲੂਲ' ਸ਼ਬਦ ਮਹੱਲਾ ਦਾ ਰੂਟ (ਮੁੱਢ) ਹੈ ਮਤਲਬ ਉਤਰਨਾ, ਜਾਨਸ਼ੀਨ ਹੋਣਾ, ਕਿਸੇ ਦੀ ਥਾਂ ਹੋਣਾ। ਇਹੋ ਦਰੁਸਤ ਭਾਵ ਹੈ, ਸਹੀ ਅਰਥ ਹੈ। ਜੋ 'ਮਹਿਲਾ ਪਹਿਲਾ' ਆਖਕੇ ਸਤਿਗੁਰੂ ਜੀ ਨੂੰ ਇਸਤਰੀ ਭਾਵ ਨਾਲ ਲੈਂਦੇ ਹਨ, ਉਹ ਠੀਕ ਨਹੀਂ", ਸਤਿਗੁਰੂ ਜੀ ਨੇ ਮੈਨੂੰ ਕੋਸ਼ ਵੇਖਣ ਲਈ ਕਿਹਾ ਸੀ। 22-8-78 ਨੂੰ ਜਦੋਂ ਸਵੇਰੇ ਪਾਲਮ ਏਅਰ ਪੋਰਟ ਤੇ ਪਹੁੰਚੇ ਤਾਂ ਆਪ ਜੀ ਨੇ ਆਪਣਾ ਨਿਤਨੇਮ ਕਰਦਿਆਂ ਇਕ ਕਾਗਜ਼ ਤੇ ਲਿਖ ਕੇ ਪੱਕੀ ਕੀਤੀ ਸੀ : 'ਮਹਲਾ' ਸਬਦ ਲਈ ਕਵੀ ਹੁਰਾਂ ਨੂੰ ਕਹਿਣਾ ਕੋਸ਼ ਵੇਖ ਲੈਣ ਅਤੇ ਹੁਣ ਮੈਂ ਇਹ ਵੇਖ ਹੀ ਚੁਕਾ ਸਾਂ। ਦੂਜੀ ਗੱਲ ਸੀ ਨਾਮਧਾਰੀ ਦਰਬਾਰ ਵਲੋਂ ਕੁਝ ਚਿੱਠੀਆਂ ਡਰਾਫਟ ਕਰਨੀਆਂ।

### ਤੀਜੀ ਗੱਲ

ਤੀਸਰੀ ਸੀ 'ਨਾਮਧਾਰੀ ਨਿਤਨੇਮ' ਅਰਥਾਤ ਗੁਟਕੇ ਬਾਰੇ। ਇਸ ਤੇ ਮਿਲਣ ਦੇ ਪਤੇ ਕੀ ਦੇਣੇ ਹਨ। ਇਸ ਬਾਰੇ ਹੰਸਪਾਲ ਨੇ ਦੱਸਿਆ ਸੀ : ਗੁਟਕਾ ਛਪ ਰਿਹਾ ਹੈ। ਇਹ ਇਕ ਵਡਾ ਪ੍ਰੋਜੈਕਟ ਹੈ। ਇਹ ਸੁਣਕੇ ਮੈਂ ਅਪਣਾ ਵਿਚਾਰ ਦਿੱਤਾ ਕਿ ਨਾਮਧਾਰੀ ਦਰਬਾਰ ਵਲੋਂ ਇਕ ਅੱਧੀ ਪੁਸਤਕ ਤਾਂ, ਨਵੀਂ ਜਾਂ ਪੁਰਾਣੀ, ਛਪਦੀ ਹੀ ਰਹਿਣੀ ਚਾਹੀਦੀ ਹੈ। ਸਾਲਾਨਾ ਦੋ ਮੇਲਿਆਂ ਤੇ ਦੋ ਕਿਤਾਬਾਂ ਛਾਪਿਆਂ ਪੁਸਤਕਾਂ ਬਾਰੇ ਸਾਰੇ

ਮਸਲੇ ਹਲ ਹੋ ਜਾਣਗੇ ।

ਅੱਜ ਕਲ ਮੁਸੱਵਰ ਵਰਿਆਮ ਸਿੰਘ ਹੁਰਾਂ ਨੇ ਗੁਟਕੇ ਛਪਵਾਣ ਦੀ ਸੇਵਾ ਸੰਭਾਲੀ ਹੋਈ ਹੈ ਅਤੇ ਕੰਮ ਅਖ਼ੀਰ ਤੇ ਆਇਆ ਪਿਆ ਹੈ ।

ਨਵਯੁਗ ਪ੍ਰੇਸ ਦੇ ਮਾਲਿਕ ਭਾਪਾ ਪ੍ਰੀਤਮ ਸਿੰਘ ਹੁਰਾਂ ਨੂੰ "ਗੁਰਮਤ ਅਨੰਦ ਮਰਿਆਦਾ" ਛਾਪਣ ਨੂੰ ਦਿੱਤੀ ਗਈ ਹੈ ਤਾਕਿ ਭੈਣੀ ਸਾਹਿਬ ਮੇਲੇ ਤੋਂ ਪਹਿਲਾਂ ਤਿਆਰ ਹੋ ਸਕੇ ।

ਸ਼ਾਪਿੰਗ ਸੈਂਟਰ ਵਿਚ ਗੁਰਭਜਨ ਸਿੰਘ ਪਾਸ ਪੁਜਾ ਤਾਂ ਉਸਨੂੰ ਅੱਜ ਚੇਤੇ ਆਇਆ ਕਿ ਸਤਿਗੁਰੂ ਜੀ ਨੇ ਉਸਦੇ ਜ਼ਿਮੇ ਕੁਛ ਕੰਮ ਲਾਏ ਸਨ । ਉਸਨੇ ਮੈਨੂੰ ਦੱਸਿਆ :

## ਅਫ਼ਗਾਨ ਕੌਂਸਲੇਟ

ਬੰਬਈ ਵਿਚ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿਚ ਸੰਗੀਤ ਸਮੇਲਨ ਹੋ ਰਿਹਾ ਸੀ, ਅਫ਼ਗਾਨਿਸਤਾਨ ਦਾ ਕੌਂਸਲੇਟ ਜਨਰਲ ਜਨਾਬ ਸ਼ਰੀਫ਼ ਏਜੀਅਰਾ ਸਮੇਤ ਪਤਨੀ ਰੋਜ਼ਾਨਾ ਸਰੋਤਾ ਰੂਪ ਵਿਚ ਆਉਂਦਾ ਰਿਹਾ । ਉਸਨੇ ਸ੍ਰੀ ਸਤਿਗੁਰੂ ਜੀ ਦੇ, ਘਰ-ਦਰਸ਼ਨਾਂ ਲਈ ਵੀ ਆਗ੍ਰਹਿ ਕੀਤਾ । ਪਰਵਾਨਗੀ ਹੋਈ । ਸਤਿਗੁਰੂ ਜੀ 8-4-78 ਨੂੰ ਉਹਦੇ ਘਰ 115 ਵਾਲਕੇਸ਼ਵਰ ਰੋਡ ਵਿਖੇ 2.40 ਵਜੇ ਪਧਾਰੇ । ਆਪ ਜੀ ਦੀ ਤਾਬਿਆ ਮਹਾਰਾਜ ਜੀ, ਗੁਰਭਜਨ ਸਿੰਘ ਤੇ ਸ: ਮਨਚੰਦਾ ਸਨ ।

ਗੱਲਬਾਤ ਸਮੇਂ ਕੌਂਸਲੇਟ ਦੇ ਨਾਲ ਉਹਨਾਂ ਦੀ ਪਤਨੀ ਵੀ ਸੀ । ਮਹਾਰਾਜ ਬੀਰ ਸਿੰਘ ਜੀ ਦੁਭਾਸ਼ੀਏ ਦਾ ਕੰਮ ਕਰ ਰਹੇ ਸਨ । ਇਸ ਅਫ਼ਗਾਨ ਅਧਿਕਾਰੀ ਨੂੰ ਸਮੁੱਚੀ ਨਾਮਧਾਰੀ ਤਹਿਰੀਕ ਤੋਂ ਜਾਣੂੰ ਕਰਵਾਇਆ ਗਿਆ । ਖ਼ਾਸ ਕਰ ਸੂਬਾ ਗੁਰਚਰਨ ਸਿੰਘ ਬਾਰੇ ਜਿਸਨੇ ਕਈ ਵਾਰ ਅਫ਼ਗਾਨਿਸਤਾਨ ਵਿਚ ਰਿਹਾਇਸ਼ ਰੱਖੀ ਜਦੋਂ ਉਹ ਰੂਸੀ ਗਵਰਨਰਾਂ ਨੂੰ ਮਿਲਦਾ ਰਿਹਾ । ਮਹਾਰਾਜ ਜੀ ਨੇ ਸ੍ਰੀ ਸ਼ਰੀਫ਼ ਏਜੀਅਰ ਨੂੰ ਇਹ ਵੀ ਦੱਸਿਆ ਕਿ ਜਦੋਂ ਵੀ ਦਿੱਲੀ ਵਿਖੇ ਸਾਡੀਆਂ ਸੰਗੀਤ ਸਭਾਵਾਂ ਹੁੰਦੀਆਂ ਹਨ ਅਫ਼ਗਾਨ ਰਾਜਦੂਤ ਵੀ ਬੜੀ ਦਿਲਚਸਪੀ ਨਾਲ ਆਉਂਦੇ ਹਨ ।

ਸਤਿਗੁਰੂ ਜੀ ਨੇ ਕੌਂਸਲੇਟ ਜਨਰਲ ਨੂੰ ਆਖਿਆ : ਜਦੋਂ ਤੁਸੀਂ ਸਾਡੀ ਸੰਗੀਤ ਕਾਨਫਰੰਸ ਵਿਚ ਆਉਂਦੇ ਹੋ ਤਾਂ ਬਹੁਤ ਖੁਸ਼ੀ ਹੁੰਦੀ ਹੈ । ਜਨਾਬ ਸ਼ਰੀਫ਼ ਏਜੀਅਰ ਨੇ ਇਸ ਖੁਸ਼ੀ ਦਾ ਲਾਭ ਲੈਂਦਿਆਂ ਦੱਸਿਆ ਕਿ ਦਿੱਲੀ ਵਿਚਲਾ ਰਾਜਦੂਤ ਉਹਦਾ ਰਿਸ਼ਤੇਦਾਰ ਹੀ ਹੈ ਅਤੇ ਹੁਣ ਲੰਡਨ ਚਲਾ ਗਿਆ ਹੈ ।

ਸਤਿਗੁਰੂ ਜੀ ਨੇ ਕਾਬਲ ਜਾਣ ਲਈ ਇਛਾ ਪਰਗਟ ਕੀਤੀ ਤਾਕਿ ਓਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਦੁਆਰੇ ਦੇ ਦਰਸ਼ਨ ਕੀਤੇ ਜਾਣ ਅਤੇ ਉਸ ਨਾਲ ਸੰਬੰਧਤ ਇਤਿਹਾਸਕ ਸਮਗਰੀ ਦੀ ਪੁਣ-ਛਾਣ ਕੀਤੀ ਜਾ ਸਕੇ । ਇਹ ਸੁਣ ਜਨਾਬ ਸ਼ਰੀਫ਼ ਏਜੀਅਰ ਬਹੁਤ ਪ੍ਰਸੰਨ ਹੋਏ ਤੇ ਉਨ੍ਹਾਂ ਨੇ ਕਿਹਾ : ਆਪ ਦੇ ਕਾਬੁਲ ਜਾਣ ਨਾਲ ਸਾਨੂੰ ਬਹੁਤ ਖ਼ੁਸ਼ੀ ਹੋਵੇਗੀ ।...ਫਰੰਟੀਅਰ ਦਾ ਮੁੱਖ ਮੰਤਰੀ ਮੇਰਾ ਦੋਸਤ ਹੈ । ਮੇਰਾ ਜੀ ਕਰਦਾ ਹੈ ਮੈਂ ਅਪਣੇ ਬਹੁਤ ਪਿਆਰੇ ਮਹਿਮਾਨਾਂ ਦੀ ਸੇਵਾ ਸਮੇਂ ਕਾਬਲ ਵਿਚ ਹਾਜ਼ਰ

ਹੋਵਾਂ । ਖ਼ਾਨ ਅਬਦੁਲ ਗੁਫ਼ਾਰ ਖ਼ਾਨ ਖ਼ੈਬਰ ਵਿਚ ਹਨ । ਸਾਡੀ ਸਰਕਾਰ ਉਨ੍ਹਾਂ ਨੂੰ ਕਾਬਲ ਜਾਣ ਦੀ ਆਗਿਆ ਨਹੀਂ ਦਿੰਦੀ । ਇਹ ਰਾਜਨੀਤਕ ਮਸਲਹਤ ਹੈ ।

ਸਤਿਗੁਰੂ ਮੁਸਕਾਏ । ਵਿਅੰਗ ਕਰਦਿਆਂ ਬਚਨ ਕੀਤਾ : ਮਸਲਹਤਾਂ ਤਾਂ ਕਲਾਕਾਰਾਂ ਤਕ ਪਹੁੰਚ ਗਈਆਂ ਹਨ । ਸਾਨੂੰ ਪਾਕਿਸਤਾਨ ਦਾ ਇਕ ਗਵੱਈਆ ਬੰਬਈ ਸੰਗੀਤ ਸਮੇਲਨ ਵਾਸਤੇ ਨਹੀਂ ਮਿਲਿਆ । ਪਾਕਿਸਤਾਨ ਸਰਕਾਰ ਨੇ ਉਹਨੂੰ ਭਾਰਤ ਆਉਣ ਦੀ ਆਗਿਆ ਈ ਨਹੀਂ ਦਿੱਤੀ ।

ਮਹਾਰਾਜ ਜੀ ਨੇ ਅੰਤ ਉਤੇ ਸ੍ਰੀ ਗੁਰੂ ਹਰੀ ਸਿੰਘ ਪਸ਼ੂਸ਼ਾਲਾ ਬਾਰੇ ਸਤਿਗੁਰੂ ਜੀ ਨੂੰ ਮਿਲੇ "ਗੋਪਾਲ ਰਤਨ" ਸਨਮਾਨ ਬਾਰੇ ਅਤੇ ਸਿੱਖਾਂ ਦੇ ਮਤਭੇਦਾਂ ਬਾਰੇ ਵੀ ਦੱਸਿਆ ।

## ਗੱਲਾਂ ਬਿਹਾਰ ਦੀਆਂ

ਪਤੀ ਪਤਨੀ ਨੇ ਇਕ ਫੋਟੋ ਸ੍ਰੀ ਸਤਿਗੁਰੂ ਜੀ ਨਾਲ ਲੁਹਾਈ । ਸ੍ਰੀ ਗੁਰਭਜਨ ਸਿੰਘ ਤੋਂ ਮੈਨੂੰ ਇਕ ਕੈਸੇਟ ਵੀ ਪ੍ਰਾਪਤ ਹੋਈ ਜੋ ਕਿ ਸੂਬਾ ਸਾਹਿਬ ਸਿੰਘ ਨਮਿਤ ਹੋਏ ਹਜ਼ਾਰੀ ਬਾਗ ਸਮਾਗਮ (10 ਜੂਨ 1978) ਨਾਲ ਸੰਬੰਧਤ ਸੀ । ਇਸ ਵਿਚ ਇਕ ਦੋ ਮੁਖੀਆਂ ਦੀਆਂ ਤਕਰੀਰਾਂ ਅਤੇ ਸਤਿਗੁਰੂ ਜੀ ਦਾ ਹਿੰਦੀ ਵਿਚ ਦਿੱਤਾ ਪ੍ਰਵਚਨ ਹੈ । ਉਂਜ ਹਜ਼ਾਰੀ ਬਾਗ ਸਮਾਗਮ ਦੇ ਵਕਤਾ ਇਹ ਸਨ : 1. ਸ੍ਰੀ ਪੂਰਨ ਚੰਦ ਖਾਨ ਮੰਤਰੀ ਬਿਹਾਰ 2. ਸ੍ਰੀ ਸ਼ਾਲਿਗਰਾਮ ਸਿੰਘ 3. ਸ੍ਰੀ ਉਪੇਂਦਰ ਨਾਥ 4. ਸ੍ਰੀ ਸਵਾਮੀ ਨਾਥ ਤਿਵਾੜੀ 5. ਸ੍ਰੀ ਵਿਜੈ ਕਿਸ਼ੋਰ 6. ਸ੍ਰੀ ਧਨ ਕੁਮਾਰ ਜੈਨ 7. ਸ: ਅੰਗਦ ਸਿੰਘ 8. ਸ: ਹਵੇਲਾ ਸਿੰਘ 9. ਪ੍ਰੋ: ਇੰਦਰ ਸਿੰਘ ਡਾਲਟਨ ਗੰਜ ।

ਸ੍ਰੀ ਸਤਿਗੁਰੂ ਜੀ ਦੇ ਵਰਤਮਾਨ ਸਕੱਤਰ ਸੰਤ ਤਰਸੇਮ ਸਿੰਘ ਨੇ ਮੈਨੂੰ ਇਕ ਤਾਰੀਖ਼ਨਾਮਾ ਭੇਜਿਆ ਹੈ ਜਿਸ ਤੋਂ ਸ੍ਰੀ ਸਤਿਗੁਰੂ ਜੀ ਦੇ ਪਿਛਲੇ ਮਹੀਨਿਆਂ ਵਿਚ ਕੀਤੇ ਦੌਰੇ ਦਾ ਵੇਰਵਾ ਪਤਾ ਲਗਦਾ ਹੈ । ਸੰਭਾਲਣ ਦੀ ਦ੍ਰਿਸ਼ਟੀ ਤੋਂ ਏਥੇ ਅੰਕਤ ਕਰਦਾ ਹਾਂ ।

## ਬੀਤੇ ਦਿਨ

9.6.1978 (27 ਜੇਠ 2035 ਬਿ:) ਆਸਾ ਦੀ ਵਾਰ, ਜਲਪਾਨ ਸ: ਜੰਗ ਸਿੰਘ ਲਖਨਊ ਦੇ ਗ੍ਰਹਿ ਵਿਖੇ । ਇੰਡੀਅਨ ਏਅਰ ਲਾਈਨਜ਼ ਦੇ ਜਹਾਜ਼ ਦੁਆਰਾ ਰਾਂਚੀ ਵਿਖੇ ਪਹੁੰਚ, 10.45 ਦਿਨੇ ਲੰਗਰ ਅਤੇ ਰਾਤ ਦਾ ਵਿਸ਼ਰਾਮ ਅਤੇ ਸਵੇਰੇ ਆਸਾ ਦੀ ਵਾਰ ਵੀ ਏਥੇ ਹੀ ।

10.6.78 ਮੇਲਾ ਹਜ਼ਾਰੀ ਬਾਗ ਰੈਸਟ ਹਾਊਸ ਵਿਖੇ ।

11.6.78 ਆਸਾ ਦੀ ਵਾਰ ਹਜ਼ਾਰੀ ਬਾਗ ਵਿਖੇ; ਕਾਰ ਰਾਹੀਂ ਰਾਂਚੀ, ਹਵਾਈ ਸਫ਼ਰ ਦੁਆਰਾ ਦਿੱਲੀ, ਲੰਗਰ ਅਤੇ ਰਾਤ ਦਾ ਵਿਸ਼ਰਾਮ ਦਿੱਲੀ ।

12.6.78 ਆਸਾ ਦੀ ਵਾਰ, ਲੰਗਰ, ਸਮੂਹਕ ਨਾਮ ਸਿਮਰਨ ਤੇ ਕੀਰਤਨ, ਵਿਸ਼ਰਾਮ ਦਿੱਲੀ ।

13.6.78 ਸਵੇਰੇ 7.25 ਤੋਂ ਜੋਧਪੁਰ (ਰਾਜਸਥਾਨ) ਲਈ ਹਵਾਈ ਸਫ਼ਰ 8.25

ਪਹੁੰਚ ਕੇ ਲੰਗਰ, ਨਾਮ ਸਿਮਰਨ, ਕੀਰਤਨ ਦੀਵਾਨ ਅਤੇ ਰਾਤ ਦਾ ਵਿਸ਼ਰਾਮ ।

14.6.78 ਆਸਾ ਦੀ ਵਾਰ, ਜਲਪਾਣ, ਲੰਗਰ ਜੋਧਪੁਰ, ਰਾਤ ਹਵਾਈ ਮਾਰਗ ਦੇ ਜ਼ਰੀਏ ਦਿੱਲੀ ।

15.6.78 ਦਿੱਲੀਓਂ ਚੰਡੀਗੜ੍ਹ ਹਵਾਈ ਸਫ਼ਰ, ਕਾਰ ਦੁਆਰਾ ਭੈਣੀ ਸਾਹਿਬ ਚੰਡੀਗੜ੍ਹ ਵਿਚ ਸਾਧ ਸੰਗਤ ਨੂੰ ਦਰਸ਼ਨ, ਲੰਗਰ ਭੈਣੀ ਸਾਹਿਬ ।

16.6.78 ਆਸਾ ਦੀ ਵਾਰ ਅਤੇ ਅਨੰਦ ਕਾਰਜਾਂ ਸਮੇਂ ਦਰਸ਼ਨ ਦੇ, ਡਰਾਈਵਰ ਗੁਰਮੁਖ ਸਿੰਘ ਦੁਆਰਾ ਕਾਰ ਤੇ ਲੰਗਰ ਦਿੱਲੀ । ਨਾਲ ਸਨ ਸ੍ਰੀ ਮਾਤਾ ਜੀ ਅਤੇ ਸੰਤ ਮਹਿੰਦਰ ਸਿੰਘ ਪੂਰਬਾ ।

17.1.78 ਆਸਾ ਦੀ ਵਾਰ ਜਲਪਾਨ ਦਿੱਲੀ । 8.15 ਸਵੇਰੇ ਹਵਾਈ ਜਹਾਜ਼ ਤੇ ਥਾਈਲੈਂਡ ਵਾਸਤੇ ਸਫ਼ਰ । ਨਾਲ ਸ੍ਰੀ ਮਾਤਾ ਜੀ, ਸ੍ਰੀ ਪੂਰਬਾ ਜੀ ਅਤੇ ਸੇਠ ਤ੍ਰਲੋਕ ਸਿੰਘ ।

18,19,20,21 ਜੂਨ 1978 ਥਾਈਲੈਂਡ ਵਿਚ ਸਵੇਰੇ ਸ਼ਾਮ ਦੇ ਦੀਵਾਨ ਅਤੇ ਸਮੂਹਕ ਨਾਮ-ਸਿਮਰਨ ਅਤੇ ਹੋਰ ਭਰਮਣ ।

22.6.78 ਰਾਤ ਨੂੰ ਹਵਾਈ ਸਫ਼ਰ ਨਾਲ ਦਿੱਲੀ ।

23.6.78 ਦਿਲੀਓਂ ਚੰਡੀਗੜ੍ਹ ਹਵਾਈ ਸਫ਼ਰ, ਕਾਰ ਦੁਆਰਾ ਮੰਡੀ, ਹਿਮਾਚਲ ਪ੍ਰਦੇਸ਼ ਅਤੇ ਸ਼ਾਮ ਦਾ ਦੀਵਾਨ ਕੁਲੂ ਸੰਤ ਨਿਰੰਜਨ ਸਿੰਘ ਦੇ ਘਰ । ਤਾਬਿਆ ਵਿਚ ਪੂਰਬਾ ਅਤੇ ਗੁਰਮੁਖ ਸਿੰਘ ਡਰਾਈਵਰ ।

24.6.78 ਕੁਲੂ ਵਿਖੇ ਸਵੇਰੇ ਆਸਾ ਦੀ ਵਾਰ । ਸੰਤ ਨਿਰੰਜਨ ਸਿੰਘ ਕੇ ਘਰ ਜਾਰੀ ਅਖੰਡ ਪਾਠ ਦਾ ਭੋਗ । ਰਾਤ ਨੂੰ ਵਿਸ਼ਰਾਮ ਮੰਡੀ (ਹਮਾਚਲ) ।

25.6.78 ਮੰਡੀ ਵਿਖੇ ਆਸਾ ਦੀ ਵਾਰ, ਅਖੰਡ ਪਾਠ ਦਾ ਭੋਗ, ਲੰਗਰ ਅਤੇ ਰਾਤ ਦਾ ਆਰਾਮ ਵੀ ਏਥੇ ਹੀ ।

26.6.78 ... ... ...

27.7.78 ਲੰਗਰ ਗੁਰਦਾਸਪੁਰ (ਠਾਕੁਰ ਸ਼ਮਸ਼ੇਰ ਸਿੰਘ ਜੀ ਦੇ ਸਹੁਰਾ ਪਰਵਾਰ ਘਰ) ਸ਼ਾਮ ਨੂੰ 5.30 ਵਜੇ ਸ੍ਰੀ ਭੈਣੀ ਸਾਹਿਬ ।

28.6.78 ਆਸਾ ਦੀ ਵਾਰ ਭੈਣੀ ਸਾਹਿਬ, ਕਾਰ ਦੁਆਰਾ ਚੰਡੀਗੜ੍ਹ, ਜਹਾਜ਼ ਰਾਹੀਂ ਜੰਮੂ ਨਾਮਧਾਰੀ ਵਿਦਿਅਕ ਸਮੇਲਨ ਲਈ ਦਰਸ਼ਨ । ਨਿਵਾਸ ਸੰਤ ਕੁਲਦੀਪ ਸਿੰਘ ਕੇ ਘਰ । ਲੰਗਰ ਅਤੇ ਨਾਮ ਸਿਮਰਨ ਜੰਮੂ ।

29,30 ਜੂਨ ਜੰਮੂ ਵਿਖੇ ਦਰਸ਼ਨ ।

1, 2, ਜੁਲਾਈ 1978 ਅੰਤਮ ਦਿਨ ਹਵਾਈ ਜਹਾਜ਼ ਨਾਲ ਚੰਡੀਗੜ੍ਹ ਤੇ ਰਾਤ ਨੂੰ ਸ੍ਰੀ ਭੈਣੀ ਸਾਹਿਬ ।

3,4,5,6 7. ਜੁਲਾਈ 78 ਸ੍ਰੀ ਭੈਣੀ ਸਾਹਿਬ ਵਿਖੇ ਦੋ ਵੇਲੇ ਦੇ ਦੀਵਾਨ ਨਾਮ ਸਿਮਰਨ ਤੇ ਹੋਰ ਕਾਰਜ । ਐਸ. ਪੀ. ਸ: ਭੁਪਿੰਦਰ ਸਿੰਘ ਪਵਾਰ ਨੇ ਭਜਨ ਪੱਛ

ਕੇ ਮਾਸ ਸ਼ਰਾਬ ਦਾ ਤਿਆਗ ਕੀਤਾ ।

8 ਅਤੇ 9 ਜੁਲਾਈ — ਭੈਣੀ ਸਾਹਿਬ, 9 ਨੂੰ ਸਵੇਰੇ ਆਸਾ ਦੀ ਵਾਰ ਲੱਲ ਕਲਾਂ ਦੇ ਸਰਪੰਚ ਵਲ, ਲੰਗਰ ਭੈਣੀ ਸਾਹਿਬ, 12.30 ਲੁਧਿਆਣੇ ਉਸਤਾਦ ਮਹਿੰਦਰ ਸਿੰਘ ਬਾਰੇ । ਨਾਮ ਸਿਮਰਨ ਤੇ ਦੀਵਾਨ ਅਤੇ ਸਧਾਰਨ ਪਾਠ ਦਾ ਭੋਗ ਦੁਰਘਟਨਾ ਨਾਲ ਗੁਜ਼ਰੇ ਸੰਤ ਸੰਤੋਖ ਸਿੰਘ ਮੁਠੱਡਾ ਦਾ ਸ੍ਰੀ ਭੈਣੀ ਸਾਹਿਬ ਵਿਖੇ ।

10 ਜੁਲਾਈ 78 ਸ੍ਰੀ ਭੈਣੀ ਸਾਹਿਬ ।

## 6 ਸਤੰਬਰ 1978, ਬੁੱਧਵਾਰ
## ਨਵੀਂ ਦਿੱਲੀ

### ਪਾਣੀ ਦੀ ਮਾਰ

ਪਰਸੋਂ ਸ਼ਾਮ ਦਾ, ਦਿੱਲੀ ਦੇ ਨਾਲ ਵਗਦੇ ਦਰਿਆ ਜਮਨਾ ਵਿਚ ਭਿਆਨਕ ਹੜ੍ਹ ਆਇਆ ਹੋਇਆ ਹੈ । ਰੇਡੀਓ, ਟੈਲੀਵੀਜ਼ਨ ਅਤੇ ਅਖ਼ਬਾਰਾਂ ਰਾਹੀਂ ਦੱਸਿਆ ਗਿਆ ਹੈ ਕਿ ਤਾਜੇ ਵਾਲਾ ਹੈੱਡ ਵਰਕਸ ਵਿਚੋਂ 8 ਲੱਖ ਕਿਊਸਕ ਪਾਣੀ ਜਮਨਾ ਨੂੰ ਆ ਰਿਹਾ ਹੈ । ਇਸਨੇ ਅੱਜ ਦੇ ਦਿਨ ਤਕ ਏਥੇ ਭਿਆਨਕ ਸਥਿਤੀ ਪੈਦਾ ਕਰਨੀ ਹੈ । ਇਸ ਵਾਸਤੇ ਸ਼ਹਿਰੀ ਪ੍ਰਬੰਧ ਅਤੇ ਫੌਜ ਨੂੰ ਚੌਕਸ ਕਰ ਦਿੱਤਾ ਗਿਆ ਹੈ ।

ਰੋਜ਼ਾਨਾਂ ਐਲਾਨਾਂ ਦੇ ਬਾਵਜੂਦ ਲੋਕੀਂ ਘਰਾਂ ਵਿਚੋਂ ਬਾਹਰ ਨਹੀਂ ਨਿਕਲੇ ।

ਕਲ੍ਹ ਜਦੋਂ ਮੈਂ ਸੰਤ ਗੁਰਦੀਪ ਸਿੰਘ ਢੱਡਾ, ਸ: ਬਲਦੇਵ ਸਿੰਘ ਰਮੇਸ਼ ਨਗਰ ਅਤੇ ਸ੍ਰੀ ਸੱਤਪਾਲ ਸਿੰਘ ਸਪੁਤਰ ਜਥੇਦਾਰ ਸੇਵਾ ਸਿੰਘ ਨਾਲ ਆਜ਼ਾਦਪੁਰ ਵੱਲ ਪਾਣੀ ਦੀ ਸਥਿਤੀ ਵੇਖਣ ਲਈ ਗਿਆ ਤਾਂ ਭਿਆਵਲਾ ਦ੍ਰਿਸ਼ ਨਜ਼ਰ ਪਿਆ । ਅੰਬਾਲਾ ਜੀ. ਟੀ. ਰੋਡ ਉਤੇ ਆਜ਼ਾਦਪੁਰ ਦੇ ਜਮਨਾ ਵਾਲੇ ਪਾਸੇ ਦੇ ਇਲਾਕੇ ਵਿਚ 5 ਤੋਂ 15 ਫੁਟ ਤਕ ਪਾਣੀ ਹੋ ਗਿਆ । ਆਜ਼ਾਦਪੁਰ ਸਬਜ਼ੀ ਮੰਡੀ ਵਾਲੇ ਪਾਸੇ ਤਾਂ ਪਾਣੀ ਨਹੀਂ ਸੀ । ਪਰ ਸੜਕ ਦੇ ਦੂਜੇ ਪਾਸੇ ਬਹੁਤ ਕੁਛ ਡੋਬ ਕੇ ਸੜਕ ਦੇ ਨਾਲ ਆ ਲਗਾ ਹੈ ।

ਪਾਣੀ ਰਾਤੋ ਰਾਤ 10 ਸੈਂਟੀਮੀਟਰ ਫ਼ੀ ਘੰਟਾ ਵਧਿਆ ਹੈ । ਅੱਜ ਉਸਨੂੰ ਸੜਕ ਏਧਰੋਂ ਵੀ ਲੰਘ ਜਾਣੀ ਚਾਹੀਦੀ ਸੀ । ਮਾਡਲ ਟਾਊਨ ਦੀ ਸ਼ਾਹਾਨਾ ਆਬਾਦੀ, ਜੋ ਜੀ. ਟੀ. ਰੋਡ ਤੋਂ ਜਮਨਾ ਵਾਲੇ ਪਾਸੇ ਹੈ, ਦੀਆਂ ਹੇਠਲੀਆਂ ਛੱਤਾਂ ਵਿਚ ਸੜਕ ਦੇ ਨਾਲ ਹੀ ਅੱਧੀਆਂ ਅੱਧੀਆਂ ਬਾਰੀਆਂ ਤਕ ਪਾਣੀ ਚੜ੍ਹ ਆਇਆ ਹੈ । ਪਿਛਵਾੜੇ ਦੀਆਂ ਬਸਤੀਆਂ ਜਿਨ੍ਹਾਂ 'ਚੋਂ ਗ਼ਰੀਬ ਬਸਤੀ ਜਹਾਂਗੀਰ ਪੁਰੀ, ਆਦਰਸ਼ ਨਗਰ, ਯੂਨੀਵਰਸਿਟੀ ਏਰੀਆ, ਰੇਡੀਓ ਕਾਲੋਨੀ ਆਦਿ ਵਿਚ ਇਸ ਬੇਹਿਸਾਬ ਪਾਣੀ ਨੇ ਕਿਆਮਤ ਢਾਹੀ ਹੋਈ ਹੈ, 4–5 ਲੱਖ ਲੋਕਾਂ ਨੂੰ ਇਸ ਬਿਪਤਾ ਦਾ ਸਾਹਮਣਾ ਕਰਨਾ ਪੈ ਰਿਹਾ ਹੈ ।

ਇਸ ਵੇਲੇ 200 ਮੋਟਰ ਕਿਸ਼ਤੀਆਂ ਅਤੇ ਨੌਕਾਵਾਂ ਲੋਕਾਂ ਨੂੰ ਕੈਂਪਾਂ ਵਿਚ ਪਨਾਹ ਦੇਣ ਲਈ ਪਾਣੀ ਵਿਚੋਂ ਕਢ ਰਹੀਆਂ ਹਨ । ਕਲ੍ਹ ਤਾਂ ਮਾਡਲ ਟਾਊਨ ਤੋਂ ਪਾਰ ਵਗਦਾ ਪਾਣੀ ਵੀ ਵੇਖਿਆ । ਗ਼ਰੀਬ ਲੋਕਾਂ ਦਾ ਇਸ ਹੜ੍ਹ ਨਾਲ ਸਿਖਰ ਦਾ ਨੁਕਸਾਨ

ਹੋਇਆ ਹੈ। ਇਕ ਆਦਮੀ ਇਕ ਔਰਤ ਨੂੰ ਸਿਰ ਤੇ ਚੁੱਕੀ, ਗਲ ਗਲ ਪਾਣੀ ਤੋਂ ਲੰਘਦਾ ਸੁਕੀ ਸੜਕ ਤੇ ਆਇਆ। ਦੂਜੀ ਵਾਰ ਉਹ ਦੋ ਦਿਨ ਪਹਿਲਾਂ ਜਨਮਿਆ ਏਸੇ ਔਰਤ ਦਾ ਬੱਚਾ ਟੋਕਰੀ ਵਿਚ ਪਾਕੇ ਲਿਆਇਆ।

ਜਹਾਂਗੀਰਪੁਰੀ ਵਿਚੋਂ ਬੰਦੇ ਕਢਦਿਆਂ ਇਕ ਕਿਸ਼ਤੀ ਉਲਟ ਜਾਣ ਨਾਲ 20 ਆਦਮੀਆਂ ਦੀ ਮੌਤ ਹੋ ਗਈ।

ਜੇ ਢਾਂਸਾ ਬੰਨ੍ਹ ਟੁਟ ਗਿਆ ਤਾਂ ਰਾਜੌਰੀ ਗਾਰਡਨ, ਜਿਥੇ ਬੈਠਾ ਮੈਂ ਲਿਖ ਰਿਹਾ ਹਾਂ, ਨੂੰ ਖ਼ਤਰਾ ਪੈਦਾ ਹੋ ਜਾਵੇਗਾ। ਅੱਜ ਦੁਪਹਿਰ ਵੇਲੇ ਦੀਆਂ ਖ਼ਬਰਾਂ ਆਸ਼ਾਜਨਕ ਹਨ : ਪਾਣੀ ਸਹਿਜੇ ਸਹਿਜੇ ਉਤਰ ਰਿਹਾ ਹੈ, ਦੂਜੇ ਸ਼ਬਦਾਂ ਵਿਚ ਜੋ ਵੱਧ ਪਾਣੀ ਦਾ ਪੱਧਰ ਨੋਟ ਕੀਤਾ ਗਿਆ ਉਹ 207.47 ਸੈਂਟੀਮੀਟਰ ਹੈ। ਜਮਨਾ ਦੇ ਦੋਹੀਂ ਪਾਸੀਂ ਮੱਚੀ ਤਬਾਹੀ ਕਰੋੜਾਂ ਦੇ ਅੰਨ ਧਨ ਦਾ ਨੁਕਸਾਨ ਤੇ ਮਕਾਨਾਂ, ਪਿੰਡਾਂ ਦੀ ਬਰਬਾਦੀ ਵਖਰੀ ਹੈ।

## 7 ਸਤੰਬਰ 1978, ਵੀਰਵਾਰ
## ਨਵੀਂ ਦਿੱਲੀ

ਮੇਰਾ ਇਰਾਦਾ ਭੈਣੀ ਸਾਹਿਬ ਪਹੁੰਚਣ ਦਾ ਸੀ। ਸੜਕਾਂ ਟੁੱਟ ਭੱਜ ਗਈਆਂ ਹਨ। ਰੇਲਾਂ ਵੀ ਕਈ ਰੁਕ ਗਈਆਂ ਹਨ। ਅੱਜ ਹੀ ਮੈਨੂੰ ਗੁਰਦੇਵ ਸਿੰਘ ਸਰੋਦ ਨੇ ਘਰ ਆਕੇ ਸੁਨੇਹਾ ਦਿੱਤਾ ਕਿ ਸਤਿਗੁਰੂ ਜੀ ਮੈਨੂੰ ਕੱਲ੍ਹ ਜਗਾਧਾਰੀ, ਸ੍ਰੀਮਾਨ ਸੰਤ ਨਿਹਚਲ ਸਿੰਘ ਜੀ ਦੇ ਨਮਿਤ ਪਾਏ ਜਾ ਰਹੇ ਭੋਗ ਸਮੇਂ ਉਡੀਕਣਗੇ, ਮੈਂ ਤੁਰਤ ਚਲ ਪਵਾਂ।

ਪਰ ਜਦੋਂ ਮੈਂ ਗੁਰਦੇਵ ਸਿੰਘ ਨਾਲ ਹੀ ਅੰਤਰ-ਰਾਜੀ ਬੱਸ ਅੱਡੇ ਤੇ ਜਾਕੇ ਪਤਾ ਕੀਤਾ ਤਾਂ ਦੱਸਿਆ ਗਿਆ ਕਿ ਜਗਾਧਰੀ ਨੂੰ ਬੱਸਾਂ ਜਾ ਹੀ ਨਹੀਂ ਰਹੀਆਂ। ਅਸਾਂ ਫ਼ੈਸਲਾ ਕੀਤਾ ਹੈ ਕਿ ਕੱਲ ਨੂੰ ਬ-ਰਾਸਤਾ ਰੁਹਤਕ ਸਫ਼ਰ ਕਰਕੇ ਭੈਣੀ ਸਾਹਿਬ ਹੀ ਪਹੁੰਚੀਏ।

## 8 ਸਤੰਬਰ 1978, ਸ਼ੁਕਰਵਾਰ
## ਸ੍ਰੀ ਭੈਣੀ ਸਾਹਿਬ ਨੂੰ

ਸਵੇਰੇ 7 ਵਜੇ ਤਕ ਮੈਂ ਅਤੇ ਗੁਰਦੇਵ ਸਿੰਘ ਸਰੋਦ (ਮੇਰੇ ਸੰਗ ਮੇਰੀ ਲੜਕੀ ਇੰਦੂ ਵੀ ਆਪਣੇ ਦੋਹਾਂ ਲੜਕਿਆਂ ਨਾਲ ਸੀ) ਅੰਤਰ-ਰਾਜੀ ਬੱਸ ਅੱਡਾ ਦਿੱਲੀ ਵਿਖੇ ਪਹੁੰਚੇ। ਹੇਠਲੇ ਹਿਸੇ ਵਿਚ ਗੋਡੇ ਗੋਡੇ ਪਾਣੀ, ਉਤੇ ਤਰਦਾ ਡੀਜ਼ਲ ਤੇ ਹੋਰ ਕਾਗ਼ਜ਼ ਪੱਤਰ। ਏਥੇ ਪਹਿਲਾਂ ਬੱਸਾਂ ਖਲੋਇਆ ਅਤੇ ਚੱਲਿਆ ਕਰਦੀਆਂ ਸਨ।

ਸੁੱਕੀ ਸੜਕ ਤੋਂ ਸਾਡੀ ਬੱਸ 7.30 ਵਜੇ ਚਲੀ। 7.45 ਵਜੇ ਅਸੀਂ ਉਸ ਸੜਕ ਉਤੋਂ ਦੀ ਲੰਘੇ (ਆਜ਼ਾਦਪੁਰ ਤਕ) ਕਲ ਜਿਸਦੇ ਆਰਪਾਰ ਪਾਣੀ ਮਾਰ ਕਰ ਰਿਹਾ ਸੀ। ਹੁਣ ਸੜਕ ਖ਼ੁਸ਼ਕ ਸੀ। ਦੋਹੀਂ ਤਰਫ਼ੀਂ ਨੀਵੀਆਂ ਰਿਹਾਇਸ਼ੀ ਥਾਵਾਂ ਤੇ ਪਾਣੀ ਖਲੋਤਾ ਹੋਇਆ ਸੀ। ਲੋਕਾਂ ਦੇ ਮਕਾਨਾਂ ਸਾਹਵੇਂ ਦੀਆਂ ਦੀਵਾਰਾਂ ਢੱਠੀਆਂ ਪਈਆਂ

ਸਨ । ਜਿਥੇ ਜਿਥੇ ਪਾਣੀ ਵਹਿ ਰਿਹਾ ਸੀ ਉਸਦਾ ਉਤਾਰਾ ਤੇਜ਼ੀ ਵਿਚ ਸੀ ।

## ਸਾਈ ਵਸਤ ਪ੍ਰਾਪਤ ਹੋਈ

ਅਸੀਂ ਪੰਜ ਵਜੇ ਤਕ ਕਟਾਣੀ (ਲੁਧਿਆਣਾ) ਪਹੁੰਚ ਹੀ ਗਏ ।

ਗੁਰਦੇਵ ਸਿੰਘ ਸਰੋਦ ਨੇ ਮੇਰੀ ਕਦਰ ਤੇ ਆਯੂ ਦੇ ਲਿਹਾਜ਼ ਨਾਲ ਆਖਿਆ : ਤੁਹਾਨੂੰ ਲੈ ਜਾਣ ਲਈ ਤਾਂ ਅੱਗੋਂ ਕਾਰ ਆਉਣੀ ਚਾਹੀਦੀ ਸੀ । ਹੁਣ ਤਾਂ ਸਾਡੇ ਪਾਸ ਵਜ਼ਨ ਵੀ ਹੈ । ਮੈਂ ਕਿਹਾ : ਕੋਈ ਵੱਡੀ ਗੱਲ ਨਹੀਂ । ਅੱਗੇ ਤਾਂ ਜਦੋਂ ਚਿਤਵਿਆ ਹੈ, ਗੱਡੀ ਆ ਹੀ ਜਾਂਦੀ ਹੈ ।

"ਅੱਜ ਵੀ ਚਿਤਵੋ ਫਿਰ । ਬੜਾ ਅਕਾਊ ਸਫ਼ਰ ਕੀਤਾ ਹੈ ।"

ਅਸੀਂ ਅਜੇ ਬੈਂਚਾਂ ਤੋਂ ਉਠੇ ਹੀ ਸਾਂ ਕਿ ਸ੍ਰੀ ਪ੍ਰੀਤਮ ਸਿੰਘ ਡਰਾਈਵਰ ਸਾਹਮਣਿਓਂ ਕਾਰ ਲਈ ਆਉਂਦਾ ਨਜ਼ਰ ਪਿਆ । ਨੀਲੋਂ ਦੇ ਪੁਲ ਵਲੋਂ । ਗੱਡੀ ਸਾਡੇ ਪਾਸ ਆਕੇ ਰੁਕੀ । ਦੋ ਜਣੇ ਹੋਰ ਵੀ ਤਲਬਗਾਰ ਸਨ, ਉਹ ਵੀ ਸਾਡੇ ਨਾਲ ਗੱਡੀ ਵਿਚ ਬੈਠ ਗਏ । 6 ਮਿੰਟਾਂ ਵਿਚ ਹੀ ਅਸੀਂ ਸ੍ਰੀ ਭੈਣੀ ਸਾਹਿਬ ਪਹੁੰਚ ਗਏ ।

## ਸੰਤ ਨਿਹਚਲ ਸਿੰਘ ਜੀ ਦੇ ਭੋਗ ਤੇ

ਪਤਾ ਲਗਾ ਸਤਿਗੁਰੂ ਜੀ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸੁਣਨ ਪਿਛੋਂ ਜਗਾਧਰੀ ਵਾਸਤੇ ਕਾਰ ਦੁਆਰਾ ਤੁਰ ਪਏ ਸਨ ਤਾਕਿ ਸੰਤ ਨਿਹਚਲ ਸਿੰਘ ਜੀ ਦੇ ਭੋਗ ਪੈਣ ਸਮੇਂ ਤਕ ਆਪ ਪਹੁੰਚ ਸਕਣ । ਡਰਾਈਵਰ ਤੋਂ ਬਿਨਾਂ ਆਪ ਜੀ ਦੀ ਤਾਬਿਆ ਸੰਤ ਮਹਿੰਦਰ ਸਿੰਘ ਪੂਰਬਾ ਅਤੇ ਸਕੱਤਰ ਸੰਤ ਤਰਸੇਮ ਸਿੰਘ ਸਨ ।

ਸਾਡੇ ਪਹੁੰਚਣ ਤਕ ਸਤਿਗੁਰੂ ਜੀ ਵਾਪਸ ਆ ਚੁਕੇ ਸਨ । ਜਦੋਂ ਮੈਂ ਦਰਸ਼ਨਾਂ ਦੀ ਤਲਬ ਨਾਲ ਆਪ ਜੀ ਦੀ ਤਲਾਸ਼ ਵਿਚ ਨਿਕਲਿਆ ਤਾਂ ਬਾਹਰਲੇ ਡੇਰਿਓਂ ਕੋਠੀ ਵਲ ਜਾਂਦੇ ਮਿਲੇ । ਨਮਸਕਾਰ ਕੀਤੀ । ਫ਼ਰਮਾਇਓ ਨੇ : ਅੱਜ ਜਗਾਧਰੀ ਬੜੀ ਇੰਤਜ਼ਾਰ ਕੀਤੀ । ਮੈਂ ਨਾ ਪਹੁੰਚਣ ਦੇ ਕਾਰਨ ਦੱਸੇ ।

ਜਦੋਂ ਮੈਂ ਪੰਡਿਤ ਗੋਪਾਲ ਸਿੰਘ ਹੁਰਾਂ ਦੀ ਖ਼ਬਰ-ਸੁਰਤ ਪੁਛਣ ਜਾ ਰਿਹਾ ਸਾਂ ਤਾਂ ਸਤਿਗੁਰੂ ਜੀ, ਆਪ ਦਾ ਸੇਵਕ ਪੂਰਬਾ, ਠਾਕੁਰ ਉਦੇ ਸਿੰਘ ਜੀ ਅਤੇ ਇਕ ਦੋ ਹੋਰ ਸਜਣਾਂ ਨਾਲ ਜਿਥੇ ਜੋਟੀਆਂ ਦੇ ਸ਼ਬਦ ਪੜ੍ਹੇ ਜਾ ਰਹੇ ਸਨ, ਉਨ੍ਹਾਂ ਵਿਚ ਜਾ ਬੈਠੇ । ਬਾਬਾ ਫਰੀਦ ਜੀ ਹਾਰਮੋਨੀਅਮ ਵਜਾ ਰਹੇ ਸਨ । ਅੱਧਾ ਘੰਟਾ ਏਥੇ ਦਰਸ਼ਨ ਦੇਣ ਉਪਰੰਤ ਆਪਣੇ ਸਥਾਨ ਨੂੰ ਪਧਾਰੇ ।

ਪੰ: ਗੋਪਾਲ ਸਿੰਘ ਹੁਰਾਂ ਨੂੰ ਬੜੀ ਦੇਰ ਬਾਅਦ ਕਿਤੇ ਬੁਖ਼ਾਰ ਹੋਇਆ ਹੈ । ਤਿੰਨ ਦਿਨਾਂ ਦੇ ਬੁਖ਼ਾਰ ਨੇ ਉਨ੍ਹਾਂ ਦੀ ਬੱਸ-ਬੱਸ ਕਰਵਾ ਦਿਤੀ ਹੈ । ਅੱਜ ਕਲ ਮਲੇਰੀਆ ਜਿਵੇਂ ਸਾਰੇ ਦੇਸ਼ ਉਤੇ ਚੱਕਰ ਲਗਾ ਰਿਹਾ ਹੈ ਤਿਵੇਂ ਭੈਣੀ ਸਾਹਿਬ ਵੀ 'ਦਰਸ਼ਨ' ਦੇ ਰਿਹਾ ਹੈ ।

ਨਹਾ ਧੋ ਤਾਜ਼ਾ ਦਮ ਹੋ ਜਾਂ ਆਪਣੇ ਨਿਵਾਸ ਲਈ ਪਤਾ ਕਰਨ ਤੁਰਿਆ ਤਾਂ ਸੰਤ ਤਰਸੇਮ ਸਿੰਘ ਦੇ ਦਫ਼ਤਰੋਂ ਮਹਾਰਾਜ ਬੀਰ ਸਿੰਘ ਜੀ ਦੇ ਬੁਖ਼ਾਰੇ ਜਾਣ ਦੀ ਵੀ

ਸੂਹ ਮਿਲੀ। ਮੈਂ ਛੇਤੀ ਹੀ ਮਹਾਰਾਜ ਜੀ ਦੇ, ਵਰਨੀਆਂ ਵਾਲੇ ਡੇਰੇ ਗਿਆ। ਸ੍ਰੀ ਸਤਿਗੁਰੂ ਜੀ ਅਤੇ ਸ: ਅਵਤਾਰ ਸਿੰਘ ਝੱਬਰ ਵੀ ਪਹੁੰਚ ਗਏ।

ਸਬੱਬ ਨਾਲ, ਮੇਰੇ ਅੰਦਰ ਦਾਖ਼ਲ ਹੁੰਦਿਆਂ ਹੀ ਬੱਤੀ ਗੁੱਲ ਹੋ ਗਈ। ਆਵਾਜ਼ ਸੁਣੀ, ਮਹਾਰਾਜ ਜੀ ਦੀ ਆਵਾਜ਼ ਕਾਫ਼ੀ ਕਮਜ਼ੋਰ ਸੀ। ਬੱਤੀ ਛੇਤੀ ਹੀ ਆ ਗਈ। ਮੈਂ ਵੇਖਿਆ ਮਹਾਰਾਜ ਜੀ ਦੇਹੋਂ ਵੀ ਕਾਫ਼ੀ ਲਿੱਸੇ ਪੈ ਗਏ ਸਨ।

ਸਤਿਗੁਰੂ ਜੀ ਅੰਦਰ ਆਏ ਤਾਂ ਮਹਾਰਾਜ ਜੀ ਬਾਂਸ ਦੀਆਂ ਹੀਆਂ ਵਾਲੀ ਵਿਛੀ ਮੰਜੀ ਤੇ ਪਾਸੇ ਪਰਨੇ ਲੇਟੇ ਹੋਏ ਸਨ। ਸਤਿਗੁਰੂ ਜੀ ਦੇ ਗਿਆਂ ਉਠਣ ਲਗੇ ਤਾਂ ਸਤਿਗੁਰੂ ਜੀ ਨੇ ਪਏ ਰਹਿਣ ਦਾ ਹੀ ਹੁਕਮ ਕੀਤਾ। ਆਪ ਵੀ ਹੀਂਆ ਤੇ ਨਾਲ ਬੈਠ ਕੇ ਬਚਨ ਕਰਨ ਲਗੇ। ਆਪ ਦੇ ਕਹਿਣ ਦਾ ਢੰਗ ਇਸ ਪਰਕਾਰ ਸੀ : ਇਸ ਵਾਰ ਮਹਾਰਾਜ ਜੀ ਨੇ ਬੁਖ਼ਾਰ ਨੂੰ ਖ਼ੂਬ ਸੰਤੁਸ਼ਟ ਕੀਤਾ ਹੈ। 12-13 ਦਿਨਾਂ ਤੋਂ ਬੁਖ਼ਾਰ ਹੈ। ਉਵੱਤ ਵੀ ਨਾਲ ਹੀ ਰਹੇ ਹਨ। ਉਵੱਤਾਂ ਨਾਲ ਵੀ ਮਹਾਰਾਜ ਜੀ ਨੇ ਲੰਮਾ ਸਮਾਂ ਪ੍ਰੇਮ ਕੀਤਾ ਹੈ।

ਵਿਨੋਦ ਨਾਲ ਸਤਿਗੁਰੂ ਜੀ ਉਨ੍ਹਾਂ ਦੀ ਹਾਲਤ ਦੱਸ ਰਹੇ ਸਨ ਅਤੇ ਨਾਲ ਜਮਨਾ ਨਗਰ ਦੀ ਗੱਲ ਛਿੜ ਪਈ। ਮਹਾਰਾਜ ਜੀ ਵਿਚ-ਵਿਚ ਹੁੰਗਾਰਾ ਭਰ ਲੈਂਦੇ। ਸੱਚੇ ਪਾਤਸ਼ਾਹ ਜੀ ਨੇ ਇਹ ਵੀ ਪੁੱਛਿਆ : ਤੁਹਾਨੂੰ ਸਾਡੀਆਂ ਗੱਲਾਂ ਸੁਣਦਿਆਂ ਕਸ਼ਟ ਤਾਂ ਨਹੀਂ ਹੋ ਰਿਹਾ ? ਮਹਾਰਾਜ ਜੀ ਨੇ ਅਤਿਅੰਤ ਪ੍ਰਸੰਨ ਹੋ ਕੇ ਕਿਹਾ : ਧੰਨ ਭਾਗ ! ਇਹ ਤਾਂ ਬੜਾ ਆਨੰਦ ਦੇਣ ਵਾਲੀ ਕਿਰਪਾ ਕੀਤੀ ਜੇ।

ਗੱਲਬਾਤ ਦੇ ਵਿਸਥਾਰ ਤੋਂ ਜੋ ਕੁਝ ਮਾਲੂਮ ਹੋਇਆ ਉਹਦਾ ਸੰਖੇਪ ਇਹ ਹੈ ਕਿ ਸ੍ਰੀਮਾਨ ਸੰਤ ਨਿਹਚਲ ਸਿੰਘ ਜੀ ਨੂੰ ਸ਼ਰਧਾਂਜਲੀ ਦੇਣ ਵਾਲਿਆਂ ਅਤੇ ਸੁਣਨ ਵਾਲਿਆਂ ਦਾ ਬਹੁਤ ਤਕੜਾ ਇਕਠ ਸੀ। ਬੁਲਾਰੇ ਆਮ ਕਰਕੇ ਇਕੋ ਮਾਨਤਾ ਵਾਲੇ ਸਨ। ਪਰ ਸਭ ਆਪਣੇ ਅੰਤਰ ਵਿਰੋਧਾਂ ਦੀਆਂ ਗੱਲਾਂ ਹੀ ਸੁਣਾ ਰਹੇ ਸਨ ਸਿੱਧੀਆਂ ਜਾਂ ਅਸਿੱਧੀਆਂ। ਸਤਿਗੁਰੂ ਜੀ ਨੇ ਮੰਗਲਾਚਰਣ ਕਰਕੇ ਜਾਂ ਆਪਣੇ ਸਮੇਂ ਦੀ ਵਰਤੋਂ ਕੀਤੀ ਤਾਂ ਸਭ ਨੂੰ ਇਕ ਮਿੰਟ ਲਈ ਸੰਤਾਂ ਨਮਿਤ ਮੋਨ ਹੋਕੇ ਨਾਮ ਸਿਮਰਨ—ਅਪਣੇ ਅਪਣੇ ਇਸ਼ਟ ਦਾ ਧਿਆਨ ਧਰਨ—ਲਈ ਕਿਹਾ ਅਤੇ ਸੰਤਾਂ ਦੇ ਨਾਮਧਾਰੀ ਪੰਥ ਨਾਲ ਪ੍ਰਗਾਢ ਸੰਬੰਧਾਂ ਦੀ ਚਰਚਾ ਕੀਤੀ। ਦੱਸਿਆ, ਕਿ ਸੰਤਾਂ ਦੇ ਸੰਬੰਧ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਸਨ ਅਤੇ ਸੰਤ ਜੀ ਨੂੰ ਸਮੂਹਕ ਨਾਮ ਸਿਮਰਨ ਵਿਚ ਬੈਠਣ ਦਾ ਵਿਸ਼ੇਸ਼ ਆਨੰਦ ਆਉਂਦਾ ਹੁਦਾ ਸੀ।

ਜਿਹੋ ਜਿਹਾ ਦੇਹਧਾਰੀ ਗੁਰੂ ਦੇ ਖ਼ਿਲਾਫ਼ ਲੁਕਵੇਂ ਢੰਗ ਨਾਲ ਦੂਜੇ ਵਕਤਿਆਂ ਨੇ ਜ਼ਿਕਰ ਕੀਤਾ। ਤੇਹੋ ਜਿਹਾ ਸ੍ਰੀ ਸਤਿਗੁਰੂ ਜੀ ਨੇ ਗੁਰਮਤ ਅਨੁਸਾਰ ਗੁਰੂ ਦੀ ਲੋੜ ਤੇ ਦੇਹਧਾਰੀ ਗੁਰੂ ਦੀ ਜ਼ਰੂਰਤ ਬਾਰੇ ਦੱਸਿਆ। ਦੱਸਿਆ ਕਿ ਸੰਤ ਨਿਹਚਲ ਸਿੰਘ ਜੀ ਨੇ ਸਦਾ ਹੀ ਗੁਰੂ ਹੁਕਮਾਂ ਤੇ ਚਲਣ ਦੀ ਕੋਸ਼ਿਸ਼ ਕੀਤੀ ਤੇ ਉਨ੍ਹਾਂ ਨੇ "ਜਾ-ਨਸ਼ੀਨਾਂ" ਨੂੰ ਗੁਰੂ ਸਮਝ ਕੇ ਹੀ ਸਤਿਕਾਰਿਆ ਪਿਆਰਿਆ।

ਮਹਾਰਾਜ ਜੀ ਦੇ ਕੋਲ ਬੈਠਿਆਂ ਹੀ ਸ: ਸੁਰਿੰਦਰ ਸਿੰਘ ਲੁਧਿਆਣਾ ਦੁਆਰਾ ਟੇਲੀਫੋਨ ਰਾਹੀਂ ਸ: ਮਨਚੰਦਾ ਨੂੰ ਦਿੱਲੀ ਫੋਨ ਕੀਤਾ ਗਿਆ ਕਿ ਸ਼ਰੋਮਣੀ ਕਮੇਟੀ

ਵਲੋਂ ਪ੍ਰਕਾਸ਼ਤ ਉਹ ਬੀੜ ਹਾਸਲ ਕਰ ਲਈ ਜਾਏ ਜਿਸ ਵਿਚ ਉਸ ਨੇ ਮੰਗਲਾਚਰਣ ਨੂੰ ਪ੍ਰਾਥਮਕਤਾ ਦਿਤੀ ਹੈ।

ਅੱਜ ਭਾਵੇਂ ਅੱਸੂ ਦਾ ਮੇਲਾ ਏਨਾ ਭਰਪੂਰ ਨਹੀ ਜਾਪਦਾ ਪਰ 2000 ਨਰ-ਨਾਰ ਜ਼ਰੂਰ ਹੀ ਦੀਵਾਨ ਵਿਚ ਹਾਜ਼ਰ ਹੁੰਦੇ ਹਨ। ਨਾਮਧਾਰੀ ਆਪਣੇ ਸਫ਼ੈਦ ਕਪੜਿਆਂ ਦੇ ਪ੍ਰਭਾਵ ਕਾਰਨ ਹੰਸੁਲੇ ਪ੍ਰਤੀਤ ਦਿੰਦੇ ਹਨ।

## 9 ਸਤੰਬਰ 1978, **ਸ਼ਨੀਵਾਰ**
## **ਸ੍ਰੀ ਭੈਣੀ ਸਾਹਿਬ**

ਸਤਿਗੁਰੂ ਜੀ ਦੇ ਡੇਰੇ—ਵਰਨੀ ਇਲਾਕਾ—6.30 ਵਜੇ ਪੁਜਾ। ਸਤਿਗੁਰੂ ਜੀ ਚਿੱਟੇ ਖੱਦਰ-ਵਸਤਰਾਂ ਵਿਚ ਸੁਸਜਿਤ ਸਨ। ਬਾਟਾ-ਬੂਟਾਂ ਨੂੰ ਕਟਕੇ ਬਣਾਏ ਕਪੜੇ ਦਾ ਖ਼ਾਕੀ ਜੋੜਾ ਆਪ ਦੇ ਚਰਨੀਂ ਸੀ। ਏਥੇ ਬੇਬੇ ਦਲੀਪ ਕੌਰ ਜੀ, ਬੀਬਾ ਜੀ, ਬੀਬੀ ਨਰਿੰਦਰ, ਸੰਤ ਮਹਿੰਦਰ ਸਿੰਘ ਪੂਰਬਾ, ਸ: ਅਵਤਾਰ ਸਿੰਘ ਝੱਬਰ ਆਦਿ ਇਕ ਦੋ ਹੋਰ ਸਰੀਰ ਵੀ ਸਨ। ਇਹ ਸੁਭ ਮਹਾਰਾਜ ਜੀ ਦੀ ਖ਼ਬਰ ਨੂੰ ਆਏ ਸਨ।

### ਖਲੇ-ਖਲੋਤਿਆਂ

ਮੇਰੇ ਨਮਸਕਾਰ ਕਰਕੇ ਕੋਲ ਖਲੋਣ ਉਪਰੰਤ ਮਹਾਰਾਜ ਜੀ ਨੇ ਵੀ ਆਕੇ ਸਤਿਗੁਰੂ ਜੀ ਨੂੰ ਨਿਮਰਤਾ ਸਹਿਤ ਚਰਨੀਂ ਹੱਥ ਲਾਕੇ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਉਨ੍ਹਾਂ ਨੂੰ ਪਾਸ ਹੀ ਖਲੋਤੇ ਜਾਮਣ ਰੁਖ ਦੇ ਤਣੇ ਉਤੇ, ਤਣੇ-ਰੰਗੇ ਹੀ ਕੁਛ ਜੀਵਾਂ ਦੇ ਇਕ ਜਮਘਟ ਤੇ ਝਾਤ ਪੁਆਈ। ਇਹ ਏਡੇ ਬੇ-ਪਛਾਣ ਸਨ ਕਿ ਮਹਾਰਾਜ ਜੀ ਨੇ ਬੈਟਰੀ ਜਗਾ ਕੇ ਹੀ ਉਨ੍ਹਾਂ ਦੀ ਭਿੰਨਤਾ ਦਾ ਪਤਾ ਕੀਤਾ।

ਬੇਬੇ ਦਲੀਪ ਕੌਰ ਜੀ ਨੇ ਮਹਾਰਾਜ ਜੀ ਦੀ ਸਿਹਤ ਬਾਰੇ ਗੱਲ ਕੀਤੀ : ਆਪ ਜੀ ਦੀ ਕਿਰਪਾ ਨਾਲ ਹੀ ਬੁਖ਼ਾਰ ਟੁੱਟਾ ਹੈ ਮਹਾਰਾਜ ਜੀ ਦਾ। ਡਾਕਟਰਾਂ ਦੀਆਂ ਤਾਂ ਸਭ ਕੋਸ਼ਸ਼ਾਂ ਬੇਕਾਰ ਗਈਆਂ। ਸਤਿਗੁਰੂ ਜੀ ਬਚਨ ਕੀਤਾ : ਇਹ ਤਾਂ ਗੱਲ ਹੀ ਬਣਨੀ ਸੀ। ਕੋਈ ਚੀਜ਼ ਫ਼ੌਰਨ ਹੀ ਨਹੀਂ ਹੁੰਦੀ। ਉਹਦੇ ਪਿਛੇ ਲੰਮਾ ਸੰਘਰਸ਼, ਕੋਸ਼ਸ਼ਾਂ ਅਤੇ ਕਾਰਨ ਹੁੰਦੇ ਹਨ। ਡਾਕਟਰਾਂ ਨੇ ਦਵਾਈਆਂ ਦੇ ਦੇ ਕੇ ਬੁਖ਼ਾਰ ਦਾ ਲੱਕ ਤਾਂ ਪਹਿਲਾਂ ਹੀ ਤੋੜ ਛੱਡਿਆ ਸੀ, ਅਖ਼ੀਰ ਉਤੇ ਮੇਰੀ ਵਾਰੀ ਆ ਗਈ। ਜੱਸ ਮੈਨੂੰ ਮਿਲ ਗਿਆ।

ਬੇਬੇ ਜੀ ਨੂੰ ਸ੍ਰੀ ਹਜ਼ੂਰ ਨੇ ਵਿਆਖਿਆ ਨਾਲ ਸਮਝਾਇਆ : ਜਿਵੇਂ ਕੋਈ ਦਰੱਖ਼ਤ ਡਿੱਗਦਾ ਹੈ। ਉਹਦਾ ਕੋਈ ਥਾਂ ਕਮਜ਼ੋਰ ਹੋ ਚੁਕਾ ਹੁੰਦਾ ਹੈ ਪਹਿਲਾਂ ਦੂਜੇ ਕਾਰਨਾਂ ਨਾਲ, ਫਿਰ ਉਹ ਟੁੱਟ ਜਾਂਦਾ ਹੈ। ਏਸ ਤਰ੍ਹਾਂ ਹੀ ਡਾਕਟਰਾਂ ਨੇ ਇਲਾਜ ਕਰ ਕੇ ਬੁਖ਼ਾਰ ਨੂੰ ਕਮਜ਼ੋਰ ਕੀਤਾ ਹੋਇਆ ਸੀ। ਡਾ: ਤ੍ਰਿਲੋਕ ਸਿੰਘ ਹੁਰਾਂ, ਡਾ: ਕਟਾਣੀ ਵਾਲੇ (ਸ੍ਰੀ ਹਰਿਦਾਸ ਮੱਲ) ਨੇ ਦਵਾਈ ਦਿਤੀ, ਥਰਮਾ ਮੀਟਰ ਵੀ ਟੁਟ ਗਿਆ, ਅਰਦਾਸ ਵੀ ਹੋ ਗਈ। ਇਕ ਦਿਨ ਛਡ ਕੇ ਬੁਖ਼ਾਰ ਟੁਟ ਗਿਆ। ਸਾਰੇ ਸਾਧਨ ਜੁ ਜੁੜ ਗਏ, ਫਿਰ ਬੁਖ਼ਾਰ ਨਾ ਟੁਟਦਾ ਤਾਂ ਹੁੰਦਾ ਕੀ।

ਬੇਬੇ ਜੀ : ਆਪ ਜੀ ਛੇਤੀ ਕਿਰਪਾ ਨਹੀਂ ਕਰਦੇ ! ਸਾਡਾ ਦਮ ਟੁਟਦਾ ਵੇਖ ਕੇ ਹੀ ਮਿਹਰਬਾਨ ਹੁੰਦੇ ਹੋ ।

ਵਿਚੋਂ ਹੀ ਮੈਂ ਬੋਲ ਪਿਆ : ਸੱਚੇ ਪਾਤਸ਼ਾਹ ਆਪ ਜੀ ਨੇ ਜੋ ਬੁਖ਼ਾਰ ਟੁਟਣ ਦੀ ਵਿਆਖਿਆ ਕੀਤੀ ਹੈ, ਮਾਰਕਸਵਾਦ ਵੀ ਇੰਜ ਹੀ ਹਰ ਘਟਨਾ ਪਿਛੇ ਛਿਪੇ ਹੋਏ ਕਾਰਨਾਂ ਨੂੰ ਮੰਨਦਾ ਹੈ । ਅਤੇ ਹੋਰ ਥੋੜਾ ਚਿਰ ਖਲੇ-ਖਲੋਤੇ ਹੀ ਵਾਰਤਾਲਾਪ ਹੁੰਦਾ ਰਿਹਾ ।

ਬੇਬੇ ਜੀ ਨੇ ਦੱਸਿਆ ਕਿ ਮਹਾਰਾਜ ਜੀ ਨੇ ਕੰਡਾ ਕੋਲ ਰਖਿਆ ਹੋਇਆ ਹੈ, ਰੋਜ਼ ਵੇਖਦੇ ਹਨ ਭਾਰ ਕਿੰਨਾ ਘਟਿਆ ਹੈ । ਸਤਿਗੁਰੂ ਜੀ ਨੇ ਦੱਸਿਆ ਕਿ ਰਾਤੀਂ ਮਹਾਰਾਜ ਜੀ ਅਤੇ ਕਾਕਾ ਛੋਟਾ (ਠਾਕੁਰ ਉਦੈ ਸਿੰਘ ਜੀ) ਬੜੇ ਬੇਚੈਨ ਰਹੇ ਹਨ ਕਦੇ ਬਾਹਰ ਨਿਕਲਦੇ ਕਦੇ ਅੰਦਰ ਵੜਦੇ ।

## ਕਥਾ ਕਾਂਬੇ ਦੇ ਬੁਖ਼ਾਰ ਦੀ

ਸਤਿਗੁਰੂ ਜੀ ਨੇ ਆਪਣੀ ਯਾਦ-ਕਿਤਾਬ ਦਾ ਇਕ ਵਰਕਾ ਫੋਲਿਆ : ਮੈਨੂੰ ਇਕ ਵਾਰ ਲਗਾਤਾਰ ਡੇਢ ਸਾਲ ਬੁਖ਼ਾਰ ਰਿਹਾ । ਜਦੋਂ ਸੱਚੇ ਪਾਤਸ਼ਾਹ ਜੀ ਨਾਲ ਪਹਿਲੀ ਵਾਰ ਸ੍ਰੀ ਨਗਰ (ਕਸ਼ਮੀਰ) ਗਿਆ ਸਾਂ । ਓਦੋਂ ਦੇ ਹੀ ਮੇਰੇ ਕੰਨ ਘੱਟ ਸੁਣਦੇ ਸਨ । (ਹੁਣ ਇਲਾਜ ਕਟਵਾ ਲਿਆ ਹੈ) । ਪਾਕਿਸਤਾਨ ਬਣਨ ਤੋਂ ਪਹਿਲਾਂ ਦੀ ਗੱਲ ਹੈ । ਰਾਵਲਪਿੰਡੀ-ਕੋਹਮਰੀ ਵਾਲੇ ਪਾਸੇ ਦੀ ਕਸ਼ਮੀਰ ਗਏ ਸਾਂ । ਸੱਚੇ ਪਾਤਸ਼ਾਹ ਸੈਰ ਕਰਨ ਚਲੇ ਜਾਂਦੇ ਸਨ । ਮੇਰੇ ਪਾਸ ਮਾਈ ਲੀਲ੍ਹਾ ਵੰਤੀ (ਸਰਦਾਰਨੀ ਆਤਮਾ ਸਿੰਘ ਰਾਵਲਪਿੰਡੀ) ਰਹਿ ਜਾਂਦੀ ਸੀ । ਬੜਾ ਕਾਂਬਾ ਲਗ ਕੇ ਬੁਖ਼ਾਰ ਚੜ੍ਹਦਾ ਸੀ । ਧੁੱਪੇ ਹੀ ਗਰਮ ਕੱਪੜੇ ਲੈਕੇ ਪੈ ਜਾਣਾ । ਸੁਰਤ ਨਾ ਰਹਿਣੀ ਆਪਣੇ ਆਪ ਦੀ । ਜਦੋਂ ਸੁਰਤ ਆਉਣੀ ਲਲਚਾਉਣੇ ਬਗੂਗੋਸ਼ੇ ਵੇਖਣੇ, ਉਨ੍ਹਾਂ ਦੀ ਮਹਿਕ ਤੇ ਸੁੰਦਰਤਾ ਨੇ ਪ੍ਰੇਰਣਾ ਪਰ, ਜੀ ਨਾ ਕਰਨਾ ਖਾਣ ਨੂੰ ।

ਸ: ਅਵਤਾਰ ਸਿੰਘ ਝੱਬਰ ਨੇ ਵਿਅੰਗ ਕੀਤਾ : ਇਲਾਜ ਓਦੋਂ ਵੀ ਡਾ: ਤ੍ਰਿਲੋਕ ਸਿੰਘ ਕਰਦਾ ਹੋਣਾ ਏਂ ?

ਗੁਲਜ਼ਾਰ ਸਿੰਘ : ਨਹੀਂ । ਓਦੋਂ ਡਾਕਟਰ ਸਿੱਖ ਵੀ ਨਹੀਂ ਸੀ ਬਣਿਆ ।

ਸਤਿਗੁਰੂ ਜੀ : ਬੁਖ਼ਾਰ ਫੇਰ ਵੀ ਡਾ: ਤ੍ਰਿਲੋਕ ਸਿੰਘ ਜੀ ਪਾਸੋਂ ਹੀ ਆਕੇ ਟੁਟਾ ।

## ਵਿਨੋਦ ਕਥਾ

ਵਿਨੋਦ ਵਿਚ ਹੋਣ ਕਰਕੇ ਚੇਤੇ ਵਿਚ ਓਦੋਂ ਦੀ ਇਕ ਹੋਰ ਗੱਲ ਚਮਕੀ । ਸਤਿਗੁਰੂ ਜੀ ਬੋਲੇ : ਇਕ ਵਾਰ ਭਾਈ ਵਜ਼ੀਰ ਸਿੰਘ ਜੀ (ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਜ਼ੂਰੀ ਸੇਵਕ) ਨੇ ਮਹਾਰਾਜ ਜੀ ਨੂੰ ਪੁਛਿਆ ਅੱਜ ਕਿੰਨੀਆਂ ਬੈਠਕਾਂ ਕਢੀਆਂ ?

"ਜਿੰਨੀਆਂ ਕੱਲ ਲਾਈਆਂ ਸਨ !"

"ਕੱਲ ਕਿੰਨੀਆਂ ਲਈਆਂ ਸਨ ?"

"ਜਿੰਨੀਆਂ ਅੱਜ !"

ਫਿਰ ਸਤਿਗੁਰੂ ਜੀ ਨੇ ਮੈਨੂੰ ਯਾਦ ਕੀਤਾ, ਮੈਂ ਜ਼ਰਾ ਹਟਵਾਂ ਖੜਾ ਸਾਂ ।

"ਕਵੀ ਜੀ, ਅਹਿ ਵੇਖੋ, ਕੇਤੇ ਤੇਰੇ ਜੀਅ ਜੰਤ...ਤੇਰਾ ਸੰਸਾਰ । ਇਹ ਸਾਰਾ ਦਿਨ ਏਥੇ (ਜਾਮਣ ਦੇ ਤਣੇ ਨਾਲ) ਜੁੜੇ ਰਹਿਣਗੇ । ਰਾਤ ਨੂੰ ਨੌਂ ਵਜੇ ਉਪਰ ਚਲੇ ਜਾਣਗੇ, ਲਾਈਨ ਬੰਨ੍ਹ ਕੇ । ਸਵੇਰੇ 5 ਵਜੇ ਤਕ ਵਾਪਸ ਏਥੇ ਆ ਜੁੜਦੇ ਹਨ ।"

ਅਤੇ ਫਿਰ ਇਕ ਵਿਅੰਗ ਕਥਾ ਸੁਣਾਈ : ਕਿਸੇ ਦੀ ਬਾਂਹ ਤੇ ਰਾਤੀਂ ਇਕ ਮੱਛਰ ਦਾ ਦਾਣਾ ਆ ਬੈਠਾ । ਪ੍ਰੇਮੀ ਸੇਵਕ ਨੇ ਏਨੇ ਜ਼ੋਰ ਦੀ ਲਾਠੀ ਪ੍ਰਹਾਰ ਕੀਤਾ ਕਿ ਮਹਾਂਪੁਰਸ਼ਾਂ ਦੀ ਬਾਂਹ ਟੁਟ ਗਈ । ਕਹਿਣ ਲਗੇ : ਉਇ ਬਾਂਹ ਤੋੜ ਦਿਤੀ ਊ ? ਪ੍ਰੇਮੀ ਦਾ ਜਵਾਬ ਸੀ : ਬਾਂਹ ਭਾਵੇਂ ਟੁਟ ਹੀ ਗਈ ਏ ਪਰ ਮੱਛਰ ਕੇ ਵੀ ਤਾਂ ਨਹੀਂ ਨ ਰਹੇ !

## ਗੰਨ ਫ਼ੈਕਟਰੀ ਦਾ ਕੇਸ

ਮੈਨੂੰ ਸਤਿਗੁਰਾਂ ਆਗਿਆ ਕੀਤੀ ਕਿ ਮੈਂ ਬਾਹਰ ਚੱਲ ਕੇ ਸੂਬਾ ਮੇਲਾ ਸਿੰਘ ਜੀ ਅਤੇ ਸੰਤ ਮਹਿੰਦਰ ਸਿੰਘ ਬੀਕਾਨੇਰ ਵਾਲਿਆਂ ਨੂੰ ਥੋੜੇ ਮਿੰਟ ਉਡੀਕ ਕਰਨ ਲਈ ਆਖਾਂ । ਇਹਨਾਂ ਦੋਹਾਂ ਸੱਜਣਾਂ ਦੀ ਸੰਤ ਸਾਧਾ ਸਿੰਘ ਅਤੇ ਸੰਤ ਕਰਤਾਰ ਸਿੰਘ ਜੰਮੂ ਵਾਲਿਆਂ ਦੀ ਗੰਨ ਫੈਕਟਰੀ ਵਿਚ ਭਾਈਵਾਲੀ ਤੋਂ ਉਠੇ ਵਿਵਾਦ ਦਾ ਹਲ ਕਰਨ ਦੀ ਡਿਊਟੀ ਲਗਾਈ ਗਈ ਹੈ । ਸੰਤ ਅਪਾਰ ਸਿੰਘ ਬੀੜ ਵਾਲਾ ਵੀ ਕੇਸ ਸੁਣਨ ਵਾਲਿਆਂ ਦਾ ਸਹਿਯੋਗੀ ਜਾਪਦਾ ਹੈ ਕਿਉਂਕਿ ਉਸਨੇ ਇਸ ਕੇਸ ਦੇ 'ਫ਼ੈਸਲੇ' ਦੀ ਕਾਪੀ ਨਕਲ ਕਰਵਾਈ ਹੈ ।

## ਭਾਈ ਰਾਇ ਸਿੰਘ ਦਾ ਕਬੀਲਾ

ਸਤਿਗੁਰੂ ਜੀ ਨੇ ਮੈਨੂੰ ਬਾਬਾ ਬਿਸ਼ਨ ਸਿੰਘ ਮਲੋਟੀਏ ਨੂੰ ਵੀ ਮਿਲਣ ਲਈ ਫ਼ਰਮਾਇਆ । ਇਹਨਾਂ ਬਾਬਾ ਜੀ ਨੂੰ ਜਾਕੇ ਮਿਲਿਆ ਤਾਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਪਿਛਲੇ ਦੋ ਸਾਲ ਤੋਂ ਭਾਈ ਰਾਇ ਸਿੰਘ, ਜਿਸਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸਿਖੀ ਰਹਿਤ-ਮਰਿਆਦਾ ਲਿਖਕੇ ਲਿਆਉਣ ਲਈ ਹਜ਼ੂਰ ਸਾਹਿਬ (ਹੈਦਰਾਬਾਦ ਰਾਜ) ਭੇਜਿਆ ਸੀ ਤੇ ਫਿਰ ਸ਼ੇਰ ਤੋਂ ਰੱਖਿਆ ਕੀਤੀ ਸੀ, ਦੇ ਕਿਸੇ ਅੰਸ ਬੰਸੀ ਨੂੰ ਮਿਲਣ ਲਈ ਤਲਾਸ਼ ਕਰ ਰਹੇ ਸਨ । ਇਸ ਕਾਰਜ ਲਈ ਸ: ਕਰਮ ਸਿੰਘ ਦੂਹੇਵਾਲ, (ਮੁਕਤਸਰ) ਦੀ ਡਿਊਟੀ ਲਾਈ ਗਈ ਸੀ । ਕਰਮ ਸਿੰਘ ਨੇ ਹੀ ਹੌਲੀ-ਸਹਿਜੇ ਖੋਜ ਕਰਕੇ ਅੱਜ ਬਾਬਾ ਬਿਸ਼ਨ ਸਿੰਘ ਨੂੰ ਲਭ ਕੇ ਲਿਆਂਦਾ ਤੇ ਹਜ਼ੂਰ ਦੀ ਸੇਵਾ ਵਿਚ ਪੇਸ਼ ਕੀਤਾ ਸੀ ।

75 ਸਾਲਾ ਬਜ਼ੁਰਗ ਬਿਸ਼ਨ ਸਿੰਘ, ਜਿਸ ਨੇ ਅੰਦਰੂਨ ਗਾਤਰੇ ਕਿਰਪਾਨ ਪਾਈ ਤੇ ਸਿਰ ਤੇ ਕਾਲੇ ਪਟਕੇ ਉਤੇ ਸਫੇਦ ਪਗੜੀ ਸਜਾਈ ਹੋਈ ਹੈ, ਨੇ ਦੱਸਿਆ, ਇਹ ਭਾਈ ਰਾਇ ਸਿੰਘ ਪਿੰਡ ਮਦੀਰ ਜ਼ਿ: ਫਿਰੋਜ਼ਪੁਰ ਦਾ ਪੋਤਰਾ ਹੈ । ਓਦੋਂ ਇਹ 2-3 ਸਾਲ ਦਾ ਹੀ ਸੀ ਜਦੋਂ ਇਸਨੇ ਅਪਣੇ ਦਾਦਾ ਭਾਈ ਰਾਇ ਸਿੰਘ ਨੂੰ ਡਿਠਾ । ਇਸਨੂੰ ਅਪਣੇ ਦਾਦਾ ਜੀ ਦਾ ਮੰਜੇ ਉਤੇ ਬੈਠੇ ਹੋਏ ਵੇਖਣਾ ਹੀ ਯਾਦ ਹੈ । ਭਾਈ ਰਾਇ ਸਿੰਘ ਜੀ ਨੇਂ

ਪੂਰੀ ਮਰਿਆਦਾ ਰਖੀ ਹੋਈ ਸੀ। ਉਹ ਹਰ ਸਾਲ ਇਕ ਵੱਛਾ ਪਾਲ ਕੇ ਭੈਣੀ ਸਾਹਿਬ ਲਿਆਕੇ ਭੇਟਾ ਕਰਿਆ ਕਰਦੇ ਸਨ। ਆਪ ਗਊਆਂ ਪਾਲਦੇ-ਸੰਭਾਲਦੇ ਸਨ। ਸੁੱਚਾ ਜਲ ਭੂਰਿਆਂ ਵਿਚ ਵਲ੍ਹੇਟ ਕੇ ਦੂਰ ਦੁਰਾਡੇ ਦੇ ਖੂਹਾਂ ਤੋਂ ਲਿਆਉਂਦੇ। ਇਹ ਗੱਲਾਂ ਬਾਬਾ ਬਿਸ਼ਨ ਸਿੰਘ ਦੇ ਪਿਤਾ ਭਾਈ ਹਰੀ ਸਿੰਘ ਦੱਸਿਆ ਕਰਦੇ ਸਨ। ਪਿਤਾ ਹਰੀ ਸਿੰਘ ਨੇ ਦੱਸਿਆ ਸੀ ਕਿ ਜਦੋਂ ਭਾਈ ਰਾਇ ਸਿੰਘ ਦਾ ਅੰਤ ਸਮਾਂ ਆਇਆ ਤਾਂ ਉਨ੍ਹਾਂ ਨੂੰ ਦਸਤ ਲਗ ਗਏ। ਦਸਤਾਂ ਦੀ ਰੋਕ ਲਈ ਕਿਸੇ ਸਿਆਣੇ ਨੇ ਸੁਝਾਇਆ ਕਿ ਗੋਕਾ ਦੁੱਧ ਅਣਪੁਣਿਆ ਜਿਸ ਬਰਤਨ ਵਿਚ ਚੋਇਆ ਜਾਇ ਉਸ ਵਿਚੋਂ ਤੁਰਤ ਛਕ ਲਿਆ ਜਾਇ ਤਾਂ ਆਰਾਮ ਆ ਜਾਏਗਾ। ਭਾਈ ਰਾਇ ਸਿੰਘ ਜੀ ਨੇ ਅਣਪੁਣਿਆ ਗੋਕਾ ਦੁੱਧ ਪੀਣੋਂ ਇਨਕਾਰ ਕੀਤਾ। ਫਿਰ ਕਿਸੇ ਨੇ ਤੀਜੇ ਦਿਨ ਅਣ-ਪੁਣਿਆ ਦੁੱਧ ਪੁਣਿਆ ਕਹਿ ਕੇ ਛਕਾ ਦਿਤਾ। ਦਸਤ ਤਾਂ ਰੁਕ ਗਏ ਪਰ ਥੋੜੇ ਚਿਰ ਬਾਅਦ ਸਰੀਰ ਚਲਾਣਾ ਕਰ ਗਿਆ।

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਬਾਅਦ ਜੋ ਮੁਸ਼ਕਲਾਂ ਨਾਮਧਾਰੀਆਂ ਨੂੰ ਸਰਕਾਰੀ ਤੌਰ ਤੇ ਆਈਆਂ, ਉਹਨਾਂ ਕਾਰਨ ਇਹ ਪਰਵਾਰ ਕੇਂਦਰ ਨਾਲੋਂ ਟੁਟ ਗਿਆ। ਫਿਰ 1921 ਵਿਚ ਜਦੋਂ ਅਕਾਲੀਆਂ ਨੇ ਜ਼ੋਰ ਫੜਿਆ ਤਾਂ ਅਕਾਲੀਆਂ ਦੇ ਪ੍ਰਭਾਵ ਹੇਠ ਬਾਬਾ ਬਿਸ਼ਨ ਸਿੰਘ ਦੇ ਪਿਤਾ ਭਾਈ ਹਰੀ ਸਿੰਘ ਨੇ ਨਿਹੰਗਾਂ ਤੋਂ ਅੰਮ੍ਰਿਤ ਛਕ ਲਿਆ। ਸਿੰਘ ਸਭਾ ਵਾਲਿਆਂ ਵੀ ਬੜਾ ਜ਼ੋਰ ਲਾਇਆ ਪਰ ਬਾਬਾ ਹਰੀ ਸਿੰਘ ਨੇ ਉਨ੍ਹਾਂ ਨੂੰ ਪਰਵਾਨ ਨਾ ਕੀਤਾ। ਜ਼ਮੀਨ ਜਾਇਦਾਦ ਜੇਲਾਂ ਵਿਚ ਜਾ ਜਾ ਕਰਜ਼ੇ ਵਿਚ ਵੇਚ ਦਿਤੀ। ਹੁਣ ਇਹ ਪਿੰਡ ਮਲੋਟ (ਜ਼ਿ: ਫਰੀਦਕੋਟ) ਵਿਚ ਗੁੰਥੀ ਹੈ।

ਬਾਬਾ ਬਿਸ਼ਨ ਸਿੰਘ ਦੇ ਦੋ ਲੜਕੇ ਹਨ। ਇਕ ਸ: ਅਵਤਾਰ ਸਿੰਘ ਤਾਂ ਸੁੰਦਰ ਨਗਰ (ਮੰਡੀ) ਵਿਚ ਬਿਜਲੀ ਦਾ ਐਸ. ਡੀ. ਓ. ਹੈ। ਦੂਜਾ ਲੜਕਾ ਸ੍ਰੀ ਉਪਕਾਰ ਸਿੰਘ ਬਾਬਾ ਜੀ ਨਾਲ ਦੇਖੇ ਆਇਆ ਹੈ। ਉਪਕਾਰ ਸਿੰਘ ਕੇਵਲ 20-22 ਸਾਲ ਦਾ ਹੈ।

ਬਾਬਾ ਬਿਸ਼ਨ ਸਿੰਘ ਹੋਰੀਂ ਤਿੰਨ ਭਰਾ ਹਨ। ਦੋ ਛੋਟੇ ਬਾਬਾ ਹਰਨਾਮ ਸਿੰਘ (ਰੋੜੀ ਢੰਡਾਲ) ਅਤੇ ਮਹਾਂ ਸਿੰਘ ਮੰਡੀ ਮਲੋਟ ਵਿਚ ਵਿਸ਼ਵਕਰਮਾ ਮੰਦਰ ਵਿਚ ਰਹਿੰਦੇ ਹਨ।

ਬਾਬਾ ਬਿਸ਼ਨ ਸਿੰਘ ਨੇ ਕਿਹਾ ਹੈ ਕਿ ਉਪਕਾਰ ਸਿੰਘ ਨੂੰ ਭੈਣੀ ਸਾਹਿਬ ਤੋਂ ਅੰਮ੍ਰਿਤ ਛਕਾ ਕੇ ਚਿੱਟੇ ਕਪੜੇ ਪੁਆਕੇ ਨਾਲ ਲੈ ਜਾਣਾ ਹੈ। ਸਤਿਗੁਰੂ ਜੀ ਨੂੰ ਇਹ ਕਲ੍ਹ ਆਕੇ ਮਿਲੇ ਸਨ ਤਾਂ ਆਪ ਨੇ ਜੀ ਭਾਈ ਰਾਇ ਸਿੰਘ ਜੀ ਦੀ ਇਸ ਨਿਸ਼ਾਨੀ ਦਾ ਬੜਾ ਆਦਰ ਕੀਤਾ ਅਤੇ ਪਿਆਰ ਵੀ ਖ਼ੂਬ ਕੀਤਾ। ਬਾਬਾ ਜੀ ਨੇ ਚਰਨੀਂ ਹੱਥ ਲਾਕੇ ਅਪਣੇ ਨਾਮਧਾਰੀ ਘਰ ਆਉਣ ਤੇ ਸੌ ਸੌ ਸ਼ੁਕਰ ਕੀਤਾ।

ਜਦੋਂ ਮੈਂ ਬਾਬਾ ਜੀ ਨਾਲ ਭਾਈ ਰਾਇ ਸਿੰਘ ਦੀ ਲਿਆਂਦੀ ਹੋਈ ਸੋਧ ਮਰਿਆਦਾ ਨੂੰ ਨਾਮਧਾਰੀਆਂ ਵਿਚ ਅੱਜ ਤਕ ਪ੍ਰਚਲਤ ਦੱਸਿਆ ਤਾਂ ਉਹਨਾਂ ਦੀਆਂ ਅੱਖਾਂ ਡਬਡਬਾ ਗਈਆਂ ਅਤੇ ਗਲਾ ਰੁੰਧ ਗਿਆ। ਇਹਨਾਂ ਦੱਸਿਆ ਕਿ ਇਹ ਆਪ ਦਾਹੜੀ ਆਉਣ ਵੇਲੇ ਤਕ ਤੇ ਇਹਨਾਂ ਦੇ ਪਿਤਾ ਹਰੀ ਸਿੰਘ ਜੀ ਵੀ ਸੋਧ ਮਰਿਆਦਾ ਰਖਦੇ ਰਹੇ ਹਨ।

ਬਾਬਾ ਬਿਸ਼ਨ ਸਿੰਘ ਨੇ ਦੱਸਿਆ ਕਿ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ ਫੜ ਕੇ ਲੈ ਗਏ, ਮਲੇਰਕੋਟਲੇ ਦੇ ਵਾਕਿਆ ਬਾਅਦ, ਤਾਂ ਸਿੱਖਾਂ ਵਿਚ ਆਮ ਵਿਚਾਰ ਪਾਇਆ ਜਾਂਦਾ ਸੀ ਕਿ ਅਸਾਂ ਅੰਗਰੇਜ਼ਾਂ ਤੋਂ ਬਦਲਾ ਲੈਣਾ ਹੈ।

ਬਾਬਾ ਬਿਸ਼ਨ ਸਿੰਘ ਦਾ ਪਿਤਾ ਭਾਈ ਹਰੀ ਸਿੰਘ 60 ਸਾਲ ਦੀ ਉਮਰ ਵਿਚ ਪੂਰਾ ਹੋ ਗਿਆ। ਬਿਸ਼ਨ ਸਿੰਘ ਜੀ ਦੀਆਂ ਦੋ ਲੜਕੀਆਂ ਹਨ ਤੇ ਦੋ ਲੜਕੇ। ਛੋਟੀ ਅਮਰੀਕ ਕੌਰ ਵੱਡੀ ਅਮਰ ਕੌਰ, ਪਿੰਡ ਰੱਥੜੀਆਂ ਅਤੇ ਆਸਾ ਬੁੱਟਰ ਵਿਖੇ ਵਿਆਹੀਆਂ ਹੋਈਆਂ ਹਨ।

ਸਤਿਗੁਰੂ ਜੀ 8 ਵਜੇ ਸਵੇਰੇ ਆਰਾਮ ਕਰਨ ਕੋਠੀ ਵਿਖੇ ਪਧਾਰੇ। 9.30 ਵਜੇ ਉਠ ਇਸ਼ਨਾਨ ਪਾਣੀ ਕਰ ਪ੍ਰਸਾਦ ਛਕਣ ਲਈ ਰੋਪੜ ਨਹਿਰ ਤੇ ਕਾਰ ਦੁਆਰਾ ਚਲੇ ਗਏ ਜਿਥੋਂ ਦੁਪਹਿਰੀਂ ਹੀ ਵਾਪਸ ਪਰਤੇ।

## ਸਿਮ੍ਰਤੀ ਮੰਦਰ ਦੀ ਉਸਾਰੀ-ਪ੍ਰਗਤੀ

ਮੈਂ ਇਕ ਚੱਕਰ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦਾ ਵੀ ਲਗਾਇਆ। ਇਹ ਉਸਾਰੀ ਅਧੀਨ ਹੈ। ਇਹ ਸ: ਨਿਰਮਲ ਸਿੰਘ ਇੰਜੀਨੀਅਰ ਦੀ ਦੇਖ ਰੇਖ ਹੇਠ ਤਿਆਰ ਹੋ ਰਿਹਾ ਹੈ। ਅਜੇ ਤਾਂ ਇਸਦੀ ਭੈਣੀ ਸਾਹਿਬ ਵਾਲੇ ਪਾਸੇ ਦੀ ਬਾਹੀ, ਅਰਥਾਤ ਦੱਖਣੀ ਬਾਹੀ, ਦੂਸਰੀ ਅਤੇ ਤੀਸਰੀ ਛੱਤ ਵਜੋਂ ਤਿਆਰ ਹੋ ਰਹੀ ਹੈ। ਅੰਦਰ ਕਮਰਿਆਂ ਦੀ ਪਾਰਟੀਸ਼ਨ, ਬੂਹੇ ਬਾਰੀਆਂ ਦੀਆਂ ਚੁਗਾਠਾਂ ਅਤੇ ਹੋਰ ਤਿਆਰੀਆਂ ਵਿਚ ਕਾਰੀਗਰ ਰੁਝੇ ਹੋਏ ਹਨ। ਦੂਜੀ ਛੱਤ ਮੁਕੰਮਲ ਅਤੇ ਤੀਜੀ ਛੱਤ ਨਕਸ਼ੇ ਮਤਾਬਕ ਉਸਰ ਰਹੀ ਹੈ।

ਸ੍ਰੀ ਮਾਤਾ ਚੰਦ ਕੌਰ ਜੀ ਏਥੇ ਆਕੇ ਨਿੱਤ ਨਿਗਰਾਨੀ ਕਰਦੇ ਹਨ। ਮੇਰੇ ਪੁੱਛਣ ਤੇ ਦੱਸਿਓ ਨੇ ਕਿ ਦਿਹਾੜੀ ਵਿਚ ਕਈ ਕਈ ਵਾਰ ਏਥੇ ਆਉਣਾ ਅਤੇ ਲੁੜੀਂਦਾ ਸਾਮਾਨ ਪੁਚਾਉਣਾ ਹੁੰਦਾ ਹੈ। ਸੰਤ ਬਲਕਾਰ ਸਿੰਘ ਯੂ. ਪੀ. ਵਾਲਾ ਅੱਜ ਕੱਲ ਸ: ਨਿਰਮਲ ਸਿੰਘ ਜੀ ਦੇ ਆਦੇਸ਼ ਅਨੁਸਾਰ ਉਸਾਰੀ ਕਰਵਾਂਦਾ ਹੈ।

ਮੰਦਰ ਦੀਆਂ ਕੈਚੀਆਂ ਵਿਚ ਕੁਛ ਕਸਰ ਰਹਿ ਗਈ ਹੈ। ਉਨ੍ਹਾਂ ਨੂੰ ਮੁਕੰਮਲ ਕਰਨ ਲਈ ਪਲੇਟਾਂ ਲਗਾਕੇ ਵੈਲਡਿੰਗ ਕੀਤੀ ਜਾ ਰਹੀ ਹੈ। ਸ: ਗੁਰਚੈਨ ਸਿੰਘ ਹੁਰਾਂ ਨਕਸ਼ੇ ਦੀ ਉਹ ਡੀਟੇਲ ਨਹੀਂ ਸੀ ਵੇਖੀ ਜਿਸ ਕਾਰਨ ਮਗਰੋਂ ਸ: ਨਿਰਮਲ ਸਿੰਘ ਹੁਰਾਂ ਦੁਬਾਰਾ ਹਿਸਾਬ ਕਿਤਾਬ ਲਗਾਕੇ ਗੁਰਚੈਨ ਸਿੰਘ ਹੋਰਾਂ ਨੂੰ ਸਹਿਮਤ ਕੀਤਾ ਕਿ ਛੱਤ ਤੇ ਪੈਣ ਵਾਲਾ ਭਾਰ ਬਰਦਾਸ਼ਤ ਕਰਨ ਲਈ ਕੈਂਚੀਆਂ ਨੂੰ ਹੇਠੋਂ ਪਲੇਟਾਂ ਲਗਾਣ ਦੀ ਲੋੜ ਹੈ। 60-70 ਹਜ਼ਾਰ ਰੁਪਏ ਦਾ ਖਰਚ ਹੋਰ ਵਧ ਗਿਆ ਹੈ।

## ਨਵਾਂ ਕਥਾਕਾਰ

2.30 ਵਜੇ ਸੰਗੀਤਕਾਰਾਂ ਦੇ ਫਲੈਟਾਂ ਵਲ ਜਾਂਦਿਆਂ ਮੈਂ ਕਥਾ-ਸਥਾਨ ਤੇ ਵੇਖਿਆ ਅਤੇ ਸੁਣਿਆ ਕਿ ਮਹਾਰਾਜ ਬੀਰ ਸਿੰਘ ਜੀ ਦੇ ਛੋਟੇ ਸਪੁਤਰ ਠਾਕੁਰ ਉਦੈ ਸਿੰਘ ਜੀ ਕਥਾ ਕਰ ਰਹੇ ਹਨ। ਭਾਵ, ਕਥਾ-ਪੁਸਤਕ ਪੜ੍ਹ ਰਹੇ ਹਨ। ਬੜੀ ਸਾਫ਼ ਤੇ ਸ਼ੁਧ

ਸ਼ਬਦਾਵਲੀ । ਏਥੇ ਹੀ ਮੈਨੂੰ ਸਤਿਗੁਰੂ ਜੀ ਦੇ ਦੀਦਾਰੇ ਵੀ ਹੋਏ । ਆਪ ਜੀ ਸੇਵਕ ਪੂਰਬਾ, ਪੰ: ਗੋਪਾਲ ਸਿੰਘ ਅਤੇ 3-4 ਸਰੀਰਾਂ ਨਾਲ ਆ ਰਹੇ ਸਨ । ਖੁਸ਼ੀ ਭਰੇ ਚਿਹਰੇ ਨਾਲ ਮੈਨੂੰ ਤਕ ਕਹਿਓ ਨੇ : ਛੋਟਾ ਕਾਕਾ ਹੈ ! (ਭਾਵ ਛੋਟਾ ਕਾਕਾ ਕਥਾ ਪਾਠ ਕਰ ਰਿਹਾ ਹੈ ।)

3.30 ਵਜੇ ਮੈਂ ਦੀਵਾਨ ਵਿਚ ਹਾਜ਼ਰ ਹੋਇਆ । ਸਾਧ ਸੰਗਤ ਬਾਹਰ ਬੋਹੜ ਹੇਠ, ਨਿੰਮ ਹੇਠ ਅਤੇ ਹਰਿਮੰਦਰ ਦੇ ਬਾਹਰਲੇ ਥੜੇ ਤਕ ਬੈਠੀ ਹੈ । ਸਫ਼ੈਦ ਬਸਤਰਾਂ ਦੀ ਆਭਾ ਚੁਫੇਰੇ ਪਸਰ ਰਹੀ ਹੈ । ਸਾਧ ਸੰਗਤ ਨਾਮ ਸਿਮਰਨ ਕਰ ਰਹੀ ਹੈ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਭਾਸ਼ਣ ਕੰਨਾਂ ਵਿਚ ਅੰਮ੍ਰਿਤ ਘੋਲ ਰਿਹਾ ਹੈ, ਦੀਵਾਨ ਦਾ ਮੁਖ ਕੇਂਦਰ ਹਰੀਮੰਦਰ ਦੇ ਅੰਦਰ ਸੀ । ਪਰ ਅੰਦਰ ਗਿਆਂ ਮੈਨੂੰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਨਹੀਂ ਹੋਏ । ਹਾਂ, ਅੱਜ ਸੰਕੇਤ-ਪੱਟੀਆਂ ਥਾਂ-ਥਾਂ ਦਿਸ ਰਹੀਆਂ ਸਨ : ਜਥੇਦਾਰ, ਮਜ਼ਹਬੀ ਸਿੰਘ, ਮਾਈਆਂ, ਰੰਗਦਾਰ ਬਸਤਰਾਂ ਵਾਲੇ ਆਦਿ ।

3.30 ਤੇ ਉਸਤਾਦ ਹਰਭਜਨ ਸਿੰਘ (ਹਾਰਮੋਨੀਅਮ) ਗੁਰਦੇਵ ਸਿੰਘ ਸਰੋਦ (ਤਾਰ ਸ਼ਹਿਨਾਈ) ਦਿੱਲੀ ਵਾਲਾ ਜਥਾ ਕੀਰਤਨ ਕਰਨ ਲਈ ਮੰਗਲਾਚਰਨ ਕਰਨ ਲਗਾ । ਸੰਤ ਖਜ਼ਾਨ ਸਿੰਘ ਨੂੰ ਬੁਖ਼ਾਰ ਹੈ ਤਾਂ ਵੀ ਉਹ ਤਬਲਾਵਾਦਨ ਕਰ ਰਿਹਾ ਹੈ ।

ਨਾਮ ਸਿਮਰਨ ਦੀ ਅਰਦਾਸ ਵੇਲੇ ਸ੍ਰੀ ਸਤਿਗੁਰੂ ਜੀ ਨਿਜ ਆਸਣ ਤੇ ਸੁਭਾਇ-ਮਾਨ ਸਨ । ਪੰ: ਜੀ ਵਲੋਂ ਅਰਦਾਸ ਉਪਰੰਤ ਹੀ ਸ੍ਰੀ ਸਤਿਗੁਰੂ ਜੀ ਨੇ "ਬਿਸਰ ਗਈ ਸਭ ਤਾਤ ਪਰਾਈ" ਦਾ ਆਰੰਭ ਸੁਣਿਆ ਅਤੇ ਆਪ ਜੀ ਫਿਰ ਕੋਠੀ ਨੂੰ ਪ੍ਰਸਥਾਨ ਕਰ ਗਏ । ਸ੍ਰੀ ਸਤਿਗੁਰੂ ਜੀ ਨੇ ਵੱਡੀ ਅੰਡੀ ਦੀ ਬੁੱਕਲ ਮਾਰੀ ਹੋਈ ਸੀ ਅਤੇ ਆਉਂਦਿਆਂ ਹੀ ਪੱਖਾ ਬੰਦ ਕਰਵਾ ਦਿਤਾ ਸੀ । ਸਰੀਰ ਅ-ਸਵਸਥ ਜਾਪਦਾ ਹੈ ।

4.30 ਹੋਏ ਤਾਂ ਦੀਵਾਨ ਦੀ ਸਮਾਪਤੀ ਉਪਰੰਤ ਕਾਰ ਸਵਾਰ ਹੋ ਪਿੰਡ ਰਾਈਆਂ ਪਧਾਰੇ । ਜਿਥੇ, ਪਿਛਲੇ ਦਿਨੀਂ ਸੁਰਗਵਾਸ ਹੋਏ ਸ: ਕਰਮ ਸਿੰਘ ਨਮਿਤ ਪਾਠ ਦਾ ਭੋਗ ਪੈਣਾ ਸੀ । ਪੌਣਾ ਘੰਟਾ ਪਿਛੋਂ ਵਾਪਸੀ ਹੋ ਗਈ ।

## ਠਾਕੁਰ ਜੀ ਦੇ ਡੇਰੇ

ਰਾਤੀਂ 7 ਕੁ ਵਜੇ ਠਾਕੁਰ ਦਲੀਪ ਸਿੰਘ ਜੀ ਵਲੋਂ ਮਿਲਣ ਦਾ ਸੁਨੇਹਾ ਆਇਆ । ਉਨ੍ਹਾਂ ਦੇ ਕਮਰੇ ਵਲ ਗਿਆ ਤਾਂ ਅਨ੍ਹੇਰੇ ਆਲੇ ਦੁਆਲੇ ਵਿਚ ਨਿਤਨੇਮ ਕਰਦੇ ਮਹਾਰਾਜ ਬੀਰ ਸਿੰਘ ਜੀ ਟਹਿਲਦੇ ਮਿਲੇ । ਉਨ੍ਹਾਂ ਅਰਦਾਸ ਕੀਤੀ । ਮੇਰੇ ਪੁੱਛਣ ਤੇ ਆਪ ਨੇ ਦੱਸਿਆ : "ਬਿਹਤਰ ਹਾਂ ਪਹਿਲਾਂ ਤੋਂ, ਪਰ ਸਤਿਗੁਰੂ ਜੀ ਦੀ ਸਿਹਤ ਕੁਛ ਢਿੱਲੀ ਹੈ । ਨਮਸਕਾਰ ਕਰਕੇ ਮੁੜ ਆਓ ।" ਮੈਂ ਦੱਸਿਆ ਕਿ ਠਾਕੁਰ ਜੀ ਵੱਲ ਜਾ ਰਿਹਾ ਹਾਂ, ਕੇਵਲ ਨਮਸਕਾਰ ਹਿਤ ਸਤਿਗੁਰੂ ਜੀ ਨੂੰ 'ਡਿਸਟਰਬ' ਨਹੀਂ ਕਰਾਂਗਾ ।

ਠਾਕੁਰ ਜੀ ਕੋਲ ਗਿਆ ਤਾਂ ਏਥੇ ਸ: ਹਰਵਿੰਦਰ ਸਿੰਘ ਹੰਸਪਾਲ ਵੀ ਮਿਲ ਪਏ । ਇਹ ਅੱਜ ਹੀ ਕਿਸੇ ਸਮੇਂ ਆਏ ਸਨ । ਕਹਿਣ ਲਗੇ : ਸਤਿਗੁਰਾਂ ਪਾਸ ਰਲ ਕੇ ਚਲਦੇ ਹਾਂ । ਜ਼ਰਾ ਏਥੇ 1972 ਦੀਆਂ ਮਿਊਨਿਖ ਦੀਆਂ ਖੇਡਾਂ ਵੇਖ ਲਓ । ਠਾਕੁਰ

ਜੀ ਨੈਚਰੋਪੈਥੀ ਦਾ ਪੈਕ ਲਈ ਅਪਣੇ ਮੰਜੇ ਤੇ ਲੇਟ ਗਏ । ਸੇਵਕ ਬਸੰਤ ਸਿੰਘ ਬਾਜਵਾ ਨੇ ਗਿੱਲੀ ਚੱਦਰ ਵਿਚ ਪਹਿਲਾਂ ਤੇ ਫੇਰ ਉਸੇ ਨੂੰ ਸੁੱਕੇ ਕਪੜਿਆਂ ਨਾਲ ਵਲ੍ਹੇਟ ਕੇ ਠਾਕੁਰ ਜੀ ਨੂੰ ਪੈਕ ਕਰ ਦਿਤਾ ।

ਠਾਕੁਰ ਦਲੀਪ ਸਿੰਘ ਜੀ ਦੇ ਚਿਹਰੇ ਤੇ ਜੋ ਲਾਲ-ਲਾਲ ਦਾਗ ਉਭਰ ਆਏ ਸਨ ਤੇ ਜਿਨ੍ਹਾਂ ਕਾਰਨ ਦਾੜ੍ਹੀ ਦੇ ਕੁਝ ਵਾਲ ਚਿਟੇ ਹੋ ਗਏ ਸਨ, ਉਹਨਾਂ ਨੂੰ ਤਸੱਲੀ ਸੀ ਕਿ ਹੁਣ ਉਸ ਹਾਲਤ ਨੂੰ ਮੋੜਾ ਪੈ ਗਿਆ ਹੈ । ਵਾਲ ਵੀ ਕੁਛ ਕਾਲੇ ਹੋ ਗਏ ਹਨ । ਠਾਕੁਰ ਜੀ ਡਾ: ਤ੍ਰਿਲੋਕ ਸਿੰਘ ਤੋਂ ਕੁਦਰਤੀ ਇਲਾਜ ਕਰਵਾ ਰਹੇ ਹਨ । ਮੈਨੂੰ ਵੀ ਠਾਕੁਰ ਜੀ ਦੇ ਚਿਹਰੇ ਦੀ ਰੰਗਤ ਵਿਚ ਕੁਛ ਮੋੜਾ ਲਗਾ ।

ਜਦ ਮੈਂ ਠਾਕੁਰ ਜੀ ਦੀ ਖਿਲਾੜੀ ਟੀਮ ਦੀਆਂ 'ਸਤਿਜੁਗ' ਵਿਚ ਪੜ੍ਹੀਆਂ ਸਫਲਤਾਵਾਂ ਤੋਂ ਵਧਾਈ ਦਿਤੀ ਤਾਂ ਕਹਿਣ ਲਗੇ : ਮੈਂ ਤਾਂ ਤੁਹਾਨੂੰ ਵਧਾਈ ਦੇਣੀ ਸੀ । ਤੁਸਾਂ ਪਹਿਲ ਕਰ ਦਿਤੀ ।

## 'ਡਿਸਟਰਬ' ਨਹੀਂ ਕੀਤਾ

7.30 ਵਜੇ ਸ: ਹੰਸਪਾਲ ਸਤਿਗੁਰਾਂ ਵਲ ਗਿਆ ਤਾਂ ਮੈਨੂੰ ਵੀ 'ਆ ਜਾਣ' ਦੀ ਆਗਿਆ ਮਿਲ ਗਈ । ਅੰਦਰ ਜਾਂਦਿਆਂ ਹੀ, ਸਤਿਗੁਰੂ ਜੀ ਅਪਣੇ ਕਮਰੇ ਵਿਚ ਇਕ ਪਾਸੇ ਵਿਛੇ ਬੈਂਚ ਉਤੇ ਨਜ਼ਰ ਪਏ । ਹੇਠਾਂ ਵਿਛੇ ਫ਼ਰਸ਼ ਤੇ ਸ: ਅਵਤਾਰ ਸਿੰਘ ਝੱਬਰ, ਡਾ: ਹਰਿਦਾਸ ਮੱਲ ਕਟਾਣੀ, ਸ: ਹੰਸਪਾਲ, ਬਿਸਤਰੇ ਦੇ ਨਾਲ ਲਗਕੇ ਬੈਠੇ ਠਾਕੁਰ ਉਦੇ ਸਿੰਘ ਜੀ, ਪੁਆਂਦੀ ਵਲ ਸੰਤ ਮਹਿੰਦਰ ਸਿੰਘ ਪੂਰਬਾ, ਸ: ਬਲਦੇਵ ਸਿੰਘ ਝੱਬਰ, ਸ: ਸੁਰਿੰਦਰ ਸਿੰਘ ਲੁਧਿਆਣਾ ਤੇ ਇਕ-ਅੱਧਾ ਹੋਰ ਸਜਨ ਬੈਠੇ ਸਨ । ਮੈਂ ਵੀ ਜਾ ਬੈਠਾ ।

ਸਤਿਗੁਰੂ ਜੀ ਨੇ ਆਪਣੇ ਲੱਕ ਜਾਂ ਧੁੰਨੀ ਪਾਸੋਂ ਥਰਮਾਮੀਟਰ ਕਢਿਆ । ਡਾਕਟਰ ਨੇ ਪੜ੍ਹਿਆ । ਦੱਸਿਆ 101 ਬੁਖ਼ਾਰ ਹੈ । ਸਤਿਗੁਰਾਂ ਟੁਣਕਦੀ ਆਵਾਜ਼ ਵਿਚ ਬਚਨ ਕੀਤਾ : ਬੁਖ਼ਾਰ ਤਾਂ ਦੋ ਦਿਨ ਪਹਿਲਾਂ ਤੋਂ ਹੀ ਹੈ, ਪਰ ਮੈਂ ਕਿਹਾ ਦੱਸ ਦਿਤਾ ਤਾਂ ਇਹਨਾਂ ਮੈਨੂੰ ਜਮਨਾ ਨਗਰ ਸੰਤ ਨਿਹਚਲ ਸਿੰਘ ਜੀ ਦੇ ਭੋਗ ਤੇ ਨਹੀਂ ਜਾਣ ਦੇਣਾ ।

"ਹੋਰ ਕਿੰਨਾ ਚਿਰ ਰਹੋਗੇ ਬੁਖ਼ਾਰ ਨਾਲ ?" ਮੈਂ ਪੁਛਿਆ ।

"ਕਲ ਨੂੰ ਮੁਕੰਮਲ ਆਰਾਮ ।" ਡਾ: ਹਰਿਦਾਸ ਤੁਰਤ ਬੋਲਿਆ ।

ਸਤਿਗੁਰੂ ਜੀ ਨਿਕੇ ਮੋਟੇ ਵਿਨੋਦ ਭਰੇ ਬਚਨ ਕਰਦੇ ਰਹੇ । ਪੰਦਰਾਂ ਕੁ ਮਿੰਟਾਂ ਪਿਛੋਂ ਡਾ: ਤ੍ਰਿਲੋਕ ਸਿੰਘ ਵੀ ਆ ਗਏ, ਇਕਹਿਰੇ ਤੇ ਸੁਮੱਧਰ ਸਰੀਰ ਦੇ ਮਾਲਿਕ । ਨਮਸਕਾਰ ਕੀਤੀਓ ਨੇ ਤਾਂ ਸਤਿਗੁਰੂ ਜੀ ਨੇ ਕਿਹਾ : ਵੇਖੋ ਖਾਂ ਭਲਾ ਮੁੜ੍ਹਕਾ ਆਇਆ ਹੈ ਕਿ ਨਹੀਂ ? ਉਹਨਾਂ ਮੱਛਰਦਾਨੀ ਤੇ ਕੰਬਲ ਹੇਠ ਦੀ ਹਜ਼ੂਰ ਦੀਆਂ ਪਿੰਡਲੀਆਂ ਨੂੰ ਹੱਥ ਲਾਕੇ ਦੱਸਿਆ : ਠੀਕ ਹੈ ਜੀ, ਆ ਗਿਐ ਮੁੜ੍ਹਕਾ ।

ਸਤਿਗੁਰੂ ਜੀ ਮੇਰੀ ਦਿਲਦਾਰੀ ਲਈ ਇਕ ਪਿਛਲੀ ਘਟਨਾ ਯਾਦ ਕਰਵਾਈ : ਕਵੀ ਹੁਰਾਂ ਨੂੰ ਵੀ ਓਦੋਂ ਹੀ ਮਾਤਾ ਨਿਕਲੀ ਸੀ ਜਦੋਂ ਛੋਟੇ ਹੁੰਦਿਆਂ ਮੈਨੂੰ ਨਿਕਲੀ ਸੀ ।

"ਆਪ ਤੋਂ ਵਿਹਲੀ ਹੋ ਕੇ ਹੀ ਮੇਰੇ ਵਲ ਆਈ ਸੀ।" ਮੈਂ ਕਿਹਾ ਤੇ ਕੋਲ ਬੈਠੇ ਸਾਰੇ ਹੱਸ ਪਏ।

ਕਿਸੇ ਨੇ ਕਿਹਾ : "ਤਾਂ ਫਿਰ ਬੁਖ਼ਾਰ ਵੀ ਆਇਆ ਲਓ !"

ਮੈਂ ਤੁਰਤ ਆਖਿਆ : ਸਵੇਰ ਤੋਂ ਹੀ ਕੁਨੀਨ ਦੀ ਭਾਲ ਵਿਚ ਹਾਂ ਤਾਕਿ ਇਸ ਵਾਤਾਵਰਣ ਦਾ ਅਸਰ ਨਾ ਕਬੂਲਿਆ ਜਾ ਸਕੇ।

ਸਤਿਗੁਰੂ ਜੀ ਨੇ ਡਾ: ਹਰਿਦਾਸ ਮੱਲ ਨੂੰ ਆਦੇਸ਼ ਕੀਤਾ : ਕਵੀ ਹੁਰਾਂ ਨੂੰ ਕੁਨੀਨ ਦਿਓ। ਬਲਦੇਵ ਸਿੰਘ ਸੇਵਕ ਨੂੰ ਹੁਕਮ ਦਿਤਾ : ਤੂੰ ਦੁੱਧ ਲੈ ਆ ਕਵੀ ਜੀ ਲਈ। ਸੰਤ ਤਰਸੇਮ ਸਿੰਘ ਸਕੱਤਰ ਵੀ ਕੋਲ ਖਲੋਤਾ ਸੀ। ਉਸ ਕਿਹਾ : ਹੁਣੇ ਕਿ ਜ਼ਰਾ ਦੇਰ ਨਾਲ।

"ਸਤਿਗੁਰੂ ਜੀ ਦੇ ਕਥਨ ਦਾ ਮਤਲਬ ਸਮਝ ਲਓ।"

8 ਵਜੇ ਸਨ ਕਿ ਸੇਠ ਤ੍ਰਿਲੋਕ ਸਿੰਘ ਹੁਰੀਂ ਵੀ ਅੰਦਰ ਆ ਪੁੱਜੇ। ਇਹ ਹੁਣੇ ਹੀ ਦਿੱਲੀਓਂ ਜੀਂਦ ਵਾਲੇ ਪਾਸੇ ਦੀ ਹੋ ਕੇ ਆਏ ਸਨ। "ਰਾਹ ਵਿਚ 3 ਘੰਟੇ ਗੱਡੀ ਖ਼ਰਾਬ ਵੀ ਰਹੀ" ਇਹਨਾਂ ਕਿਹਾ ਤੇ ਢੱਕੇ ਹੋਏ ਗੁਰੂ ਚਰਨਾਂ ਦਾ ਬਾ-ਅਦਬ ਸਪਰਸ਼ ਕਰਕੇ ਸਾਡੇ ਪਾਸ ਆ ਬੈਠੇ। ਸਤਿਗੁਰੂ ਜੀ ਨੇ ਇਹਨਾਂ ਦੀ ਸੁਖ ਅਨੰਦ ਪੁੱਛੀ। ਸੇਠ ਜੀ ਬੋਲੇ : ਬਾਹਰ ਭਾਟੀਆ (ਰਾਜਿੰਦਰ ਸਿੰਘ) ਜੀ ਵੀ ਆਏ ਹੋਏ ਹਨ।

ਅੰਦਰ ਆਉਣ ਦੀ ਆਗਿਆ ਹੋ ਗਈ। ਕਾਲੀ ਪੱਗ ਚਿੱਟਾ ਕੁੜਤਾ ਪਜਾਮਾ ਧਾਰੀ ਉਹ ਅੰਦਰ ਲੰਘੇ। ਸਤਿਗੁਰੂ ਜੀ ਦੀਆਂ ਪਿੰਡਲੀਆਂ ਵਲ ਹੱਥ ਪਸਾਰ ਕੇ, ਜਾਲੀ ਵਿਚ ਦੀ ਨਮਸਕਾਰ ਕੀਤੀ। ਸਤਿਗੁਰਾਂ ਪਰਵਾਰਕ ਸੁਖ ਸਾਂਦ ਜਾਣੀ। ਵਿਸ਼ੇਸ਼ਕਰ ਉਨ੍ਹਾਂ ਦੇ ਅਮਰੀਕਾ ਵਿਚਲੇ ਬੱਚੇ ਬਾਰੇ ਪੁਛਿਆ। ਭਾਟੀਆ : ਸਭ ਆਪ ਦੀ ਕਿਰਪਾ ਹੈ। ਆਪਦੀ ਆਸ਼ੀਰਵਾਦ ਨਾਲ ਉਹ ਚੜ੍ਹਦੀ ਕਲਾ ਵਿਚ ਹੈ।

ਸਤਿਗੁਰੂ ਜੀ ਨੇ ਪਿਆਂ-ਪਿਆਂ ਹੀ ਸਾਨੂੰ ਸਭ ਨੂੰ ਅਪਣਾ ਜਮਨਾ ਨਗਰ ਦਾ ਅਨੁਭਵ ਸੁਣਾਇਆ ਕਿ ਕਿਵੇਂ ਉਹ 'ਹੋਰ ਤਰ੍ਹਾਂ' ਦੇ ਮਾਹੌਲ ਵਿਚ ਘਿਰ ਗਏ।

ਛੇਤੀ ਹੀ ਸੇਠ ਹੁਰਾਂ ਤੇ ਭਾਟੀਆ ਨੇ ਆਗਿਆ ਲੈ ਲਈ। ਇਹ ਉਠੇ ਤਾਂ ਅਸਾਂ ਵੀ ਕਮਰਾ ਖਾਲੀ ਕਰ ਦਿਤਾ। ਸਤਿਗੁਰੂ ਜੀ ਨੇ ਅੰਮ੍ਰਿਤ ਵੇਲੇ 2.30 ਉਠ ਕੇ ਇਸ਼ਨਾਨ ਆਦਿ ਕਰਨਾ ਸੀ।

ਤਾਲਾਬ ਦੇ ਪਾਸ, ਦਰੱਖਤਾਂ ਹੇਠ ਸੰਤ ਪ੍ਰੀਤਮ ਸਿੰਘ ਜਥੇਦਾਰ ਹਾਂਸਪੁਰ ਦਾ ਹੱਲੇ ਦਾ ਦੀਵਾਨ ਸਜ ਰਿਹਾ ਸੀ। ਸਰੋਤੇ ਹੌਲੀ ਹੌਲੀ ਇਕਤਰ ਹੁੰਦੇ ਜਾ ਰਹੇ ਸਨ।

## ਪ੍ਰਚਾਰ ਪ੍ਰਗਤੀ

ਹਨੇਰੇ ਜਿਹੇ ਵਿਚ ਚਲਦਿਆਂ ਸੂਬਾ ਮੇਲਾ ਸਿੰਘ ਜੀ ਮਿਲ ਪਏ। ਮੈਂ ਉਨ੍ਹਾਂ ਤੋਂ ਪੰਥਕ ਸਰਗਰਮੀਆਂ ਬਾਰੇ ਪੁਛਿਆ ਉਨ੍ਹਾਂ ਦੱਸਿਆ : ਮੇਰੀ ਪਰਚਾਰ ਬਾਰੇ ਡਿਊਟੀ ਸੀ। ਆਰੰਭ ਵਿਚ ਪਿੰਡ ਰੋਡੇ ਜ਼ਿਲਾ ਫੀਰੋਜ਼ਪੁਰ ਵਿਚ ਮੇਲਾ ਕੀਤਾ ਗਿਆ। ਅੰਤਮ ਦਿਨ ਸ੍ਰੀ ਸਤਿਗੁਰੂ ਜੀ ਵੀ (12-8-78) ਦਰਸ਼ਨ ਦਿਤੇ। ਛੇ ਦਿਨ ਦਾ ਇਹ ਮੇਲਾ ਸਫਲਤਾ ਨਾਲ ਪਰਵਾਨ ਚੜ੍ਹਿਆ। ਜਥੇਦਾਰਾਂ ਲਗਾਤਾਰ ਦਰਸ਼ਨ ਦੇ ਤੇ ਦੀਵਾਨ

ਸਜਾ ਕੇ ਖੁਸ਼ੀਆਂ ਪ੍ਰਾਪਤ ਕੀਤੀਆਂ : ਜਥੇਦਾਰ ਨਿਰੰਜਨ ਸਿੰਘ ਕੱਕੜ, ਜਥੇਦਾਰ ਦਲੀਪ ਸਿੰਘ ਸੰਤ ਨਗਰ ਅਤੇ ਪੰਡਿਤ ਗੋਪਾਲ ਸਿੰਘ ਜੀ ਆਦਿ ਦਾ ਇਲਾਕੇ ਤੇ ਚੰਗਾ ਪ੍ਰਭਾਵ ਪਿਆ। ਢਿੱਲੜ ਕੱਸੇ ਗਏ ਤੇ ਨਵੇਂ ਸਿੰਘ ਤਿਆਰ ਹੋਏ। ਦੂਜੇ ਅਸੀਂ ਤਰਨ ਤਾਰਨ ਵਿਚ ਹਰ ਮੱਸਿਆ ਮਨਾਣ ਦਾ ਪ੍ਰੋਗਰਾਮ ਬਣਾਇਆ ਹੈ। ਹੁਣ ਅਸੀਂ ਦੂਜੀ ਮੱਸਿਆ ਲਾਕੇ ਆਏ ਹਾਂ। ਪਹਿਲੀ ਮੱਸਿਆ ਸਮੇਂ ਜਥੇਦਾਰ ਪ੍ਰੀਤਮ ਸਿੰਘ ਹਾਂਸਪੁਰੀ, ਜਥੇਦਾਰ ਸੇਵਾ ਸਿੰਘ ਜਗਾਧਰੀ ਅਤੇ ਮੈਨੂੰ ਵੀ ਦੀਵਾਨ ਲਾਉਣ ਦਾ ਅਵਸਰ ਮਿਲਿਆ। ਪਹਿਲੀ ਵਾਰ ਹਾਜ਼ਰੀ ਕੋਈ ਵੱਡੀ ਨਹੀਂ ਸੀ। ਦੂਜੀ ਵਾਰ ਦਾ ਦੀਵਾਨ ਤਾਂ ਬਹੁਤ ਸਾਰੇ ਲੋਕਾਂ ਨੇ ਪਰਕਰਮਾਂ ਵਿਚ ਹੀ ਖਲੋ ਕੇ ਸੁਣਿਆ। ਜਥੇਦਾਰ ਮੇਵਾ ਸਿੰਘ ਸੰਤ ਨਗਰ, ਬਾਬਾ ਛਿੰਦਾ ਜੀ ਮਹਾਵੇ ਵਾਲੇ ਜਥੇਦਾਰ ਵੀ ਬਹੁਤ ਪ੍ਰਭਾਵ ਭਰੇ ਰਹੇ, 14 ਆਦਮੀ ਭਜਨ ਪੁਛ ਕੇ ਨਾਮਧਾਰੀ ਬਣੇ।

ਠਾਕੁਰ ਦਲੀਪ ਸਿੰਘ ਜੀ ਦਾ ਉਤਸ਼ਾਹ ਨਵੇਂ ਜਥੇਦਾਰ ਬਣਾਨ ਦਾ ਹੈ। ਮੇਲਾ ਸਿੰਘ ਜੀ ਦੀ ਸਲਾਹ ਹੈ ਕਿ 16 ਸਾਲ ਦੇ ਬੱਚੇ ਹੀ ਇਸ ਕੰਮ ਲਈ ਯੋਗ ਰਹਿਣਗੇ।

ਸੂਬਾ ਮੇਲਾ ਸਿੰਘ ਜੀ ਨੇ ਇਹ ਵੀ ਦੱਸਿਆ ਕਿ ਸ੍ਰੀਮਾਨ ਸੰਤ ਕਰਮ ਸਿੰਘ ਜੀ ਹਿੰਮਤਪੁਰੇ ਵਾਲਿਆਂ ਨਮਿਤ ਹਰ ਸਾਲ ਮੇਲਾ ਹੁੰਦਾ ਹੈ। ਇਸ ਵਾਰ ਉਚੇਚਿਆਂ ਜਥੇਦਾਰ ਮੇਵਾ ਸਿੰਘ ਸੰਤ ਨਗਰ, ਜਥੇਦਾਰ ਨਿਰੰਜਨ ਸਿੰਘ ਕੱਕੜ ਭੈਣੀ ਸਾਹਿਬ ਵਿਚੋਂ ਜਥਾ ਲੈਕੇ ਗਏ ਸਨ ਤੇ ਇਹਨਾਂ ਵੀ ਇਕ ਭਰਵਾਂ ਦੀਵਾਨ ਲਗਾਇਆ ਸੀ। ਇਕ ਉਠਦਾ ਜਥੇਦਾਰ ਕਿਰਪਾਲ ਪੱਟੀ (ਸਰਸਾ) ਦਾ ਸੰਤ ਦਸਵਿੰਦਰ ਸਿੰਘ ਵੀ ਸਹਿਯੋਗੀ ਸੀ। ਢਾਈ ਹਜ਼ਾਰ ਤਕ ਦੀ ਗਿਣਤੀ ਵਿਚ ਸਰੋਤੇ ਸਨ। ਸੂਬਾ ਬਹਾਲ ਸਿੰਘ ਜੀ ਅਤੇ ਸ੍ਰੀ ਸਾਈਂ ਦਾਸ ਨੇ ਅਪਣੀ ਕਵੀਸ਼ਰੀ ਨਾਲ ਹਿੰਮਤਪੁਰੇ ਚੰਗੀਆਂ ਰੌਣਕਾਂ ਲਾਈਆਂ। ਅਖੀਰਲੇ ਦਿਨ ਸ੍ਰੀ ਸਤਿਗੁਰੂ ਜੀ ਨੇ ਵੀ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ। 18 ਆਦਮੀਆਂ ਇਸ ਜਗਹ ਤੇ ਭਜਨ ਪੁੱਛ ਕੇ ਨਾਮਧਾਰੀਆਂ ਦਾ ਸਾਥ ਕਬੂਲਿਆ।

## ਗੰਨ ਫੈਕਟਰੀ ਦੀ ਗੱਲ

ਮੈਂ ਸੰਤ ਨਿਰੰਜਨ ਸਿੰਘ ਨਗਰ ਸਪੁਤਰ ਸੂਬਾ ਦਸੌਂਧਾ ਸਿੰਘ ਨਗਰ ਵਾਲਿਆਂ ਦੇ ਕਮਰੇ ਵਿਚ ਬੈਠਾ ਸਾਂ ਕਿ ਸ: ਅਪਾਰ ਸਿੰਘ ਬੀੜ ਵਾਲੇ ਵੀ ਆ ਬੈਠੇ। ਇਨ੍ਹਾਂ ਨੂੰ ਮੈਂ ਸ: ਸਾਧਾ ਸਿੰਘ-ਕਰਤਾਰ ਸਿੰਘ ਜੰਮੂ ਵਾਲਿਆਂ ਦੇ ਕੇਸ ਬਾਰੇ ਪੁੱਛਿਆ। ਉਹਨਾਂ ਦੱਸਿਆ : ਦੋਹਾਂ ਭਰਾਵਾਂ ਦਾ ਜੰਮੂ ਵਿਚ ਗੰਨ ਫੈਕਟਰੀ ਦੀ ਭਾਈਵਾਲੀ ਬਾਰੇ ਮਤਭੇਦ ਸੀ। ਸੰਤ ਕਰਤਾਰ ਸਿੰਘ ਹੁਰਾਂ ਸਤਿਗੁਰਾਂ ਪਾਸ ਅਰਜ਼ ਕੀਤੀ : ਸੱਚੇ ਪਾਤਸਾਹ ਜੀ ਸਾਨੂੰ ਇਸ ਤਰ੍ਹਾਂ ਉਜੜਣੋਂ ਬਚਾਓ। ਸਤਿਗੁਰੂ ਜੀ ਨੇ ਸੂਬਾ ਮੇਲਾ ਸਿੰਘ ਜੀ, ਸੰਤ ਮਹਿੰਦਰ ਸਿੰਘ ਜੀ 17-ਓ, ਬੀਕਾਨੇਰ ਵਾਲਿਆਂ ਤੇ ਮੈਨੂੰ ਹੁਕਮ ਕੀਤਾ, ਕੇਸ ਸਮਝ ਕੇ ਫੈਸਲਾ ਦੇਣ ਲਈ। ਅਸਾਂ ਤਿੰਨ ਚਾਰ ਘੰਟੇ ਲਾਏ। ਉਹ ਸਿੰਘ ਵੀ ਸਮਝਦਾਰ ਸਨ। ਉਹਨਾਂ ਨੂੰ ਸਾਡੀ ਗੱਲ ਦੀ ਸਮਝ ਆ ਗਈ। ਉਹਨਾਂ ਨੇੜਤਾ

ਕੀਤੀ । ਅਸਾਂ ਤਿੰਨਾਂ ਦਿਨਾਂ ਦੀ ਮੁਹਲਤ ਮੰਗੀ ਹੈ, ਤਦ ਤਕ ਉਹਨਾਂ ਨੂੰ ਫ਼ੈਸਲਾ ਦੇ ਦਿਤਾ ਜਾਵੇਗਾ ।

**10 ਸਤੰਬਰ 1978, ਐਤਵਾਰ**
**ਸ੍ਰੀ ਭੈਣੀ ਸਾਹਿਬ**

## ਅੱਸੂ ਦੇ ਮੇਲੇ ਦੇ ਦਿਨ

ਸਵੇਰੇ 5.30 ਵਜੇ ਤਕ ਮੈਂ ਵੀ ਆਸਾ ਦੀ ਵਾਰ ਦੇ ਕੀਰਤਨ ਵਿਚ ਪਹੁੰਚ ਗਿਆ । 3.30 ਤੋਂ ਕੀਰਤਨ ਹੋ ਰਿਹਾ ਹੈ । ਵਾਰੇ ਦੇ ਢੰਗ ਦਾ ਕੀਰਤਨ ਹੈ । ਲੁਹਾਰਾਂ ਵਾਲੇ ਸਿੰਘ ਕੀਰਤਨ ਕਰ ਰਹੇ ਹਨ । ਆਗੂ ਹਨ ਸੰਤ ਕਿਰਪਾਲ ਸਿੰਘ ਅਤੇ ਅਮਰੀਕ ਸਿੰਘ (ਹਾਰਮੋਨੀਅਮ) । ਸੁਰਾਂ ਉੱਚੀਆਂ ਤੋਂ ਉੱਚੀਆਂ ਹੋ ਰਹੀਆਂ ਹਨ । 10 ਕੁ ਸਿੰਘ ਪਿਛੇ ਬੋਲ ਰਹੇ ਹਨ ।

ਸੂਰਜ ਦਾ ਰਥ ਅਜੇ ਆਕਾਸ਼ ਤੇ ਉਭਰਿਆ ਨਹੀਂ । ਪ੍ਰਭਾਤ ਦੀ ਲਾਲੀ ਨੇ ਏਨਾ ਕੁ ਚਾਨਣ ਕਰ ਦਿਤਾ ਹੈ ਕਿ ਮੈਂ ਦੁਆਲੇ ਵੇਖ ਸਕਾਂ । ਸਫ਼ੈਦ ਬਸਤਰਾਂ ਵਿਚ ਨਾਮਧਾਰੀ ਸਿੰਘ ਹੱਥੀਂ ਮਾਲਾ ਫੜੀ, ਕੀਰਤਨ ਸੁਣਦਿਆਂ ਭਜਨ ਕਰ ਰਹੇ ਹਨ । ਇਕ ਤਰਤੀਬ ਨਾਲ, ਆਉਣ ਵਾਲਿਆਂ ਨੂੰ, ਬੈਠਾਇਆ ਜਾ ਰਿਹਾ ਹੈ ।

ਸ੍ਰੀ ਸਤਿਗੁਰੂ ਜੀ ਭਾਵੇਂ ਰਾਤ ਭਰ ਬੁਖ਼ਾਰ ਨੂੰ ਵੀ ਪਿਆਰਦੇ ਰਹੇ ਹਨ ਪਰ ਸਤਿਗੁਰੂ ਹਨ ਨ, ਮਰਿਆਦਾ ਅਨੁਸਾਰ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਦੀਵਾਨ ਵਿਚ ਦਰਸ਼ਨ ਦਿੰਦਿਆਂ, ਨਿਜੀ ਨਿਤਨੇਮ ਵੀ ਨਾਲ ਨਾਲ ਕਰ ਰਹੇ ਹਨ । ਭਾਰੀ ਚੱਦਰ ਓਢੀ ਹੋਈ ਹੈ । ਫਰੇਮਡ ਚੰਦੋਏ ਹੇਠ ਬਿਰਾਜਮਾਨ ਹਨ । ਇਸਤਰੀ ਪੁਰਸ਼ ਸ਼ਰਧਾ ਅਤੇ ਸਮਰਥਾ ਮੁਤਾਬਕ ਭੇਟਾ ਧਰ ਕੇ ਸਤਿਗੁਰੂ ਜੀ ਦੇ ਸਨਮੁਖ ਨਮਸਕਾਰਾਂ ਕਰ ਰਹੇ ਹਨ । ਪੌਣੇ ਛੇ ਵਜੇ ਤਕ ਮਹਾਰਾਜ ਜੀ ਅਤੇ ਠਾਕਰ ਜੀ ਵੀ ਪਹੁੰਚ ਗਏ ਹਨ ।

ਮੈਂ ਸਤਿਗੁਰੂ ਜੀ ਤੋਂ ਸ਼ੋਭਾ ਪ੍ਰਾਪਤ ਦੋ ਪੰਕਤੀਆਂ ਦੇ ਸਜਣਾਂ ਦੇ ਨਾਂ ਨੋਟ ਕਰਦਾ ਹਾਂ : ਸੇਠ ਤ੍ਰਿਲੋਕ ਸਿੰਘ (ਚੌਰੀ ਕਰਦਿਆਂ), ਮਹੰਤ ਆਤਮਾ ਸਿੰਘ ਸਨਖਤਰਾ ਸੰਪਾਦਕ ਸਤਿਜੁਗ, ਸੂਬਾ ਦੀਵਾਨ ਸਿੰਘ ਜੀ ਡਾਲਟਨ ਗੰਜ, ਸ੍ਰੀ ਰਣਧੀਰ ਸਿੰਘ, ਸੰਤ ਗੁਲਜ਼ਾਰ ਸਿੰਘ, ਸ: ਅਵਤਾਰ ਸਿੰਘ ਝੱਬਰ, ਮਹਾਰਾਜ ਜੀ, ਪੰ: ਗੋਪਾਲ ਸਿੰਘ (3-4 ਦਿਨ ਇਹ ਵੀ ਬੁਖ਼ਾਰ ਅਧੀਨ ਰਹੇ ਹਨ), ਸਕੱਤਰ ਸੰਤ ਤਰਸੇਮ ਸਿੰਘ, ਮਸਤਾਨਾ ਹਰਦੇਵ ਸਿੰਘ, ਸੰਗੀਤ ਸਿਖਦੇ ਬੱਚੇ, ਠਾਕੁਰ ਦਲੀਪ ਸਿੰਘ ਜੀ, ਲੇਖਕ; ਹਜ਼ੂਰੀ ਸੇਵਕ ਮਹਿੰਦਰ ਸਿੰਘ ਪੂਰਬਾ ।

6 ਵਜ ਗਏ ਹਨ । ਸਤਿਗੁਰਾਂ ਨਿਜੀ ਨਿਤਨੇਮ ਦੀ ਅਰਦਾਸ ਕੀਤੀ ਹੈ । ਸਾਰੀ ਸੰਗਤ ਦੇ ਸਤਿਗੁਰੂ ਜੀ ਦੇ ਸਤਿਕਾਰ ਵਿਚ, ਹੱਥ ਜੁੜ ਗਏ ਹਨ । ਸਿਰ ਝੁਕ ਗਿਆ ਹੈ । ਦੀਵਾਨ ਵਿਚ ਕੁਝ ਸਿੰਘਾਂ ਨੇ ਗੁਟਕੇ ਖੋਲ੍ਹ ਲਏ ਹਨ । ਚੰਡੀ ਦੀ ਵਾਰ ਦਾ ਪਾਠ ਸ਼ੁਰੂ ਹੋ ਗਿਆ ਹੈ । ਹਰ ਕੋਈ ਅਪਣਾ ਅਪਣਾ ਪਾਠ ਕਰ ਰਿਹਾ ਹੈ । ਸ੍ਰੀ

ਸਤਿਗੁਰੂ ਜੀ ਨੇ ਇਹ ਪਾਠ ਕਦੇ ਖੁੰਝਣ ਨਹੀਂ ਦਿਤਾ । ਸਮੁਚਾ ਵਾਤਾਵਰਣ ਦੈਵੀ ਹੈ ।

ਪੰਜ ਮਿੰਟ ਤਕ ਕੀਰਤਨ ਦੀ ਸਮਾਪਤੀ ਹੋ ਗਈ ਹੈ । ਪੰ: ਗੋਪਾਲ ਸਿੰਘ ਜੀ ਨੇ ਅਰਦਾਸ ਕੀਤੀ ਹੈ । ਇਕ ਬੀਬੀ ਦੀ ਦੇਹ ਅਰੋਗਤਾ ਦੂਜੀ ਦੇ ਮੁਕਦਮੇ ਵਿਚ ਫ਼ਤਹ ਦੀ ਮੰਗ ਕੀਤੀ ਗਈ ਹੈ । ਆਕਾਸ਼ ਵਿਚ ਬੱਦਲ ਛਾਏ ਹੋਏ ਹਨ ।

ਮੇਲੇ ਵਿਚ ਪ੍ਰਬੰਧ ਬਾਰੇ ਪੰ: ਜੀ ਨੇ ਕੁਛ ਅਰਜ਼ਾਂ ਕੀਤੀਆਂ ਹਨ :

—ਅੱਜ ਸੰਤ ਸ਼ੇਰ ਸਿੰਘ ਭੜੋਲਿਆਂ ਵਾਲੀ ਵਾਲੇ ਅਤੇ ਸੰਤ ਬਹਾਦਰ ਸਿੰਘ ਨੇ ਹੱਲੇ ਦੇ ਦੀਵਾਨ ਲਾਣੇ ਹਨ । 9 ਤੋਂ 1 ਵਜੇ ਤਕ ਕੀਰਤਨ ਹੋਵੇਗਾ ।

—ਪੰਜ ਪੱਪਿਆਂ ਦਾ ਜ਼ਰੂਰ ਧਿਆਨ ਰਖਿਆ ਜਾਵੇ ਜੰਗਲ ਜਾਣ ਸਮੇਂ : ਪਸਿੱਤੇ, ਪੌਣ, ਪਾਣੀ, ਪਵਿਤਰਤਾ ਤੇ ਪਰਦਾ । ਇਹ ਪੰਡਿਤ ਜੀ ਦੇ ਵਿੱਦਿਆ ਗੁਰੂ ਪੰਡਿਤ ਜਗਤ ਸਿੰਘ ਜੀ ਖੰਡੂ ਵਾਲਿਆਂ ਦਾ ਫਾਰਮੂਲਾ ਹੈ ।

## ਦੁਸ਼ਮਣ ਤੋਂ ਡਰ ਕੇ ਨਹੀਂ ਰਹਿਣਾ

ਸਮਾਪਤੀ ਤੇ ਸਤਿਗੁਰੂ ਜੀ ਤੇਜ਼ੀ ਨਾਲ ਉਠੇ ਤੇ ਡੇਰੇ ਵਲ ਨੂੰ ਹੋ ਤੁਰੇ । ਮੈਂ ਵੀ ਪਿੱਛਾ ਤਾਂ ਕੀਤਾ ਪਰ ਦਰਾਂ ਦੇ ਅੰਦਰ ਹੋਣ ਤੋਂ ਪਹਿਲਾਂ ਮਸਾਂ ਹੀ ਮਿਲ ਸਕਿਆ । ਸਨਿੱਮਰ ਪੁਛਿਆ : ਆਪ ਜੀ ਦੀ ਸਿਹਤ ?

"ਠੀਕ ਹੈ । ਸਤਿਗੁਰਾਂ ਦੀ ਕ੍ਰਿਪਾ ਹੈ ।"

"ਆਪ ਜੀ ਨੇ ਬੁਖ਼ਾਰ ਦੀ ਪਰਵਾਹ ਨਹੀਂ ਕੀਤੀ !"

"ਅਸਲ ਗੱਲ ਇਹ ਹੈ ਕਿ ਦੁਸ਼ਮਣ ਤੋਂ ਡਰ ਕੇ ਬਹਿ ਜਾਣਾ ਕਮਜ਼ੋਰੀ ਹੈ । ਉਸ ਨਾਲ ਸੰਘਰਸ਼ ਕਰਨਾ ਤੇ ਮੋਰਚੇ ਉਤੇ ਡਟੇ ਰਹਿਣਾ ਹੀ ਵਰਿਆਮਗੀ ਹੈ ।"

ਮੈਂ ਸਰਦਲ ਤੋਂ ਹੀ ਵਿਦਾ ਕਰਕੇ ਪਰਤ ਆਇਆ ।

## ਮਾਸਟਰ ਸੋਹਣ ਸਿੰਘ ਧੌਣ ਭੰਨ

ਅੱਜ ਮਾਸਟਰ ਧੌਣ ਭੰਨ ਅਰਥਾਤ ਸੋਹਣ ਸਿੰਘ ਜੀ ਨੂੰ ਵੀ ਮਿਲਣ ਦਾ ਇਤਿਫ਼ਾਕ ਹੋ ਗਿਆ । ਇਹ ਸਜਣ ਸਾਨੂੰ ਬਚਪਨ ਤੋਂ ਹੀ ਪ੍ਰਭਾਵਤ ਕਰਦਾ ਆਇਆ ਸੀ । ਸੋਹਣੀ ਚਿੱਟੀ ਦਸਤਾਰ ਸਜਾਣੀ, ਖਾੜਕੂ ਸ਼ਖ਼ਸੀਅਤ, ਫਬਵੇਂ ਨਾਮਧਾਰੀ ਪਹਿਰਾਵੇ ਨਾਲ ਸਾਡੀ ਦਿਲਚਸਪੀ ਦਾ ਕਾਰਨ ਬਣਿਆ ਰਹਿੰਦਾ ਸੀ । ਅੱਜ ਇਹ 78 ਸਾਲਾਂ ਦਾ ਹੈ । ਪਿਛਲੇ ਦਿਨੀਂ ਇਹਦੀ ਵਿਸ਼ੇਸ਼ ਸੇਵਾ ਸੰਭਾਲ ਲਈ ਸ੍ਰੀ ਸਤਿਗੁਰੂ ਜੀ, ਦਿੱਲੀਓਂ ਇਸਦੇ ਘਰੋਂ, ਭੈਣੀ ਸਾਹਿਬ ਲੈ ਆਏ ਸਨ । ਮੈਂ ਵੇਖਿਆ ਹੈ ਕਿ ਏਥੇ 30 ਤੋਂ 40 ਬਿਰਧ ਬੜੀ ਸੁਖਾਵੀਂ ਜ਼ਿੰਦਗੀ ਭੋਗ ਰਹੇ ਹਨ ਜਿਨ੍ਹਾਂ ਦੀ ਪਰਵਾਰ ਵਿਚ ਲੋੜ ਨਹੀਂ, ਜਾਂ ਜੋ ਅਪੁਛੇ ਰਹਿੰਦੇ ਹਨ ਜਾਂ ਜਿਨ੍ਹਾਂ ਨੂੰ ਸਾਧ ਸੰਗਤ ਪਿਆਰੀ ਲਗਦੀ ਹੈ ।

ਮਾ: ਸੋਹਣ ਸਿੰਘ ਧੌਣ ਭੰਨ ਦੀ ਸੇਵਾ ਤੇ ਇਕ ਹੋਰ ਨੌਜਵਾਨ ਤੈਨਾਤ ਸੀ । ਸੋਹਣ ਸਿੰਘ ਜੀ ਨਾਲ ਗੱਲਬਾਤ ਕਰਦਿਆਂ ਜੋ ਕੁਝ ਮਾਲੂਮ ਹੋਇਆ ਉਹ ਨਿਮਨ-ਅੰਕਤ ਹੈ ।

ਮਾ: ਸੋਹਣ ਸਿੰਘ ਜੀ ਦੀ ਮਾਤਾ ਦਾ ਨਾਮ ਹੈ ਬੀਬੀ ਈਸ਼ਰ ਕੌਰ ਅਤੇ ਪਿਤਾ ਦਾ ਨਾਮ ਹੈ, ਸ: ਜਵਾਹਰ ਸਿੰਘ। ਜ਼ਿ: ਸਿਆਲਕੋਟ ਵਿਚਲਾ ਗਿੱਲ ਇਹਨਾਂ ਦਾ ਪਿੰਡ ਹੈ। 11 ਸਾਲ ਦੀ ਉਮਰੇ ਇਹਨਾਂ ਨੂੰ ਭਜਨ ਦਸਿਆ ਮਹਾਰਾਜ ਗੁਰਦਿਆਲ ਸਿੰਘ ਜੀ ਨੇ। ਉਦੋਂ ਤੋਂ ਹੀ ਇਹ ਨਾਮਧਾਰੀ ਦਸਤਾਰ ਅਤੇ ਵਸਤਰਾਂ ਨਾਲ ਨੌਕਰੀ ਅਤੇ ਸਾਧ ਸੰਗਤ ਦੀ ਸੇਵਾ ਕਰਦੇ ਰਹੇ ਹਨ। ਕਰੀਬ 24-25 ਸਾਲ ਇਹਨਾਂ ਸ: ਆਤਮਾ ਸਿੰਘ ਰਾਈਸਿ ਆਜ਼ਮ ਰਾਵਲ ਪਿੰਡੀ ਪਾਸ ਵੀ ਗੁਜ਼ਾਰੇ ਹਨ।

## ਧੌਣ ਭੰਨ ਕਿਉਂ ?

ਮੇਰੇ ਪੁੱਛਣ ਤੇ ਕਿ ਤੁਸੀਂ 'ਧੌਣ ਭੰਨ' ਕਿਉਂ ਹੋ ? ਮਾਸਟਰ ਜੀ ਨੇ ਦੱਸਿਆ ਕਿ 19-20 ਸਾਲ ਦੀ ਉਮਰੇ ਇਹ ਸ੍ਰੀ ਭੈਣੀ ਸਾਹਿਬ ਵਿਚ ਟੀਚਰ ਸਨ। ਏਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਕ ਪੰਜਾਬੀ ਸਕੂਲ ਖੋਲ੍ਹਿਆ ਹੋਇਆ ਸੀ। ਇਕ ਸਜਣ ਪ੍ਰਤਾਪ ਸਿੰਘ ਨਾਂ ਦਾ ਵੀ ਏਥੇ ਬੱਚਿਆਂ ਨੂੰ ਪੜ੍ਹਾਉਂਦਾ ਸੀ। ਉਸ ਦੀ ਪੱਗ ਟੇਢੀ ਸੀ, ਇਹਨਾਂ ਦੀ ਸਿੱਧੀ ਦਸਤਾਰ ਸੀ। ਇਹਨਾਂ ਉਸ ਨੂੰ ਤਿੰਨ ਗੱਲਾਂ ਕਹੀਆਂ : (ੳ) ਪਹਿਲੀ ਇਹ ਕਿ ਸਤਿਗੁਰਾਂ ਦੇ ਅਦਬ ਵਜੋਂ ਇਹ ਅਪਣਾ ਨਾਂ ਬਦਲ ਲਵੇ, (ਅ) ਦੂਜੀ ਕਿ ਦਸਤਾਰ ਸਿੱਧੀ ਬੰਨ੍ਹਿਆ ਕਰੇ ਤੇ (ੲ) ਤੀਜੀ ਕਿ ਜਿਨ੍ਹਾਂ ਬੱਚਿਆਂ ਦੀ ਸਿੱਧੀ ਦਸਤਾਰ ਹੋਵੇ ਉਨ੍ਹਾਂ ਨੂੰ ਪੁੱਠੀ ਮੱਤ ਨਾ ਦਿਆ ਕਰੇ।

ਗੱਲਾਂ ਭਾਵੇਂ ਚੰਗੀਆਂ ਸਨ ਪਰ ਉਹ ਅਪਣੇ ਆਪਨੂੰ ਪਰਮੁਖ ਮੰਨਦਾ ਸੀ। ਉਸ ਨੇ ਕਿਹਾ : ਜੇ ਤੂੰ ਪੜ੍ਹਾਉਣਾ ਹੈ ਤਾਂ ਚੂੰ-ਚਰਾਂ ਨਾ ਕਰ। ਮੇਰੇ ਨਾਲ ਅੜ ਨਾ। ਅਤੇ ਮੈਨੂੰ ਉਪਦੇਸ਼ ਨਾ ਦੇ। ਇਹ ਮਾਸਟਰ ਉਹਨੀਂ ਦਿਨੀਂ 40/- ਤਨਖਾਹ ਲਿਆ ਕਰਦਾ ਸੀ ਤੇ ਸੋਹਣ ਸਿੰਘ ਜੀ ਅਵੈਤਨਿਕ ਸੇਵਾ ਕਰਦੇ ਸਨ। ਕੁਝ ਲੋਕਾਂ ਵਲੋਂ ਹੱਲਾਸ਼ੇਰੀ ਮਿਲ ਗਈ। ਇਕ ਦਿਨ ਫਿਰ ਕਿਤੇ ਏਸੇ ਪ੍ਰਸੰਗ ਵਿਚ ਗੱਲ ਚੱਲੀ ਤਾਂ ਸੋਹਣ ਸਿੰਘ ਹੁਰਾਂ ਬੜੀ ਫੁਰਤੀ ਨਾਲ ਨਕਾਲੋਂ ਕਢ ਕੇ ਉਸ ਨੂੰ ਜ਼ਮੀਨ ਤੇ ਦੇ ਮਾਰਿਆ। ਦੂਜੇ ਮਾਸਟਰ ਦੀ ਧੌਣ ਦਾ ਵਲ ਨਿਕਲ ਗਿਆ। ਰੋ ਉਠਿਆ : ਮਾਸਟਰ ਨੇ ਮੇਰੀ ਧੌਣ ਭੰਨ ਦਿਤੀ, ਮਾਸਟਰ ਨੇ ਧੌਣ ਭੰਨ ਦਿਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਸ਼ਕਾਇਤ ਗਈ ਤਾਂ ਉਹਨਾਂ ਹੁਕਮ ਕੀਤਾ : ਲਿਆਓ ਧੌਣ ਭੰਨ ਨੂੰ।

ਤਦ ਤੋਂ ਹੀ ਇਹਨਾਂ ਦੀ ਅੱਲ 'ਮਾਸਟਰ ਧੌਣ ਭੰਨ' ਪੱਕ ਗਈ।

ਧੌਣ ਭੰਨ ਜੀ ਨੇ 1919-20 ਦੀ ਇਕ ਘਟਨਾ ਹੋਰ ਸੁਣਾਈ :

## ਠੀਕਰੀ ਨਹੀਂ ਅੰਬ

ਅਸੀਂ ਰੋਪੜ ਨਹਿਰ ਤੇ ਗਏ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੂਬਾ ਗੁਰਬਖ਼ਸ਼ ਸਿੰਘ ਚੱਕਵਾਲਾ, ਸ: ਮਹਿੰਗਾ ਸਿੰਘ ਅਤੇ ਭਾਈ ਵਜ਼ੀਰ ਸਿੰਘ ਹੁਰੀਂ ਸਨ। ਨਹਿਰ ਕੰਢੇ ਖਲੋ ਕੇ ਨਹਿਰ ਦੇ ਪਾਣੀ ਵਿਚ ਠੀਕਰਾਂ ਰੋੜ੍ਹਨ ਦੀ ਗੱਲ ਚੱਲ

ਪਈ। ਮੈਨੂੰ ਕਹਿਣ ਲਗੇ, ਤੂੰ ਵੀ ਠੀਕਰ ਚਲਾ। ਮੈਂ ਕਿਹਾ : ਇਹ ਨਹਿਰ ਕੀ, ਏਦੂੰ ਅੱਧੀ ਹੋਰ ਵੀ ਨਾਲ ਹੋਵੇ ਤਾਂ ਵੀ ਮੇਰੀ ਠੀਕਰ ਪਾਰ ਤਰ ਜਾਵੇਗੀ। ਹੋਰ ਨਾਲ ਦੇ ਲਗੇ ਠੀਕਰਾਂ ਚਲਾਣ ਨਾ ਤਰ ਕੇ ਪਾਰ ਜਾਣ, ਨਾ ਚਲਾਇਆਂ ਹੀ ਪਹੁੰਚਣ। ਰਾਹ ਵਿਚ ਹੀ ਘੜੰਮ ਹੋ ਜਾਣ। ਮੈਂ ਕਿਹਾ, ਹਲਕੀ ਠੀਕਰ ਦੀ ਗੱਲ ਹੀ ਛਡੋ, ਮੈਂ ਅੰਬ ਹੀ ਪਾਰ ਘੱਲ ਦਿਆਂਗਾ। ਅੰਬਾਂ ਦਾ ਮੌਸਮ ਸੀ। ਮੈਂ ਇਕ ਅੰਬ ਲਿਆ ਤੇ ਜਿਉਂ ਫੜ ਕੇ ਚਲਾਇਆ ਪਰਲੇ ਪਾਰ ਪੁਚਾ ਦਿਤਾ। ਸਭ ਨੇ ਵੇਖਿਆ ਕਿ ਅੰਬ ਕੰਢਿਓਂ ਵੀ ਪਰ੍ਹਾਂ ਦੂਰ ਜਾ ਡਿੱਗਾ ਸੀ। ਸਤਿਗੁਰਾਂ ਪਹਿਲਾਂ ਹੀ ਇਹਨਾਂ ਸਿੰਘਾਂ ਨੂੰ ਹਟਾ ਲਿਆ ਸੀ ਕਿ ਇਹਦੇ ਨਾਲ ਜ਼ਿਦੋ ਨਾ, ਇਹਦੀ ਪ੍ਰੈਕਟਿਸ ਹੈ। ਤੁਸੀਂ ਮੁਕਾਬਲਾ ਨਹੀਂ ਕਰ ਸਕਦੇ।

ਅਸਾਂ ਨਾਲ ਕਿਸ਼ਤੀ ਵੀ ਲਿਆਂਦੀ ਹੋਈ ਸੀ। ਸਬੱਬ ਨਾਲ ਸਾਡੇ ਸਾਰਿਆਂ ਦੇ ਵਿਚ ਬੈਠਿਆਂ ਅਤੇ ਆਪੂੰ ਹੀ ਚਲਾਂਦਿਆਂ ਅੱਧ ਵਿਚਾਲੇ ਜਾ ਕੇ ਕਿਸ਼ਤੀ ਉਲਟ ਗਈ। 15 ਫੁਟ ਡੂੰਘੇ ਪਾਣੀ ਵਿਚ ਏਨੀ ਭਿਆਨਕ ਵਾਰਦਾਤ ! ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਨੂੰ ਆਦੇਸ਼ ਦਿਤਾ : ਤਰ ਕੇ ਪਾਰ ਹੋ ਜਾਓ, ਘਬਰਾਇਓ ਨਾ। ਮੈਂ ਆਪ ਤਾਂ ਕਿਸ਼ਤੀ ਨੂੰ ਸਿੱਧਾ ਕਰਕੇ ਤੇ ਇਸਦੇ ਵਿਚ ਬੈਠ ਕੇ ਹੀ ਆਵਾਂਗਾ। ਸਤਿਗੁਰੂ ਜੀ ਨੇ ਟੁੱਭੀ ਲਗਾ ਕੇ ਕਿਸ਼ਤੀ ਸਿੱਧੀ ਕੀਤੀ, ਵਿਚਲੇ ਪਾਣੀ ਨੂੰ ਜੋ ਥੋੜਾ ਬਹੁਤਾ ਰਹਿ ਗਿਆ, ਕੱਢਕੇ ਵਿਚ ਆਪ ਬੈਠਕੇ ਦੂਜੇ ਪਾਸੇ ਆਣ ਲਗੇ। ਏਨਾ ਬਲ ਤਾਂ ਸਤਿਗੁਰੂ ਜੀ ਦਾ ਸੁਭਾਵਕ ਹੀ ਸੀ।

## ਰਾਵਲ ਪਿੰਡੀ ਨੂੰ

ਮਾ: ਸੋਹਣ ਸਿੰਘ ਜੀ ਆਪਣੇ ਭਣਵਈਏ ਦੀ ਸੰਗਤ ਨਾਲ ਨਾਮਧਾਰੀ ਬਣੇ। ਸ: ਵਧਾਵਾ ਸਿੰਘ ਭੁਪਾਲ ਵਾਲਾ (ਲਾਇਲਪੁਰ) ਇਹਨਾਂ ਦਾ ਭਣਵਈਆ ਸੀ। ਇਹਨਾਂ ਦਾ ਜਨਮ ਬੁੱਧੋਪੁਰ ਹੁਸ਼ਿਆਰਪੁਰ ਹੋਇਆ ਪਰ ਪਲੇ ਇਹ ਲਾਇਲਪੁਰ ਤੇ ਪੜ੍ਹੇ ਵੀ ਏਥੇ ਹੀ। ਦਸਵੀਂ ਪੜ੍ਹਨ ਲਈ ਰਾਵਲ ਪਿੰਡੀ ਜਾ ਦਾਖ਼ਲ ਹੋਏ। ਉਹਨਾਂ ਕਿਹਾ : ਏਥੋਂ ਮੈਨੂੰ ਸ: ਆਤਮਾ ਸਿੰਘ ਰਾਇਬਹਾਦੁਰ ਸ: ਬੂਟਾ ਸਿੰਘ ਦਾ ਲੜਕਾ ਨਾਲ ਲੈ ਗਿਆ। ਉਸੇ ਦੀ ਪ੍ਰੇਰਨਾ ਨਾਲ ਮੈਂ ਖਾਲਸਾ ਹਾਈ ਸਕੂਲ ਰਾਵਲ ਪਿੰਡੀ ਵਿਚ ਦਾਖ਼ਲ ਹੋਇਆ।

ਲਾਇਲਪੁਰ ਵਿਚ ਸ: ਸੰਤੋਖ ਸਿੰਘ 'ਵਿਦਿਆਰਥੀ' ਵੀ ਮੇਰਾ ਕਲਾਸ ਫੈਲੋ ਸੀ। ਮੈਨੂੰ ਕਿਹਾ ਕਰਦਾ ਸੀ ਕਿ ਤੈਨੂੰ ਗਰਮੀਆਂ ਦੀਆਂ ਛੁਟੀਆਂ ਵਿਚ ਕਿਸ਼ਨਗੜ੍ਹ ਲੈ ਚਲਾਂਗੇ। (ਇਸ ਨੂੰ ਪਿੰਡੀ ਬੂਟਾ ਸਿੰਘ ਵੀ ਕਿਹਾ ਜਾਂਦਾ ਸੀ)। ਓਥੇ ਤੈਨੂੰ ਰਾਇ-ਬਹਾਦਰ ਦੇ ਪੁਤਰ ਨਾਲ ਜਾਣੂੰ ਕਰਵਾਵਾਂਗਾ। ਸਾਂਗਲੇ ਪਾਸ ਇਹਨਾਂ ਦੇ 40 ਮੁਰਬੇ ਸਨ। ਗਰਮੀਆਂ ਦੀਆਂ ਛੁਟੀਆਂ ਵਿਚ ਮੈਨੂੰ ਵਿਦਿਆਰਥੀ ਨਾਲ ਲੈ ਗਿਆ। ਸ: ਆਤਮਾ ਸਿੰਘ ਵੀ ਤੀਜੇ ਚੌਥੇ ਦਿਨ ਓਥੇ ਪਹੁੰਚ ਜਾਂਦੇ। ਉਸ ਨੂੰ ਹਾਕੀ ਤੇ ਕ੍ਰਿਕਟ ਦਾ ਬਹੁਤ ਸ਼ੌਕ ਸੀ। ਉਸ ਨੇ ਮੇਰੀ ਹਾਕੀ ਤੇ ਕ੍ਰਿਕਟ ਵੀ ਵੇਖੀ। ਮੋਹਿਆ ਗਿਆ। ਕਹਿਓ ਸੂ : ਤੂੰ ਰਾਵਲ ਪਿੰਡੀ ਚਲ ਸਕਦੈਂ ? ਮੇਰੇ ਨਾਲ ਰਿਹਾ ਕਰੇਂਗਾ ? ਮੈਂ

ਕਿਹਾ : ਚਲਾ ਤੇ ਜਾਵਾਂ ਤੇ ਨਾਲ ਵੀ ਰਹਿ ਲਵਾਂ ਪਰ ਏਥੇ ਲਾਇਲਪੁਰ ਵਿਚ ਮੈਂ ਦਸਵੀਂ ਦਾ ਦਾਖ਼ਲਾ ਲੈ ਲਿਆ ਹੈ। ਸ: ਆਤਮਾ ਸਿੰਘ ਨੇ ਮੇਰੇ ਦਾਖ਼ਲੇ ਦਾ ਜ਼ਿਮਾ ਲੈ ਲਿਆ ਤੇ ਮੈਂ ਰਾਵਲ ਪਿੰਡੀ ਆ ਗਿਆ।

## ਬੋਰਡਿੰਗ ਵਿਚ ਸ਼ਕਤੀ ਸੰਚਾਰ

ਰਾਵਲ ਪਿੰਡੀ ਦੇ ਸਿਖ ਲੜਕੇ ਬੜੇ ਕਮਜ਼ੋਰ ਦਿਲ ਸਨ। ਮੈਂ ਬੋਰਡਿੰਗ ਵਿਚ ਰਾਤ ਰਿਹਾ। ਪਰ ਕੋਈ ਸਟੂਡੈਂਟ ਓਥੇ ਰਾਤ ਰਹਿਣ ਨਾ ਆਇਆ। ਮੁਸਲਮਾਨ, ਸਿਖ ਵਿਦਿਆਰਥੀਆਂ ਦੇ ਕਪੜੇ, ਸਾਮਾਨ ਆਦਿ ਚੁੱਕ-ਚੁਰਾ ਲੈਂਦੇ ਅਤੇ ਪਰੇਸ਼ਾਨ ਕਰਦੇ। ਸ਼ਹਿਰ ਦੀ ਵਸੋਂ ਵਿਚ 96 ਫੀਸਦੀ ਮੁਸਲਮਾਨ ਸਨ। ਹਿੰਦੂ ਸਿਖ ਸਾਰੇ ਹੀ 4 ਫੀਸਦੀ। ਸ: ਆਤਮਾ ਸਿੰਘ ਮੇਰੇ ਬੋਰਡਿੰਗ 'ਚ ਚੱਲ ਸਕਣ ਤੋਂ ਡਰਦੇ ਸੀ। ਮੈਂ ਉਹਨਾਂ ਨੂੰ ਸਮਝਾਇਆ ਕਿ ਮੈਨੂੰ ਇਕ ਬੰਦੂਕ ਦੇ ਦਿਓ ਤੇ ਮੰਜੇ ਬਿਸਤਰੇ ਦਾ ਪ੍ਰਬੰਧ ਕਰ ਦਿਓ। ਫੇਰ ਵੇਖਣਾ ਖਾਲਸਾ ਕੱਲਾ ਹੀ ਕਿਵੇਂ ਡਟਦਾ ਹੈ। ਮੇਰੀ ਮੰਗ ਪੂਰੀ ਕੀਤੀ ਗਈ।

ਅਗਲੇ ਦਿਨ ਮੈਂ ਸਕੂਲ ਦੇ ਹੈੱਡ ਮਾਸਟਰ ਸੁੰਦਰ ਸਿੰਘ ਜੀ ਨੂੰ ਮਨਾਇਆ ਕਿ ਉਹ ਮੈਨੂੰ ਵਿਦਿਆਰਥੀਆਂ ਅਗੇ ਬੋਲਣ ਦਾ ਵਕਤ ਦੇਣ। ਅਗਲੇਰੇ ਦਿਨ ਮੈਂ ਵਿਦਿਆਰਥੀਆਂ ਦੇ ਸਾਹਵੇਂ ਤਕਰੀਰ ਦੇਣ ਲਈ ਖਲਾ ਸਾਂ। ਮੈਂ ਨਾਮਧਾਰੀ ਸਾਂ। ਆਪਣੇ ਵਿਚਾਰ ਵਿਦਿਆਰਥੀਆਂ ਨੂੰ ਦੱਸ ਕੇ ਪੁਛਿਆ : ਤੁਸੀਂ ਸ਼ੇਰਾਂ ਦੇ ਪੁੱਤਰ ਹੋ। ਸ਼ੇਰ ਹੀ ਬਣੋ। ਕੋਈ ਤੁਹਾਡਾ ਕੱਖ ਨਹੀਂ ਵਿਗਾੜ ਸਕਦਾ। ਤੁਸੀਂ ਇਹਨਾਂ ਤੋਂ ਡਰਦੇ ਬੋਰਡਿੰਗ ਵਿਚ ਨਹੀਂ ਆਉਂਦੇ—ਪਰ ਮੈਂ ਕੱਲਾ ਹੀ ਗੁਰੂ ਦੇ ਆਸਰੇ ਡਟਿਆ ਖਲਾ ਹਾਂ।

ਮੇਰੀ ਹੱਲਾ ਸ਼ੇਰੀ ਨਾਲ ਰਾਤੀਂ ਬੋਰਡਿੰਗ ਵਿਚ ਕਾਫ਼ੀ ਬੱਚੇ ਆ ਗਏ। ਲੋਹਾਂ ਗਰਮ ਹੋ ਗਈਆਂ। ਦਾਲੇ ਗੜ੍ਹਕਣ ਲਗੇ ਅਤੇ ਚਹਿਲ ਪਹਿਲ ਹੋ ਗਈ। ਸਕੂਲ ਵੱਸ ਪਿਆ। ਇਕ ਨਾਮਧਾਰੀ ਸਟੂਡੈਂਟ ਦੀ ਦਲੇਰੀ ਨਾਲ ਰਾਵਲ ਪਿੰਡੀ ਦਾ ਖਾਲਸਾ ਸਕੂਲ ਟਹਿਕ ਉਠਿਆ।

## ਕਦੇ ਕਦੇ ਕੁੱਟਣਾ ਵੀ..

ਸਾਡੇ ਸਕੂਲ ਵਿਚ ਇਕ ਮਾਸਟਰ ਬਾਰੂ ਸਿੰਘ ਹੁੰਦਾ ਸੀ। ਉਹਦਾ ਪਿੰਡ ਸੀ ਚਿਤਾਂਵੜੀ, ਕੁਰਾਲੀ (ਰੋਪੜ) ਦੇ ਪਾਸ। ਉਸ ਨੂੰ ਮੈਂ ਪ੍ਰੇਰਿਆ : ਇਕ ਤਕੜੇ ਮੁੰਡਿਆਂ ਦੀ ਪਾਰਟੀ ਬਣਾਈਏ ਤੇ ਜਿਹੜੇ ਮੁੰਡੇ ਚੋਰੀ-ਚਕਾਰੀ ਕਰਦੇ ਹਨ ਤੇ ਹਿੰਦੂ ਸਿਖ ਮੁੰਡਿਆਂ ਨੂੰ ਬੇਵਜਹ ਤੰਗ ਕਰਦੇ ਹਨ ਉਹਨਾਂ ਨੂੰ ਕੁੱਟ ਕਢਿਆ ਕਰੀਏ। ਉਹ ਮੰਨ ਗਿਆ ਤਾਂ ਅਸਾਂ ਇਕ ਡੁਰਲੀ ਜਥਾ ਤਿਆਰ ਕਰ ਲਿਆ। ਰਾਤ ਨੂੰ ਜੋ ਤਾਂਗੇ ਧਿੰਙੋਜ਼ੋਰੀ ਸਕੂਲ ਇਹਾਤੇ ਵਿਚ ਖੜੇ ਕਰਦੇ ਤੇ ਰਾਤੀਂ ਅੱਧੀ ਰਾਤੀਂ ਤਾਂਗੇ ਲੈ ਜਾ ਕੇ ਦੂਜਿਆਂ ਨੂੰ ਲੁਟਦੇ ਸਨ, ਅਸਾਂ ਮੌਕੇ ਤੇ ਹੀ ਫੜਕੇ ਕੁਟਣੇ ਸ਼ੁਰੂ ਕਰ ਦਿਤੇ। ਦਿਨਾਂ ਵਿਚ ਹੀ ਸਾਡਾ ਧੈਂਵਾਂ ਜੰਮ ਗਿਆ।

ਮਾਸਟਰ ਧੌਣ ਭੰਨ ਜੀ ਰਉਂ ਵਿਚ ਸਨ, ਮੈਂ ਵੀ ਉਨ੍ਹਾਂ ਦਾ ਪੁਰਾਣਾ ਜਾਣਕਾਰ ਤੇ ਕਦਰਦਾਨ ਸਾਂ, ਸੋ ਮੈਨੂੰ ਸ਼ਰੋਤਾ ਰੂਪ ਵਿਚ ਵੇਖ ਕੇ ਉਹਨਾਂ ਦੀਆਂ ਯਾਦਾਂ ਦੇ ਸਾਗਰ ਵਿਚ ਘਟਨਾਵਾਂ ਦੀਆਂ ਮਛਲੀਆਂ ਉਭਰ ਉਭਰ ਆਉਣ ਲਗੀਆਂ। ਧੌਣ ਭੰਨ ਜੀ ਅੱਗੇ ਬੋਲੇ : ਮੁਸਲਿਮ ਸਕੂਲਾਂ ਨਾਲ ਸਾਡੇ ਖਾਲਸਾ ਸਕੂਲ ਦੇ ਦੋਸਤਾਨਾ ਮੈਚ ਹੋਇਆ ਕਰਦੇ ਸਨ। ਮੈਂ ਖੇਡਾਂ ਵਿਚ ਕਾਫ਼ੀ ਤਕੜਾ ਸਾਂ। ਮੇਰੀ ਖ਼ੁਰਾਕ ਵੀ ਕਾਫ਼ੀ ਤਕੜੀ ਸੀ। ਸ: ਆਤਮਾ ਸਿੰਘ ਨੇ ਹਲਵਾਈ ਮਿਹਰ ਸਿੰਘ ਨੂੰ ਕਹਿ ਰਖਿਆ ਸੀ, ਸੋਹਣ ਸਿੰਘ ਜਿੰਨਾ ਦੁੱਧ ਪੀਏ ਇਹਨੂੰ ਦੇ ਦਿਆ ਕਰ, ਮਹੀਨੇ ਪਿਛੋਂ ਚੈੱਕ ਮੇਰੇ ਪਾਸੋਂ ਲੈ ਜਾਇਆ ਕਰ। 1921-22 ਵਿਚ ਹੀ ਮੈਂ ਆਮ ਆਦਮੀਆਂ ਜਿੰਨਾ ਤਾਂ ਅਪਣੇ ਪੈਰ ਤੇ ਗੋਲਾ ਰਖ ਕੇ ਸੁੱਟ ਲਿਆ ਕਰਦਾ ਸਾਂ। ਹੱਥ ਨਾਲ ਤਾਂ 35 ਫੁਟ ਤਕ ਵੀ ਗੋਲਾ ਚਲਾ ਮਾਰਦਾ ਸਾਂ।

## ਸ: ਆਤਮਾ ਸਿੰਘ ਦੀ ਸਿਆਣਪ

ਬਿਰਧ ਨੇ ਗੱਲ ਜਾਰੀ ਰਖੀ : ਮੁਸਲਮਾਨਾਂ ਵਿਚ ਮੇਰਾ ਚਰਚਾ ਸੀ। ਉਹਨਾਂ ਨੇ ਵੇਖਿਆ ਕਿ ਪੰਜਾਬ ਵਿਚੋਂ ਆਏ ਜਵਾਨ ਮੁੰਡੇ ਨੇ ਸਿੱਖਾਂ-ਹਿੰਦੂਆਂ ਦੇ ਹੌਸਲੇ ਬਲੰਦ ਕਰ ਦਿਤੇ ਹਨ। ਉਹਨਾਂ 'ਚੋਂ ਕੁਝ ਚੁਭਨ ਵਾਲੇ ਲੋਕਾਂ ਨੇ ਸਲਾਹ ਕੀਤੀ ਕਿ ਇਸ ਨੂੰ ਗੋਲੀ ਨਾਲ ਹੀ ਉਡਾ ਦੇਈਏ। ਇਸ ਸਮੇਂ ਰਾਵਲ ਪਿੰਡੀ ਵਿਚ ਮੁਕਾਬਲੇ ਦੇ ਮੈਚ ਹੋਣੇ ਸਨ। ਧੁਸਕ ਨਿਕਲਦੀ ਨਿਕਲ ਪਈ। ਕਿਉਂਕਿ ਸਾਡੀ ਵਿਰੋਧਤਾ ਮੁਸਲਮਾਨਾਂ ਨਾਲ ਨਹੀਂ ਸੀ, ਇਹਨਾਂ 'ਚੋਂ ਜ਼ਿਆਦਤੀ ਕਰਨ ਵਾਲੇ ਅਤੇ ਗੁੰਡੇ ਅਨਸਰ ਨਾਲ ਹੀ ਸਾਡਾ ਟਾਕਰਾ ਰਹਿੰਦਾ ਸੀ—ਸੋ ਕਿਸੇ ਅਛੇ ਮੁਸਲਿਮ ਨੇ ਗੱਲ ਸਰਦਾਰ ਆਤਮਾ ਸਿੰਘ ਤਕ ਵੀ ਪੁਚਾ ਦਿਤੀ।

ਸਰਦਾਰ ਆਤਮਾ ਸਿੰਘ ਨੇ ਡਿਪਟੀ ਕਮਿਸ਼ਨਰ ਰਾਵਲ ਪਿੰਡੀ ਨੂੰ ਅਪਣੇ ਪਿਤਾ ਵਾਲੇ ਸਾਰੇ ਮੈਡਲ ਵਖਾ ਕੇ ਆਖਿਆ : ਜੇ ਤੂੰ ਸਾਡੇ ਮੁੰਡਿਆਂ ਦੀ ਸਕਿਉਰਿਟੀ ਦੇ ਸਕਦਾ ਏਂ ਤਾਂ ਮੈਚ ਏਥੇ ਕਰਵਾ, ਨਹੀਂ ਤਾਂ, ਗੁਜਰਖਾਨ ਵਿਖੇ ਮੈਚ ਕਰਵਾਏ ਜਾਣ। ਸਾਰੇ ਹਾਲਾਤ ਦੀ ਜੱਜਮੈਂਟ ਕਰਕੇ ਉਸਨੇ ਜ਼ਿਲਾ ਮੁਕਾਬਲੇ ਗੁਜਰਖਾਨ ਕਰਵਾਣੇ ਹੀ ਮੰਨ ਲਏ।

ਗੁਜਰਖਾਨ ਫੌਜੀ ਪੜਾਉ ਵਾਲੇ ਥਾਂ ਤੇ ਦੌੜਾਂ ਹੋਈਆਂ। ਸਤਿਗੁਰਾਂ ਦੀ ਕ੍ਰਿਪਾ ਨਾਲ, ਮੈਂ ਚਾਰੇ ਦੌੜਾਂ ਜਿਤ ਗਿਆ। ਗੋਲਾ ਸੁਟਣ ਵਿਚੋਂ ਵੀ ਮੈਂ ਸਭ ਨੂੰ ਮਾਤ ਪਾ ਗਿਆ। ਕਬੱਡੀ ਵਿਚ ਮੈਂ ਸਭ ਦੀ ਸੁਰਤ ਭੁਲਾ ਦਿਤੀ। ਦੂਜੇ ਪਾਸੇ ਦੇ ਕੈਪਟਨ ਜਾਮਾ ਨੇ ਆਖਿਆ : ਇਹ ਜ਼ਨਾਨਾ ਕੌਡੀ ਹੈ। ਇਹ ਮੁੰਡਾ ਕਿਸੇ ਨੂੰ ਵਾਰੀ ਹੀ ਨਹੀਂ ਦਿੰਦਾ। ਮੈਂ ਕਿਹਾ : ਆਪਣੀ ਟੀਮ ਦਾ ਮੈਂ ਕੈਪਟਨ ਹਾਂ। ਇਹ ਮੇਰੀ ਮਰਜ਼ੀ ਤੇ ਹੈ ਕਿ ਮੈਂ ਕਿਵੇਂ ਖੇਡਣਾ-ਖਿਡਾਉਣਾ ਹੈ। ਉਹ ਗੁੱਸੇ ਨਾਲ ਭਰਿਆ ਤੇਲ-ਸ਼ੇਲ ਲਾਕੇ ਆਇਆ ਸੀ। ਉਸਨੇ ਵੰਗਾਰਿਆ : ਆ ਹੁਣ ਸੂਰਾ ਸਿਖਾ, ਵੇਖਦਾਂ ਤੇਰੀ ਬਹਾਦਰੀ। ਮੈਂ ਵੀ ਉਸੇ ਜ਼ਬਾਨ ਵਿਚ ਜਵਾਬ ਦਿਤਾ : ਆ ਉਇ ਜਾਮਾ, ਰੰਨ ਦਿਆ ਭਰਾਵਾ, ਬੱਚਿਆਂ ਦਾ ਮਾਮਾ ! ਲਹੂ ਵਗਣ ਲਗ ਪਿਆ ਉਸਦਾ।......

ਡੀ. ਸੀ. ਮੇਰੀਆਂ ਖੇਡਾਂ ਤੋਂ ਬੜਾ ਪ੍ਰਭਾਵਤ ਸੀ । ਅਸੀਂ ਹਾਕੀ ਵਿਚ ਜਿੱਤੇ । ਕ੍ਰਿਕਟ ਵਿਚ ਫ਼ਤਹ ਹਾਸਲ ਕੀਤੀ । ਥ੍ਰੋ ਵਿਚ ਵੀ ਮੇਰਾ ਮੁਕਾਬਲਾ ਕੋਈ ਨਾ ਕਰ ਸਕਿਆ । ਇਸ ਸਫਲਤਾ ਤੇ ਗੁਜਰਖਾਨ ਦੇ ਸਿਖਾਂ ਨੇ ਅਪਣੇ ਮੋਢਿਆਂ ਤੇ ਚੁਕ ਕੇ ਮੇਰਾ ਜਲੂਸ ਕਢਿਆ । ਖੇਡਾਂ ਵਿਚੋਂ ਮੈਂ ਹਰ ਤਰ੍ਹਾਂ ਫਸਟ ਆਇਆ ਸਾਂ ।

## ਸ: ਆਤਮਾ ਸਿੰਘ ਨੂੰ ਪ੍ਰੇਰਨਾ

ਇਕ ਹੋਰ ਘਟਨਾ ਬੜੀ ਦਿਲਚਸਪ ਸੁਣਾਈ ਮਾਸਟਰ ਧੌਣ ਭੰਨ ਨੇ । ਬਿਰਧ ਬੋਲਿਆ : ਜਦੋਂ ਅਸੀਂ ਵਾਪਸ ਰਾਵਲ ਪਿੰਡੀ ਆਏ ਤਾਂ ਮੈਂ ਸਰਦਾਰ ਨੂੰ ਆਖਿਆ : ਤਾਂ ਗੱਲ ਬਣਦੀ ਏ ਜੇ ਤੂੰ ਹੋਲੇ ਚਲੇਂ । ਉਸ ਨੇ ਕਿਹਾ : ਹੋਲੇ ਜਾਣ ਨੂੰ ਤਾਂ ਮੈਂ ਚਲਾ ਹੀ ਜਾਵਾਂਗਾ ਪਰ ਮੈਂ ਕੂਕਾ ਨਹੀਉਂ ਬਣਨਾ । ਮੈਂ ਕਿਹਾ : ਕੂਕਾ, ਬਣੀ, ਨਾ ਬਣੀ, ਤੇਰੀ ਮਰਜ਼ੀ ਪਰ ਹੋਲੇ ਜ਼ਰੂਰ ਚੱਲ ।

ਹੋਲੇ ਤੋਂ ਵੀ ਪਹਿਲਾਂ ਇਕ ਸਮਾਗਮ ਹੋਰ ਆ ਗਿਆ, ਮਹਾਰਾਜ ਗੁਰਦਿਆਲ ਸਿੰਘ ਜੀ ਦੀ ਸ਼ਾਦੀ ਦਾ । ਸੰਤ ਧਿਆਨ ਸਿੰਘ ਪੱਥਰਾਂ ਵਾਲਿਆਂ (ਲਾਹੌਰ) ਦੀ ਵੱਡੀ ਪੁੱਤਰੀ ਬੀਬੀ ਈਸ਼ਰ ਕੌਰ ਨੇ ਮੈਨੂੰ ਪੱਕੀ ਕੀਤੀ ਸੀ ਕਿ ਮੈਂ ਰਾਵਲ ਪਿੰਡੀ ਤੋਂ ਮਹਾਰਾਜ ਜੀ ਦੇ ਮੇਚੇ ਦੀਆਂ ਜ਼ਰੀ ਦੀਆਂ ਜੁੱਤੀਆਂ ਬਣਵਾ ਕੇ ਲਿਆਵਾਂ । ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ, ਮਹਾਰਾਜ ਨਿਹਾਲ ਸਿੰਘ ਜੀ ਅਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਮੇਚੇ ਲੈ ਰਖੇ ਸਨ ਤੇ ਜ਼ਰੀ ਦੀਆਂ ਤਿੱਲੇਦਾਰ ਜੁੱਤੀਆਂ ਬਣਵਾ ਲਈਆਂ । ਵਿਆਹ ਦੇ ਮੌਕੇ ਤੇ ਸ: ਆਤਮਾ ਸਿੰਘ ਮੇਰੇ ਨਾਲ ਲਾਹੌਰ ਗਏ ।

ਸ: ਆਤਮਾ ਸਿੰਘ ਨੇ ਅਪਣੀ ਰਾਈਸੀ ਸ਼ਾਨ ਦੇ ਅਨੁਕੂਲ ਚਾਂਦੀ ਦੀ ਇਕ ਵਧੀਆ ਤਸ਼ਤਰੀ ਬਣਵਾਕੇ ਲਿਆਂਦੀ ਸੀ, ਉਸ ਉਤੇ ਹਰਾ ਕਾਗਜ਼ ਰਖ, ਉੱਪਰ ਤਿੱਲੇਦਾਰ ਜੁੱਤੀਆਂ ਸਜਾ ਕੇ ਉਪਰੋਂ ਜਾਲੀਦਾਰ ਰੁਮਾਲ ਨਾਲ ਢਕ ਕੇ ਤ੍ਰੈਵੇ ਜੋੜੇ ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੇ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੁਛਿਆ : ਨੌਜੁਆਨ ਨੇ ਭਜਨ ਵੀ ਪੁੱਛਿਆ ਹੈ ਕਿ ਨਹੀਂ । ਤੇ ਤੁਰਤ ਸੰਤ ਭਗਤ ਸਿੰਘ ਦਾਤੇਵਾਲ ਨੂੰ ਬੁਲਾਕੇ ਸਰਦਾਰ ਨੂੰ ਭਜਨ ਦਿਵਾਇਆ । ਉਸ ਵੇਲੇ ਸਰਦਾਰ 20-21 ਸਾਲ ਤੋਂ ਵੱਡਾ ਨਹੀਂ ਸੀ ਪਰ ਉੱਚਾ ਲੰਮਾ ਤੇ ਬੜਾ ਪ੍ਰਭਾਵ ਵਾਲਾ ਜਵਾਨ ਸੀ । ਸਤਿਗੁਰੂ ਪ੍ਰਤਾਪ ਸਿੰਘ ਜੀ ਵਧੀਆ ਸਰੀਰ ਵਾਲਿਆਂ ਜਵਾਨਾਂ ਦੇ ਕਦਰਦਾਨ ਸਨ । ਆਪ ਵੀ ਉਹ ਅਪਣਾ ਸਰੀਰ ਖ਼ੂਬ ਸੰਭਾਲ ਕੇ ਰਖਦੇ ਸਨ ।

ਸਤਿਗੁਰੂ ਜੀ ਭੈਣੀ ਸਾਹਿਬੋਂ ਆ, ਲੁਧਿਆਣੇ ਤੋਂ ਰੇਲ ਦੁਆਰਾ ਹੀ ਲਾਹੌਰ ਪਹੁੰਚੇ ਸਨ । ਸਤਿਗੁਰੂ ਜੀ ਸਰਦਾਰ ਦੀ ਇਸ ਪਹੁੰਚ ਤੇ ਬੜੇ ਪ੍ਰਸੰਨ ਹੋਏ ਤੇ ਉਸਨੂੰ ਦੀਵਾਨ ਸਮੇਂ ਤਕ ਅਪਣੇ ਨਾਲ ਹੀ ਰਖਣ ਦਾ ਮਾਣ ਬਖਸ਼ਿਆ ।

ਨਾਮਧਾਰੀਆਂ ਦਾ, ਸਟੇਸ਼ਨ ਤੋਂ, ਇਕ ਬਹੁਤ ਤਕੜਾ ਜਲੂਸ ਨਿਕਲਿਆ । ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਨੇ ਇਕੋ ਧਾਰਨ ਰਖੀ : ਧਰਮੀ ਦੋਜ਼ਖ ਜਾਣਗੇ । ਧਰਮੀ ਦੋਜ਼ਖ ਜਾਣਗੇ । ਲੋਕ ਹੈਰਾਨ ਕਿ ਇਹ ਜਥੇਦਾਰ ਕਿਹੋ ਜਿਹੀ ਧਾਰਨ ਲੈ ਬੈਠਾ ਹੈ । ਫ਼ਿਰ ਜਦੋਂ ਡੱਬੀ ਬਾਜ਼ਾਰ ਵਿਚ ਜਾਕੇ ਮਸਤਾਨਾ ਮੰਗਲ ਸਿੰਘ ਨੇ ਅਪਣੀ ਧਾਰਨ

ਦੀ ਵਿਆਖਿਆ ਕੀਤੀ ਤਾਂ ਲੋਕਾਂ ਨੂੰ ਤਸੱਲੀ ਹੋਈ ਕਿ ਧਰਮੀਆਂ ਦੇ ਨਾਮ ਦੇ ਕਾਰਨ ਹੀ ਦੋਜ਼ਖ਼ ਵਿਹਲੇ ਹੋ ਜਾਣਗੇ। ਧਰਮੀਜਨ ਪਰਉਪਕਾਰ ਦੀ ਖ਼ਾਤਰ ਨਰਕਾਂ ਵਿਚ ਜਾਣਗੇ ਤਾਕਿ ਉਨ੍ਹਾਂ ਦੇ ਦਰਸ਼ਨ ਮਾਤਰ ਨਾਲ ਹੀ ਦੋਜ਼ਖ਼ ਖਾਲੀ ਹੋ ਜਾਣ।

ਮਾਸਟਰ ਧੌਣ ਭੰਨ ਨੇ ਹੋਰ ਛੋਹਿਆ : ਅਗਲੇ ਸਾਲ ਮੁਕਤਸਰ ਦਾ ਹੋਲਾ ਸੀ। ਮੈਂ ਸ: ਆਤਮਾ ਸਿੰਘ ਨੂੰ ਹੋਲੇ ਤੇ ਲੈ ਗਿਆ। ਸਰਦਾਰ ਹੋਲੇ ਨੂੰ ਵੇਖ ਕੇ ਬਹੁਤ ਪ੍ਰਭਾਵਤ ਹੋਇਆ। ਅਗਲੇ ਹੋਲੇ ਵਾਸਤੇ ਮੰਗ-ਬੇਨਤੀਆਂ ਹੋਈਆਂ। ਸ: ਆਤਮਾ ਸਿੰਘ ਦੇ ਅੰਦਰੋਂ ਵੀ, ਬੀਜਿਆ ਹੋਇਆ ਭਜਨ, ਉਠ ਖਲੋਇਆ। ਨਗਰ ਵਲਟੋਹੇ (ਜਿ: ਲਾਹੌਰ) ਦੀ ਬਿਨੈ ਪਰਵਾਨ ਹੋਈ ਤਾਂ ਸਰਦਾਰ ਮੈਨੂੰ ਕਹਿਣ ਲਗਾ, ਹੋਲਾ ਰਾਵਲ-ਪਿੰਡੀ ਨਹੀਂ ਹੋ ਸਕਦਾ ? ਮੈਂ ਕਿਹਾ, ਕਿਉਂ ਨਹੀਂ। ਅਤੇ ਫਿਰ ਅਸਾਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰਕੇ ਰਾਵਲ ਪਿੰਡੀ ਵਾਸਤੇ ਹੋਲਾ ਪਰਵਾਨ ਕਰਵਾ ਲਿਆ। ਪਰ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਪੁੱਛਿਆ : ਤੁਸੀਂ ਦੋਵੇਂ ਮੁੰਡੇ ਖੁੰਡੇ ਹੋ, ਘਰ ਵਿਚ ਵੱਡਾ ਕੋਈ ਨਹੀਂ ? ਹੋਲੇ ਉਪਰ 28-30 ਹਜ਼ਾਰ ਰੁਪਇਆ ਖਰਚ ਹੋ ਜਾਂਦਾ ਹੈ। ਸਰਦਾਰ ਪਾਸ ਏਨੀ ਰਕਮ ਹੈ ਖਰਚਣ ਯੋਗ ?

ਮੈਂ ਦੱਸਿਆ ਕਿ ਇਸਦੀ ਮਾਂ ਕਰਮ ਦੇਈ ਕੋਲ ਰੁਪੈਆ ਬਹੁਤ ਹੈ। ਚੈੱਕ ਤੇ ਦਸਤਖ਼ਤ ਕਰ ਦੇਵੇਗੀ, ਉਂਜ ਨਕਦ ਉਹ ਦੁਆਨੀ ਨਹੀਂ ਦੇਵੇਗੀ।

ਰਾਇਬਹਾਦਰ ਸ: ਬੂਟਾ ਸਿੰਘ ਨੂੰ ਗੁਜ਼ਰਿਆਂ ਅਜੇ ਥੋੜਾ ਹੀ ਸਮਾਂ ਹੋਇਆ ਸੀ।

ਮੇਰੇ ਸੁਝਾਅ ਅਨੁਸਾਰ ਸਤਿਗੁਰੂ ਜੀ ਨੇ ਹੋਲੇ ਤੋਂ ਛੇ ਮਹੀਨੇ ਪਹਿਲਾਂ ਮਾਤਾ ਜੀਉਣ ਕੌਰ ਜੀ ਨੂੰ ਹੋਲੇ ਦੀ ਰਸਤ-ਬਸਤ ਦੀ ਫ਼ਹਿਰਿਸਤ ਲਿਖਵਾਕੇ ਰਾਵਲਪਿੰਡੀ ਭੇਜ ਦਿਤਾ।

ਹੋਲੇ ਦੇ ਇਸ਼ਤਿਹਾਰ ਦਾ ਸੁਆਲ ਪੈਦਾ ਹੋਇਆ ਤਾਂ ਸਤਿਗੁਰੂ ਜੀ ਨੇ ਹੋਲੇ ਦਾ ਇਸ਼ਤਿਹਾਰ ਲਿਖਵਾ ਭੇਜਿਆ। ਸਰਦਾਰ ਆਤਮਾ ਸਿੰਘ ਨੇ ਕਿਹਾ : ਹੇਠਾਂ ਨੋਟ ਦਿਓ ਮੋਟੇ ਅਖਰਾਂ ਵਿਚ ਕਿ ਲਾਹੌਰ ਤੋਂ ਰਾਵਲਪਿੰਡੀ ਨੂੰ ਰੇਲਾਂ ਫਰੀ ਚਲਣਗੀਆਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀਆਂ ਨੂੰ ਸਫ਼ੈਦ ਬਸਤਰ, ਗੜਵੇ, ਪਊਏ, ਮਾਲਾ, ਆਸਣ ਆਦਿ ਨਾਲ ਲੈਕੇ ਆਉਣ ਵਾਸਤੇ ਆਦੇਸ਼ ਭੇਜ ਦਿਤਾ।

ਹੋਲੇ ਦੇ ਦਿਨ ਰੇਲਵੇ ਪਾਰਕ ਵਿਚੋਂ ਚਾਰ ਚਾਰ ਦੀ ਕਤਾਰ ਵਿਚ ਨਾਮਧਾਰੀਆਂ ਦਾ ਜਲੂਸ ਨਿਕਲਿਆ। ਕੀਰਤਨ ਕਰਦਿਆਂ, ਮਸਤੀ ਵਿਚ ਸ਼ਬਦ ਗਾਉਂਦਿਆਂ ਇਸਤਰੀ-ਪੁਰਸ਼ ਜਾ ਰਹੇ ਸਨ ਕਿ ਜਾਮਾ ਮਸਜਦ ਕੋਲ ਗਿਆਂ ਸ਼ਰਾਰਤੀ ਮੁਸਲਮਾਨਾਂ ਪੱਥਰ ਵੱਟੇ ਮਾਰੇ। ਤੇ ਮਸਤਾਨਿਆਂ ਨੂੰ ਕੁੱਟਿਆ ਵੀ। ਬਸ ਫਿਰ ਕੀ ਸੀ, ਸਿੰਘ ਵੀ ਖੜਕ ਪਏ। ਕੁਟਾਪਾ ਚੜ੍ਹਨ ਲਗਾ ਤਾਂ ਸਰਕਾਰ ਨੂੰ ਪਤਾ ਲਗਾ। ਉਸ ਨੇ ਝਟਪਟ ਆਕੇ ਸਮਝੌਤਾ ਕਰਵਾ ਦਿਤਾ। ਉਸਨੇ ਮੁਸਲਿਮ ਵਿਚੋਲਿਆਂ ਨੂੰ ਸਮਝਾਇਆ ਕਿ ਨਾਮਧਾਰੀ ਮਾਸ ਨਹੀਂ ਖਾਂਦੇ, ਸ਼ਰਾਬ ਨਹੀਂ ਪੀਂਦੇ, ਅਠੇ ਪਹਿਰ ਰੱਬ-ਰੱਬ ਕਰਦੇ ਰਹਿੰਦੇ ਹਨ, ਵਡੇ ਵਡੇ ਕਾਜ਼ੀ ਇਹਨਾਂ ਦੇ ਘਰੋਂ ਰੋਟੀ ਖਾ ਲੈਂਦੇ ਹਨ। ਇਹਨਾਂ ਦੀ ਤੇ ਤੁਹਾਡੀ ਲੜਾਈ ਨਹੀਂ ਬਣਦੀ। ਹੋਲਾ ਸ਼ਾਂਤੀ ਪੂਰਵਕ ਹੋ ਗਿਆ।

ਜਿਹੜਾ ਸਰਦਾਰ ਕਹਿੰਦਾ ਸੀ ਕਿ ਮੈਂ ਕੂਕਾ ਨਹੀਂ ਬਣਨਾ 'ਉਹ ਪਿਛੋਂ ਜਾਕੇ

ਅਪਣੀ ਸਰਦਾਰਨੀ ਬੀਬੀ ਲੀਲਾਵੰਤੀ ਨੂੰ ਨਾਲ ਲੈਕੇ ਨਾਮਧਾਰੀਆਂ ਦਾ ਪਰਚਾਰ ਕਰਨ ਲਗ ਪਿਆ।

ਸ: ਆਤਮਾ ਸਿੰਘ ਰਾਈਸਿਆਜ਼ਮ ਰਾਵਲਪਿੰਡੀ ਪਾਕਿਸਤਾਨ ਬਣਨ ਤੇ ਦਿੱਲੀ ਆ ਗਿਆ ਅਤੇ 7 ਜਨਵਰੀ 1957 ਨੂੰ ਗੁਜ਼ਰ ਗਿਆ। ਬੀਬੀ ਲੀਲ੍ਹਾਵੰਤੀ ਨੇ ਮੈਨੂੰ ਆਖਿਆ : ਤੂੰ ਇਸਨੂੰ ਸਿੱਖ ਬਣਾਇਆ ਸੀ ਤੇ ਸਦਾ ਨਾਲ ਰਿਹਾ ਸੈਂ, ਹੁਣ ਤੂੰ ਹੀ ਇਸਦਾ ਇਸ਼ਨਾਨ ਆਦਿ ਕਰਵਾ। ਮੈਂ ਉਹਦੀ ਬੰਦ ਮੁੱਠੀ ਖੋਲ੍ਹਕੇ ਅੰਤਮ ਦਸਤਪੰਜਾ ਲਿਆ ਅਤੇ ਇਸ਼ਨਾਨ ਕਰਵਾਕੇ ਬਹੁਤ ਸਾਰੇ ਨਾਮਧਾਰੀਆਂ ਤੇ ਹੋਰ ਸਿੱਖਾਂ ਦੇ ਹਜੂਮ ਵਿਚ ਉਸਦਾ ਅੰਤਮ ਸੰਸਕਾਰ ਕਰ ਦਿਤਾ।

ਮਾ: ਸੋਹਣ ਸਿੰਘ ਧੌਣ ਭੰਨ ਦਾ ਮੇਰੇ ਨਾਲ ਪੁਰਾਣੀਆਂ ਕਹਾਣੀਆਂ ਕਰੀ ਜਾਣ ਤੇ ਹੀ ਜੀ ਕਰਦਾ ਸੀ ਪਰ ਮੈਂ ਸਾਂ ਕਿ ਏਨਾ ਵਧੇਰੇ ਸਮਾਂ ਨਹੀਂ ਸਾਂ ਬੈਠ ਸਕਦਾ। ਸੋ ਫੇਰ ਕਦੀ ਮਿਲਣ ਦਾ ਇਕਰਾਰ ਕਰਕੇ ਛੁੱਟੀ ਲੈ ਲਈ।

## ਸੇਠ ਸੰਤੋਖ ਸਿੰਘ ਹੈਦਰਾਬਾਦ ਵਲੋਂ ਮੇਲਾ

ਭੈਣੀ ਸਾਹਿਬ ਵਿਚ ਅੱਜ ਸੰਗਤ ਬਹੁਤ ਆਈ ਹੋਈ ਹੈ। ਜਿਧਰ ਵੀ ਨਜ਼ਰ ਜਾਂਦੀ ਹੈ ਚਿੱਟੇ ਕਪੜਿਆਂ ਵਾਲੇ ਨਾਮਧਾਰੀ ਹੀ ਨਾਮਧਾਰੀ ਦਿਸਦੇ ਹਨ। ਲੰਗਰ ਇਕਸਾਰ ਚਲ ਰਿਹਾ ਹੈ। ਲੋੜਵੰਦ ਜਦੋਂ ਵੀ ਲੰਗਰ ਵਿਚ ਜਾਂਦੇ ਹਨ ਪ੍ਰਸ਼ਾਦ ਛਕਣ ਨੂੰ ਮਿਲਦਾ ਹੈ। ਸੁਆਗਤ-ਸਥਾਨ ਉਤੇ ਵੀ ਸੇਵਾਦਾਰ ਆਏ ਗਏ ਨੂੰ ਪ੍ਰਸ਼ਾਦ ਛਕਾ ਰਹੇ ਹਨ।

ਇਹ ਮੇਲਾ, 20 ਦਿਨਾਂ ਦਾ, ਸਾਡੇ (ਸਤਿਗੁਰੂ ਜੀ ਅਤੇ ਮੇਰੇ) ਹਮਜਮਾਤੀ ਸੇਠ ਸੰਤੋਖ ਸਿੰਘ ਹੈਦਰਾਬਾਦੀ ਵਲੋਂ ਹੋ ਰਿਹਾ ਹੈ। ਅਰਥਾਤ ਵੀਹ ਦਿਨਾਂ ਵਿਚ ਮੇਲੇ ਸੰਬੰਧੀ ਜੋ ਵੀ ਖ਼ਰਚ ਅਵੇਗਾ, ਇਹੋ ਕਰਨਗੇ। ਇਹ ਆਪਣੀ ਪਤਨੀ ਬੀਬੀ ਪ੍ਰਕਾਸ਼ ਕੌਰ ਨਾਲ 24-8-78 ਦੇ ਹੀ ਆਏ ਹੋਏ ਹਨ।

ਮੈਂ ਦੀਵਾਨ ਵਿਚ 3.30 ਵਜੇ ਪਹੁੰਚਾ। ਪੰਦਰਾਂ ਮਿੰਟਾਂ ਬਾਅਦ ਨਾਮ ਸਿਮਰਨ ਦਾ ਭੋਗ ਪੈ ਗਿਆ। ਸੰਗਤ ਅੰਦਰ ਬਾਹਰ ਦੂਰ ਦੂਰ ਤਕ ਬੈਠੀ ਹੋਈ ਸੀ। ਸ੍ਰੀ ਸਤਿਗੁਰੂ ਜੀ ਦਰਸ਼ਨ ਦੇ ਰਹੇ ਸਨ ਅਤੇ ਮੱਥਾ ਟੇਕਣ ਵਾਲਿਆਂ ਦੀ ਅਣਟੁਟ ਕਤਾਰ ਜਾਰੀ ਸੀ। ਪੰਡਿਤ ਜੀ ਵਲੋਂ ਕੀਤੀ ਗਈ ਅਰਦਾਸ ਉਪ੍ਰੰਤ ਮੰਗਲਾ ਚਰਣ ਕਰਕੇ "ਮਾਟੀ ਕੋ ਪੁਤਰਾ" ਸ਼ਬਦ ਸੰਤ ਹਰਭਜਨ ਸਿੰਘ ਪਰਵਾਨਾ ਸੰਤ ਨਗਰ ਦੇ ਸਪੁਤਰ ਸਵੀਟੀ ਨੇ ਸ੍ਰੀ ਚੰਦਰ ਹਾਂਸ ਜੀ, ਅਪਣੇ ਉਸਤਾਦ ਨਾਲ, ਮਿਲ ਕੇ ਗੰਵਿਆਂ। ਸ੍ਰੀ ਜਸਪਾਲ ਸਿੰਘ ਨੇ ਤਬਲੇ ਤੇ ਸੰਗਤ ਕੀਤੀ।

ਪੂਰਾ ਸ਼ਬਦ :

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ।
ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ। ੧। ਰਹਾਉ।
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ।
ਮਾਇਆ ਗਈ ਤਬ ਰੋਵਨ ਲਗਤੁ ਹੈ। ੧।

ਮਨ ਬਚ ਕ੍ਰਮ ਰਸ ਕਸਹਿ ਲੁਭਾਨਾ ।
ਬਿਨਸਿ ਗਇਆ ਜਾਇ ਕਹੂੰ ਸਮਾਨਾ । ੨ ।
ਕਹਿ ਰਵਿਦਾਸ ਬਾਜੀ ਜਗੁ ਭਾਈ ।
ਬਾਜੀਗਰ ਸਉ ਮੁੋਹਿ ਪ੍ਰੀਤਿ ਬਨਿ ਆਈ । ੩ । ੬ ।
[ਆਦਿ ਗ੍ਰੰਥ, ਪੰਨਾ ੪੮੭

ਇਸ ਤੋਂ ਪਿਛੋਂ ਇਕ ਹੋਰ ਸ਼ਬਦ :

ਐਸੀ ਹੋਇ ਪਰੀ ।
ਜਾਨਤੇ ਦਇਆਰ । ੧ । ਰਹਾਉ ।
ਮਾਤਰ ਪਿਤਰ ਤਿਆਗ ਕੈ ਮਨੁ ਸੰਤਨ ਪਹਿ ਬੇਚਾਇਓ ।
ਜਾਤਿ ਜਨਮ ਕੁਲ ਖੋਈਐ ਹਉ ਗਾਵਉ ਹਰਿ ਹਰੀ । ੧ ।
ਲੋਕ ਕੁਟੰਬ ਤੇ ਟੂਟੀਐ ਪ੍ਰਭ ਕਿਰਤਿ ਕਿਰਤਿ ਕਰੀ ।
ਗੁਰ ਮੋਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ । ੨ । ੮ । ੧੩੮ ।
[ਸਾਰੰਗ ਮਹਲਾ ੫, ਪੰਨਾ ੧੨੩੧

ਇਸ ਸ਼ਬਦ ਦੇ ਕੀਰਤਨ ਸਮੇਂ ਮੱਥਾ ਟੇਕਣ ਵਾਲਿਆਂ ਵਿਚ ਪਾਕਿਸਤਾਨ ਦੇ ਨੂਰਸ਼ਾਹ ਪਿੰਡ ਦੀ ਗੱਦੀ ਸੰਤ ਜਵਾਲਾ ਸਿੰਘ ਜੀ ਦੇ ਜਾ-ਨਸ਼ੀਨ ਸੰਤ ਗੁਰਦਾਸ ਰਾਮ ਜੀਤ, ਸ੍ਰੀ ਓਮ ਦਰਬਾਰ, ਨੰਦਾ ਚੌਰ, ਜ਼ਿਲਾ ਹੁਸ਼ਿਆਰਪੁਰ ਵਾਲੇ ਵੀ ਸਨ ।

ਇਕ ਸੱਜਣ ਜੁ ਵੇਖਣ ਨੂੰ ਹਿੰਦੂ ਲਗਦੇ ਸਨ, ਸ: ਅਵਤਾਰ ਸਿੰਘ ਸਰਪੰਚ ਪਿੰਡ ਨਗਰ (ਜਲੰਧਰ) ਭਜਨ ਪੁੱਛ ਕੇ ਦਰਸ਼ਨ ਕਰਨ ਆਏ । ਇਹਨਾਂ ਵੀ ਅੱਜ ਤੋਂ ਮਾਸ ਸ਼ਰਾਬ ਦਾ ਤਿਆਗ ਕੀਤਾ ।

ਸਤਿਗੁਰੂ ਜੀ ਦੀ ਸੇਵਾ ਵਿਚ ਇਕ ਹੋਰ ਸੱਜਣ ਮੱਥਾ ਟੇਕਣ ਆਇਆ ਤਾਂ ਆਪ ਨੇ ਮੇਰਾ ਧਿਆਨ ਉਸ ਵਲ ਕਰਵਾ ਕੇ ਦੱਸਿਆ : ਆਪਣੇ ਨਾਲ ਇਕ ਜਗਤ ਸਿੰਘ ਜਾਮਣੂ ਹੁੰਦਾ ਸੀ, ਤੁਹਾਨੂੰ ਯਾਦ ਹੋਵੇਗਾ । ਇਸਨੇ ਗੋਲ ਮੰਦਰ ਦੀ ਛੱਪਰ-ਛੱਤ ਤਬਦੀਲ ਕਰਨ ਲਈ ਰਕਮ ਵੀ ਲਿਆਕੇ ਦਿਤੀ ਹੈ ।

ਪਹਿਲੇ ਜਥੇ ਦੀ ਸ਼ਬਦ ਸਮਾਪਤੀ ਹੋਈ ਤਾਂ ਸਤਿਗੁਰੂ ਜੀ ਨੇ ਆਪ ਅਨਾਊਂਸ ਕੀਤਾ : ਅੱਜ ਕਲ ਸਾਡਾ ਸੁਆਦ ਤਬਦੀਲ ਹੋਈ ਜਾ ਰਿਹਾ ਹੈ । ਸ਼ਾਇਦ ਗਾਏ ਗਏ ਸ਼ਬਦ ਸਾਡੀ ਸਮਝ ਜਾਂ ਸੁਆਦ ਦਾ ਹਿੱਸਾ ਨਾ ਬਣੇ ਹੋਣ, ਕਿਉਂਕਿ ਅਸੀਂ ਫ਼ਿਲਮਾਂ ਤੇ ਚਿਮਟਿਆਂ-ਲਗੋਜ਼ਿਆਂ ਤੇ ਗੌਣ ਸੁਣਨ ਦੇ ਸ਼ੌਕੀਨ ਹੋ ਗਏ ਹਾਂ । ਹੁਣ ਉਸਤਾਦ ਮਹਿੰਦਰ ਸਿੰਘ ਜੀ ਦੀ ਅਗਵਾਈ ਵਿਚ ਉਨ੍ਹਾਂ ਦੇ ਸ਼ਾਗਿਰਦ ਸ਼ਬਦ ਪੜ੍ਹਨ ਲਗੇ ਹਨ—ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ ਪ੍ਰਾਨ ਅਧਾਰਾ ਰਾਮ । ਧਿਆਨ ਨਾਲ ਸੁਣੋ ।

ਅਤੇ ਬਿਹਾਗੜੇ ਦੀਆਂ ਸੁਰਾਂ ਵਾਤਾਵਰਣ ਵਿਚ ਛਾ ਗਈਆਂ ।

ਪੂਰਾ ਸ਼ਬਦ :

ਅਤਿ ਪ੍ਰੀਤਮ ਮਨਮੋਹਨਾ ਘਟ ਸੋਹਨਾ ਪ੍ਰਾਨ ਅਧਾਰਾ ਰਾਮ ।
ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ ਅਪਰ ਅਪਾਰਾ ਰਾਮ ।

ਗੋਪਾਲ ਦਇਆਲ ਗੋਬਿੰਦ ਲਾਲਨ ਮਿਲਹੁ ਕੰਤ ਨਿਮਾਣੀਆ ।
ਨੈਨ ਤਰਸਨ ਦਰਸ ਪਰਸਨ ਨਹ ਨੀਦ ਰੈਣਿ ਵਿਹਾਣੀਆ ।
ਗਿਆਨ ਅੰਜਨ ਨਾਮ ਬਿੰਜਨ ਭਏ ਸਗਲ ਸੀਗਾਰਾ ।
ਨਾਨਕੁ ਪਇਅੰਪੈ ਸੰਤ ਜੰਪੈ ਮੇਲਿ ਕੰਤੁ ਹਮਾਰਾ । ੧ ।
[ਬਿਹਾਗੜਾ ਮਹਲਾ ੫, ਆਦਿ ਗ੍ਰੰਥ, ਪੰਨਾ ੫੪੨

ਸ੍ਰੀ ਸਤਿਗੁਰੂ ਜੀ ਦੇ ਕਰ-ਕਮਲਾਂ ਵਿਚ ਤਾਊਸ ਸੀ, ਸਰੋਦਵਾਦਕ ਗੁਰਦੇਵ ਸਿੰਘ ਪਾਸ ਤਾਰ ਸ਼ਹਿਨਾਈ, ਧਰਮਬੀਰ ਸਿੰਘ ਕੋਲ ਸਿਤਾਰ, ਸਤਿਪਾਲ ਸਿੰਘ ਜੰਮੂ ਦੇ ਹੱਥ ਬਾਂਸਰੀ ਦੀਆਂ ਮੋਰੀਆਂ ਉਪਰ ਸਨ। ਸਾਹਮਣੇ ਮਾਸਟਰ ਮਹਿੰਦਰ ਸਿੰਘ (ਹਾਰਮੋਨੀਅਮ) ਸ੍ਰੀ ਬਲਜੀਤ ਸਿੰਘ (ਹਾਰਮੋਨੀਅਮ,) ਸ੍ਰੀ ਹਰਜਿੰਦਰ ਸਿੰਘ (ਤਬਲਾ), ਸ੍ਰੀ ਕਿਰਨਪਾਲ ਸਿੰਘ (ਤਬਲਾ), ਸ੍ਰੀ ਹਰਬੰਸ ਸਿੰਘ ਘੁੱਲਾ, ਸੁਖਦੇਵ ਸਿੰਘ-ਮੋਹਨ ਸਿੰਘ ਦੀਆਂ ਸੁਰਾਂ ਗੂੰਜ ਉਠੀਆਂ ।

ਅੱਜ ਸਤਿਗੁਰੂ ਜੀ ਕਥਾ ਸਮੇਂ ਹੀ ਦੀਵਾਨ ਵਿਚ ਪਹੁੰਚ ਚੁਕੇ ਸਨ । ਉਹ ਆਪਣੇ "ਨਿੱਕੇ ਕਾਕੇ" ਦਾ ਕਥਾ ਵਾਚਣ ਸੁਣਨਾ ਤੇ ਪ੍ਰਸ਼ੰਸਾ ਕਰਨਾ ਚਾਹੁੰਦੇ ਸਨ । ਨਾਮ ਸਿਮਰਨ ਦਾ ਇਕ ਘੰਟਾ ਵੀ ਆਪ ਅਚਲ ਸਮਾਧੀ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ-ਉਪਦੇਸ਼ ਸੁਣਦੇ ਰਹੇ । ਕਿਸੇ ਨੂੰ ਚਿਤ-ਚੇਤਾ ਵੀ ਨਹੀਂ ਕਿ ਕਦੇ ਬੁਖ਼ਾਰ ਵੀ ਹੋਇਆ ਸੀ ।

ਹੁਣ ਇਸ ਦੀਵਾਨ ਵਿਚ ਆਪ ਨੇ ਆਪਣੇ ਦਿਲਰੁਬਾ ਤੇ ਤਰਬਕਾਰੀ ਨਾਲ ਵਾਤਾਵਰਣ ਜਲ-ਤਰੰਗੀ ਬਣਾ ਦਿਤਾ ਹੈ ।

4.30 ਵਜ ਚੁਕੇ ਹਨ, ਪਰ ਉਸਤਾਦ ਹਰਭਜਨ ਸਿੰਘ ਨੂੰ ਆਗਿਆ ਬਿਹਾਗੜੇ ਵਿਚ ਸ਼ਬਦ "ਐਸੀ ਲਾਲ ਤੁਧੁ ਬਿਨ ਕਉਨ ਕਰੈ ।" ਪੜ੍ਹਨ ਦੀ ਹੋਈ । ਸਤਿਗੁਰੂ ਜੀ ਨੇ ਫਿਰ ਦਿਲਰੁਬਾ ਉਠਾ ਲਿਆ ਅਤੇ ਇਸ ਅਨੰਦ-ਪ੍ਰਵਾਹ ਨੂੰ ਚਲਦਿਆਂ 5.10 ਹੋ ਗਏ । ਪੰਡਿਤ ਜੀ ਨੇ ਅਰਦਾਸ ਕੀਤੀ ਤੇ ਰਾਤ ਦੋ ਥਾਵਾਂ ਤੇ ਜਥੇਦਾਰਾਂ ਦੇ ਕੀਰਤਨ ਦਾ ਐਲਾਨ ਕੀਤਾ ਗਿਆ ।

ਸ੍ਰੀ ਸਤਿਗੁਰੂ ਜੀ ਕੋਠੀ ਪਹੁੰਚ ਗਏ । ਮੈਂ ਸ੍ਰੀ ਸਤਿਗੁਰੂ ਜੀ ਦੇ ਡੇਰੇ ਜਾ ਪਹੁੰਚਾ । ਹੁਕਮ ਸੀ 6 ਵਜੇ ਸੰਗੀਤਕਾਰ ਲੜਕਿਆਂ ਦਾ ਕਲਾ ਪ੍ਰਦਰਸ਼ਨ ਸੁਣਨਾ-ਵੇਖਣਾ । ਪਰ ਮੈਂ ਹੈਰਾਨ ਸਾਂ ਏਥੇ ਕੋਈ ਆ-ਜਾ ਨਹੀਂ ਸੀ ਰਿਹਾ । ਤਦੇ ਖ਼ਬਰ ਮੈਨੂੰ ਕੋਠੀਓਂ ਬੁਲਾਵਾ ਆ ਗਿਆ ।

**ਤਰਨ ਤਾਰਨ ਦੀਆਂ ਗੱਲਾਂ**

5.30 ਸ਼ਾਮੀ ਕੋਠੀ ਗਿਆ ਤਾਂ ਮੁਖ ਵਰਾਂਡੇ ਵਿਚ ਪੰਡਿਤ ਗੋਪਾਲ ਸਿੰਘ ਨਾਲ ਇਕ ਉਚਾ ਲੰਮਾ, ਬਣਦਾ-ਫਬਦਾ ਅਕਾਲੀ ਸਿੰਘ ਬੈਠਾ ਹੋਇਆ ਸੀ । ਉਸਦਾ ਦਾੜ੍ਹਾ ਖੁਲ੍ਹਾ, ਦਰਸ਼ਨੀ । ਉਸਦੇ ਨਾਲ ਦੇ ਸਿੰਘ ਸਾਧਾਰਨ ਲਗਦੇ ਸਨ । ਪੁੱਛਣ ਤੇ ਪਤਾ ਲਗਾ ਕਿ ਮੁਖ ਸਿੰਘ ਤਾਂ ਗੁਰਦੁਆਰਾ ਤਰਨ ਤਾਰਨ ਦਾ ਮੈਨੇਜਰ ਸ: ਭਗਤ ਸਿੰਘ ਹੈ । ਨਾਲ ਦੇ ਸਿੱਖ ਇਕ ਸੰਤ ਅਣੋਖ ਸਿੰਘ ਹਨ ਜੋ ਤਰਨ ਤਾਰਨ ਪਰਕਰਮਾ ਦੀ ਸੇਵਾ ਕਰਵਾ ਰਹੇ ਹਨ, ਦੂਸਰੇ ਸੱਜਣ ਦਾ ਨਾਂ ਮਾਲੂਮ ਨਹੀਂ ਹੋ ਸਕਿਆ । ਇਹ

ਸਤਿਗੁਰਾਂ ਨਾਲ ਕੋਈ ਖ਼ਾਸ ਗੱਲਬਾਤ ਕਰਨ ਆਏ ਹਨ। ਇਹ ਕੀਰਤਨ ਸਮੇਂ ਦੀਵਾਨ ਵਿਚ ਨਮਸਕਾਰ ਕਰ ਅਤੇ ਸ਼ਬਦ-ਸੰਗੀਤ ਵੀ ਸੁਣ ਆਏ ਹਨ।

ਸ੍ਰੀ ਸਤਿਗੁਰੂ ਜੀ ਪਧਾਰੇ। ਉਠ ਕੇ ਸਭ ਨੇ ਸਤਿਕਾਰ ਪਰਗਟ ਕੀਤਾ। ਸਤਿਗੁਰੂ ਜੀ ਨਾਲ ਆਪ ਜੀ ਦਾ ਸਕੱਤਰ ਸੰਤ ਤਰਸੇਮ ਸਿੰਘ, ਸ: ਅਪਾਰ ਸਿੰਘ ਬੀੜ, ਸਤਿਜੁਗ ਦੇ ਸੰਪਾਦਕ ਸੰਤ ਗੁਰਦਿਆਲ ਸਿੰਘ ਤੇ ਇਕ ਦੋ ਹੋਰ ਸਰੀਰ ਵੀ ਸਨ। ਸਤਿਗੁਰੂ ਜੀ ਨੇ ਸਫ਼ ਤੇ ਵਿਛਿਆ ਆਸਣ ਛਡ ਕੇ ਮੰਜੇ ਉਪਰ ਲੇਟ ਕੇ ਗੱਲਬਾਤ ਸੁਣਨ-ਕਰਨ ਦੀ ਪ੍ਰਾਹੁਣਿਆਂ ਨੂੰ ਮਜਬੂਰੀ ਦੱਸੀ। ਉਹ ਲਗਾਤਾਰ 4 ਘੰਟੇ ਤਕ ਦੀਵਾਨ ਵਿਚ ਬੈਠ ਕੇ ਆਏ ਸਨ।

ਇਹ ਸੱਜਣ ਤਰਨ-ਤਾਰਨ ਪਰਕਰਮਾ ਵਿਚੋਂ ਨਾਮਧਾਰੀਆਂ ਦਾ ਬੁੰਗਾ ਉਠਵਾਣ ਤੇ ਪਰਕਰਮਾ ਦਾ ਲਾਂਘਾ ਸਾਫ਼ ਕਰਨ ਦਾ ਸੌਦਾ-ਸਮਝੌਤਾ ਕਰਨ ਦੀ ਗਰਜ਼ ਨਾਲ ਆਏ ਸਨ।

ਸ੍ਰ: ਭਗਤ ਸਿੰਘ, ਸ੍ਰ: ਅਮਰ ਸਿੰਘ ਪਿੰਡ ਸੱਲ੍ਹਾ (ਗੁਰਦਾਸਪੁਰ) ਦੇ ਸਪੁਤਰ ਹਨ। ਸ੍ਰ: ਅਮਰ ਸਿੰਘ ਪਹਿਲਾਂ ਨਾਮਧਾਰੀ ਰਹੇ ਸਨ, ਇਹਨਾਂ ਦੇ ਕਹੇ ਮੁਤਾਬਕ, ਫਿਰ ਉਹ ਅਕਾਲੀਆਂ ਦੇ ਗੇੜ ਵਿਚ ਆ ਗਏ। ਪਰ ਨਾ ਉਹਨਾ ਮਾਸ ਖਾਧਾ, ਨਾ ਸ਼ਰਾਬ ਪੀਤੀ। ਸ੍ਰ: ਭਗਤ ਸਿੰਘ ਸ਼ਰਾਬ ਨੂੰ ਮਾੜਾ ਸਮਝਦੇ ਹਨ ਮਾਸ ਖਾਣ ਨੂੰ ਗੁਨਾਹ ਨਹੀਂ ਮਿਥਦੇ। ਸ੍ਰ: ਜੀ ਨੇ ਦੱਸਿਆ ਕਿ ਉਹਨਾਂ ਦੇ ਪਿਤਾ ਜੀ ਦੇ ਅੰਦਰੋਂ ਨਾਮਧਾਰੀਆਂ ਬਾਰੇ ਸ਼ਰਧਾ ਭਾਵਨਾ ਨਹੀਂ ਨਿਕਲੀ। ਉਹ ਜ਼ਿਕਰ ਕਰਦਿਆਂ ਦ੍ਰਵ ਜਾਇਆ ਕਰਦੇ ਸਨ।

ਸਤਿਗੁਰੂ ਜੀ ਜਿਉਂ ਹੀ ਵਿਛੇ ਹੋਏ ਮੰਜੇ ਤੇ ਮੂੰਧੇ ਮੂੰਹ ਲੇਟ ਕੇ ਸਾਡੇ ਵਲ ਤਕਣ ਲਗੇ, ਸ: ਭਗਤ ਸਿੰਘ ਨੇ ਆਪਣੀ ਜਾਣਕਾਰੀ ਕਰਵਾਈ ਤੇ ਦੱਸਿਆ ਕਿ ਇਕ ਬੇਨਤੀ ਪੱਤਰ ਤਰਨ ਤਾਰਨ ਦੀਆਂ ਪਰਕਰਮਾਂ ਅਤੇ ਨਾਮਧਾਰੀ ਬੁੰਗੇ ਵਾਸਤੇ ਭੇਜਿਆ ਸੀ। ਸਤਿਗੁਰੂ ਜੀ ਨੇ ਫ਼ਰਮਾਇਆ : ਬੇਨਤੀ ਪੱਤਰ ਬਾਰੇ ਤਾਂ ਨਾਮਧਾਰੀ ਦਰਬਾਰ ਨੂੰ ਪਤਾ ਹੋਵੇਗਾ, ਉਸ ਨੇ ਹੀ ਅਜਿਹੇ ਸੌਦੇ-ਸਮਝੌਤੇ ਕਰਨੇ ਹਨ।

ਸ: ਅਪਾਰ ਸਿੰਘ ਬੀੜ ਨੂੰ ਕਿਹਾ ਗਿਆ ਕਿ ਕਿਸੇ ਜ਼ਿਮੇਵਾਰ ਨੂੰ ਭੇਜ ਕੇ ਛੇਤੀ ਹੀ ਸੂਬਾ ਮੇਲਾ ਸਿੰਘ ਜੀ ਨੂੰ ਬੁਲਾਇਆ ਜਾਇ ਕਿਉਂਕਿ ਅੱਜਕਲ ਤਰਨ ਤਾਰਨ ਨਾਲ ਬਾਹਲਾ ਸੰਬੰਧ ਉਨ੍ਹਾਂ ਦਾ ਹੀ ਹੈ ਅਤੇ ਉਹ ਸਰਦਾਰ ਜੀ ਨੂੰ ਮਿਲ ਕੇ ਇਹਨਾਂ ਨੂੰ ਸਮਝਣ ਤੇ ਨਾਮਧਾਰੀ ਦਰਬਾਰ ਨੂੰ ਸਮਝਾਣ।

ਪਰਸਪਰ ਗੱਲਬਾਤ ਫਿਰ ਵੀ ਚਲਦੀ ਰਹੀ। ਮੈਨੇਜਰ ਸ: ਭਗਤ ਸਿੰਘ : ਜਦੋਂ ਮੈਨੂੰ ਪਤਾ ਲਗਾ ਕਿ ਹੋਰ ਸਾਰੇ ਬੁੰਗਿਆਂ ਵਾਲਿਆਂ ਨਾਲ ਸਮਝੌਤਾ ਹੋ ਗਿਆ ਹੈ, ਕੇਵਲ ਨਾਮਧਾਰੀਆਂ ਦਾ ਰਹਿੰਦਾ ਹੈ, ਮੈਂ ਕਿਹਾ, ਇਹ ਵੀ ਹੋ ਜਾਵੇਗਾ। ਮੈਨੂੰ ਮੇਰੇ ਪਿਤਾ ਜੀ ਕਰਕੇ ਵੀ ਲਗਾਵ ਸੀ। ਮੈਂ ਕਿਹਾ, ਮੈਂ ਜਾਂਦਾ ਹਾਂ ਤੇ ਗੱਲਬਾਤ ਕਰਦਾ ਹਾਂ। ਅਕਾਲੀ ਹੋ ਜਾਣ ਨਾਲ ਥੋੜ੍ਹਾ ਬਾਹਲਾ ਫ਼ਰਕ ਤਾਂ ਪੈ ਜਾਂਦਾ ਹੈ ਪਰ ਮੇਰਾ ਲਗਾਵ ਤਾਂ ਸੀ ਹੀ ਨ?

ਸਤਿਗੁਰੂ ਜੀ : ਜੇ ਤੁਹਾਡਾ ਸਾਡੇ ਨਾਲ ਲਗਾਵ ਹੈ ਤਾਂ ਸਾਡਾ ਵੀ ਲਗਾਵ ਹੋਣਾ ਕੁਦਰਤੀ ਹੈ।

ਮੈਨੇਜਰ : ਮੈਨੂੰ ਬੜਾ ਭਰੋਸਾ ਸੀ ਕਿ ਹੋਣ ਵਾਲੀ ਇਹ ਚੀਜ਼ ਹੋ ਹੀ ਜਾਣੀ ਚਾਹੀਦੀ ਹੈ ।

ਸਤਿਗੁਰੂ ਜੀ : ਮੈਨੂੰ ਤਾਂ ਇਸ ਬਾਰੇ ਪਤਾ ਨਹੀਂ । ਮੇਰੇ ਛੋਟੇ ਭਾਈ ਸਾਹਿਬ ਹੀ ਜਾਣਦੇ ਹਨ। ਉਹ ਅਤੇ ਨਾਮਧਾਰੀ ਦਰਬਾਰ ਹੀ ਅਜਿਹੀਆਂ ਜ਼ਿਮੇਵਾਰੀਆਂ ਨਿਬਾਹੁੰਦੇ ਹੈਨ । ਹੁਣ ਤਾਂ ਉਹ ਬੁਖ਼ਾਰ ਨਾਲ ਪਏ ਰਹਿਣ ਕਾਰਨ ਕਮਜ਼ੋਰ ਹਨ, ਉਹ ਹੀ ਭਾਵੇਂ ਕੁਛ ਦੱਸ ਸਕਣ । ਦਰਬਾਰ ਦੀ ਗੱਲ ਤਾਂ ਦਰਬਾਰ ਵਾਲੇ ਦੱਸਣਗੇ । ਮੈਂ ਤਾਂ ਇਕ ਗੱਲ ਜਾਣਦਾ ਹਾਂ ਜੁ ਤੁਹਾਡੇ ਨਾਲ ਕਰਨਾ ਚਾਹੁੰਦਾ ਹਾਂ । ਤੁਸੀਂ ਜਾਣਦੇ ਹੀ ਹੋ ਕਿ ਅਸੀਂ ਬਾਰਾਂ ਗੁਰੂਆਂ ਨੂੰ ਮੰਨਦੇ ਹਾਂ ਪਰ ਪਹਿਲਾਂ ਦਸਾਂ ਗੁਰੂਆਂ ਦਾ ਨਾਮ ਲੈਕੇ ਹੀ ਅਗਲੇ ਦੋ ਗਿਣਦੇ ਹਾਂ । ਸਾਡਾ ਵੀ ਕੁਝ ਅਧਿਕਾਰ ਹੋਣਾ ਚਾਹੀਦਾ ਹੈ । ਜੇ ਇਹ ਗੁਰਦੁਆਰੇ ਗੁਰੂਆਂ ਦੇ ਹੀ ਹਨ ਤਾਂ ਅਸੀਂ ਆਪਣੇ ਕਾਇਦੇ ਮੁਤਾਬਕ ਓਥੇ ਦੀਵਾਨ ਕਿਉਂ ਨਹੀਂ ਲਾ ਸਕਦੇ ?

ਮੈਨੇਜਰ : ਇਹ ਤਾਂ ਬੜੇ ਅਫਸੋਸ ਦੀ ਗੱਲ ਹੈ । ਏਧਰੋਂ (ਨਾਮਧਾਰੀਆਂ ਵਲੋਂ) ਤਾਂ ਮੈਨੂੰ ਕਿਸੇ ਨਹੀਂ ਕਿਹਾ । ਹੋਰ ਕਹਿੰਦੇ ਹਨ...ਅਸੀਂ ਨਿਕੇ ਹੁੰਦੇ ਸਾਂ ਤਾਂ ਤਰਨ ਤਾਰਨ ਵਿਚ (ਨਾਮਧਾਰੀਆਂ ਦੇ) ਦੀਵਾਨ ਲਗਦੇ ਹੁੰਦੇ ਸਨ ।

ਸਤਿਗੁਰੂ ਜੀ : ਤੁਹਾਨੂੰ ਸ਼ਾਇਦ ਨਾ ਪਤਾ ਹੋਵੇ, 1923 ਵਿਚ ਕਿਤੇ ਤਰਨ ਤਾਰਨ ਵਿਚ ਲੜਾਈ ਹੋਈ ਸੀ । ਨਾਮਧਾਰੀਆਂ ਨੂੰ ਕੁਝ ਬੰਦਿਆਂ ਨੇ ਕੁਟਿਆ ਸੀ। ਸਾਡੇ ਇੰਦਰ ਸਿੰਘ ਢੁਲਕਦੀਏ ਦੀਆਂ ਉਂਗਲਾਂ ਤੋੜ ਦਿਤੀਆਂ ਗਈਆਂ। ਅਖੇ : ਇਸਦੀ ਢੋਲਕ ਨਾਲ ਲੋਕ ਖਿਚੇ ਚਲੇ ਆਉਂਦੇ ਹਨ ।

ਮੈਨੇਜਰ : ਇਹ ਕੰਮ ਪ੍ਰਬੰਧਕਾਂ ਕੀਤਾ ਜਾਂ ਬਾਹਰਲੇ ਬੰਦਿਆਂ ?

ਪੰਡਿਤ ਗੋਪਾਲ ਸਿੰਘ : ਪ੍ਰਬੰਧਕਾਂ ਨੇ ਬਾਹਰੋਂ ਕੁਟਣ ਵਾਲੇ ਮੰਗਵਾ ਕੇ ਆਲਿਮ ਜੀ (ਸੰਤ ਨਿਧਾਨ ਸਿੰਘ) ਨੂੰ ਜਾਨੋਂ ਮਾਰ ਦੇਣ ਦੀ ਕੋਸ਼ਸ਼ ਕੀਤੀ । ਪਰ ਉਹ ਬਚ ਨਿਕਲੇ ।

ਸਤਿਗੁਰੂ ਜੀ : ਫਿਰ 30-40 ਹਜ਼ਾਰ ਨਾਮਧਾਰੀ ਕੱਠੇ ਹੋਕੇ ਤਰਨ ਤਾਰਨ ਆ ਗਏ ਤੇ ਪਰਕਰਮਾ ਵਿਚ ਹੀ "ਸਾਰੇ ਆਖੋ ਬਾਬਾ ਜੀ ਧੰਨ ਗੁਰੂ ਰਾਮ ਸਿੰਘ" ਪੜ੍ਹਦੇ ਫਿਰਦੇ ਰਹੇ । ਪ੍ਰਬੰਧਕ ਤੇ ਉਨ੍ਹਾਂ ਦੇ ਸਾਰੇ ਸਹਿਯੋਗੀ ਗੁਰਦੁਆਰਾ ਛਡ ਕੇ ਭੱਜ ਗਏ ।

ਪਰ ਸਾਡਾ ਇਹ ਕੰਮ ਨਹੀਂ ਕਿ ਅਸੀਂ ਏਸੇ ਗੱਲ ਵਿਚ ਲਗੇ ਰਹੀਏ । ਹੁਣ ਤੁਸੀਂ ਦਰਬਾਰ ਦੇ ਜ਼ਿਮੇਵਾਰਾਂ ਨਾਲ ਗੱਲ ਕਰ ਲਓ ।

## ਪ੍ਰੋਫੈਸਰ ਕਸੇਲ ਨਾਲ

ਅੱਜ 12-1 ਵਜੇ ਪ੍ਰੋਫੈਸਰ ਕਿਰਪਾਲ ਸਿੰਘ ਕਸੇਲ ਪਟਿਆਲੇ ਤੋਂ ਸਤਿਗੁਰੂ ਜੀ ਦੀ ਸੇਵਾ ਵਿਚ ਆਏ । ਇਹਨਾਂ ਦੇ ਨੇਤਰ ਰੌਸ਼ਨੀ ਵਲੋਂ ਜਵਾਬ ਦੇ ਗਏ ਹਨ । ਪਰ ਅੰਦਰਲੀਆਂ ਅੱਖਾਂ ਵਧੇਰੇ ਕੰਮ ਕਰਦੀਆਂ ਹਨ । ਇਕ ਸਹਾਇਕ ਸਦਾ ਹੀ ਨਾਲ

ਰਖਦੇ ਹਨ । ਸ੍ਰੀ ਸਤਿਗੁਰੂ ਜੀ ਵੀ ਇਹਨਾਂ ਤੇ ਬਹੁਤ ਮਿਹਰਬਾਨ ਹਨ । ਇਹਨਾਂ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਅਗਲੇ ਹਫਤੇ ਇਹਨਾ ਦੇ ਲੜਕੇ ਦੀ ਸ਼ਾਦੀ ਹੋਣੀ ਹੈ ਪਟਿਆਲੇ ਵਿਖੇ, ਸਤਿਗੁਰੂ ਆਸ਼ੀਰਵਾਦ ਦੇ ਕੇ ਨਿਵਾਜਣ ।

ਸਤਿਗੁਰੂ ਜੀ ਨੇ ਮਹਾਰਾਜ ਬੀਰ ਸਿੰਘ ਜੀ ਵਲ ਭੇਜਿਆ । ਉਹਨਾਂ ਪ੍ਰੋਗਰਾਮ ਵਿਚ ਇਹ ਵੀ ਨੋਟ ਕਰ ਲਿਆ । ਉਹ ਇਸ ਮੌਕੇ ਉਤੇ ਪਟਿਆਲੇ ਜਾਣਗੇ ।

ਪ੍ਰੋ: ਕਸੇਲ ਸ੍ਰੀ ਸਤਿਗੁਰੂ ਜੀ ਪਾਸ 20 ਕੁ ਮਿੰਟ ਰਹੇ । ਇਸ ਸਮੇਂ ਹੋਈ ਗੱਲਬਾਤ ਦਾ ਤੱਤ ਇਹ ਹੈ :

ਸਤਿਗੁਰੂ ਜੀ ਨੇ ਸ੍ਰੀ ਬਲਵੰਤ ਸਿੰਘ ਗਜਰਾਜ ਪਟਿਆਲੇ ਵਾਲਿਆਂ ਦੀਆਂ ਛਪੀਆਂ-ਅਣਛਪੀਆਂ ਕਵਿਤਾਵਾਂ ਬਾਰੇ ਪੁੱਛਿਆ ਕਿ ਉਹ ਕਿਥੋਂ ਪ੍ਰਾਪਤ ਕੀਤੀਆਂ ਜਾਣ । ਕਸੇਲ ਜੀ ਨੇ ਦੱਸਿਆ ਕਿ ਸੰਤ ਇੰਦਰ ਸਿੰਘ ਚਕ੍ਰਵਰਤੀ, ਸ੍ਰੀ ਗਜਰਾਜ ਦੇ ਲੜਕੇ ਅਤੇ ਕਵੀ ਵੰਤਾ ਨੇ ਇਕ ਵਾਰ ਇਹਨਾਂ ਦਾ ਸੰਕਲਨ ਕੀਤਾ ਸੀ । ਗਜਰਾਜ ਦੀ ਕਵਿਤਾ ਥੋੜੀ ਹੀ ਹੈ, ਉਸਤਤੀ ਜਾਂ ਵਿਰੋਧ ਵਿਚ । ਇਕ ਵਾਰ ਭਾਸ਼ਾ ਵਿਭਾਗ ਨੇ ਉਨ੍ਹਾਂ ਨੂੰ ਸਨਮਾਨਤ ਕੀਤਾ ਸੀ । ਏਥੋਂ, ਭੈਣੀ ਸਾਹਿਬੋਂ ਵੀ ਉਨ੍ਹਾਂ ਨੂੰ ਅਨੇਕਾਂ ਵਾਰ ਸਨਮਾਨ ਮਿਲਿਆ ਹੈ ।

—ਸ੍ਰੀ ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਸੰਤ ਬਿਸ਼ਨ ਸਿੰਘ ਨੰਗਲ ਨੂੰ ਕਿਹਾ ਹੈ ਕਿ ਉਹ ਸੰਤ ਕਾਹਲਾ ਸਿੰਘ (ਅਪਣੇ ਪਿਤਾ) ਦੀ ਹਸਤ ਲਿਖਤ ਪੁਸਤਕ "ਪੰਥ ਪ੍ਰਕਾਸ਼" ਲੈ ਆਉਣ । ਉਸਨੂੰ ਤਰਤੀਬ ਦੇ ਕੇ ਨਵੇਂ ਸਿਰਿਓਂ ਛਾਪ ਦਿਤਾ ਜਾਏ । ਸੰਤ ਬਿਸ਼ਨ ਸਿੰਘ ਨੂੰ ਦਮਦਮੇ (ਸਰਸਾ) ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 5 ਏਕੜ ਜ਼ਮੀਨ ਦਿਤੀ ਹੋਈ ਹੈ ।

—ਕਸੇਲ ਜੀ ਨੂੰ ਸਤਿਗੁਰਾਂ ਕਿਸੇ ਤਰਜਮਾਕਾਰ ਬਾਰੇ ਪੁਛਿਆ । ਕਸੇਲ ਹੁਰਾਂ ਖਿਮਾ ਮੰਗੀ ਕਿ ਅਜੇ ਤਕ ਕੋਈ ਮੁਨਾਸਬ ਬੰਦਾ ਨਹੀਂ ਮਿਲਿਆ । ਸ੍ਰੀ ਸਤਿਗੁਰੂ ਜੀ ਆਦਿ ਗ੍ਰੰਥ ਸਾਹਿਬ ਜੀ ਦਾ ਅੰਗਰੇਜ਼ੀ ਤਰਜਮਾ ਕਰਵਾਣਾ ਚਾਹ ਰਹੇ ਹਨ ।

—ਸ੍ਰੀ ਭਗਵੰਤ ਸਿੰਘ ਹਰੀ ਜੀ ਨੇ ਦਸਮ ਗ੍ਰੰਥ ਦਾ ਤੁਕ-ਤਤਕਰਾ ਲਿਖਿਆ ਹੈ ਜਿਸਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਛਾਪਿਆ ਹੈ । ਸਤਿਗੁਰੂ ਜੀ ਨੇ ਇਹ ਪੁਸਤਕ ਵੀ ਮੰਗਵਾਣ ਦੀ ਇਛਾ ਪਰਗਟ ਕੀਤੀ ।

—ਪ੍ਰੋ: ਕਸੇਲ ਨੇ ਦਸਿਆ ਕਿ ਸ੍ਰੀ ਮੋਹਣ ਜੀ ਦੇ ਘਰੋਂ, ਹਰੀ ਜੀ ਦੀ ਨੂੰਹ, ਬੀਬੀ ਰਛਪਾਲ ਨੇ ਭਾਈ ਸਾਹਿਬ ਕਾਨ੍ਹ ਸਿੰਘ ਨਾਭਾ ਉਤੇ ਇਕ ਪੁਸਤਕ ਲਿਖਣੀ ਹੈ । ਸਤਿਗੁਰੂ ਜੀ ਬਚਨ ਕੀਤਾ : ਜੇ ਲੋਕ ਅਖੀਂ ਵੇਖੀ ਹਕੀਕਤ ਠੀਕ ਤਰ੍ਹਾਂ ਬਿਆਨ ਕਰ ਸਕਣ ਤਾਂ ਇਤਿਹਾਸ ਨਾ ਵਿਗੜੇ । ਪਰ ਜਦੋਂ ਲੇਖਕ ਆਪਣੇ ਮਨੋਰਥ ਲਈ ਹਕੀਕਤ ਨੂੰ ਤੋੜ-ਮਰੋੜ ਕੇ ਲਿਖਦਾ ਹੈ, ਓਦੋਂ ਇਤਿਹਾਸ ਗ਼ਲਤ ਹੋ ਜਾਂਦਾ ਹੈ ਅਤੇ ਗ਼ਲਤ ਸੰਦਰਭ ਹੀ ਪਰਦਾਨ ਕਰਦਾ ਹੈ ।

ਇਕ ਹੋਰ ਸੰਦਰਭ ਵਿਚ ਆਪ ਜੀ ਨੇ ਫ਼ਰਮਾਇਆ, "ਸਮੇਂ ਨਾਲ ਵਹਿ ਜਾਣਾ, ਸਰਕਾਰਾਂ ਦੀ ਗ਼ਲਤ ਗੱਲੋਂ ਵੀ ਝੋਲੀ ਚੁਕੀ ਜਾਣਾ ਠੀਕ ਨਹੀਂ ।"

ਬਚਨ ਕੀਤਾ ਕਿ ਰੋਜ਼ਾਨਾ 'ਨਵਾਂ ਜ਼ਮਾਨਾ', 'ਲੋਕ ਲਹਿਰ' ਅਤੇ 'ਪੰਜਾਬੀ

ਟ੍ਰਿਬਿਊਨ' ਪੰਜਾਬੀ ਦੇ ਇਹ ਤਿੰਨੇ ਪਰਚੇ ਹਨ ਜੁ ਸਿਨਮਿਆਂ ਦੀ ਗੰਦ-ਬਲਾ ਤੋਂ ਬਚੇ ਹੋਏ ਹਨ। ਇਹ ਚਲਦੇ ਹੀ ਨੇ ਨ ?

—ਸਤਿਗੁਰੂ ਜੀ ਨੇ ਦੱਸਿਆ ਕਿ ਬਚਪਨ ਵਿਚ ਸੁਣਿਆ ਸੀ ਸਚੇ ਪਾਤਸ਼ਾਹ (ਸਤਿਗੁਰੂ ਪ੍ਰਤਾਪ ਸਿੰਘ) ਜੀ ਤੋਂ ਕਿ ਭਾਈ ਕਾਨ੍ਹ ਸਿੰਘ ਦੇ 'ਫੁਲਵਾੜੀ' (ਸੰਪਾਦਕ ਗਿਆਨੀ ਹੀਰਾ ਸਿੰਘ) ਵਿਚ ਛਪਦੇ 'ਬਾਬਾ ਅਜਾਪਾਲ ਸਿੰਘ' ਨਾਮੀ ਲੇਖ ਨੂੰ ਪਸਤੌਲ ਦੀ ਨੋਕ ਵਖਾ ਕੇ ਰੁਕਵਾ ਦਿਤਾ ਗਿਆ ਸੀ, ਨਹੀਂ ਤਾਂ ਭਾਈ ਸਾਹਿਬ ਨੇ ਇਹ 'ਮਹਾਨ ਕੋਸ਼' ਵਿਚ ਵੀ ਪੂਰੀ ਡੀਟੇਲ ਨਾਲ ਛਾਪ ਦੇਣਾ ਸੀ। ਇਹ ਘਟਨਾ ਸ਼ਾਇਦ ਲਾਇਲਪੁਰ ਵਿਚ ਕਿਤੇ ਵਾਪਰੀ। ਅਤੇ ਸਤਿਗੁਰੂ ਜੀ ਨੇ ਪ੍ਰੋ: ਕਸੇਲ ਨੂੰ ਭਾਈ ਸਾਹਿਬ ਦੇ ਪਰਵਾਰ ਵਿਚੋਂ ਇਸ ਹਕੀਕਤ ਦਾ ਪਤਾ ਕਰਨ ਲਈ ਬਚਨ ਕੀਤਾ। ਪ੍ਰੋ: ਕਸੇਲ ਦਾ ਖਿਆਲ ਸੀ ਸ਼ਾਇਦ ਸ: ਧਨਵੰਤ ਸਿੰਘ ਹੁਰਾਂ ਨੂੰ ਇਸ ਮਾਜਰੇ ਦਾ ਪਤਾ ਹੋਵੇ ਕਿਉਂਕਿ ਉਹ ਭਾਈ ਸਾਹਿਬ ਦੇ ਕਾਫ਼ੀ ਨਜ਼ਦੀਕ ਰਹੇ ਹਨ।

ਸਤਿਗੁਰੂ ਜੀ ਦੀ ਇੱਛਾ ਸੀ ਕਿ ਬੀਬੀ ਰਛਪਾਲ ਨੇ ਜੇ ਪੀ.ਐਚ.ਡੀ. ਭਾਈ ਕਾਨ੍ਹ ਸਿੰਘ ਉਤੇ ਥੀਸਿਸ ਲਿਖਕੇ ਕਰਨੀ ਹੈ ਤਾਂ ਭਾਈ ਸਾਹਿਬ ਜੀ ਦੇ ਬਾਬਾ ਅਜਾਪਾਲ ਸਿੰਘ ਜੀ ਬਾਰੇ ਵਿਚਾਰ ਵੀ ਜ਼ਰੂਰ ਲਿਖੇ ਤੇ ਉਸ ਰੋਕ ਨੂੰ ਵੀ ਜ਼ਰੂਰ ਨੋਟ ਕਰਨ ਜੋ ਗੋਲੀ ਦੇ ਡਰ ਨਾਲ ਲਾਈ ਗਈ।

—ਹੋਰ ਫ਼ਰਮਾਇਆ ਕਿ ਹੋਮੀਓਪੈਥੀ, ਅਲਕੋਹਲ ਵਿਚ ਉਡਾਈਆਂ ਦਵਾਈਆਂ ਤੋਂ ਵੀ ਪਰਹੇਜ਼ ਰਖਣਾ ਚਾਹੀਦਾ ਹੈ। ਮਾਤਾ ਜੀ ਵੱਡੇ (ਜਿਊਣ ਕੌਰ ਜੀ) ਕਿੱਕਰ ਦੀ ਦਾਤਣ ਦੁੱਧ ਵਿਚ ਮਿੱਠਾ ਖੋਰਨ ਲਈ ਨਹੀਂ ਸਨ ਵਰਤਣ ਦਿੰਦੇ। ਏਥੋਂ ਤਕ ਪਰਹੇਜ਼ ਰਖਦੇ ਸਨ।

—ਐਸ.ਜੀ.ਪੀ.ਸੀ. (ਸ਼ਰੋਮਣੀ ਕਮੇਟੀ) ਵਾਲਿਆਂ ਨੂੰ, ਚਾਹੀਦਾ ਹੈ ਕਿ ਜਿੰਨਾ ਚਿਰ ਉਹ ਇਸ ਉੱਚ ਅਦਾਰੇ ਦੇ ਮੈਂਬਰ ਰਹਿਣ ਘਟੋ ਘਟ ਉਨਾ ਚਿਰ ਤਾਂ ਸ਼ਰਾਬ ਨਾ ਪੀਣ। ਪਰ ਇਹ ਤਾਂ ਰੋਕ ਦੀ ਗੱਲ ਵੀ ਨਹੀਂ ਕਰਦੇ।

—ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਉਸਤਾਦ ਅਮਜਦ ਅਲੀ ਖਾਂ ਦੀ ਸੁਪਤਨੀ ਜੁ ਤਿੰਨ ਸਾਲ ਤੋਂ ਅੱਧੇ ਸਿਰ ਦੀ ਪੀੜ ਨਾਲ ਦੁਖੀ ਰਹਿੰਦੀ ਸੀ, ਉਹਦੀ ਪੀੜ ਇਹਨਾਂ ਦੀ ਦਵਾਈ ਦੀ ਇਕੋ ਸਲਾਈ ਨਾਲ ਦੂਰ ਹੋ ਗਈ ਏ। ਖ਼ਾਂ ਸਾਹਿਬ ਵਲੋਂ ਪਤਾ ਆਇਆ ਏ।

## 11 ਸਤੰਬਰ 1978, ਸੋਮਵਾਰ
## ਸ੍ਰੀ ਭੈਣੀ ਸਾਹਿਬ (ਪ੍ਰਯੋਗ)

### ਸਵੇਰ ਦਾ ਦੀਵਾਨ

ਮੈਂ ਸਵੇਰੇ 5 ਦਾ ਹੀ 'ਸ਼ਨਾਨਪਾਣੀ ਕੀਤਾ ਹੋਇਆ ਸੀ ਪਰ ਦੀਵਾਨ ਵਿਚ ਆਸਾ ਦੀ ਵਾਰ ਦੀ ਸਮਾਪਤੀ ਸਮੇਂ ਹੀ ਪਹੁੰਚ ਸਕਿਆ। ਅਰਦਾਸ ਉਪਰੰਤ ਸੰਤ ਆਤਮਾ ਸਿੰਘ ਸਨਖਤਰਾ ਨੇ ਸਰੋਤਿਆਂ ਨੂੰ ਗੁਰਮੁਖੀ ਅੱਖਰਾਂ ਦੀ ਮਹਾਨਤਾ ਦੱਸੀ। ਉਪਰੰਤ

ਪੰਡਿਤ ਗੋਪਾਲ ਸਿੰਘ ਨੇ ਸਾਧ ਸੰਗਤ ਨੂੰ ਸਮੇਂ ਦੇ ਹਾਲਾਤ ਤੋਂ ਸਾਵਧਾਨ ਕੀਤਾ ਕਿ ਦੂਜੇ ਦੇ ਹੱਕਾਂ ਤੇ ਛਾਪਾ ਮਾਰਨ ਵਾਲਿਆਂ ਤੋਂ ਆਪਣੀ ਸ਼ਕਤੀ ਨੂੰ ਸੰਗਠਤ ਕੀਤਿਆਂ ਹੀ ਬਚਿਆ ਜਾ ਸਕੀਦਾ ਹੈ। ਥੋੜੇ ਸ਼ਬਦਾਂ ਵਿਚ ਪ੍ਰੇਰਨਾਦਾਇਕ ਕਥਨ ਸੀ।

## ਚੌਕੀ ਭੈਰਵੀ ਦੀ

6.25 ਸਵੇਰੇ ਦੀਵਾਨ ਵਿਚ, ਕਾਕਾ ਬਲਜੀਤ ਸਿੰਘ ਸਤਿਗੁਰੂ ਜੀ ਦੀ ਆਗਿਆ ਨਾਲ ਸ਼ਬਦ ਗਾਉਣ ਲਗਾ। ਸਤਿਗੁਰੂ ਜੀ ਦੀ ਅਪਣੀ ਬਣਾਈ ਹੋਈ ਬੰਦਸ਼, ਅਸਾਵਰੀ ਰਾਗ ਵਿਚ, 'ਧਰ ਜੀਅਰੇ ਇਕ ਟੇਕ ਤੂੰ' ਬਲਜੀਤ ਸਿੰਘ ਨੇ ਸੁਖਦੇਵ ਸਿੰਘ ਭੈਣੀ ਸਾਹਿਬ ਦੇ ਸਾਥ ਵਿਚ ਗਾਉਣੀ ਸ਼ੁਰੂ ਕੀਤੀ। ਤਬਲੇ ਤੇ ਸੰਗਤ ਸੁਖਦੇਵ ਸਿੰਘ ਦਾ ਛੋਟਾ ਭਾਈ 'ਪਿੰਕੀ' ਕਰਨ ਲਗਾ। ਸ਼ਬਦ ਦੇ ਸੁਆਦ ਅਤੇ ਤਬਲੇ ਉਤੇ ਦਰੁਸਤ ਸੰਗਤ ਨੇ ਭਾਈ ਨਿਹਾਲ ਸਿੰਘ ਨੂੰ "ਧੰਨ ਸਤਿਗੁਰੂ ਜਗਜੀਤ ਸਿੰਘ ਜੀ" ਕਹਿਣ ਤੇ ਮਜਬੂਰ ਕਰ ਦਿਤਾ।

ਦੀਵਾਨ ਸਥਾਨ ਵਿਚ ਸੰਗਤਾਂ ਬਹੁਤ ਵੱਡੀ ਗਿਣਤੀ ਵਿਚ ਹਨ।

## ਵਿਆਹ ਲਈ ਡੰਨ

ਸ਼ਬਦ ਦੇ ਆਰੰਭ ਹੋਣ ਤੋਂ ਪਹਿਲੋਂ ਪਹਿਲੋਂ ਸੰਤ ਹਰਮੀਤ ਸਿੰਘ ਤਖਤੂਪੁਰਾ ਨੇ ਕੁਛ ਜ਼ਿਮੇਂਵਾਰ ਸੱਜਣਾਂ ਨੂੰ ਨਾਲ ਲਿਆਕੇ ਸਤਿਗੁਰੂ ਜੀ ਦੇ ਸਨਮੁਖ ਘਰੇ ਵਿਆਹ ਕਰਨ ਦੀ ਗਲਤੀ ਸਵੀਕਾਰ ਕੀਤੀ ਤੇ ਖਿਮਾ ਮੰਗੀ। ਸਤਿਗੁਰੂ ਜੀ ਨੇ ਪੁਛਿਆ : ਵਿਆਹ ਤੇ ਕਿੰਨਾ ਖਰਚ ਕੀਤਾ ਈ ?

"ਸੱਤ ਅੱਠ ਹਜ਼ਾਰ ਤਾਂ ਹੋ ਹੀ ਗਿਆ ਹੈ ਜੀ !"

ਸਤਿਗੁਰੂ ਜੀ ਨੇ ਬਚਨ ਕੀਤਾ : ਤੁਸੀਂ ਆਪ-ਹੁਦਰੀ ਕਰਨੋਂ ਮੁੜਦੇ ਨਹੀਂ। ਜਿੰਨਾ ਵਿਆਹ ਤੇ ਖਰਚ ਕੀਤਾ ਹੈ, ਏਨਾ ਹੀ ਡੰਨ ਹੈ ਤੈਨੂੰ। ਸਿੱਖ ਨੇ ਸਨਿਮਰ "ਸਤਿ ਬਚਨ" ਕਿਹਾ।

## ਭਾਈ ਦਿਲਬਾਗ ਸਿੰਘ

6.35 ਹੋਏ ਤਾਂ ਭਾਈ ਦਿਲਬਾਗ਼ ਸਿੰਘ ਤੇ ਪਾਰਟੀ (ਨਕੋਦਰੀਏ) ਨੇ ਭੈਰਉਂ ਤੇ 10 ਮਾਤਰਾ ਵਿਚ "ਰਾਮ ਰਾਮ ਬੋਲਿ ਬੋਲਿ ਖੋਜਤੇ ਬਡਭਾਗੀ" ਗਉਣਾ ਸ਼ੁਰੂ ਕੀਤਾ।

ਪੂਰਾ ਸ਼ਬਦ :

ਰਾਮ ਰਾਮ ਬੋਲਿ ਬੋਲਿ ਖੋਜਤੇ ਬਡਭਾਗੀ।
ਹਰਿ ਕਾ ਪੰਥ ਕੋਊ ਬਤਾਵੈ ਹਉ ਤਾਕੇ ਪਾਇ ਲਾਗੀ।੧। ਰਹਾਉ।
ਹਰਿ ਹਮਰੋ ਮੀਤ ਸਖਾਈ ਹਮ ਹਰਿ ਸਿਉ ਪ੍ਰੀਤਿ ਲਾਗੀ।
ਹਰਿ ਹਮ ਗਾਵਹਿ ਹਰਿ ਹਮ ਬੋਲਹਿ
ਅਉਰੁ ਦੁਤੀਆ ਪ੍ਰੀਤਿ ਹਮ ਤਿਆਗੀ।੧।

ਮਨਮੋਹਨ ਮੇਰੇ ਪ੍ਰੀਤਮ ਰਾਮੁ ਹਰਿ ਪਰਮਾਨੰਦੁ ਬੈਰਾਗੀ ।
ਹਰਿ ਦੇਖੇ ਜੀਵਤ ਹੈ ਨਾਨਕੁ ਇਕ ਨਿਮਖ ਪਲੋ ਮੁਖਿ ਲਾਗੀ ।੨।
[ਮਲਾਰ ਮਹਲਾ ੪, ਆਦਿ ਗ੍ਰੰਥ, ਪੰਨਾ 1265

ਦੋ ਭਰਾ ਅਤੇ ਇਕ ਪਿਤਾ (ਪਖਾਵਜੀ) ਦੀ ਪਾਰਟੀ ਹੈ । ਪਿਤਾ ਸਫੇਦ ਬਸਤਰ, ਸਫੇਦ ਦਾੜ੍ਹਾ, ਟੇਢੀ ਪਗੜੀ । ਪੁੱਤਰ ਜੋਗੀਆ ਪੱਗ, ਪਹਿਰਾਵਾ ਵਿਸ਼ੇਸ਼ ਹਰੇ ਰੰਗ ਦਾ, ਕਾਲ਼ੀਆਂ ਦਾੜ੍ਹੀਆਂ । ਤਾਨਾਂ ਪਲਟੇ ਅਤੇ ਸੁਰ-ਵਿਨਿਆਸ ਸੁਰ ਵਿਚ ਹੀ ਕਰਦੇ ਰਹੇ । ਇਸ ਸਮੇਂ ਸੰਗੀਤ ਪਾਰਖੂ ਉਸਤਾਦ ਪਿਆਰਾ ਸਿੰਘ, ਉਸਤਾਦ ਮਹਿੰਦਰ ਸਿੰਘ, ਉਸਤਾਦ ਹਰਭਜਨ ਸਿੰਘ ਵੀ ਪਹੁੰਚੇ ਹੋਏ ਸਨ । ਸ੍ਰੀ ਦਿਲਬਾਗ ਸਿੰਘ ਬਾਚੀ ਸੁਰਾਂ ਨਾਲ ਹੀ ਬਹੁਤਾ ਕੰਮ ਕਰਦੇ ਹਨ ।

### ਮਾਸਟਰ ਜੀ ਦੀ ਮਿਹਨਤ

ਗੁਰੂ ਚਰਨਾਂ ਵਿਚ ਮੋਰੋਂ ਜ਼ਿਲਾ ਜਲੰਧਰ ਵਾਲੇ ਮਾਸਟਰ ਜੋਗਿੰਦਰ ਸਿੰਘ ਜੀ ਨੇ ਇਕ ਪੱਤਰ ਰੱਖਿਆ, ਜਿਸ ਵਿਚ ਹੇਠ ਲਿਖੇ ਸਜਣਾਂ ਨੂੰ ਨਾਮ ਦਾਨ ਬਖਸ਼ਣ ਦੀ ਅਰਜੋਈ ਸੀ :

1. ਕਾਕਾ ਜਸਬੀਰ ਸਿੰਘ 2. ਕਾਕਾ ਜਸਵਿੰਦਰ ਸਿੰਘ 3. ਕਾਕਾ ਬਹਾਦਰ ਸਿੰਘ 4. ਕਾਕਾ ਮਲਕੀਅਤ ਸਿੰਘ 5. ਕਾਕਾ ਹਰਦੀਪ ਸਿੰਘ 6. ਬੀਬੀ ਬਖਸ਼ੀਸ਼ ਕੌਰ 7. ਬੀਬੀ ਗੁਰਦੇਵ ਕੌਰ 8. ਬੀਬੀ ਪਿਆਰ ਕੌਰ 9. ਬੀਬੀ ਰਾਮ ਪਿਆਰੀ 10. ਬੀਬੀ ਕਸ਼ਮੀਰ ਕੌਰ 11. ਬੀਬੀ ਜਸਵਿੰਦਰ ਕੌਰ 12. ਬੀਬੀ ਮਨਜੀਤ ਕੌਰ 13. ਕਾਕਾ ਨਿਰਮਲ ਸਿੰਘ ।

ਮਾਸਟਰ ਜੁਗਿੰਦਰ ਸਿੰਘ ਪਹਿਲਾਂ ਵੀ ਕਈ ਮੇਲਿਆਂ ਤੇ ਇਸੇ ਪਰਕਾਰ ਨਵੀਂ ਪਨੀਰੀ ਨੂੰ ਭਜਨ ਪੁਛਣ ਲਈ ਲਿਆਉਂਦੇ ਰਹੇ ਹਨ । ਇਹ ਅਮਲ ਸਭ ਲਈ ਪ੍ਰੇਰਨਾਯੋਗ ਹੈ ।

7.15 ਵਜੇ ਭਾਈ ਦਿਲਬਾਗ ਸਿੰਘ ਹੁਰਾਂ ਵਲੋਂ ਸ਼ਬਦ ਦੀ ਸਮਾਪਤੀ ਹੋਈ । ਪਰ ਉਸਤਾਦ ਮਹਿੰਦਰ ਸਿੰਘ ਹੁਰਾਂ ਦੀ ਅਰਜ਼ ਤੇ ਸਤਿਗੁਰੂ ਜੀ ਨੇ ਹੋਰ 10 ਮਿੰਟਾਂ ਲਈ ਭੈਰਵੀ ਸੁਣਨਾ ਪਰਵਾਨ ਕੀਤਾ । ਗਾਇਕਾਂ ਨੇ ਸ੍ਰੀ ਹਰਪਾਲ ਸਿੰਘ ਅੰਮ੍ਰਿਤਸਰੀ ਤਬਲੇ ਦੀ ਸੰਗਤ ਲਈ ਮੰਗ ਕੀਤੀ । ਤੇ ਅਗਲੇ ਸ਼ਬਦ ਦੀ ਸੰਗਤ ਸ੍ਰੀ ਹਰਪਾਲ ਸਿੰਘ ਸਪੁਤਰ ਸ: ਜਸਵੰਤ ਸਿੰਘ ਕਲ੍ਹਾ ਨੇ ਕੀਤੀ । ਸਤਿਗੁਰਾਂ ਨੇ ਪਹਿਲੇ ਪਖਾਵਜੀ (ਗਾਇਕਾਂ ਦੇ ਪਿਤਾ) ਨੂੰ ਆਖਿਆ : ਤੁਸਾਂ ਅੱਜ ਪਖਾਵਜ ਨਹੀਂ ਸੁਣਾਈ ਪਰ ਜਿੰਨਾਂ ਕੰਮ ਕੀਤਾ ਹੈ, ਵਧੀਆ ਕੀਤਾ ਹੈ ।

ਭੈਰਵੀ ਵਿਚ ਭਾਈ ਦਿਲਬਾਗ ਸਿੰਘ ਪਾਰਟੀ ਨੇ ਸ਼ਬਦ ਪੜ੍ਹਿਆ—ਲਾਗੀ ਪ੍ਰੀਤਿ ਸੁਜਾਨ ਸਿਉ ।...

ਪੂਰਾ ਸ਼ਬਦ :

ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ ।
ਤਾ ਸਿਉ ਟੂਟੀ ਕਿਉ ਬਨੈ ਜਾਕੇ ਜੀਅ ਪਰਾਨ ।੨੧੭।
[ਸਲੋਕ ਕਬੀਰ, ਆਦਿ ਗ੍ਰੰਥ, ਪੰਨਾ 1376

ਜਦੋਂ ਰਾਗੀਆਂ ਨੂੰ ਸੰਗਤ ਵਿਚੋਂ ਭੇਟਾ ਚੜ੍ਹ ਰਹੀ ਸੀ ਤਦੋਂ ਸੇਠ ਪਿਆਰਾ ਸਿੰਘ ਬੈਂਕੌਕ ਨੇ ਸਤਿਗੁਰੂ ਜੀ ਨੂੰ ਭੇਟਾ ਕਰਨ ਉਪਰੰਤ ਰਾਗੀਆਂ ਨੂੰ ਮਥਾ ਟੇਕਿਆ। ਸੇਠ ਜੈਮਲ ਸਿੰਘ ਹੁਰਾਂ ਵੀ ਇੰਜ ਹੀ ਕੀਤਾ। ਸੇਠ ਕਿਰਪਾਲ ਸਿੰਘ ਡਾਲਟਨਗੰਜ ਨੇ ਵੀ ਰਾਗੀਆਂ ਨੂੰ ਮਥਾ ਟੇਕ ਕੇ ਸਤਿਗੁਰਾਂ ਦੇ ਚਰਨਾਂ ਵਿਚ ਭੇਟ ਧਰੀ। ਇਹ ਸਾਰਾ ਸਿਲਸਿਲਾ ਸਹਿਜੁਭਾਅ ਚਲਦਾ ਰਿਹਾ। ਸਤਿਗੁਰੂ ਜੀ ਦਾ ਧਿਆਨ ਕਿਸੇ ਦੀ ਭੇਟਾ ਵਲ ਵੀ ਨਹੀਂ ਸੀ। ਹੋਰ ਵੀ ਕਈ ਸਰੀਰਾਂ ਵਲੋਂ ਗੁਰੂ ਚਰਨਾਂ ਵਿਚ ਭੇਟਾ ਸਮੇਤ ਨਮਸਕਾਰ ਹੋਈ।

ਸ਼ਬਦ ਸਮਾਪਤੀ ਬਾਅਦ ਦੀਵਾਨ ਦਾ ਭੋਗ ਪੈ ਗਿਆ।

## ਭਾਈ ਗੁਰਦਾਸ ਰਾਮ ਜੀ ਨਾਲ

ਸ੍ਰੀ ਸਤਿਗੁਰੂ ਜੀ ਆਪਣੇ ਡੇਰੇ ਆਏ ਤਾਂ ਛੇਤੀ ਹੀ ਮਗਰੋਂ ਸੰਤ ਗੁਰਦਾਸ ਰਾਮ ਜੀ, ਸ੍ਰੀ ਓਮ ਦਰਬਾਰ, (ਨੰਦਾ ਚੌਰ, ਜ਼ਿਲਾ ਹੁਸ਼ਿਆਰਪੁਰ) ਸਤਿਗੁਰਾਂ ਦੇ ਚਰਨਾਂ ਵਿਚ ਆਏ। ਨਾਲ ਸੂਬਾ ਅਮਰੀਕ ਸਿੰਘ ਜੀ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤਪ-ਸਥਾਨ ਦੇ ਵਰਾਂਡੇ ਵਿਚ ਸਫ਼ਾਂ ਉਤੇ ਬੈਠਿਆਂ ਬਚਨ ਬਿਲਾਸ ਹੋਏ। ਸਤਿਗੁਰੂ ਜੀ ਨੇ ਤਾਂ ਕੇਵਲ ਸੁਣਿਆ ਅਤੇ ਦਰਸ਼ਨ ਦਿਤੇ, ਪਰ ਸੰਤ ਗੁਰਦਾਸ ਰਾਮ ਜੀ ਜੋ ਗੋਰੇ ਨਛੋਹ, ਉੱਨ ਦੀ ਮਾਲਾ, ਚਿੱਟੇ ਕਪੜਿਆਂ ਤੇ ਭਗਵੀ ਪਗੜੀ ਵਾਲੇ ਸਨ—ਬਹੁਤ ਆਦਰ ਸਹਿਤ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਗੱਲਬਾਤ ਕਰਦੇ ਰਹੇ। ਉਹਨਾਂ ਆਪਣੀ ਵਿਥਿਆ ਵੇਰਵੇ ਵਾਰ ਦੱਸੀ। ਆਪਣੇ ਡੇਰੇ ਦੀ ਉਸਾਰੀ, ਪਿਤਾ ਗੁਰੂ ਦੇ ਪੂਰੇ ਅਤੇ ਅਧੂਰੇ ਸੁਪਨੇ, ਇਹਨਾਂ ਦੀ ਆਪਣੀ ਸਰਵਿਸ ਹੋਰ ਤਿੰਨਾਂ ਸਾਲਾਂ ਨੂੰ ਖ਼ਤਮ ਹੋ ਰਹੀ ਹੈ। ਦੀਵਾਨ ਵਿਚ ਕੀਰਤਨ ਦਾ ਜੋ ਅਨੰਦ ਆਇਆ ਉਸ ਦੀ ਪ੍ਰਸ਼ੰਸਾ ਕਰਕੇ ਅਪਣੇ ਲਈ ਆਸ਼ੀਰਵਾਦ ਮੰਗੀ।

ਸਤਿਗੁਰੂ ਜੀ ਆਪਣਾ ਨਿਤਨੇਮ ਕਰ ਰਹੇ ਸਨ, ਪਰ 10 ਕੁ ਮਿੰਟ ਨਿੱਠ ਕੇ ਬੈਠ, ਸੰਤਾਂ ਨੂੰ ਨਿਵਾਜ ਅਪਣੇ ਕਮਰੇ ਨੂੰ ਉਠ ਤੁਰੇ।

ਸੰਤ ਗੁਰਦਾਸ ਰਾਮ, ਸੂਬਾ ਅਮਰੀਕ ਸਿੰਘ ਜੀ ਅਤੇ ਲੇਖਕ ਬਾਹਰ ਜਾਣ ਹੀ ਲਗੇ ਸਨ ਡੇਰਿਓਂ, ਕਿ ਆਵਾਜ਼ ਪੈ ਗਈ। ਰੁਕਿਆਂ ਤੋਂ ਸੰਤ ਤਰਸੇਮ ਸਿੰਘ ਨੇ ਮੇਰੇ ਹਥੀਂ 500/-ਸੰਤ ਗੁਰਦਾਸ ਰਾਮ ਜੀ ਨੂੰ ਦਿਵਾਇਆ : ਇਹ ਆਸ਼ੀਰਵਾਦਾਤਮਕ ਬਖ਼ਸ਼ਸ਼ ਹੈ, ਸਵੀਕਾਰੋ। ਸੰਤ ਜੀ ਨੇ ਬਖੁਸ਼ੀ ਪਰਵਾਨ ਕੀਤੀ।

## ਸ: ਹਰਨਾਮ ਸਿੰਘ ਬਗੁਲੀਵਾਲੇ

ਮੇਲੇ ਵਿਚ ਚਲਦੇ ਫਿਰਦਿਆਂ ਇਕ ਬਜ਼ੁਰਗ ਸਜਣ ਮਿਲੇ, ਸ: ਹਰਨਾਮ ਸਿੰਘ ਬਗੁਲੀਵਾਲੇ, ਜੁ ਨਾਹਣ ਸਟੇਟ ਵਿਚ ਰਹਿੰਦੇ ਹਨ। ਇਹਨਾਂ ਇਕ ਪੁਸਤਕ ਬੈਂਤਾਂ ਵਿਚ ਲਿਖੀ ਸੀ...ਜੇ ਮੈਨੂੰ ਠੀਕ ਯਾਦ ਰਿਹਾ ਹੋਵੇ ਤਾਂ ਨਾਮ "ਸੰਤ ਖਾਲਸਾ" ਹੈ। ਇਹ ਪੁਸਤਕ 2-3 ਵਾਰ ਛਪ ਚੁਕੀ ਹੈ। ਅੰਗਰੇਜ਼ ਸਰਕਾਰ ਨੇ ਇਸਨੂੰ ਇਕ ਵਾਰ ਜ਼ਬਤ ਕਰਨ ਦਾ ਐਲਾਨ ਕੀਤਾ ਸੀ। ਬਗੁਲੀ ਵਾਲਾ ਸਰਦਾਰ ਮੁਕੱਦਮਾ ਕਰਕੇ ਗੋਰੀ

ਸਰਕਾਰ ਤੋਂ ਕੇਸ ਜਿੱਤ ਗਿਆ। ਇਸ ਸੱਜਣ ਪਾਸ ਬੈਠਿਆਂ ਕੁਛ ਗੱਲਾਂ ਬਾਤਾਂ ਹੋਈਆਂ। ਉਹਨਾਂ ਵਿਚੋਂ ਕੁਛ :

"ਇਕ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਗੁ: ਪਾਉਂਟਾ ਸਾਹਿਬ ਵਿਖੇ ਆਏ। ਆਪ ਜੀ ਦੇ ਸੁਆਗਤ ਲਈ ਤਿਆਰੀਆਂ ਹੋਣ ਲਗੀਆਂ। ਪ੍ਰਸਿਧ ਅਧਿਕਾਰੀ ਸ: ਮਾਨ ਸਿੰਘ ਅਤੇ ਸ: ਬਚਿੱਤਰ ਸਿੰਘ ਜੱਜ ਵੀ ਸੁਆਗਤਕਾਰੀਆਂ ਵਿਚੋਂ ਸਨ : ਇਹਨਾਂ ਫੈਸਲਾ ਕੀਤਾ ਕਿ ਸਤਿਗੁਰਾਂ ਨੂੰ ਚਰਨੀਂ ਹੱਥ ਲਾਕੇ ਨਮਸਕਾਰ ਨਹੀਂ ਕਰਨੀ। "ਵਾਹਿਗੁਰੂ ਜੀ ਕੀ ਫ਼ਤਹ" ਬੁਲਾਣੀ ਹੈ। ਅਸੀਂ ਦੋ ਕੂਕੇ ਵੀ ਇਹਨਾਂ ਵਿਚ ਸਾਂ। ਮੈਂ ਅਤੇ ਨੰਬਰਦਾਰ ਰਣ ਸਿੰਘ। ਬਚਿੱਤਰ ਸਿੰਘ ਹੁਰਾਂ ਦਾ ਵਿਚਾਰ ਸੀ ਕਿ ਇਹ ਕਿਹੜੇ ਸਾਡੇ ਗੁਰੂ ਹਨ ਜੁ ਇਹਨਾਂ ਦੀ ਚਰਨੀਂ ਹੱਥ ਲਾਈਏ।

"ਉਹਨੀ ਦਿਨੀਂ ਮੈਂ ਪਿੰਡਿਓਂ ਵੀ ਤਕੜਾ ਸਾਂ। ਗੱਤਕੇਬਾਜ਼ ਵੀ ਚੰਗਾ ਅਤੇ ਝਗੜਾਲੂ ਵੀ ਵਾਹਵਾ।

"ਸਤਿਗੁਰਾਂ ਨੇ ਆਪਣੇ ਡੇਰੇ ਮੈਨੂੰ ਸੱਦ ਘੱਲਿਆ। ਮੈਂ ਸਾਰੀ ਸਥਿਤੀ ਦੱਸੀ। ਸੱਚੇ ਪਾਤਸ਼ਾਹ ਜੀ ਬਚਨ ਕੀਤਾ : ਨਾ, ਝਗੜੇ ਦੀ ਹਾਲਤ ਪੈਦਾ ਨਹੀਂ ਕਰਨੀ। ਅਸੀਂ ਗੁਰਦੁਆਰੇ ਦਰਸ਼ਨ ਕਰਨ ਚਲੇ ਹਾਂ। ਜੋ ਹੋਵੇਗਾ, ਜਿਵੇਂ ਹੋਵੇਗਾ ਠੀਕ ਹੋਵੇਗਾ। ਮੈਂ ਮੁੜ ਸੁਆਗਤ-ਸਥਾਨ ਤੇ ਆ ਗਿਆ।

"ਇਹ ਮੇਰੇ ਅੱਖੀਂ ਵੇਖਣ ਦੀ ਬਾਤ ਹੈ। ਜਦੋਂ ਸਤਿਗੁਰੂ ਜੀ ਸਾਡੇ ਦਰਮਿਆਨ ਆਏ, ਉਹਨਾਂ ਨਜ਼ਰ ਭਰਕੇ ਸ: ਬਚਿੱਤਰ ਸਿੰਘ ਵਲ ਤੱਕਿਆ। ਉਸਨੇ ਫੌਰਨ ਝੁਕ ਕੇ ਚਰਨੀਂ ਹੱਥ ਲਾ ਨਮਸਕਾਰ ਕੀਤੀ। ਪਿੱਛੇ ਹੀ ਸ: ਮਾਨ ਸਿੰਘ ਝੁਕ ਗਿਆ ਅਤੇ ਸਤਿਗੁਰਾਂ ਦੇ ਚਰਨਾਂ ਤੇ ਹੱਥ ਲਾ ਸਿਰ ਝੁਕਾਇਆ : ਸਾਡੀ ਖ਼ੁਸ਼ੀ ਦਾ ਤਾਂ ਪਾਰਾਵਾਰ ਨਾ ਰਿਹਾ। ਮੈਂ ਪਿਛੋਂ ਪੁੱਛਿਆ : ਤੁਸੀਂ ਕਾਹਤੇ ਚਰਨੀਂ ਹੱਥ ਲਾਇਆ ? ਉਹ ਖਿਸਿਆਨੇ ਜਿਹੇ ਹੋ ਗਏ। ਸਤਿਗੁਰੂ ਜੀ ਨੇ ਪੋਲਾ ਜਿਹਾ ਥੱਪੜ ਮੇਰੀ ਗੱਲ੍ਹ ਤੇ ਲਾਇਆ : ਹੁਣ ਤੇ ਬੱਸ ਕਰ।

"ਸਤਿਗੁਰੂ ਜੀ ਦੀ ਵਿੱਲ ਪਾਵਰ (ਸਵੈ ਵਿਸ਼ਵਾਸ) ਅਤੇ ਆਤਮਕ ਸ਼ਕਤੀ ਮਹਾਨ ਸੀ, ਮੈਂ ਤਾਂ ਇਸਦੇ ਕਈ ਵਾਰ ਚਮਤਕਾਰ ਡਿਠੇ ਹਨ।

"ਇਕ ਦਿਨ ਮੈਂ ਫਿਰ ਉਸ ਰੀਟਾਇਰਡ ਸੈਸ਼ਨ ਜੱਜ ਨੂੰ ਪੁਛਿਆ : ਦੱਸ ਤਾਂ ਸਹੀ, ਤੂੰ ਏਨੀ ਕੱਟੜਤਾ ਵਖਾਣ ਵਾਲੇ ਨੇ ਕਿਉਂ ਚਰਨੀਂ ਹੱਥ ਲਾਇਆ ? ਕਹਿਣ ਲਗਾ : ਮੈਨੂੰ ਇੰਜ ਜਾਪਣ ਲਗਾ, ਕਿ ਮੈਂ ਤੁਰਤ ਹੀ ਮਰ ਜਾਵਾਂਗਾ ਜੇ ਪੈਰੀਂ ਹੱਥ ਨਾ ਲਾਇਆ। ਪਤਾ ਨਹੀਂ ਇਹ ਵਿਚਾਰ ਏਨੀ ਸ਼ਿੱਦਤ ਨਾਲ ਕਿਧਰੋਂ ਆ ਗਿਆ ਪਰ ਇਸਨੇ ਮੈਨੂੰ ਨਿਵਾ ਲਿਆ।"

100 ਤੋਂ ਉਪਰ ਦੀ ਉਮਰ ਦਾ ਸ: ਹਰਨਾਮ ਸਿੰਘ ਬੁਗਲੀ ਬੜੇ ਸਾਦਾ ਜਿਹੇ ਵੇਸ ਵਿਚ ਖਲਾ ਸੀ। ਕਪੜੇ ਮੈਲੇ, ਜੁੱਤੀ ਟੁੱਟੀ। ਮੈਂ ਉਸਨੂੰ ਘੋਖਵੀਂ ਨਜ਼ਰੇ ਤਕਿਆ ਤਾਂ ਕਹਿਣ ਲਗਾ : ਐਉਂ ਨਾ ਸਮਝੀਂ ਕਿ ਮੈਂ ਪੈਸਿਓਂ ਟੁੱਟਾ ਹੋਇਆ ਹਾਂ। ਨਹੀਂ, ਮੈਂ ਤਾਂ ਪੁਰਾਣੇ ਖਿਆਲਾਂ ਵਾਲਾ ਬੰਦ ਹਾਂ। ਉਂਜ ਹੋਰ ਜ਼ਮੀਨ ਜਾਇਦਾਦ ਤੋਂ ਬਿਨਾ ਮੇਰੇ ਪਾਸ ਇਸ ਵਕਤ 20,000/-ਜਮਾ ਹਨ। ਅੱਜ ਸਤਿਗੁਰੂ ਜੀ ਬਾਹਰ ਜਾਂਦੇ ਜਾਂਦੇ

ਮੇਰੇ ਪਾਸ ਆਕੇ ਮਿਲੇ। ਫ਼ਰਮਾਇਓ ਨੇ : ਮੇਲੇ ਵਿਚ ਗੱਲਾਂ ਕਰਨ ਦਾ ਵਕਤ ਥੋੜਾ ਮਿਲਦਾ ਏ। ਕਈਆਂ ਨਾਲ ਕਰਨੀਆਂ ਹੁੰਦੀਆਂ ਨੇ। ਉਂਜ ਤੂੰ ਮੇਰੇ ਧਿਆਨ ਵਿਚ ਏਂ।

"ਵਾਪਸੀ ਕੀਤੀਓ ਨੇ ਤਾਂ ਫਿਰ ਆ ਮਿਲੇ। ਹਾਲ ਚਾਲ ਪੁੱਛਿਓ ਨੇ। ਮੈਂ ਦੱਸਿਆ ਕਿ ਜਿਹੜੀ ਪਿਛਲੇ 40 ਸਾਲ ਤੋਂ ਮੇਰੀ ਜ਼ਮੀਨ ਕਿਸੇ ਦੇ ਕਬਜ਼ੇ ਵਿਚ ਸੀ, ਆਪ ਜੀ ਦੀ ਕਿਰਪਾ ਨਾਲ ਮੈਨੂੰ ਮਿਲ ਗਈ ਹੈ। ਚਾਰ ਲੱਖ ਰੁਪਏ ਦੀ ਹੈ ਅੱਜ। ਰਾਜਾ ਕਰਮ ਸਿੰਘ ਨੇ ਮੇਰੀ ਜ਼ਮੀਨ ਤੇ ਕਾਬਜ਼ ਨੂੰ ਆਖਿਆ ਸੀ : ਇਹ ਰਾਜਾ ਜੋਗੀ ਆਦਮੀ ਹੈ, ਇਸਦੀ ਜ਼ਮੀਨ ਛੱਡ ਦੇ।"

ਬਾਬਾ ਬਗੁਲੀ ਨੇ ਦੱਸਿਆ ਕਿ ਉਸ ਦੀ ਪੁਸਤਕ ਦਾ ਤੀਜਾ ਐਡੀਸ਼ਨ ਹਿਮਾਚਲ ਸਰਕਾਰ ਵਲੋਂ ਛਪ ਰਿਹਾ ਹੈ। ਉਹਨਾਂ ਨੂੰ ਪਤਾ ਲਗ ਗਿਆ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਹੀ ਪਹਿਲੇ ਇਨਕਲਾਬੀ ਹਨ। "ਜਸਪਾਲ" ਨੇ 1100/-ਮੈਨੂੰ ਭੇਟਾ ਕੀਤੇ ਅਤੇ ਮੇਰੀ ਪੁਸਤਕ ਨੂੰ ਲਾਇਬਰੇਰੀ ਵਿਚ ਰਖਿਆ।"

ਬਾਬਾ ਜੀ ਨੇ ਦੱਸਿਆ ਕਿ ਉਨ੍ਹਾਂ ਦਾ ਵਿਆਹ ਗੁਰੂ ਹਰੀ ਸਿੰਘ ਜੀ ਨੇ ਆਪ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਬਾਰਾਤ ਵਿਚ ਗਏ। ਇਸ ਦਾ ਸਹੁਰਾ ਦੇਵਾ ਸਿੰਘ ਸੀ। ਜ: ਹਰਨਾਮ ਸਿੰਘ ਨੇ ਰੰਗ ਵਿਚ ਆਕੇ ਕਿਹਾ : ਮੈਨੂੰ ਗੁਰੂ ਹਰੀ ਸਿੰਘ ਜੀ ਦੀ ਬਖ਼ਸ਼ਸ਼ ਹੈ। ਮੈਨੂੰ ਹਾਰ ਕਿਸੇ ਗੱਲ ਵਿਚ ਨਹੀਂ। ਅੰਗਰੇਜ਼ੀ ਰਾਜ ਸਮੇਂ ਨਾਹਣ ਵਿਚ ਆਏ ਇਕ ਗੋਰੇ ਅਫਸਰ ਨੇ ਇਕ ਦੁਨਾਲੀ ਨਾਲ ਦੋ ਨਿਸ਼ਾਨੇ ਫੁੰਡਣ ਦੀ ਸ਼ਰਤ ਲਾਈ। ਮੈਂ ਦੋਵੇਂ ਫੁੰਡ ਦਿਤੇ। ਅੰਗਰੇਜ਼ ਨੇ ਖ਼ੁਸ਼ ਹੋ ਕੇ ਮੈਨੂੰ ਇਨਾਮ ਵਿਚ ਰਫ਼ਲ ਹੀ ਦੇ ਦਿਤੀ।

ਬਾਬਾ ਹਰਨਾਮ ਸਿੰਘ ਨੇ ਇਹ ਵੀ ਦੱਸਿਆ ਕਿ 1940 ਵਿਚ ਇਸਨੂੰ ਅਤੇ "ਸਤਿਜੁਗ" ਦੇ ਸੰਪਾਦਕ ਮਾਸਟਰ ਬਲਵੰਤ ਸਿੰਘ ਨੂੰ ਇਕ ਵਾਰ ਪੁਲਿਸ ਫੜ ਕੇ ਲੈ ਗਈ। ਇਸ ਨੂੰ ਤਾਂ "ਸੰਤ ਖਾਲਸਾ" ਲਿਖਣ ਵਜੋਂ, ਅਤੇ ਮਾਸਟਰ ਬਲਵੰਤ ਸਿੰਘ ਨੂੰ ਉਸਦੇ ਛਾਪਕ ਵਜੋਂ। ਫੇਰ ਨਜ਼ਰਬੰਦ ਵੀ ਕਰੀ ਰਖਿਆ ਪਰ ਜਦੋਂ ਸਰਕਾਰ ਤੇ ਕੇਸ ਕੀਤਾ ਕਿ ਜੋ ਕੁਝ ਲਿਖਿਆ ਗਿਆ ਹੈ ਉਹ ਸਰਕਾਰੀ ਲਾਇਬਰੇਰੀਆਂ ਵਿਚ ਰਖੀਆਂ ਪੁਸਤਕਾਂ ਦੇ ਆਧਾਰ ਤੇ ਹੀ ਹੈ ਤਾਂ ਸਰਕਾਰ ਨੂੰ ਬਰੀ ਕਰ ਦੇਣ ਤੇ ਮਜਬੂਰ ਹੋਣਾ ਪਿਆ।

ਬਗੁਲੀ ਵਾਲੇ ਸਰਦਾਰ ਨੇ ਪੰਡਿਤ ਮਨਸਾ ਸਿੰਘ ਕੌਮੀ (ਅੱਜ ਕਲ ਭੈਣੀ ਸਾਹਿਬ ਦੇ ਬਿਰਧ ਘਰ ਵਿਚ) ਦੇ ਜੇਲ ਜਾਣ ਬਾਰੇ ਜ਼ਿਕਰ ਕਰਦਿਆਂ ਕਿਹਾ : ਮਾਤਾ ਜਿਉਣ ਕੌਰ ਜੀ ਕਹਿੰਦੇ ਸਨ ਕਿ ਨਾਮਧਾਰੀਆਂ ਵਲੋਂ ਵੀ ਪਿਕਟਿੰਗ ਵਿਚ ਅਹੂਤੀ ਪਾ ਦਿਓ। ਸ਼ਰਾਬ ਦੇ ਵਿਰੁਧ ਪਿਕਟਿੰਗ ਸਮੇਂ। ਸੋ ਪੰਡਿਤ ਮਨਸਾ ਸਿੰਘ ਤਾਂ ਹੀ ਗ੍ਰਿਫਤਾਰ ਹੋਏ। ਉਹ ਜੇਲ ਜਾਂਦਿਆਂ ਗਾਉਂਦੇ ਜਾਂਦੇ ਸਨ : ਨਹੀਂ ਰਖਣੀ ਸਰਕਾਰ, ਗੋਰੀ ਨਹੀਂ ਰਖਣੀ।

[illegible] ਹਰਨਾਮ ਸਿੰਘ ਬਗੁਲੀ ਦੇ ਦੱਸਣ ਅਨੁਸਾਰ ਸਤਿਗੁਰੂ ਜੀ ਦੀ 7-8 ਏਕੜ [illegible]ਉਂਟੇ ਸਾਹਿਬ ਵਿਚ ਵੀ ਹੈ।

## ਸੂਬਾ ਵਰਿਆਮ ਸਿੰਘ

ਅੱਜਕਲ ਸ੍ਰੀ ਭੈਣੀ ਸਾਹਿਬ ਵਿਚ ਸੂਬਾ ਵਰਿਆਮ ਸਿੰਘ, ਜੁ ਪਹਿਲੇ ਸਮਿਆਂ ਵਿਚ ਸ੍ਰੀ ਜੀਵਨ ਨਗਰ ਵਿਚ ਗੁਰੂ ਕੀ ਪਸ਼ੂਸ਼ਾਲਾ ਦੇ ਮੁਖੀ ਦੇ ਤੌਰ ਤੇ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਥੋੜਾ ਸਮਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਵੇਲੇ) ਸੇਵਾ ਕਰਦੇ ਰਹੇ ਹਨ, ਏਥੇ ਗਊਆਂ ਮੱਝਾਂ ਆਦਿ ਦੀ ਦੇਖ ਭਾਲ ਕਰਦੇ-ਕਰਵਾਂਦੇ ਹਨ। ਸੂਬਾ ਜੀ ਪਿਛੋਂ ਜ਼ਿਲਾ ਲਾਹੌਰ ਦੇ ਪਿੰਡ ਜਮਸ਼ੇਰ ਦੇ ਹਨ ਪਰ ਸਾਰੀ ਆਯੂ ਹੀ ਗੁਰੂ ਕੀ ਸੇਵਾ ਵਿਚ ਰਹਿ ਅਪਣੀ ਸਾਰੀ ਯੋਗਤਾ ਅਨੁਸਾਰ ਪਸ਼ੂਸ਼ਾਲਾ ਦਾ ਪ੍ਰਬੰਧ ਕਰਦੇ ਰਹੇ ਹਨ। ਖੇਤਾਂ ਵਿਚ ਪਸ਼ੂਆਂ ਲਈ ਪੱਠੇ ਦੱਥੇ ਵੀ ਇਹੋ ਬੀਜਦੇ-ਬਿਜਵਾਂਦੇ ਹਨ।

ਮੇਲੇ ਨੂੰ ਮੁਖ ਰਖਦਿਆਂ ਬਾਹਰੋਂ ਕੁਝ ਸਰਦੇ ਪੁਜਦੇ ਨਾਮਧਾਰੀਆਂ ਤੋਂ ਉਹਨਾਂ ਦੀਆਂ ਲਵੇਰੀਆਂ ਮੰਗਵਾ ਕੇ ਏਥੇ ਸੰਭਾਲੀਆਂ ਜਾ ਰਹੀਆਂ ਹਨ ਤਾਕਿ ਪ੍ਰਯੋਗ ਮੇਲੇ ਵਿਚ ਆਏ ਬੱਚਿਆਂ, ਬਿਰਧਾਂ, ਰੋਗੀਆਂ ਅਤੇ ਹੋਰ ਲੋੜਵੰਦਾਂ ਨੂੰ ਦੁੱਧ ਮੁਹਈਆ ਕੀਤਾ ਜਾ ਸਕੇ।

ਸੂਬਾ ਵਰਿਆਮ ਸਿੰਘ ਜੀ ਇਹਨਾਂ ਪਸ਼ੂਆਂ ਵੱਲ ਵੀ ਆਪਣੇ ਪਸ਼ੂਆਂ ਜੈਸਾ ਹੀ ਧਿਆਨ ਦਿੰਦੇ ਹਨ। ਸ੍ਰੀ ਸਤਿਗੁਰੂ ਜੀ ਨੇ ਇਹਨਾਂ ਦੀ ਪਿਛਲੀ ਸੇਵਾ ਨੂੰ ਮੁਖ ਰਖਕੇ ਸਾਢੇ ਬਾਰਾਂ ਏਕੜ ਜ਼ਮੀਨ ਸ੍ਰੀ ਜੀਵਨ ਨਗਰ ਵਿਖੇ ਦਿਤੀ ਹੋਈ ਹੈ। ਇਹਨਾਂ ਦਾ ਬਾਲ ਬੱਚਾ ਓਥੇ ਖੇਤੀ ਬਾੜੀ ਕਰ ਰਿਹਾ ਹੈ। ਹੁਣ ਇਹ 60 ਸਾਲ ਦੀ ਉਮਰ ਵਿਚ ਮੁੜ ਗੁਰੂ ਕੀ ਸੇਵਾ ਵਿਚ ਹਾਜ਼ਰ ਹਨ।

## ਮੰਡੀ ਦੇ ਬੱਚੇ

ਸ਼ਾਮ ਦਾ ਦੀਵਾਨ ਵਿਸ਼ਾਲ ਸਿਮ੍ਰਤੀ ਮੰਦਰ ਵਿਚ ਸਜਿਆ। ਨਾਮ ਸਿਮਰਨ ਪੌਣੇ ਤਿੰਨ ਤੋਂ ਪੌਣੇ ਚਾਰ ਤਕ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ। ਉਪ੍ਰੰਤ ਮੰਡੀ ਹਿਮਾਚਲ ਦੇ ਦੋ ਬੱਚਿਆਂ ਨੇ ਦੁਰਗਾ ਰਾਗਣੀ ਵਿਚ ਸ਼ਬਦ ਸੁਣਾਇਆ—ਸਾਧੋ ਮਨ ਕਾ ਮਾਨ ਤਿਆਗੋ।

ਪੂਰਾ ਪਾਠ :

ਸਾਧੋ ਮਨ ਕਾ ਮਾਨ ਤਿਆਗਉ।
ਕਾਮ ਕ੍ਰੋਧੁ ਸੰਗਤਿ ਦੁਰਜਨ ਕੀ
ਤਾਤੇ ਅਹਿਨਿਸਿ ਭਾਗਉ। ੧। ਰਹਾਉ।
ਸੁਖੁ ਦੁਖੁ ਦੋਨੋ ਸਮਕਰਿ ਜਾਨੈ ਅਉਰੁ ਮਾਨੁ ਅਪਮਾਨਾ।
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ। ੧।
ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ।
ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂ ਗੁਰਮੁਖਿ ਜਾਨਾ। ੨। ੧।
[ਗਉੜੀ ਮਹਲਾ ੯, ਆਦਿ ਗਰੰਥ, ਪੰਨਾ ੨੧੯

ਗਾਉਣ ਵਾਲੇ ਵੱਡੇ ਨੇ ਜਿਸ ਦਾ ਨਾਮ ਅਰਵਿੰਦਰ ਸਿੰਘ ਅਤੇ ਉਮਰ 10 ਸਾਲ

ਹੈ, ਬੜੇ ਵਿਸ਼ਵਾਸ ਨਾਲ ਸ਼ਬਦ ਗੰਵਿਆਂ । ਤਾਨਾਂ, ਪਲਟੇ, ਸਰਗਮਾਂ ਸਭ ਨੂੰ ਮੁਗਧ ਕਰ ਰਹੀਆਂ ਹਨ । ਛੋਟਾ ਭਰਾ ਸੁਰਿੰਦਰ ਸਿੰਘ ਸਾਢੇ ਅੱਠ ਸਾਲ ਦਾ ਬੱਚਾ ਤਬਲੇ ਤੇ ਸੰਗਤ ਕਰਦਾ ਰਿਹਾ । ਇਹ ਦੋਵੇਂ ਸੰਤ ਦਰਸ਼ਨ ਸਿੰਘ ਮੰਡੀ ਦੇ ਲੜਕੇ ਹਨ ।

## ਮੰਚ ਸਸ਼ੋਭਤ ਵਿਅਕਤੀਆਂ

ਸਿਮ੍ਰਤੀ ਮੰਦਰ ਦਾ ਪਰਵੇਸ਼ ਦੁਆਰ ਚੜ੍ਹਦੇ ਪਾਸੇ ਰਖਿਆ ਗਿਆ ਹੈ । ਇਸਦੇ ਸਾਹਵੇਂ, ਅਰਥਾਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਰ ਦੇ ਅੰਦਰ ਦਾਖਲ ਹੁੰਦਿਆਂ ਸਾਹਮਣੀ ਦੀਵਾਰ ਨਾਲ ਬਣੇ ਮੰਚ ਉਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੁੰਦੇ ਹਨ । ਸਤਿਗੁਰੂ ਜੀ ਦੇ ਆਸਣ ਅੱਗੇ 10 ਫੁਟ ਦਾ ਫਾਸਲਾ ਰਖ ਰਾਗੀ ਸਿੰਘਾਂ ਲਈ ਮੰਚ ਹੈ । ਇਸ ਵੇਲੇ ਸ੍ਰੀ ਸਤਿਗੁਰੂ ਜੀ ਦੇ ਨਿਕਟ ਬੈਠੇ ਹਨ : ਸੂਬਾ ਦੀਵਾਨ ਸਿੰਘ ਜੀ ਡਾਲਟਨ ਗੰਜ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਗੁਲਜ਼ਾਰ ਸਿੰਘ, ਪੰਡਿਤ ਗੋਪਾਲ ਸਿੰਘ, ਸੇਠ ਕ੍ਰਿਪਾਲ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ, ਸ: ਸੁਰਿੰਦਰ ਸਿੰਘ ਮਨਚੰਦਾ, ਸ: ਜਗਦੀਸ਼ ਸਿੰਘ "ਵਰਿਆਮ," ਸੰਤ ਗੁਰਮੁਖ ਸਿੰਘ ਡਰਾਈਵਰ, ਸੰਤ ਤਰਸੇਮ ਸਿੰਘ ਹਜ਼ੂਰੀ ਸਕੱਤਰ, ਸ੍ਰੀ ਗੁਰਦੇਵ ਸਿੰਘ ਸਰੋਦ, ਸ੍ਰੀ ਮਹਾਰਾਜ ਬੀਰ ਸਿੰਘ ਜੀ, ਠਾਕੁਰ ਉਦੈ ਸਿੰਘ ਜੀ, ਸ੍ਰੀ ਕਿਰਨ ਪਾਲ ਸਿੰਘ ਸੰਤੂਰ, ਸ੍ਰੀ ਰਣਧੀਰ ਸਿੰਘ ਧੀਰਾ ਅਤੇ ਸੰਤ ਖਜ਼ਾਨ ਸਿੰਘ, ਮਹਾਰਾਜ ਜੀ ਦਾ ਸੇਵਕ ।

## ਕਲਾਕਾਰਾਂ ਵਲੋਂ ਕੀਰਤਨ

4.15 ਵਜਦੇ ਨੂੰ ਸ: ਪਿਆਰਾ ਸਿੰਘ ਦਿੱਲੀ ਨੇ ਤਾਰ ਸ਼ਹਿਨਾਈ, ਉਸਤਾਦ ਮਹਿੰਦਰ ਸਿੰਘ ਨੇ ਹਾਰਮੋਨੀਅਮ, ਉਸਤਾਦ ਹਰਭਜਨ ਸਿੰਘ ਨੇ ਵੀ ਹਾਰਮੋਨੀਅਮ ਫੜ ਲਏ ਤੇ ਸੁਖਵਿੰਦਰ ਸਿੰਘ ਪਿੰਕੀ ਨੇ ਤਬਲਾ ਸੁਰ ਕਰ ਲਿਆ । ਸ੍ਰੀ ਧਰਮਵੀਰ ਸਿੰਘ ਨੇ ਸਿਤਾਰ ਅਤੇ ਸ੍ਰੀ ਹਜ਼ੂਰ ਸਿੰਘ ਚੰਦਰਹਾਂਸ ਨੇ ਤਾਨਪੂਰੇ ਦੀਆਂ ਤਾਰਾਂ ਮਿਲਾ ਲਈਆਂ । ਸ੍ਰੀ ਸਤਪਾਲ ਸਿੰਘ ਜੰਮੂ ਨੇ ਬਾਂਸੁਰੀ ਪਕੜ ਲਈ ਸ੍ਰੀ ਸਤਿਗੁਰੂ ਜੀ ਅਤੇ ਗੁਰਦੇਵ ਸਿੰਘ ਸਰੋਦ ਨੇ ਦਿਲਰੁਬਾ ਦੀਆਂ ਤਰਬਾਂ ਸੁਰ ਕਰਕੇ ਗਜ਼ ਖਿੱਚੇ ਤਾਂ ਸਾਰੇ ਵਾਤਾਵਰਣ ਵਿਚ ਸੰਗੀਤ ਹੀ ਸੰਗੀਤ ਛਾ ਗਿਆ ।

ਮਥਾ ਟੇਕਣ ਵਾਲਿਆਂ ਨੂੰ ਰੋਕ ਦਿਤਾ ਗਿਆ । ਪਿੰਡਾਲ ਦੇ ਮੁਖ ਪਹਿਰੂ ਸੰਤ ਗਿਆਨ ਸਿੰਘ ਮੰਡੀ ਹਨ । ਹੋਰ ਇਲਾਕਿਆਂ ਦੇ ਪਹਿਰੂ ਠਾਕੁਰ ਦਲੀਪ ਸਿੰਘ ਜੀ ਦੇ ਨਿਰਦੇਸ਼ਨ ਵਿਚ ਅਦਲ ਬਦਲ ਹੁੰਦੇ ਰਹਿੰਦੇ ਹਨ ।

ਸ਼ਬਦ ਦਾ ਆਰੰਭ ਕੀਤਾ ਹੈ ਸ: ਮਹਿੰਦਰ ਸਿੰਘ ਅੰਮ੍ਰਿਤਸਰੀ ਨੇ । ਜੈਜਾਵਤੀ ਰਾਗ ਵਿਚ ਜੈਜਾਵੰਤੀ ਦਾ ਹੀ ਸ਼ਬਦ ਰਾਮ ਸਿਮਰ ਰਾਮ ਸਿਮਰ ਇਹੈ ਤੇਰੇ ਕਾਜ ਹੈ ।

ਪੂਰਾ ਸ਼ਬਦ :

ਰਾਮ ਸਿਮਰ ਰਾਮ ਸਿਮਰ ਇਹੈ ਤੇਰੈ ਕਾਜਿ ਹੈ ।
ਮਾਇਆ ਕੋ ਸੰਗੁ ਤਿਆਗਿ ਪ੍ਰਭੂ ਜੂ ਕੀ ਸਰਨਿ ਲਾਗ
ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ । ੧ । ਰਹਾਉ ।

ਸੁਪਨੇ ਜਿਉ ਧਨੁ ਪਛਾਨੁ ਕਾਹੇ ਪਰ ਕਰਤ ਮਾਨੁ
ਬਾਰੂ ਕੀ ਭੀਤ ਜੈਸੇ ਬਸੁਧਾ ਕੋ ਰਾਜੁ ਹੈ ।੧।
ਨਾਨਕ ਜਨ ਕਹਤ ਬਾਤ ਬਿਨਸਿ ਜੈਹੈ ਤੇਰੋ ਗਾਤ
ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ ।੨।੧॥
[ਜੈਜੈਵੰਤੀ ਮਹਲਾ ੯, ਆਦਿ ਗਰੰਥ, ਪੰਨਾ ੧੩੫੨

ਸ਼ਬਦ ਦੇ ਬੋਲ, ਸੰਗੀਤ ਦੀਆਂ ਲੈਆਤਮਕ ਸੁਰਾਂ, ਸਤਿਗੁਰੂ ਜੀ ਦੇ ਪ੍ਰਤਖ ਦਰਸ਼ਨ, ਸਭੋ ਇਕ ਇਲਾਹੀ ਸੁਖ ਸਿਰਜ ਰਹੇ ਹਨ ਅਤੇ ਸ਼ਬਦ ਆਪਣੇ ਅਸਲੀ ਅਰਥਾਂ ਵਿਚ ਲੋਕਾਂ ਦੇ ਹਿਰਦਿਆਂ ਵਿਚ ਉਤਰ ਰਿਹਾ ਹੈ । ਦੀਵਾਨ ਦੀ ਸਮਾਪਤੀ 6 ਵਜੇ ਹੋ ਗਈ ।

ਸ: ਪਿਆਰਾ ਸਿੰਘ ਪਿਛਲੇ ਦਿਨੀਂ ਸਮੇਤ ਪਰਵਾਰ, ਨਾਮਧਾਰੀ ਸੰਗਤ ਦੇ ਸਹਿਯੋਗ ਨਾਲ ਵਲਾਇਤ (ਇੰਗਲੈਂਡ) ਗਏ ਸਨ । ਕਿਸੇ ਗੱਲੋਂ ਕੁਝ ਬੇਸੁਆਦੀ ਹੋ ਗਈ । ਸਤਿਗੁਰੂ ਜੀ ਦੀ ਨਾਰਾਜ਼ਗੀ ਦੇ ਆਸਾਰ ਵੀ ਹੋਣਗੇ ਪਰ ਅੱਜ ਜਿਸ ਵੈਰਾਗ ਦੀਆਂ ਮੋਹਕ ਸੁਰਾਂ ਤਾਰ ਸ਼ਹਿਨਾਈ 'ਚੋਂ ਉਠ ਉਠ ਦੀਵਾਨ ਵਿਚ ਛਾ ਰਹੀਆਂ ਹਨ ਇਹ ਜਿਵੇਂ ਪ੍ਰੀਤਮ ਸਤਿਗੁਰੂ ਨੂੰ ਮਨਾ ਰਹੀਆਂ ਹਨ : ਪਿਛਲੇ ਔਗਣ ਬਖਸ ਲਏ...। ਠਾਕੁਰ ਉਦੈ ਸਿੰਘ ਜੀ ਨੇ ਆਪਣੇ ਉਸਤਾਦ ਨੂੰ ਸਤਿਕਾਰ ਪੂਰਵਕ ਦਿਲੀਓਂ ਮੰਗਵਾਇਆ ਹੈ । ਦਿੱਲੀ ਵਿਚ ਹੜ੍ਹਾਂ ਦਾ ਪ੍ਰਭਾਵ ਹੋਣ ਕਰਕੇ ਗੁਰਦੇਵ ਸਿੰਘ ਪਰਵਾਰ ਮੇਲੇ ਵਿਚ ਆਉਣੋ ਨਾਕਾਮ ਰਿਹਾ ਹੈ ।

ਵਿਦੇਸ਼ਾਂ 'ਚੋਂ ਕੁਝ ਪਰਵਾਰ ਇਸ ਮੇਲੇ ਵਿਚ ਆਏ ਹਨ । ਸੇਠ ਪਿਆਰਾ ਸਿੰਘ ਅਤੇ ਪਰਵਾਰ ਬੈਂਕੋਕ 'ਚੋਂ, ਸ: ਸਰਵਣ ਸਿੰਘ ਚਾਨਾ ਅਤੇ ਪਰਵਾਰ (ਬੀਰ ਪਿੰਡੀਏ) ਸਟਾਕ ਆਨ ਐਂਡ, ਇੰਗਲੈਂਡ ਤੋਂ, ਸੇਠ ਕਰਤਾਰ ਸਿੰਘ ਅਤੇ ਪਰਵਾਰ ਥਾਈਲੈਂਡ ਵਿਚੋਂ, ਸੇਠ ਅਜੀਤ ਸਿੰਘ ਬੈਂਕੋਕ ਤੋਂ, ਇਕ ਹੋਰ ਪਰਵਾਰ ਇੰਗਲੈਂਡ ਤੋਂ ।

**ਮਾਨ ਯੋਗ ਜਥੇਦਾਰ**

ਭੈਣੀ ਸਾਹਿਬ ਦੇ ਡਿਉਢੀ ਵਾਲੇ ਚੌਕ ਵਿਚ ਅਤੇ ਹਰੀ ਮੰਦਰ ਨਾਲ ਦੀ ਬੋਹੜ ਵਾਲੀ ਖੁਲ੍ਹੀ ਜਗਹ ਵਿਚ, ਇਕੋ ਸਮੇਂ ਹਲੇ ਦੇ ਦੋ-ਦੋ ਦੀਵਾਨਾਂ ਦੀ ਵਿਵਸਥਾ ਹੈ । ਰਾਤ ਭਰ, ਤੇ ਦਿਨ ਦੇ ਹਜ਼ੂਰੀ ਵਿਚ ਹੋਣ ਵਾਲੇ ਦੀਵਾਨਾਂ ਤੋਂ ਇਲਾਵਾ ਕੀਰਤਨ ਜਾਰੀ ਰਹੇਗਾ । ਪੰਡਿਤ ਗੋਪਾਲ ਸਿੰਘ ਜੀ ਸਤਿਗੁਰਾਂ ਤੋਂ ਮਨਜ਼ੂਰੀ ਲੈ ਕੇ ਰੋਜ਼ਾਨਾ 3-3, 4-4 ਜਥੇਦਾਰਾਂ ਦੇ ਨਾਮ ਐਲਾਨ ਦਿੰਦੇ ਹਨ । ਇਸੇ ਅਨੁਸਾਰ ਇਹ ਜਥੇਦਾਰ ਕੀਰਤਨ ਕਰਦੇ ਹਨ । ਜਥੇਦਾਰਾਂ ਦੀ ਬਦਲੀ ਸੂਬਾ ਮੇਲਾ ਸਿੰਘ ਜੀ ਰਛੀਨ ਵਾਲੇ ਉਨ੍ਹਾਂ ਬਾਰੇ ਜਾਣਕਾਰੀ ਦੇ ਕੇ ਕਰਦੇ-ਕਰਵਾਂਦੇ ਹਨ ।

ਇਨ੍ਹਾਂ ਜਥੇਦਾਰਾਂ ਨੂੰ ਇਸ ਜਪ ਪ੍ਰਯੋਗ ਮੇਲੇ ਵਿਚ ਕੀਰਤਨ ਦਾ ਅਵਸਰ ਮਿਲਿਆ :

1. ਸੂਬਾ ਮੇਲਾ ਸਿੰਘ ਜੀ
2. ਸੂਬਾ ਅਮਰੀਕ ਸਿੰਘ ਜੀ ਮਹਿਤਪੁਰ
3. ਜਥੇਦਾਰ ਪਿਆਰਾ ਸਿੰਘ ਹੁਸ਼ਿਆਰਪੁਰੀ

4. ਜਥੇਦਾਰ ਨਿਰੰਜਣ ਸਿੰਘ ਕੱਕੜ
5. ,, ਮੇਵਾ ਸਿੰਘ ਸੰਤ ਨਗਰ
6. ,, ਪ੍ਰੀਤਮ ਸਿੰਘ ਪੱਧਰੀ
7. ,, ਸੁਚੇਤ ਸਿੰਘ ਹੁਸ਼ਿਆਰਪੁਰੀ
8. ,, ਇਕਬਾਲ ਸਿੰਘ ਅੰਮ੍ਰਿਤਸਰ ਕਲਾ
9. ,, ਇੰਦਰ ਸਿੰਘ ਗਿੱਲਾਂਵਾਲਾ
10. ,, ਗੁਰਚਰਨ ਸਿੰਘ ਸੰਤ ਨਗਰ
11. ,, ਦਲੀਪ ਸਿੰਘ ਸੰਤ ਨਗਰ
12. ,, ਮੱਸਾ ਸਿੰਘ ਚੁਗਾਵਾਂ
13. ,, ਗਿਆਨ ਸਿੰਘ ਬਹਾਦਰ ਸੈਨ (ਵੀਰੋ ਕੇ)
14. ,, ਸ਼ੇਰ ਸਿੰਘ ਭੜੋਲਿਆਂ ਵਾਲੀ
15. ,, ਭਗਵਾਨ ਸਿੰਘ ਮਜ਼ਬੀ
16. ,, ਬਹਾਦਰ ਸਿੰਘ ਭੜੋਲਿਆਂ ਵਾਲੀ
17. ,, ਦਸਵਿੰਦਰ ਸਿੰਘ ਪੱਟੀ ਕ੍ਰਿਪਾਲ
18. ,, ਗੁਰਦਿਆਲ ਸਿੰਘ ਕੋਟਲੀ
19. ,, ਕੁਲਦੀਪ ਸਿੰਘ ਪ੍ਰਤਾਪ ਨਗਰ
20. ,, ਸੇਵਾ ਸਿੰਘ ਮੰਡੀ (ਹਿਮਾਚਲ)
21. ,, ਬਹਾਦਰ ਸਿੰਘ ਬਿਹੰਗਮ
22. ,, ਸੁਖਚੈਨ ਸਿੰਘ ਅਮਰਾਸਰ
23. ਮਾ: ਕਪੂਰ ਸਿੰਘ ਜੀਵਨ ਨਗਰ
24. ਜਥੇਦਾਰ ਬਲਕਾਰ ਸਿੰਘ ਭੰਗੂਰ
25. ,, ਹਜ਼ਾਰਾ ਸਿੰਘ ਲਖਨਊ
26. ,, ਨਿਰੰਜਨ ਸਿੰਘ ਟਮਕੋਦੀ
27. ,, ਬਲਵੰਤ ਸਿੰਘ ਕਪੂਰਾ
28. ,, ਇੰਦਰ ਸਿੰਘ ਸਰਸਾ
29. ,, ਸੇਵਾ ਸਿੰਘ ਭਗਤਾ
30. ,, ਨਾਹਰ ਸਿੰਘ ਲੁਧਿਆਣਾ
31. ,, ਗੁਰਬਚਨ ਸਿੰਘ ਚਲਾਂਗ
32. ,, ਨਿਰੰਜਣ ਸਿੰਘ ਕੰਗਣਪੁਰ

## 12 ਸਤੰਬਰ 1978, ਮੰਗਲਵਾਰ
## ਸ੍ਰੀ ਭੈਣੀ ਸਾਹਿਬ (ਮੇਲਾ)

### ਸੰਤ ਨਗਰੀਆਂ ਦਾ ਵਾਰਾ

3 ਵਜੇ ਅੰਮ੍ਰਿਤ ਵੇਲੇ ਤੋਂ ਸੰਤ ਦਲੀਪ ਸਿੰਘ ਜਥੇਦਾਰ ਸੰਤ ਨਗਰ ਦੇ ਜਥੇ

ਵਲੋਂ ਆਸਾ ਦੀ ਵਾਰ ਦਾ ਕੀਰਤਨ ਵਾਰਾ-ਢੰਗ ਨਾਲ ਕੀਤਾ ਜਾ ਰਿਹਾ ਹੈ । ਉਚੀਆਂ ਸੁਰਾਂ ਦਾ ਮੁਕਾਬਲਾ ਹੈ । ਜਥੇਦਾਰ ਗਿਆਨ ਸਿੰਘ ਬਹਾਦਰਸੈਨ ਵੀ ਕੀਰਤਨ ਵਿਚ ਭਾਈਵਾਲ ਹਨ । ਸੰਤ ਬਲੀ ਸਿੰਘ (ਬੁਢੀ ਮਾੜੀ) ਰਾਮਪੁਰ ਹਾਰਮੋਨੀਅਮ ਤੇ ਸੰਤ ਗੁਰਮੁਖ ਸਿੰਘ ਸੰਤ ਨਗਰ ਦੀ ਢੋਲਕੀ ਸਰੋਤਿਆਂ ਨੂੰ ਚਿਤੰਨ ਕਰਦੀ, ਸੁਆਦ ਦਿੰਦੀ ਜਾ ਰਹੀ ਹੈ । ਹੋਰ ਕੀਰਤਨ ਸਹਾਇਕ ਹਨ : ਸ: ਸਾਧੂ ਸਿੰਘ (ਬੁਢੀ ਮਾੜੀ) ਰਾਮਪੁਰ, ਸੰਤ ਕੁਲਦੀਪ ਸਿੰਘ ਫਗਵਾੜਾ, ਸੰਤ ਲਾਲ ਸਿੰਘ ਸੰਤ ਨਗਰ, ਸੰਤ ਅਵਤਾਰ ਸਿੰਘ ਦਿੱਲੀ, ਮਿ: ਗੁਰਮੁਖ ਸਿੰਘ ਜੀਵਨ ਨਗਰ (ਹਾਲ ਦਿੱਲੀ) ਸੰਤ ਗੁਰਬਖ਼ਸ਼ ਸਿੰਘ ਹਰਸ਼ੇ, ਸੰਤ ਧਰਮ ਸਿੰਘ ਮੁਕਤਾ ਅਤੇ ਦੋ ਚਾਰ ਸਰੀਰ ਹੋਰ ।

ਛੱਕੇ, ਸ਼ਬਦ ਅਤੇ ਇਹਨਾਂ ਤੇ ਗੁਰਬਾਣੀ ਦੇ ਪ੍ਰਮਾਣ, ਵਾਰ ਦੇ ਸ਼ਲੋਕ ਅਤੇ ਪਉੜੀਆਂ ਚੜ੍ਹਦੀ ਤੋਂ ਚੜ੍ਹਦੀ ਲੈਅ ਵਿਚ ਚਲ ਰਹੇ ਹਨ ।

ਸਿਮ੍ਰਤੀ ਮੰਦਰ ਦੇ ਹਾਲ ਵਿਚ ਹਰ ਪਾਸੇ ਸੰਗਤ ਭਰਪੂਰ ਹੈ । ਮਾਈਆਂ ਬੀਬੀਆਂ ਵੀ ਚੋਖੀ ਗਿਣਤੀ ਵਿਚ ਹਨ । ਸਤਿਗੁਰੂ ਜੀ ਨੂੰ ਨਮਸਕਾਰ ਕਰਨ ਹਿਤ ਮੰਚ ਦੇ ਸੱਜੇ ਪਾਸਿਓਂ ਪੁਰਸ਼ ਅਤੇ ਖੱਬੀ ਤਰਫ਼ੋਂ ਇਸਤਰੀਆਂ ਆ ਰਹੇ ਹਨ । ਪਹਿਰੇਦਾਰ ਜ਼ਿਮੇਵਾਰੀਆਂ ਨਿਭਾਉਂਦੇ ਮਾਲਾ ਫੇਰਦੇ, ਆਉਣ ਵਾਲਿਆਂ ਨੂੰ ਇਸ਼ਾਰੇ ਨਾਲ ਮੁਨਾਸਬ ਥਾਵਾਂ ਤੇ ਬੈਠਾਉਂਦੇ ਜਾਂਦੇ ਹਨ ।

ਰੱਬੀ ਕੀਰਤਨ, ਅੰਮ੍ਰਿਤ ਵੇਲਾ ਅਤੇ ਸਫ਼ੈਦ ਬਸਤਰਾਂ ਵਿਚ ਸੁਸਜਤ ਸੰਗਤ ਸਾਤਵਿਕਤਾ ਦਾ ਅਦੁੱਤੀ ਸੰਗਮ ਹੈ । ਅਜਿਹੇ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੀ ਹਰ ਸਿੱਖ ਦੀਆਂ ਨਜ਼ਰਾਂ ਦਾ ਕੇਂਦਰੀ ਨੁਕਤਾ ਹੁੰਦੇ ਹਨ ।

## ਸਤਿਗੁਰੂ ਦਰਸ਼ਨ

ਸ੍ਰੀ ਸਤਿਗੁਰੂ ਜੀ ਨੇ ਪਹਿਲਾਂ ਮਾਲਾ ਫੇਰੀ ਹੈ ਅਰਥਾਤ ਚਾਰ ਅਖਰ ਦਾ ਜਾਪ ਕੀਤਾ ਹੈ । 108 ਮਣਕਿਆਂ ਦੀ ਮਾਲਾ ਨੂੰ ਸਿਮਰਨ ਕਰਦਿਆਂ ਇਕ ਇਕ ਮਣਕੇ ਉਤੇ 108-108 ਵਾਰ ਭਜਨ ਕੀਤਾ ਹੈ । ਇਸ ਦਾ ਹਿਸਾਬ ਮਾਲਾ ਦਾ ਜਾਮਣ ਰਖਦਾ ਹੈ । ਸਿਮਰਨ ਉਪਰੰਤ ਕੁਝ ਬਾਣੀਆਂ ਦਾ ਪਾਠ ਕੀਤਾ ਹੈ । ਰੋਜ਼ਾਨਾ ਨੇਮ ਨੂੰ ਨੇਪਰੇ ਚਾੜ੍ਹ ਕੇ ਸੇਵਾ ਵਿਚ ਪੇਸ਼ ਹੋਈਆਂ ਅਰਦਾਸਾਂ (ਬੇਨਤੀ-ਪੱਤਰਾਂ) ਨੂੰ ਵੀ ਪੜ੍ਹਿਆ ਹੈ ਜੁ ਸਿੱਖਾਂ ਸੇਵਕਾਂ ਵਲੋਂ ਕਿਸੇ ਦੁਖ-ਦਰਦ, ਰੋਗ-ਸੋਗ, ਮਾਇਆ, ਪੁਤਰ ਪ੍ਰਾਪਤੀ ਆਦਿ ਬਾਰੇ ਆਈਆਂ ਹਨ ।

ਪੰ: ਗੋਪਾਲ ਸਿੰਘ ਆਪ ਜੀ ਦੇ ਸੱਜੇ ਮੋਢੇ ਦੇ ਪਿਛਵਾੜੇ ਬੈਠੇ ਹੋਏ ਹਨ । ਉਹਨਾਂ ਨੂੰ ਪੱਤਰਾਂ ਉਤੇ ਇਕ ਇਕ ਦੋ ਦੋ ਸ਼ਬਦ ਲਿਖ ਕੇ ਦਿਤੇ ਜਾ ਰਹੇ ਹਨ ।

ਵਾਰ ਦੀ ਅਰਦਾਸ ਉਪਰੰਤ ਠਾਕੁਰ ਦਲੀਪ ਸਿੰਘ ਜੀ ਨੇ ਪ੍ਰਬੰਧ ਸੰਬੰਧੀ ਸੰਗਤ ਨੂੰ ਕੁਛ ਦੱਸਿਆ ਅਤੇ ਫਿਰ ਸੰਤ ਆਤਮਾ ਸਿੰਘ ਸਨਖਤਰਾ ਪੁਸਤਕ ਪਰਿਚੈ ਕਰਵਾਣ ਲਗੇ ।

ਸੰਤ ਦਲੀਪ ਸਿੰਘ ਲੁਧਿਆਣਾ ਨੇ 'ਨਿਰੀਖਿਅਕ' ਦੀਆਂ ਕੁਛ ਪ੍ਰਤੀਆਂ ਸਤਿਗੁਰੂ ਜੀ ਦੀ ਭੇਟ ਕੀਤੀਆਂ ।

## ਸਿੰਘਾਂ ਦੀ ਅਰਦਾਸ

ਸਨਖਤਰਾ ਜੀ ਦੀ ਵਿਆਖਿਆ ਚਲਦਿਆਂ ਹੀ ਬਾਰਾਂ ਕੁ ਮਜ਼ਹਬੀ ਸਿੰਘਾਂ ਨੇ ਖੜੇ ਹੋ, ਹੱਥ ਜੋੜ ਕੇ ਗੁਰੂ ਚਰਨਾਂ ਵਿਚ ਬੇਨਤੀ ਕੀਤੀ, ਸ਼ਬਦ ਮੈਂ ਨਹੀਂ ਸੁਣ ਸਕਿਆ। ਇਹਨਾਂ ਦੇ ਉੱਤਰ ਵਿਚ ਸ੍ਰੀ ਸਤਿਗੁਰੂ ਜੀ ਨੇ ਮਹਾਰਾਜ ਬੀਰ ਸਿੰਘ ਜੀ ਨੂੰ ਆਦੇਸ਼ ਦਿਤਾ ਕਿ ਉਹ ਇਹਨਾਂ ਦੇ ਡੇਰੇ ਦੀ ਪਰੇਸ਼ਾਨੀ ਦੂਰ ਕਰਨ।

ਐਲਾਨ ਕੀਤਾ ਗਿਆ ਕਿ ਅੱਜ 8 ਵਜੇ ਸਵੇਰੇ ਆਦਿ ਸ੍ਰੀ ਗਰੰਥ ਸਾਹਿਬ ਜੀ ਦੇ ਪਾਠੀਆਂ ਦਾ ਮੁਕਾਬਲਾ ਹੋਵੇਗਾ। ਵਿਸ਼ੇਸ਼ਤਾ ਇਸ ਗੱਲ ਦੀ ਸੀ ਕਿ ਬੀਬੀਆਂ ਵੀ ਸ਼ੁਧ ਪਾਠ ਮੁਕਾਬਲੇ ਵਿਚ ਭਾਗ ਲੈ ਸਕਣਗੀਆਂ।

## ਜਥੇਦਾਰਾਂ ਨੂੰ ਅਪੀਲ

ਪੰ: ਗੋਪਾਲ ਸਿੰਘ ਦੁਆਰਾ ਜਥੇਦਾਰਾਂ ਨੂੰ ਇਕ ਅਪੀਲ ਹੋਈ ਕਿ ਉਹ 10 ਜੋੜੀਆਂ ਛੈਣੇ ਅਤੇ 2 ਢੋਲਕੀਆਂ ਬਣਵਾਕੇ ਸ੍ਰੀ ਭੈਣੀ ਸਾਹਿਬ ਮੁਸਤਕਿਲ ਤੌਰ ਤੇ ਰਖਣ ਕਿਉਂਕਿ ਅੱਜ ਕਲ ਜਥੇਦਾਰਾਂ ਤੇ ਜਥਿਆਂ ਨੂੰ ਸਾਜ਼ ਉਠਾ ਕੇ ਲਿਆਣ ਵਿਚ ਅਸੁਵਿਧਾ ਜਾਪਦੀ ਹੈ। ਏਥੇ ਪਏ ਸਾਜ਼ਾਂ ਨਾਲ ਸਹੂਲਤ ਰਹੇਗੀ।

ਉਪਰੰਤ ਦੇਹਧਾਰੀ ਗੁਰੂ ਬਾਰੇ ਪੰਡਿਤ ਜੀ ਨੇ ਇਕ ਪ੍ਰਭਾਵਸ਼ਾਲੀ ਤਕਰੀਰ ਕੀਤੀ।

ਨਾਮਧਾਰੀ ਦਰਬਾਰ ਦੀ ਇਕ ਮੀਟਿੰਗ ਦਾ ਵੀ ਅੱਜ ਆਯੋਜਨ ਸੀ।

ਸੰਤ ਆਤਮਾ ਸਿੰਘ ਸਨਖਤਰਾ ਨੇ ਸੰਤ ਮੋਹਰ ਸਿੰਘ ਕਾਨ੍ਹਪੁਰ ਦੀ ਨਵੀਂ ਪੁਸਤਕ "ਪੁਰਖ ਗੁਰੂ" ਦੀ ਜਾਣਕਾਰੀ ਦਿੰਦਿਆਂ ਪੁਸਤਕ ਦੀ ਪ੍ਰਸ਼ੰਸਾ ਕਰਕੇ ਹਰੇਕ ਨੂੰ ਖਰੀਦਣ ਲਈ ਪ੍ਰੇਰਿਆ।

## ਮਹੱਤਵਪੂਰਣ ਭਾਸ਼ਣ

ਪੰਡਿਤ ਗੋਪਾਲ ਸਿੰਘ ਦੇ ਕਥਨ ਵਿਚੋਂ ਕੁਛ ਪੁਆਇੰਟ ਨੋਟ ਕਰਨ ਤੇ ਜੀ ਕਰ ਆਇਆ ਹੈ। ਉਨ੍ਹਾਂ ਕਿਹਾ :

—ਫੂਕ ਮਾਰਿਆਂ ਪਹਾੜ ਦਾ ਉਡ ਜਾਣਾ, ਬੇਮੌਸਮ ਫੁੱਲ ਖਿੜ ਜਾਣਾ, ਨਦੀ ਦੇ ਦੋਵਾਂ ਕਿਨਾਰਿਆਂ ਦਾ ਇਕ ਹੋ ਜਾਣਾ, ਅਰਥਾਤ ਮਿਲ ਜਾਣਾ, ਜ਼ਹਿਰ ਪੀਤਿਆਂ ਜ਼ਿੰਦਗੀ ਦਾ ਪ੍ਰਾਪਤ ਹੋਣਾ ਮੰਨਿਆ ਜਾ ਸਕਦਾ ਹੈ। ਪਰ ਇਹ ਨਾ ਮੰਨੋ ਕਿ ਗੁਰੂ ਬਿਨਾਂ ਗਿਆਨ ਹੋ ਸਕਦਾ ਹੈ।

—ਥਾਂ ਥਾਂ ਸਾਰੇ ਨਾਮਧਾਰੀ 21-9-78 ਨੂੰ ਦੇਹਧਾਰੀ ਗੁਰੂ ਦੀ ਸਥਾਪਨਾ ਦਾ ਦਿਵਸ ਮਨਾਣ ਕਿਉਂਕਿ ਅਸੀਂ ਹੀ ਅਸੂਲੀ ਤੌਰ ਤੇ ਇਸ ਪਰੰਪਰਾ ਦੇ ਵਾਰਸ ਸਾਂ।

—ਪੰਜ ਸੱਤ ਆਦਮੀ ਜੇ ਮਿਲਕੇ ਮਤਾ ਕਰਨ ਤਾਂ ਉਹ ਗੁਰਮਤਾ ਨਹੀਂ ਹੋ ਸਕਦਾ। ਗੁਰੂ ਦੁਆਰਾ ਪਰਵਾਨ ਕੀਤਾ ਮਤਾ ਹੀ ਗੁਰਮਤਾ ਹੋ ਸਕਦਾ ਹੈ। ਮਤੇ ਪਾਸ ਕਰਨ ਵਾਲੇ ਸਾਰੇ ਦੇਹਧਾਰੀ ਹੀ ਤਾਂ ਹੁੰਦੇ ਹਨ, ਪਰ ਉਹ ਗੁਰੂ ਨਹੀਂ ਹੁੰਦੇ।

—ਜੇ ਗੁਰਬਾਣੀ ਦੇ ਸੰਕਲਨ ਨੇ ਹੀ ਗੁਰੂ ਹੋਣਾ ਸੀ ਤਾਂ ਪੰਜਵੇਂ ਗੁਰੂ ਤੋਂ ਪਿਛੋਂ

ਦੂਜੇ ਗੁਰੂਆਂ ਦੀ ਲੋੜ ਕਿਉਂ ਪੈ ਗਈ ? ਉਹਨਾਂ ਨੂੰ ਕਿਸ ਆਧਾਰ ਤੇ ਗੁਰੂ ਮੰਨਿਆ ਜਾਂਦਾ ਹੈ ? "ਬਾਣੀ ਗੁਰੂ ਗੁਰੂ ਹੈ ਬਾਣੀ" ਤਾਂ ਚੌਥੇ ਗੁਰੂ ਸਾਹਿਬ ਹੀ ਲਿਖ ਗਏ ਸਨ ਫਿਰ ਤਾਂ ਪੰਜਵੇਂ ਸਤਿਗੁਰੂ ਵੀ ਗੁਰੂ ਨਹੀਂ ਸਨ ਬਣਨੇ ਚਾਹੀਦੇ ।

—ਗੁਰੂ ਅਰਜਨ ਦੇਵ ਜੀ ਮਹਾਰਾਜ ਬੀੜ ਬੰਨ੍ਹਣ ਦੇ ਪਿਛੋਂ ਵੀ ਸੰਗਤ ਤੋਂ ਮੱਥਾ ਟਿਕਵਾਂਦੇ ਰਹੇ । ਭਾਵ ਛੇ ਗੁਰੂ ਬੀੜ ਦੇ ਹੁੰਦਿਆਂ ਵੀ, ਯੁਗਾਂ ਤੋਂ ਚਲੀ ਆਉਂਦੀ ਮਰਿਆਦਾ ਅਨੁਸਾਰ ਗੁਰੂ ਰੂਪ ਵਿਚ ਮੱਥਾ ਟਿਕਵਾਂਦੇ ਰਹੇ ।

—ਗੁਰੂ ਗੋਬਿੰਦ ਸਿੰਘ ਜੀ ਤੋਂ 100 ਸਾਲ ਬਾਅਦ ਵੀ ਕਿਸੇ ਬੀੜ ਉਤੇ 'ਗੁਰੂ ਗ੍ਰੰਥ ਸਾਹਿਬ' ਨਹੀਂ ਲਿਖਿਆ ਗਿਆ, ਪੋਥੀ ਸਾਹਿਬ, ਤਤਕਰਾ ਪੋਥੀ ਕਾ, ਗ੍ਰਿੰਥ, ਸ੍ਰੀ ਗ੍ਰਿੰਥ ਆਦਿ ਹੀ ਲਿਖਿਆ ਵੇਖਿਆ ਜਾ ਸਕਦਾ ਹੈ ।

—ਤਖ਼ਤ ਤਾਂ ਕੇਵਲ ਛੇਵੇਂ ਸਤਿਗੁਰੂ ਹਰਿਗੋਬਿੰਦ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਸਥਾਪਤ ਕੀਤਾ ਹੈ ਬਾਕੀ ਦੇ ਤਿੰਨ ਤਖ਼ਤ ਗੁਰੂਆਂ ਨੇ ਨਹੀਂ, ਸਿੱਖਾਂ ਨੇ ਹੀ ਬਣਾਏ ਹਨ । ਜਿਵੇਂ ਪੰਜਵਾਂ ਤਖ਼ਤ ਤਲਵੰਡੀ ਨੂੰ ਸੰਤ ਫਤਹ ਸਿੰਘ ਜੀ ਨੇ ਬਣਾਣ ਦਾ ਜਤਨ ਕੀਤਾ ਹੈ । ਜਿਹੜੇ ਸੱਜਣ ਦੇਹਧਾਰੀ ਗੁਰੂ ਤਾਂ ਨਹੀਂ ਮੰਨਦੇ ਪਰ ਗ੍ਰੰਥ ਸਾਹਿਬ ਨੂੰ ਇਕੱਠੇ ਦਸਾਂ ਗੁਰੂਆਂ ਦੀ 'ਦੇਹ' ਮੰਨਦੇ ਹਨ । 'ਪ੍ਰਗਟ ਗੁਰਾਂ ਕੀ ਦੇਹ' ਕਹਿ ਕੇ ਵੀ 'ਦੇਹ' ਤੋਂ ਨਹੀਂ ਬਚ ਸਕਦੇ । ਮਹਾਨਤਾ ਦੇਹ ਦੀ ਹੀ ਹੈ ।

—ਇਹ ਗੱਲਾਂ, ਸਾਰੀਆਂ ਹੀ ਸਿੱਖ ਸੰਸਥਾਵਾਂ ਦੇ ਵਿਚਾਰਨ ਯੋਗ ਹਨ ।

—ਦੇਹਧਾਰੀ ਗੁਰੂ ਦੀ ਖ਼ਿਲਾਫ਼ਤ ਕਰਨ ਵਾਲੇ ਭਾਵੇਂ ਲੱਖ ਪੜਦੇ ਪਾਣ, ਇਹ ਵੀ ਮੱਥੇ ਟੇਕਦੇ-ਟਿਕਵਾਂਦੇ ਹਨ । ਤਖਤੂਪੁਰੇ ਵੇਖਿਆ ਗਿਆ ਹੈ ਕਿ ਦੀਵਾਨ ਵਿਚ ਸ੍ਰੀ ਗ੍ਰੰਥ ਸਾਹਿਬ ਜੀ ਦੇ ਹੁੰਦਿਆਂ ਸੰਤ ਫਤਹ ਸਿੰਘ ਜੀ ਮੱਥਾ ਟਿਕਵਾਂਦੇ ਰਹੇ ।

7.25 ਅਰਦਾਸ ਨਾਲ ਦੀਵਾਨ ਦੀ ਸਮਾਪਤੀ ਹੋ ਗਈ ।

9 ਵਜੇ ਤੋਂ ਸਿਮ੍ਰਤੀ ਮੰਦਰ ਵਿਚ ਅਤੇ ਰਾਮ ਸਰੋਵਰ ਦੇ ਸਾਹਮਣੇ ਰੁਖਾਂ ਹੇਠ ਹੱਲੇ ਦੇ ਦੀਵਾਨ ਸਜ ਗਏ । ਦੋਹੀਂ ਥਾਈਂ ਲਾਊਡ ਸਪੀਕਰ ਦਾ ਪ੍ਰਬੰਧ ਸੀ । ਕਈ ਮੇਲਿਆਂ ਵਿਚ ਜਥੇਦਾਰਾਂ ਨੂੰ ਬਿਨਾ ਸਪੀਕਰ ਤੋਂ ਹੀ ਦੀਵਾਨ ਲਾਉਣਾ ਪੈਂਦਾ ਰਿਹਾ ਹੈ, ਪਰ ਇਸ ਵਾਰ ਸਪੀਕਰ ਦਾ ਵਿਸ਼ੇਸ਼ ਪ੍ਰਬੰਧ ਸੀ ।

## ਸ਼ੁਧ ਪਾਠ ਮੁਕਾਬਲਾ

9.15 ਤੋਂ ਗੋਲ ਛੱਪਰ ਵਿਚ ਪਾਠੀਆਂ ਦੇ ਸ਼ੁਧ ਪਾਠ ਦਾ ਮੁਕਾਬਲਾ ਸ਼ੁਰੂ ਹੋ ਗਿਆ । ਭੈਣਾਂ ਦਾ ਵੀ ਇਹ ਤਕੜਾ ਉਤਸ਼ਾਹ ਹੀ ਸੀ ਕਿ ਅਚਾਨਕ ਕੀਤੇ ਗਏ ਐਲਾਨ ਅਨੁਸਾਰ ਵੀ ਕਾਫ਼ੀ ਗਿਣਤੀ ਵਿਚ ਇਮਤਹਾਨ ਦੇਣ ਲਈ ਆ ਗਈਆਂ ।

ਪਾਠ ਮੁਕਾਬਲੇ ਦੇ ਜੱਜ ਸਨ : ਠਾਕੁਰ ਦਲੀਪ ਸਿੰਘ ਜੀ, ਪੰ: ਗੋਪਾਲ ਸਿੰਘ ਜੀ, ਸੰਤ ਸੁੰਦਰ ਸਿੰਘ ਫਰੀਦ ਜੀ, ਠਾਕੁਰ ਉਦੈ ਸਿੰਘ ਜੀ ਅਤੇ ਪ੍ਰੀਤਮ ਸਿੰਘ ਕਵੀ । ਥੋੜੇ ਚਿਰ ਬਾਅਦ ਜ਼ਬਾਨੀ ਪਾਠ ਮੁਕਾਬਲੇ ਸਮੇਂ ਠਾਕੁਰ ਦਲੀਪ ਸਿੰਘ ਜੀ ਦੀ ਥਾਂ ਸ: ਸਾਧੂ ਸਿੰਘ ਕਿਸਾਨ, ਠਾਕੁਰ ਉਦੈ ਸਿੰਘ ਜੀ ਦੀ ਥਾਂ ਮਾ: ਦਰਸ਼ਨ ਸਿੰਘ ਜੀ ਜੱਜੀ ਲਈ ਆ ਬੈਠੇ । ਮੰਡੀ ਦੇ ਸੰਤ ਸਵਰਨ ਸਿੰਘ ਹਜ਼ਰੋਂ ਵੀ ਜੱਜਾਂ ਵਿਚ ਸ਼ਾਮਲ ਹੋ ਗਏ ।

ਪਾਠ ਸੁਣਨ ਤੋਂ ਪਿਛੋਂ (ਮੈਨੂੰ ਵੀ) ਪਤਾ ਲਗਾ ਕਿ ਬੀਬੀਆਂ ਵੀ ਮਰਦਾਂ ਜਿੰਨਾਂ ਤੇਜ਼, ਸੁਹਣਾ ਤੇ ਸ਼ੁਧ ਪਾਠ ਕਰ ਸਕਦੀਆਂ ਹਨ ।

## ਸ੍ਰੀ ਸਤਿਗੁਰੂ ਜੀ ਪਾਸ

ਇਸ ਭੀੜਾਂ ਤੇ ਰੁਝੇਵਿਆਂ ਭਰੇ ਸਮੇਂ ਵਿਚ ਮੈਂ ਸ੍ਰੀ ਸਤਿਗੁਰੂ ਜੀ ਦੀ ਨਿਕਟਤਾ ਵਿਚ ਨਹੀਂ ਜਾਂਦਾ । ਵੈਸੇ, ਆਪ ਜੀ ਪਾਸ ਅਨੇਕਾਂ ਲੋਕ ਆਉਂਦੇ, ਮਸਲੇ ਦਸਦੇ ਤੇ ਇਹਨਾਂ ਤੋਂ ਹੱਲ ਮੰਗਦੇ ਹਨ । ਕਈ ਸੱਜਣ ਕੇਵਲ ਵਿਸ਼ੇਸ਼ ਦਰਸ਼ਨਾਂ ਦੀ ਗਰਜ਼ ਨਾਲ ਹੀ ਆਉਂਦੇ ਹਨ, ਜੋ ਕਿ ਦਰਸ਼ਨ ਵਹੀਰ ਵਿਚ ਸ਼ਾਮਲ ਹੋਣ ਨੂੰ ਤਸੱਲੀ ਵਾਲੀ ਗੱਲ ਨਹੀਂ ਸਮਝਦੇ ।

ਅਜਿਹੇ ਸਮਾਗਮ ਵਿਚ ਮੈਂ ਅਨੇਕ ਪਰਕਾਰ ਦੇ ਲੋਕਾਂ, ਸੱਜਣਾਂ, ਬਜ਼ੁਰਗਾਂ ਨੂੰ ਮਿਲਦਾ ਅਤੇ ਥਕਦਾ ਥਕਾਂਦਾ ਹਾਂ ।

## ਰਛਪਾਲ ਸਿੰਘ ਪਾਲ

ਦੁਪਹਿਰੇ ਵੇਖਿਆ ਕਿ ਜਲੰਧਰ ਦਾ ਇਕ ਲੋਕ ਗੀਤਕਾਰ ਸ੍ਰੀ ਰਛਪਾਲ ਸਿੰਘ ਪਾਲ ਨਾਮੀ ਜਵਾਨ, ਜੁ ਨਾਮਧਾਰੀ ਖ਼ਾਨਦਾਨ ਦਾ ਹੀ ਫ਼ਰਜ਼ੰਦ ਹੈ, ਸਤਿਗੁਰੂ ਜੀ ਪਾਸ ਆਇਆ । ਉਸਨੇ ਪਿਛਲੇ ਦਿਨੀਂ ਪਿਤਾ ਦੀ ਮਿਰਤੂ ਤੇ ਗ਼ੈਰਨਾਮਧਾਰੀਆਂ ਤੋਂ ਪਾਠ ਕਰਵਾ ਕੇ ਭੋਗ ਪੁਆਇਆ ਸੀ, ਇਸ ਮੌਕੇ ਸ੍ਰੀ ਪਾਲ ਦੇ ਸਿਆਸੀ ਤੇ ਅਕਾਲੀ ਮਿੱਤਰ ਹੀ ਆਏ—ਨਾਮਧਾਰੀ ਕੋਈ ਇਕ ਹੀ ਸੀ । ਅਰਦਾਸ ਦੇ ਮੌਕੇ ਉਸਨੇ ਸ: ਜਗਦੀਸ਼ ਸਿੰਘ "ਵਰਿਆਮ" ਤੋਂ ਬਾਰਾਂ ਪਾਤਸ਼ਾਹੀ ਦੀ ਅਰਦਾਸ ਕਰਵਾਈ ਸੀ । ਬਾਅਦ ਵਿਚ ਕਿਸੇ ਸਮੇਂ ਸਤਿਗੁਰੂ ਜੀ ਜਲੰਧਰ ਪਧਾਰੇ ਤਾਂ ਸ੍ਰੀ ਪਾਲ ਨੇ ਪਿਤਾ ਦੀ ਮਿਰਤੂ ਬਾਰੇ ਅਰਜ਼ ਕੀਤੀ । ਸ੍ਰੀ ਸਤਿਗੁਰੂ ਜੀ ਬਚਨ ਕੀਤਾ : ਪਿਤਾ ਦੀ ਸਦਗਤੀ ਲਈ ਨਾਮਧਾਰੀਆਂ ਤੋਂ ਸੁੱਚ ਸੰਜਮ ਨਾਲ ਪਾਠ ਕਰਵਾ । ਉਂਜ ਤਾਂ ਉਹ ਮਹਾਪੁਰਸ਼ ਸਨ, ਪਰ ਉਨ੍ਹਾਂ ਦੀ ਭਾਵਨਾ ਨਾਮਧਾਰੀ ਮਰਿਆਦਾ ਅਨੁਸਾਰ ਸੰਸਕਾਰ ਕਰਵਾਣ ਦੀ ਸੀ ।

ਪਾਲ ਨੇ ਆਗਿਆ ਪਰਵਾਨ ਕੀਤੀ ।

ਅਤੇ ਅੱਜ ਉਹ ਤਾਰੀਖ਼ ਲੈਣ ਆਇਆ ਸੀ, ਭੋਗ ਸਮੇਂ ਗੁਰੂ ਦਰਸ਼ਨ ਕਰਨ ਵਾਸਤੇ । ਸਤਿਗੁਰੂ ਜੀ ਨੇ ਮਹਾਰਾਜ ਜੀ ਨਾਲ ਗਿਣ ਗੱਟ ਕੇ 26–9–78 ਦਿਨੇ 12 ਵਜੇ ਪਹੁੰਚ ਦਾ ਪ੍ਰੋਗਰਾਮ ਬਣਾਇਆ ਅਤੇ ਜਗਦੀਸ਼ ਸਿੰਘ ਦੀ ਡਿਊਟੀ ਲਗੀ ਕਿ ਉਹ ਪਾਠੀ ਭੇਜਣ ਬਾਰੇ ਸੰਤ ਸਤਨਾਮ ਸਿੰਘ (ਦਿੱਲੀ ਵਾਲੇ) ਨਾਲ ਗੱਲ ਕਰੇ ।

ਇੰਜ ਬਹੁਤ ਸਾਰੀਆਂ ਪ੍ਰਾਰਥਨਾਵਾਂ ਵਿਹਾਰੀ, ਸਦਾਚਾਰੀ ਤੇ ਦੂਜੀ ਪਰਕਾਰ ਦੀਆਂ ਜਾਰੀ ਰਹੀਆਂ ।

## ਦੋ ਦੀਵਾਨ

ਮੈਂ ਦੁਪਹਿਰੇ ਹੱਲੇ ਦੇ ਦੋ ਦੀਵਾਨਾਂ ਦਾ ਜਾਇਜ਼ਾ ਲਿਆ । ਸਿਮ੍ਰਤੀ ਮੰਦਰ ਵਿਚ ਸੰਤ ਗਿਆਨ ਸਿੰਘ ਵੀਰੋਕੇ ਦੀਵਾਨ ਸਜਾਈ ਖੜੇ ਸਨ । ਹਰੀ ਮੰਦਰ ਨਾਲ ਦਰੱਖ਼ਤਾਂ

ਹੇਠ ਜਥੇਦਾਰ ਨਿਰੰਜਨ ਸਿੰਘ ਕੱਕੜ ਦਾ ਦੀਵਾਨ ਸੀ । ਦੀਵਾਨਾਂ ਨੂੰ ਬਹੁਤ ਵੱਡੀ ਗਿਣਤੀ ਵਿਚ ਲੋਕ ਸੁਣ ਰਹੇ ਸਨ । ਨਾਮਧਾਰੀ ਦੀਵਾਨਾਂ ਦਾ ਟਿਪੀਕਲ ਢੰਗ ਏਥੇ ਵੇਖਿਆ ਜਾ ਸਕਦਾ ਸੀ ।

ਦੀਵਾਨ 2 ਵਜੇ ਤਕ ਜਾਰੀ ਰਹੇ ।

## ਸਿਮ੍ਰਤੀ ਮੰਦਰ ਵਿਚ

ਇਕ ਘੰਟੇ ਦੇ ਵਕਫ਼ੇ ਬਾਅਦ ਸਿਮ੍ਰਤੀ ਮੰਦਰ ਵਿਚ ਸਮੂਹਕ ਨਾਮ ਸਿਮਰਨ ਦੀ ਅਰਦਾਸ ਹੋਈ । ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਖ ਮਾਣਦਿਆਂ ਹਜ਼ਾਰਾਂ ਲੋਕ ਸਿਮਰਨ ਮਗਨ ਸਨ । ਸਮਾਗਮ ਦੀ ਸਮੁਚੀ ਡਿੱਠ ਦੈਵੀ ਪ੍ਰਭਾਵ ਦਿੰਦੀ ਸੀ ।

4 ਵਜੇ ਰਾਗੀਆਂ ਦਾ ਦੀਵਾਨ ਲਗਾ । ਭਾਈ ਭਜਨਾ ਸਿੰਘ ਸਾਹਿਬ, ਏਥੋਂ ਦੇ ਸੰਗੀਤ ਵਿਦਿਆਰਥੀ, ਉਸਤਾਦ ਹਰਭਜਨ ਸਿੰਘ ਅਤੇ ਉਸਤਾਦ ਮਹਿੰਦਰ ਸਿੰਘ ਨੇ ਸਤਿਗੁਰੂ ਜੀ ਦੇ ਸਹਿਯੋਗ ਨਾਲ 5 ਵਜੇ ਤਕ ਕੀਰਤਨ ਕੀਤਾ ।

## ਗਿ: ਮੇਹਰ ਸਿੰਘ ਕੁਰੂਕਸ਼ੇਤਰ

ਫਿਰ ਗਿਆਨੀ ਮੇਹਰ ਸਿੰਘ ਕੁਰੂਕਸ਼ੇਤਰ ਨੇ 20 ਮਿੰਟਾਂ ਲਈ, 'ਨਾਮਧਾਰੀ ਉਤੇ ਸਤਿਗੁਰੂ ਜੀ ਦੀ ਕ੍ਰਿਪਾ' ਵਿਸ਼ੇ ਤੇ ਪ੍ਰਭਾਵਸ਼ਾਲੀ ਤਕਰੀਰ ਕੀਤੀ । ਨੁਕਤੇ :

—ਦੁਨੀਆਂ ਵਿਚ ਸਭ ਤੋਂ ਕੀਮਤੀ ਅਤਰ ਉਹ ਹੈ ਜੋ ਮਿੱਟੀ ਵਿਚੋਂ ਤਿਆਰ ਹੁੰਦਾ ਹੈ ।

—ਜਦੋਂ ਮੈਂ ਗੁਰਮਤ ਸੰਗੀਤ ਸੁਣਦਾ ਹਾਂ ਤਾਂ ਮੇਰਾ ਸਿਰ ਵਡੇ ਮਹਾਂਪੁਰਖ ਬਾਬਾ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਝੁਕ ਜਾਂਦਾ ਹੈ ।

—ਜ਼ਿੰਦਗੀ ਹੀ ਅਸਲ ਵਸਤੂ ਹੈ, ਮੌਤ ਕੋਈ ਚੀਜ਼ ਨਹੀਂ ।

—ਬਾਬਾ ਰਾਮ ਸਿੰਘ ਜੀ ਦਾ ਲੰਗਰ ਸਭ ਤੋਂ ਮਹਾਨ ਹੈ ਜੋ ਇਕਸਾਰ, ਲਗਾਤਾਰ ਤੇ ਹਰ ਕਿਸਮ ਦੇ ਬੰਦੇ ਨੂੰ ਤ੍ਰਿਪਤੀ ਦਿੰਦਾ ਹੈ ।

—ਲੋਕ ਬਾਣੀ ਨੂੰ ਗੁਰੂ ਜ਼ਰੂਰ ਮੰਨਦੇ ਹਨ, ਪਰ ਪੜ੍ਹਦੇ ਕਦੇ ਨਹੀਂ, ਸਮਝਦੇ ਕਦੇ ਨਹੀਂ । ਗੁਰੂ ਨਾਨਕ ਦੇਵ ਜੀ ਅਤੇ ਬਾਕੀ ਗੁਰੂਆਂ ਨੇ ਮਾਸ ਖਾਣ ਨੂੰ ਕਦੇ ਪਰਵਾਨਗੀ ਨਹੀਂ ਦਿਤੀ । ਪਰ ਬਾਣੀ ਨੂੰ ਗੁਰੂ ਮੰਨਣ ਵਾਲੇ ਬਹੁਤੇ ਲੋਕਾਂ ਦੀ ਜੀਭ ਮਾਸ ਖਾਣ ਲਈ ਲਾਲਾਂ ਛਡਦੀ ਰਹਿੰਦੀ ਹੈ । ਗੁਰੂ ਦੀ ਮਿਹਰ ਨਾਲ ਨਾਮਧਾਰੀ ਇਸ ਗੱਲੋਂ ਉਤਮ ਹਨ ।

—ਨਾਮਧਾਰੀ ਸੰਗਤਾਂ ਵਿਚੋਂ ਸੰਤ ਹਜ਼ਾਰਾ ਸਿੰਘ ਮਾਛੀ ਦੀ ਮੈਨੂੰ ਨੇੜਤਾ ਮਿਲੀ । ਸ: ਸੂਰਤ ਸਿੰਘ ਮਿੰਟਗੁਮਰੀ ਟ੍ਰਾਂਸਪੋਰਟ ਵਾਲੇ ਵੀ ਮਿਲਦੇ ਰਹੇ । ਸ: ਸੂਰਤ ਸਿੰਘ ਪਹੇਵੇ ਵਿਖੇ ਸੁਰਗਵਾਸ ਤੋਂ ਇਕ ਹਫਤਾ ਪਹਿਲਾਂ ਅਪਣੇ ਸਤਿਗੁਰਾਂ ਦੇ ਦਰਸ਼ਨ ਕਰਕੇ, ਸੁਪਨੇ ਵਿਚ, ਭੁਲ ਬਖ਼ਸ਼ਵਾ ਕੇ ਮੁਕਤ ਹੋਏ ।

—ਸ਼ਬਦ ਸੁਰਤ ਦਾ ਦਾਨ ਬਖ਼ਸ਼ਣ ਵਾਲੇ ਗੁਰੂ ਨਾਨਕ ਦੇਵ ਜੀ ਹਨ । ਅਗੇ ਉਸਦੇ ਵੰਡਣ ਵਾਲੇ, ਨਾਮਧਾਰੀਓ, ਤੁਹਾਡੇ ਪਾਸ ਮਹਾਪੁਰਖ ਬਾਬਾ ਜੀ ਹਨ ।

ਗਿਆਨੀ ਜੀ ਤੋਂ ਪਿਛੋਂ ਪੰਡਤ ਜੀ ਨੇ ਐਲਾਨ ਕੀਤਾ ਕਿ ਅੱਜ ਰਾਤੀਂ ਹੱਲੇ ਦਾ ਦੀਵਾਨ ਇਕੋ ਥਾਂ ਲਗੇਗਾ ਤੇ ਉਹ ਲਾਉਣਗੇ ਜਥੇਦਾਰ ਨਿਰੰਜਨ ਸਿੰਘ ਕੱਕੜ ਹਰੀਮੰਦਰ ਲਾਗੇ ਅਤੇ ਰਾਤੀਂ ਜਦੋਂ ਮੈਂ ਏਧਰ ਚੱਕਰ ਮਾਰਿਆ ਤਾਂ ਹਜ਼ਾਰਾਂ ਸਰੋਤਾ ਜਥੇਦਾਰ ਕੱਕੜ ਦੇ ਕਥਨ ਸੁਣਦਿਆਂ ਮੰਤਰ ਮੁਗਧ ਹੋਏ ਬੈਠੇ ਸਨ ।

ਰਾਤੀਂ 12 ਤੋਂ ਪਿਛੋਂ ਜਥੇਦਾਰ ਮੇਵਾ ਸਿੰਘ ਸੰਤ ਨਗਰ ਨੇ ਸੰਗਤਾਂ ਨੂੰ ਨਿਹਾਲ ਕੀਤਾ ।

## ਪੁਛ-ਪੜਤਾਲ ਅਨੰਦਾਂ ਦੀ

ਦੂਜੇ ਪਾਸੇ 7.30 ਤੋਂ ਅਨੰਦ ਕਾਰਜ ਕਰਵਾਣ ਵਾਲਿਆਂ ਦੀ ਪੁਛ-ਪੜਤਾਲ ਹੋਈ । ਇਸਨੂੰ ਠਾਕੁਰ ਦਲੀਪ ਸਿੰਘ ਦੀ ਅਗਵਾਈ ਪ੍ਰਾਪਤ ਸੀ । ਇਹ ਠਾਕਰ ਜੀ ਦੇ ਡੇਰੇ ਵਿਖੇ ਹੀ ਹੋਈ । ਫਾਲਤੂ ਰਸਮਾਂ ਛੱਡਣ, ਦਾਜ ਦੇਣ ਤੋਂ ਮੁਕਤੀ ਅਤੇ ਗੁਰੂ ਹੁਕਮਾਂ ਤੇ ਫੁਲ ਚਾੜ੍ਹਨਾ, ਇਸਦੀ ਪ੍ਰੇਰਨਾ ਏਥੇ ਦਿਤੀ ਜਾ ਰਹੀ ਸੀ । ਠਾਕੁਰ ਜੀ ਤੋਂ ਇਲਾਵਾ, ਸ.ਹ.ਸ. ਹੰਸਪਾਲ, ਸ: ਗੁਰਦੇਵ ਸਿੰਘ ਚੱਗਰ, ਪ੍ਰੀਤਮ ਸਿੰਘ ਕਵੀ, ਮਹੰਤ ਆਤਮਾ ਸਿੰਘ ਸਨਖਤਰਾ ਤੇ ਸੰਤ ਹਰਭਜਨ ਸਿੰਘ ਪਰਵਾਨਾ ਇਸ ਸਭਾ ਵਿਚ ਸਹਿਯੋਗੀ ਸਨ ।

36 ਜੋੜਿਆਂ ਦੇ ਮਾਤਾ ਪਿਤਾ ਪੜਤਾਲੀਆ ਕਮੇਟੀ ਪਾਸ ਆਏ । ਇਕ ਹਿੰਦੂ ਜੋੜਾ ਵੀ ਨਾਮਧਾਰੀ ਮਰਿਆਦਾ ਅਨੁਸਾਰ ਵਿਆਹ ਕਰਵਾਣਾ ਚਾਹੁੰਦਾ ਸੀ, ਪਰ ਇਸ ਮੌਕੇ ਉਹ ਹਾਜ਼ਰ ਨਹੀਂ ਸੀ । ਪੁਛ ਪੜਤਾਲ ਸਮੇਂ ਇਹ ਸਾਫ਼ ਹੋਇਆ ਕਿ 36 ਜੋੜਿਆਂ ਵਿਚੋਂ ਪੰਜ ਜੋੜਿਆਂ ਨੇ ਸ਼ਗਨ ਸਾਰ ਕੀਤਾ ਜਾਂ ਇਸ ਬਾਰੇ ਅਰਦਾਸਾ ਕੀਤਾ । ਇਕ ਪਰਵਾਰ ਨੇ ਵਖਾਵੇ ਦੇ ਸਾਰੇ ਅਡੰਬਰ ਵੀ ਕੀਤੇ । ਜਿਨ੍ਹਾਂ ਨੂੰ ਸਤਿਗੁਰੂ ਜੀ ਪਾਸੋਂ ਡੰਨ ਲੱਗਣ ਤੇ ਹੀ ਆਗਿਆ ਪ੍ਰਾਪਤ ਹੋਈ ।

## ਆਰਾਮ ਹੈ ਹਰਾਮ

11 ਵਜੇ ਤਕ ਤਾਂ ਸਤਿਗੁਰੂ ਜੀ ਨੂੰ ਆਰਾਮ ਦਾ ਸਮਾਂ ਨਹੀਂ ਮਿਲਿਆ । ਦਰਸ਼ਨ ਕਰਨ ਵਾਲੇ ਤੇ ਬੇਨਤੀਆਂ ਵਾਲਿਆਂ ਨਾਲ ਹੀ ਬੈਠਣਾ ਜਾਰੀ ਰਿਹਾ । ਬਾਰਾਂ ਵਜੇ ਰਾਤ ਤਕ ਵਿਸ਼ਰਾਮ ਦੀ ਸੰਭਾਵਨਾ ਹੈ ।

ਮੈਂ ਅਤੇ ਠਾਕਰ ਜੀ 10.30 ਰਾਤੀਂ ਸਿਮ੍ਰਤੀ ਮੰਦਰ ਵਿਚਲੇ ਪਿੰਡਾਲ ਵਿਚ ਗਏ । ਠਾਕਰ ਦਲੀਪ ਸਿੰਘ ਜੀ ਨੇ ਅਪਣੇ ਜਥੇ ਦੁਆਰਾ ਤਿਆਰ ਕੀਤੇ ਗਏ ਸਵੇਰੇ ਅਨੰਦਾਂ ਦੇ ਯੋਗ ਪਿੰਡਾਲ ਦਾ ਨਿਰੀਖਿਅਣ ਕੀਤਾ । ਫਿਰ ਮੈਂ ਅਤੇ ਸ: ਜਗਦੀਸ਼ ਸਿੰਘ "ਵਰਿਆਮ" ਨੇ ਡੇਰਿਆਂ ਅਤੇ ਦੀਵਾਨ ਸਥਾਨ ਵਿਚ ਸਾਧ ਸੰਗਤ ਦੇ ਦਰਸ਼ਨ ਕੀਤੇ ।

## 13 ਸਤੰਬਰ 1978, ਬੁਧਵਾਰ
## ਸ੍ਰੀ ਭੈਣੀ ਸਾਹਿਬ (ਮੇਲੇ ਦਾ ਅੰਤਮ ਦਿਨ)

ਨਿਤ ਵਾਂਗ ਆਸਾ ਦੀ ਵਾਰ ਦਾ ਕੀਰਤਨ ਅਮ੍ਰਿਤ ਵੇਲੇ ਆਰੰਭ ਹੋਇਆ ।

ਸੰਤ ਦਲੀਪ ਸਿੰਘ ਜਥੇਦਾਰ ਸੰਤ ਨਗਰ ਦੇ ਜਥੇ ਨੇ ਵ ਰਾ ਲਾਇਆ। ਭੈਰਵੀ ਦੀ ਚੌਕੀ ਮੰਡੀ ਵਾਲੇ ਬੱਚਿਆਂ ਨੇ ਲਾਈ। ਉਪਰੰਤ ਉਸਤਾਦ ਹਰਭਜਨ ਸਿੰਘ ਦੇ ਜਥੇ ਨੇ ਕੀਰਤਨ ਕੀਤਾ। ਸ੍ਰੀ ਸਤਿਗੁਰੂ ਜੀ ਦੇ ਅੰਮ੍ਰਿਤ ਵੇਲੇ ਤੋਂ ਹੀ ਭਰਪੂਰ ਸੰਗਤਾਂ ਨੇ ਦਰਸ਼ਨ ਕੀਤੇ। ਕੀਰਤਨ ਸਮੇਂ ਵਿਚ ਹੀ ਪ੍ਰਬੰਧਕ ਆਨੰਦ ਕਾਰਜਾਂ ਹਿਤ ਜੋੜਿਆਂ ਦੀ ਤਿਆਰੀ, ਅੰਮ੍ਰਿਤ ਛਕਾਣ, ਭਜਨ ਦੱਸਣ ਤੇ ਗੰਢ ਚਤਰਾਵੇ ਕਰਨ ਵਿਚ ਲਗੇ ਰਹੇ। ਹਵਨ ਤੇ ਅੰਮ੍ਰਿਤ ਦੀ ਤਿਆਰੀ ਪਹਿਲਾਂ ਹੀ ਹੋ ਚੁਕੀ ਸੀ।

8.15 ਵਜੇ ਇਕ ਪੱਤਰ, ਜਿਸ ਵਿਚਲੀ ਸ਼ਰਧਾ, ਸਤਿਕਾਰ ਤੇ ਦ੍ਰਿੜ੍ਹ ਨਿਸ਼ਚਾ ਸਰੋਤਿਆਂ ਤੇ ਪ੍ਰਭਾਵ ਪਾ ਰਿਹਾ ਸੀ, ਪੜ੍ਹਿਆ ਗਿਆ। ਇਸ ਪੱਤਰ ਦਾ ਲੇਖਕ ਸੀ ਸੇਠ ਤ੍ਰਿਲੋਕ ਸਿੰਘ ਚਾਵਲਾ ਦਾ ਸਪੁਤਰ ਸ੍ਰੀ ਬਲਦੇਵ ਸਿੰਘ। ਪੱਤਰ ਅਮਰੀਕਾ ਵਿਚੋਂ ਸਤਿਗੁਰਾਂ ਦੇ ਨਾਮ ਆਇਆ ਸੀ।

## ਜੇਤੂਆਂ ਨੂੰ ਇਨਾਮ

ਕੱਲ ਦੇ ਪਾਠ ਮੁਕਾਬਲੇ ਵਿਚ ਜਿਨ੍ਹਾਂ ਬੱਚਿਆਂ ਨੇ ਜੇਤੂ ਪੁਜ਼ੀਸ਼ਨਾਂ ਲਈਆਂ ਸਨ ਸ੍ਰੀ ਸਤਿਗੁਰੂ ਜੀ ਦੇ ਕਰ ਕਮਲਾਂ ਦੁਆਰਾ ਉਨ੍ਹਾਂ ਨੂੰ ਇਨਾਮ ਦਿਤੇ ਗਏ। ਵੇਰਵਾ ਇਸ ਪ੍ਰਕਾਰ ਹੈ :

### ਆਦਿ ਗ੍ਰੰਥ ਜੀ ਵਿਚੋਂ

ਪਹਿਲਾ, ਮਾਸਟਰ ਦਰਸ਼ਨ ਸਿੰਘ ਸੰਤ ਨਗਰ–101 ਰੁਪਏ, ਮਾਲਾ ਅਤੇ ਦਸਤਾਰ।
ਦੂਜਾ, ਸੰਤ ਬਲਵੰਤ ਸਿੰਘ ਰੋੜੇ–51 ਰੁਪਏ, ਮਾਲਾ, ਦਸਤਾਰ।
ਤੀਜਾ, ਸੰਤ ਕਰਤਾਰ ਸਿੰਘ ਮਹਿਸਮਪੁਰੀ–31 ਰੁਪਏ, ਮਾਲਾ, ਦਸਤਾਰ।

### ਦਸਮ ਗ੍ਰੰਥ ਜੀ ਵਿਚੋਂ

ਪਹਿਲਾ, ਮਾਸਟਰ ਦਰਸ਼ਨ ਸਿੰਘ ਸੰਤ ਨਗਰ–101 ਰੁਪਏ, ਮਾਲਾ, ਦਸਤਾਰ।
ਦੂਜਾ, ਸ੍ਰੀ ਹਰਭਜਨ ਸਿੰਘ ਪਰਵਾਨਾ ਸੰਤ ਨਗਰ–51 ਰੁਪਏ, ਮਾਲਾ, ਦਸਤਾਰ।
ਤੀਜਾ, ਸੰਤ ਕਰਤਾਰ ਸਿੰਘ ਮਹਿਸਮਪੁਰੀ–31 ਰੁਪਏ, ਮਾਲਾ, ਦਸਤਾਰ।

### ਕੰਠ ਬਾਣੀ ਵਿਚੋਂ

ਪਹਿਲਾ, ਸ੍ਰੀ ਹਰਭਜਨ ਸਿੰਘ ਪਰਵਾਨਾ–101 ਰੁਪਏ, ਮਾਲਾ, ਦਸਤਾਰ।
ਦੂਜਾ, ਸੰਤ ਕਰਤਾਰ ਸਿੰਘ ਮਹਿਸਮਪੁਰੀ–51 ਰੁਪਏ, ਮਾਲਾ, ਦਸਤਾਰ।
ਤੀਜਾ, ਸੰਤ ਬਿਅੰਤ ਸਿੰਘ ਸੇਖਲ–31 ਰੁਪਏ, ਮਾਲਾ, ਦਸਤਾਰ।

### ਹੌਸਲਾ ਵਧਾਊ ਇਨਾਮ

ਸ੍ਰੀ ਬਚਿੱਤਰ ਸਿੰਘ ਬੀੜ–21 ਰੁਪਏ, ਮਾਲਾ, ਦਸਤਾਰ।

## ਜੇਤੂ ਬੀਬੀਆਂ, (ਆਦਿ ਗ੍ਰੰਥ)

ਪਹਿਲਾ, ਬੀਬੀ ਸ਼ਕੁੰਤਲਾ ਭੂਟਨੀ, ਦਿੱਲੀ-101 ਰੁਪਏ, ਮਾਲਾ, ਬਸਤਰ ।
ਦੂਜਾ, ਬੀਬੀ ਰਣਜੀਤ ਕੌਰ ਫਗਵਾੜਾ-51 ਰੁਪਏ, ਮਾਲਾ, ਬਸਤਰ ।
ਤੀਜਾ, ਬੀਬੀ ਰਣਜੀਤ ਕੌਰ ਸਾਹਿਬਾਬਾਦ-31 ਰੁਪਏ, ਮਾਲਾ, ਬਸਤਰ ।

## ਜੇਤੂ ਬੀਬੀਆਂ (ਦਸਮ ਗ੍ਰੰਥ)

ਪਹਿਲਾ, ਬੀਬੀ ਸ਼ਕੁੰਤਲਾ ਭੂਟਾਨੀ, ਦਿੱਲੀ-101 ਰੁਪਏ, ਮਾਲਾ ਬਸਤਰ ।
ਦੂਜਾ, ਬੀਬੀ ਰਣਜੀਤ ਕੌਰ ਫਗਵਾੜਾ-51 ਰੁਪਏ, ਮਾਲਾ, ਬਸਤਰ ।
ਤੀਜਾ, ਬੀਬੀ ਬਿਅੰਤ ਕੌਰ ਮੰਡੀ (ਹਿਮਾਚਲ)-31 ਰੁਪਏ; ਮਾਲਾ, ਬਸਤਰ ।

## ਬੀਬੀਆਂ ਕੰਠੋਂ ਪਾਠ ਮੁਕਾਬਲਾ

ਪਹਿਲਾ, ਬੀਬੀ ਸ਼ਕੁੰਤਲਾ ਭੂਟਾਨੀ, ਦਿੱਲੀ-101 ਰੁਪਏ, ਮਾਲਾ, ਬਸਤਰ ।
ਦੂਜਾ, ਬੀਬੀ ਰਣਜੀਤ ਕੌਰ ਫਗਵਾੜਾ-51 ਰੁਪਏ, ਮਾਲਾ, ਬਸਤਰ ।
ਤੀਜਾ, ਬੀਬੀ ਗੁਰਚਰਨ ਕੌਰ ਸੰਤ ਨਗਰ-31 ਰੁਪਏ, ਮਾਲਾ, ਬਸਤਰ ।

### ਹਾਕੀ ਟੀਮ ਨੂੰ ਇਨਾਮ

ਇਨਾਮ ਵੰਡ ਪਿਛੋਂ ਠਾਕੁਰ ਦਲੀਪ ਸਿੰਘ ਜੀ ਨੇ ਸ੍ਰ: ਪ੍ਰਿਥੀਪਾਲ ਸਿੰਘ ਪ੍ਰਸਿਧ ਹਾਕੀ ਖਿਲਾੜੀ ਬਾਰੇ ਚੰਦ ਜਾਣਕਾਰੀ ਦੇ ਸ਼ਬਦ ਆਖੇ । ਇਹ ਸਰਦਾਰ ਪ੍ਰਿਥੀਪਾਲ ਸਿੰਘ ਦਾ ਸੁਆਗਤ ਹੀ ਸੀ । ਫਿਰ ਉਨ੍ਹਾਂ ਨਾਲ ਹੀ ਆਮ ਦੀਵਾਨ ਵਿਚ ਜੇਤੂ ਨਾਮਧਾਰੀ ਹਾਕੀ ਟੀਮ ਦੇ ਜਵਾਨਾਂ ਦੀ ਵਾਕਫ਼ੀ ਕਰਵਾਈ ਗਈ । ਸ੍ਰੀ ਸਤਿਗੁਰੂ ਜੀ ਦੁਆਰਾ ਇਹਨਾਂ ਬੱਚਿਆਂ ਨੂੰ ਵੀ ਇਨਾਮ ਦੇ ਕੇ ਨਿਵਾਜਿਆ ਗਿਆ । ਵਿਦਿਆਰਥੀ ਹਾਕੀ ਜੇਤੂ ਇਕ ਇਕ ਕਰਕੇ ਆਉਂਦੇ, ਇਨਾਮ ਪ੍ਰਾਪਤ ਕਰਦੇ ਤੇ ਨਮਸਕਾਰ ਕਰਕੇ ਵਾਪਸ ਹੁੰਦੇ ਰਹੇ ।

ਬੱਚਿਆਂ ਦੇ ਮੰਗਣੇ ਦੀ ਰਸਮ ਕਰਨ ਤੇ ਜੰਮੂ ਦੇ ਇਕ ਪਰਵਾਰ ਨੂੰ 100/-ਡੰਨ ਲਗਾਕੇ ਸਤਿਗੁਰੂ ਜੀ ਵਲੋਂ ਖਿਮਾ ਕਰ ਦਿਤਾ ਗਿਆ । ਅਰਥਾਤ ਡੰਨ ਵੀ ਨਾ ਲਿਆ ਗਿਆ ।

### ਸੇਠ ਸੰਤੋਖ ਸਿੰਘ ਹੈਦਰਾਬਾਦੀ

੬.30 ਵਜੇ ਤਾਂ ਜਿਨ੍ਹਾਂ ਨੇ ਇਸ ਸਮੁਚੇ ਮੇਲੇ ਦਾ ਖਰਚਾ ਬਖ਼ੁਸ਼ੀ ਬਰਦਾਸ਼ਤ ਕੀਤਾ ਸੀ, ਸ੍ਰੀ ਸਤਿਗੁਰੂ ਜੀ ਅਤੇ ਲੇਖਕ ਦੇ ਸਹਿਪਾਠੀ ਸੇਠ ਸੰਤੋਖ ਸਿੰਘ ਹੈਦਰਾਬਾਦੀ ਅਪਣੇ ਸਾਰੇ ਪਰਵਾਰ ਨਾਲ ਗੁਰੂ ਚਰਨਾਂ ਵਿਚ ਮੇਲੇ ਦੀ ਭੇਟਾ ਧਰਨ ਲਈ ਹਾਜ਼ਰ ਹੋਏ । ਕਪੜੇ ਦਾ ਥਾਨ ਅਤੇ ਮਾਇਆ ਗੁਰੂ ਚਰਨਾਂ ਵਿਚ ਸਨਿਮਰ ਰਖਕੇ ਯਥਾ ਸਥਾਨ ਜਾ ਬੈਠੇ ।

## ਜ਼ਰੂਰੀ ਹੁਕਮ

ਸ੍ਰੀ ਸਤਿਗੁਰੂ ਜੀ ਨੇ ਆਪ ਅਨਾਊਂਸ ਕੀਤਾ ਕਿ ਮੇਲੇ ਅਤੇ ਹੋਲੇ ਦੇ ਦਿਨੀਂ ਜਿਨ੍ਹਾਂ ਲੜਕੇ ਲੜਕੀਆਂ ਦੇ ਆਨੰਦ ਕਾਰਜ ਹੋਣੇ ਨਿਸਚਿਤ ਹੋਣ, ਉਨ੍ਹਾਂ ਦੇ ਮਾਤਾ ਪਿਤਾ ਦੇ ਵਿਵਾਹ ਯੋਗ ਬੱਚੇ ਤਿੰਨ ਦਿਨ ਅਮ੍ਰਿਤ ਵੇਲੇ ਇਸ਼ਨਾਨ ਕਰਕੇ ਦੋਵੇਂ ਵੇਲੇ ਦੇ ਦੀਵਾਨ ਜ਼ਰੂਰ ਸੁਣਿਆਂ ਕਰਨ ।

## ਆਨੰਦ ਕਾਰਜ

ਦੀਵਾਨ ਸਥਾਨ ਵਿਚ ਉਤਸਾਹ ਤੇ ਉਤਸੁਕਤਾ ਹੈ । ਸਿਮ੍ਰਤੀ ਮੰਦਰ ਦੇ ਅੰਦਰ ਜੋ ਅਜੇ ਅਣਛਤੇ ਪਿੰਡਾਲ ਦੇ ਰੂਪ ਵਿਚ ਹੀ ਹੈ, ਫਰਸ਼ ਉਤੇ ਅਤੇ ਗੈਲਰੀਆਂ ਵਿਚ ਸੰਗਤ ਭਰਪੂਰ ਹੈ । ੬.55 ਤੇ ਲਾਵਾਂ ਫੇਰੇ ਹੋਣ ਲਗੇ । ਜੁਆਨ ਬੱਚੇ ਬੱਚੀਆਂ ਦੇ ਜੋੜੇ ਲਾਵਾਂ ਦੇ ਪਾਠ ਅਨੁਸਾਰ ਹਵਨ ਦੀ ਵੇਦੀ ਅੰਦਰ ਪਰਕਰਮਾ ਕਰਨ ਲਗੇ । ਬਹੁਤ ਵੱਡੀ ਵੇਦੀ ਵਿਚ ਇਕੋ ਵਾਰ 36 ਜੋੜੇ ਵਿਆਹੇ ਗਏ । ਇਨ੍ਹਾਂ ਵਿਚ ਇਕ ਖੁਲ੍ਹਾ ਸਿੱਖ ਪਰਵਾਰ ਵੀ ਸੀ ।

## ਪਾਠਾਂ ਦੇ ਭੋਗ

9.30 ਵਜੇ ਪੰਡਿਤ ਗੋਪਾਲ ਸਿੰਘ ਜੀ ਵਲੋਂ ਸਮੁਚੇ ਮੇਲੇ ਦੀ ਅਰਦਾਸ ਅਨੁਸਾਰ ਇਸ ਵੇਰਵੇ ਨਾਲ ਭੋਗ ਪਏ :

| | |
|---|---|
| ਆਦਿ ਗ੍ਰੰਥ ਸਾਹਿਬ ਜੀ ਦੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ | 62 |
| ਸਤਿਗੁਰੂ ਹਰੀ ਸਿੰਘ ਜੀ ਨਮਿਤ | 3 |
| ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ | 35 |
| ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਪਣ | 7 |
| ਆਨੰਦ ਕਾਰਜਾਂ ਨਮਿਤ | 36 |
| ਸੇਠ ਸੰਤੋਖ ਸਿੰਘ ਵਲੋਂ ਮੇਲੇ ਦੀ ਖੁਸ਼ੀ ਵਿਚ | 1 |
| ਬੀਬੀ ਗੁਰਬਚਨ ਕੌਰ ਬੈਂਕੌਕ ਵਲੋਂ ਮਹਾਰਾਜ ਜੀ ਬਾਰੇ | 1 |
| ਸੁਖਣਾ ਸੰਬੰਧੀ | 23 |
| | ਕੁਲ ਜੋੜ 168 |

ਉਪਰੰਤ ਛੇ ਭੋਗ ਦਸਮ ਗ੍ਰੰਥ ਦੇ ਪਾਏ ਗਏ । ਵੇਰਵਾ :

| | |
|---|---|
| ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ | 3 |
| ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ | 1 |
| ਰਾਜਸੀ ਸੰਕਟ ਦੂਰ ਕਰਨ ਹਿਤ | 1 |
| ਬੀਬੀ ਹਰਬੰਸ ਕੌਰ ਬਾਲੀ ਨਗਰ ਦਿੱਲੀ ਤੇ ਬਖਸ਼ਸ਼ ਹਿਤ | 1 |
| | ਜੋੜ 6 |

## ਇਕ ਸ਼ਤਾਬਦੀ ਮਨਾਣ ਤੇ ਵਿਚਾਰ

ਠਾਕੁਰ ਦਲੀਪ ਸਿੰਘ ਜੀ ਦਾ ਸੁਨੇਹਾ ਮਿਲਣ ਤੇ ਮੈਂ ਉਨ੍ਹਾਂ ਦੇ ਡੇਰੇ, 1 ਤੋਂ 2 ਵਜੇ ਦੇ ਦਰਮਿਆਨ ਗਿਆ । ਓਥੇ ਸ: ਹਰਵਿੰਦਰ ਸਿੰਘ ਹੰਸਪਾਲ, ਸ: ਜਗਦੀਸ਼ ਸਿੰਘ 'ਵਰਿਆਮ', ਸੰਤ ਗੁਰਮੁਖ ਸਿੰਘ ਸ਼ਾਹ ਅਤੇ ਸੰਤ ਨਰਿੰਦਰ ਸਿੰਘ ਮੰਡੀ ਮੌਜੂਦ ਸਨ । ਠਾਕਰ ਜੀ ਮੁਖੀ ਸਨ । ਵਿਚਾਰਿਆ ਗਿਆ ਕਿ ਸੂਬਾ ਸਾਹਿਬ ਸਿੰਘ ਜੀ ਦੀ 100 ਸਾਲਾ ਬਰਸੀ ਧੂਮਧਾਮ ਨਾਲ ਕਿਥੇ ਤੇ ਕਿਵੇਂ ਮਨਾਈ ਜਾਵੇ । ਮੁਤਫ਼ਿਕਾ ਫ਼ੈਸਲਾ ਹੋਇਆ ਕਿ ਬਰਸੀ ਨੂੰ ਸੂਬਾ ਸਾਹਿਬ ਸਿੰਘ ਦੇ ਪਿੰਡ ਬਰਮਾਲੀਪੁਰ ਜ਼ਿਲਾ ਅੰਮ੍ਰਿਤਸਰ ਵਿਚ, ਦਿੱਲੀ ਵਿਚ ਅਤੇ ਜਿਥੇ ਆਪ ਨੇ ਜੇਲ ਬੰਦ ਜੀਵਨ ਵਿਚ ਸਰੀਰ ਤਿਆਗਿਆ ਹਜ਼ਾਰੀ ਬਾਗ (ਬਿਹਾਰ) ਵਿਖੇ 10 ਜੂਨ 1979 ਨੂੰ ਇਸ ਇਕ ਸ਼ਾਨਦਾਰ ਮੇਲਾ ਕਰਕੇ ਮਨਾਇਆ ਜਾਵੇ ।

## ਮੇਲਾ ਚਲੋ ਚਲੀ ਦਾ

ਇਸ ਸਮੇਂ ਸਮੂਹ ਸੰਗਤਾਂ ਲੰਗਰ ਪਾਣੀ ਛਕ-ਛਕਾ ਅਪਣਾ ਸਾਮਾਨ ਵਲ੍ਹੇਟ, ਬੱਸਾਂ, ਕਾਰਾਂ, ਟਰੱਕਾਂ, ਟਰਾਲੀਆਂ ਆਦਿ ਤੇ ਅਪਣੇ ਪਿੰਡ–ਸ਼ਹਿਰਾਂ ਲਈ ਪ੍ਰਸਥਾਨ ਕਰਨ ਲਗੀਆਂ । ਪ੍ਰਤੀਤ ਹੁੰਦਾ ਸੀ ਸ਼ਾਮ ਤਕ ਮੇਲਾ–ਦਰਸ਼ਕ ਕੋਈ ਵਿਰਲਾ ਟਾਵਾਂ ਹੀ ਰਹਿ ਜਾਵੇਗਾ ।

ਜਿਨ੍ਹਾਂ ਜੋੜਿਆਂ ਦੇ ਵਿਆਹ ਹੋਏ ਸਨ ਉਨ੍ਹਾਂ ਦੇ ਡੇਰਿਆਂ ਵਿਚ ਵਧਾਈਆਂ ਦੀਆਂ ਰੌਣਕਾਂ ਸਨ ! ਖਾਣ ਪੀਣ ਗੁਰੂ ਕੇ ਲੰਗਰੋਂ, ਵਧਾਈਆਂ ਲੜਕੇ ਲੜਕੀ ਵਾਲਿਆਂ ਨੂੰ !

ਸ: ਹੰਸਪਾਲ ਸਕੱਤਰ ਨਾਮਧਾਰੀ ਦਰਬਾਰ ਨੇ ਦੱਸਿਆ ਇਸ ਮੇਲੇ ਵਿਚ ਮੈਂਬਰੀ ਦੀ ਫੀਸ ਦੇ ਕੇ ਸੇਠ ਅਜੀਤ ਸਿੰਘ, ਸੇਠ ਕਰਤਾਰ ਸਿੰਘ ਅਤੇ ਸੇਠ ਪਿਆਰਾ ਸਿੰਘ (ਸਾਰੇ ਬੈਂਕੋਕ ਵਾਲੇ) ਨਾਮਧਾਰੀ ਦਰਬਾਰ ਦੇ ਮੈਂਬਰ ਬਣੇ ਹਨ । ਸੇਠ ਸੰਤੋਖ ਸਿੰਘ ਹੈਦਰਾਬਾਦੀ ਵੀ ਮੈਂਬਰ ਫੀਸ ਦੇਕੇ ਦਰਬਾਰ ਦੇ ਮੈਂਬਰਾਂ ਵਿਚ ਸ਼ਾਮਲ ਹੋਏ ਹਨ ।

ਕੁਛ ਯਾਦਾਂ :

—ਸਵੇਰੇ ਜਦੋਂ ਸ੍ਰੀ ਸਤਿਗੁਰੂ ਜੀ ਦੀਵਾਨ ਵਿਚ ਸਸ਼ੋਭਤ ਸਨ ਤਾਂ ਤਿੰਨ ਚਾਰ ਭਰਾ, ਇਕੋ ਜਿਹੇ ਦਿਸਦੇ ਜਵਾਨ, ਦਰਸ਼ਨਾਂ ਹਿਤ ਆਏ । ਸਤਿਗੁਰੂ ਜੀ ਨੇ ਵੇਖਕੇ ਆਖਿਆ : ਏਸੇ ਤਰ੍ਹਾਂ ਹੀ ਪੱਗਾਂ ਬੰਨ੍ਹਦੇ ਹੋ ? (ਸਿੱਧੀਆਂ ਦਸਤਾਰਾਂ ਸਨ) ।

''ਹਾਂ ਸੱਚੇ ਪਾਤਸ਼ਾਹ, ਆਪ ਜੀ ਦੀ ਕਿਰਪਾ ਹੈ ।'' ਅਗੋਂ ਇਕ ਨੇ ਉੱਤਰ ਦਿਤਾ । ਇਹ ਲੜਕੇ ਸ: ਇੰਦਰ ਸਿੰਘ ਚੀਫ਼ ਇੰਜਨੀਅਰ ਜੀਵਨ ਨਗਰ ਦੇ ਸਨ ।

—ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਐਤਕਾਂ ਵਿਆਹ ਕਰਵਾਣ ਆਏ ਕੁਲ ਜੋੜਿਆਂ ਨੂੰ ਪਰਵਾਨਗੀ ਮਿਲ ਗਈ । ਇਕ ਜਵਾਨ ਨੇ ਦਾੜ੍ਹੀ ਤੇ ਕੈਂਚੀ ਦੀ ਵਰਤੋਂ ਕੀਤੀ ਹੋਈ ਸੀ, ਉਸਨੂੰ ਡੰਨ ਲਾਕੇ ਮਨਜ਼ੂਰੀ ਦੇ ਦਿਤੀ ਗਈ ।

—ਠਾਕਰ ਦਲੀਪ ਸਿੰਘ ਜੀ ਜਦੋਂ ਹਾਕੀ ਖਿਡਾਰੀਆਂ ਬਾਰੇ ਤੁਆਰਫ਼ ਕਰਵਾ

ਰਹੇ ਸਨ ਤਾਂ ਇਕ ਨੁਕਤੇ ਤੇ ਆਕੇ ਸ੍ਰੀ ਸਤਿਗੁਰੂ ਜੀ ਦੇ ਇਕ ਸਾਬਕਾ ਸੇਵਕ ਨੇ ਜੈਕਾਰਾ ਗਜਾ ਦਿਤਾ ।

**ਜ਼ਰੂਰੀ ਹੁਕਮ**

—ਸਤਿਗੁਰੂ ਜੀ ਨੇ ਇਸ ਗੱਲ ਦਾ ਵੀ ਆਪ ਐਲਾਨ ਕੀਤਾ ਕਿ ਅਗੋਂ ਤੋਂ ਆਨੰਦ ਕਾਰਜ ਕਰਵਾਣ ਵਾਲਿਆਂ ਲਈ ਇਹ ਜ਼ਰੂਰੀ ਹੈ ਕਿ ਬੀਬੀਆਂ ਵੀ ਨਾਮਧਾਰੀ ਪਹਿਰਾਵਾ (ਅਰਥਾਤ ਕਲੀਦਾਰ ਕੁਰਤਾ, ਚੂੜੀਦਾਰ ਸੁੱਥਣਾਂ ਤਾਂ ਪਹਿਲਾਂ ਵੀ ਪਹਿਨੀਆਂ ਜਾਂਦੀਆਂ ਹਨ) ਪਹਿਨਕੇ ਆਇਆ ਕਰਨ ।

—ਸਤਿਗੁਰੂ ਜੀ ਨੇ ਜਥੇਦਾਰਾਂ ਨੂੰ ਵੀ ਸੁਚੇਤ ਕੀਤਾ ਕਿ ਜਿਥੇ ਜਾਕੇ ਉਹ ਆਪ ਦੀਵਾਨ ਲਾਇਆ ਕਰਨ, ਉਥੇ ਅਰਦਾਸ ਵੀ ਆਪਣੀ ਕਰਿਆ ਕਰਨ । ਜਿਥੇ ਆਪਣੀ ਅਰਦਾਸ ਨਾ ਹੋ ਸਕਣ ਦੀ ਗੱਲ ਹੋਵੇ, ਲੋਭ ਲਾਲਚ ਨੂੰ ਓਥੇ ਦੀਵਾਨ ਨਾ ਲਾਇਆ ਕਰਨ । 'ਪਰ ਹਰ ਲੋਭ ਅਰੁ ਲੋਕਾਚਾਰ ।'

## 15 ਸਤੰਬਰ 1978, ਸ਼ੁਕਰਵਾਰ
## ਅੰਮ੍ਰਿਤਸਰ

ਸ੍ਰੀ ਸਤਿਗੁਰੂ ਜੀ ਹਜ਼ੂਰੀ ਜਥੇ ਨਾਲ ਕੱਲ ਰਾਤ ਦੇ ਅੰਮ੍ਰਿਤਸਰ ਪਧਾਰੇ ਹੋਏ ਹਨ । ਅੱਜ ਆਸਾ ਦੀ ਵਾਰ ਦਾ ਪ੍ਰੋਗਰਾਮ ਅੰਮ੍ਰਿਤਸਰ ਹੈ । ਨਾਮਧਾਰੀ ਸਿੰਘਾਂ ਦੀ ਯਾਦ ਵਿਚ ਅੰਮ੍ਰਿਤਸਰ ਦੇ ਰਾਮ ਬਾਗ ਵਿਚ ਮੇਲਾ ਹੈ । ਨਾਮਧਾਰੀ ਜਥੇਦਾਰਾਂ ਦੇ ਹੱਲੇ ਦੇ ਦੀਵਾਨਾਂ ਤੋਂ ਇਲਾਵਾ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਹਿਤ ਪੰ: ਗੋਪਾਲ ਸਿੰਘ, ਸ: ਸਰਮੁਖ ਸਿੰਘ ਚਮਕ ਅਤੇ ਸਾਬਕਾ ਜਥੇਦਾਰ ਅਕਾਲ ਤਖਤ ਅੰਮ੍ਰਿਤਸਰ ਗਿਆਨੀ ਪ੍ਰਤਾਪ ਸਿੰਘ ਨੇ ਪ੍ਰਭਾਵਸ਼ਾਲੀ ਤਕਰੀਰਾਂ ਕੀਤੀਆਂ । ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਅਤੇ ਬਚਨਾਂ ਨੇ ਮੇਲੇ ਨੂੰ ਭਰਪੂਰ ਰੌਣਕ ਬਖ਼ਸ਼ੀ ।

ਮੈਂ ਤਾਂ ਜਲੰਧਰ ਹੀ ਸਜਣਾਂ ਮਿਤਰਾਂ ਨੂੰ ਮਿਲ, ਰਾਤ ਜਗਦੀਸ਼ ਸਿੰਘ "ਵਰਿਆਮ" ਨਾਲ ਬਿਤਾ, ਸਵੇਰੇ ਦਿੱਲੀ ਨੂੰ ਧਾਈ ਕਰਾਂਗਾ ।

## 16 ਸਤੰਬਰ 1978, ਸ਼ਨੀਵਾਰ
## ਨਵੀਂ ਦਿੱਲੀ

ਮੈਂ ਮਤੇ ਸ: ਜਗਦੀਸ਼ ਸਿੰਘ ਆਫ਼ "ਵਰਿਆਮ" ਜਲੰਧਰੋਂ ਦਿੱਲੀ ਵਾਸਤੇ 5.00 ਸਵੇਰ ਦੀ ਬਸ ਫੜਕੇ ਚਲੇ ਅਤੇ 1.45 ਵਜੇ ਤਕ ਦਿੱਲੀ ਪਹੁੰਚ ਗਏ । ਦਿੱਲੀ ਤੋਂ 35 ਕਿਲੋਮੀਟਰ ਪਹਿਲਾਂ ਹੀ ਹੜ ਦੇ ਨਿਸ਼ਾਨ ਦਿਸਣੇ ਸ਼ੁਰੂ ਹੋਏ ਜੋ ਬੱਸ ਅੱਡੇ ਤਕ ਨਾਲ ਨਾਲ ਹੀ ਆਏ । 5,6,7 ਸਤੰਬਰ ਦੇ ਦਿਨੀਂ ਜਮਨਾ ਦੁਆਰਾ ਆਏ ਹੜਾਂ ਨੇ ਸਾਰੀ ਦਿੱਲੀ ਨੂੰ ਵਖ਼ਤ ਪਾ ਛਡੇ ਸਨ ।

ਅੱਜ ਦੇ, ਪੰਜਾਬ ਦੇ ਲਗ ਭਗ ਸਭ ਅਖ਼ਬਾਰਾਂ ਨੇ ਨਾਮਧਾਰੀਆਂ ਬਾਰੇ ਇਹ ਖ਼ਬਰ ਦਿਤੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਸੰਗਤ ਨਾਲ ਮਿਲਕੇ

ਅੰਮ੍ਰਿਤਸਰ ਵਿਖੇ 1872 ਦੇ ਨਾਮਧਾਰੀ ਸ਼ਹੀਦਾਂ ਭਾਈ ਬੀਹਲਾ ਸਿੰਘ, ਲਹਿਣਾ ਸਿੰਘ ਆਦਿ ਦਾ ਦਿਨ ਮਨਾਇਆ ।

8.15 ਤਕ ਪਤਾ ਲਗ ਗਿਆ ਕਿ ਸ੍ਰੀ ਸਤਿਗੁਰੂ ਜੀ ਵੀ ਦਿੱਲੀ ਪਹੁੰਚ ਚੁਕੇ ਹਨ ।

## ਸੇਵਾ ਸਤਿਕਾਰ ਦਾ ਉਮਾਹ

ਸਵੇਰੇ ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਦੇ ਘਰ ਰਾਮ ਨਗਰ (ਕ੍ਰਿਸ਼ਨ ਨਗਰ, ਦਿੱਲੀ) ਵਿਖੇ ਇਕ ਤਕੜਾ ਇਕੱਠ ਹੋਣਾ ਹੈ ਜਿਸ ਵਿਚ ਉਨ੍ਹਾਂ ਦੇ ਪੋਤਰੇ ਸ੍ਰੀ ਗੁਰਸੇਵ ਸਿੰਘ ਦੇ ਜਨਮ (14-7-78) ਦੀ ਖੁਸ਼ੀ ਵਿਚ ਆਸਾ ਦੀ ਵਾਰ ਦਾ ਕੀਰਤਨ ਤੇ ਇਕ ਪਾਠ ਦਾ ਭੋਗ ਪੈਣਾ ਹੈ । ਸ: ਸੇਵਾ ਸਿੰਘ ਨੇ ਰਮੇਸ਼ ਨਗਰੋਂ ਵੀ ਸਪੈਸ਼ਲ ਬਸਾਂ ਦੁਆਰਾ ਸੰਗਤ ਮੰਗਵਾਣੀ ਹੈ ।

ਗੁਰਦੇਵ ਸਿੰਘ-ਹਰਭਜਨ ਸਿੰਘ-ਸੰਤ ਖਜ਼ਾਨ ਸਿੰਘ ਰਾਗੀ-ਸ: ਜਗਦੀਸ਼ ਸਿੰਘ ਅਤੇ ਲੇਖਕ—ਅਸੀਂ ਟੈਕਸੀ ਕਰਕੇ 10 ਵਜੇ ਰਾਤੀਂ ਸ: ਸੇਵਾ ਸਿੰਘ ਦੇ ਘਰ ਪੁਜੇ । ਅਗੋਂ ਉਹਨਾਂ ਇਕ ਗੱਡੀ ਸਾਡੇ ਵਲ ਭੇਜੀ ਹੋਈ ਸੀ । ਸਬਬ ਨਾਲ ਸਾਡਾ ਉਸ ਗੱਡੀ ਨਾਲ ਮੇਲ ਨਾ ਹੋਇਆ ।

ਸ: ਸੇਵਾ ਸਿੰਘ, ਸੰਤ ਗੋਪਾਲ ਸਿੰਘ ਮਿੰਟਗੁਮਰੀ ਟ੍ਰਾਂਸਪੋਰਟ ਵਾਲੇ ਅਤੇ ਸ: ਭੂਪਿੰਦਰ ਸਿੰਘ ਆਦਿ ਸਜਣ ਸਵੇਰ ਵਾਸਤੇ ਪਿੰਡਾਲ ਦੀਆਂ ਤਿਆਰੀਆਂ ਵਿਚ ਜੁਟੇ ਹੋਏ ਸਨ ।

## 17 ਸਤੰਬਰ 1978, ਐਤਵਾਰ
## ਨਵੀਂ ਦਿੱਲੀ

## ਕ੍ਰਿਸ਼ਨਾ ਨਗਰ ਵਿਚ ਕ੍ਰਿਸ਼ਨ

ਰਾਗੀਆਂ ਦੁਆਰਾ ਸਵੇਰੇ 3.30 ਵਜੇ ਸ: ਸੇਵਾ ਸਿੰਘ ਦੇ ਘਰ ਲਾਗਲੇ ਪਿੰਡਾਲ ਵਿਚ ਆਸਾ ਦੀ ਵਾਰ ਦਾ ਕੀਰਤਨ ਆਰੰਭ ਹੋ ਗਿਆ । 4 ਵਜੇ ਤਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ । ਜਦੋਂ ਮੈਂ ਅਤੇ "ਵਰਿਆਮ" ਪਿੰਡਾਲ ਵਿਚ ਪੁਜੇ 5.30 ਵਜ ਚੁਕੇ ਸਨ । ਪਿੰਡਾਲ ਨਵੇਂ ਸ਼ਾਮਿਆਨਿਆਂ ਨਾਲ ਝਮ ਝਮ ਕਰਦਾ ਪਹਿਲੀ ਨਜ਼ਰੇ ਹੀ ਪ੍ਰਭਾਵ ਪਾ ਲੈਣ ਵਾਲਾ ਸੀ । ਉੱਚੇ ਖੁਲ੍ਹੇ ਮੰਚ ਤੇ ਸ੍ਰੀ ਸਤਿਗੁਰੂ ਜੀ ਤੇ ਉਨ੍ਹਾਂ ਦੇ ਨਿਵਾਜੇ ਸਰੀਰ, ਸਾਹਮਣੇ ਰਾਗੀਆਂ ਲਈ ਸਾਵਾਂ ਉਚਾ ਮੰਚ ਅਤੇ ਤੀਜੇ ਪਾਸੇ ਆਦਿ ਗ੍ਰੰਥ ਸਾਹਿਬ ਜੀ ਲਈ ਰਾਖਵਾਂ ਸਥਾਨ ਸੀ । ਇਸਤਰੀਆਂ ਪੁਰਸ਼ਾਂ ਨਾਲ 6 ਵਜੇ ਤਕ ਸਮੁਚਾ ਪਿੰਡਾਲ ਹੀ ਪੁਰ ਸੀ । ਲਾਲ ਰੰਗ ਦਾ ਪਿੰਡਾਲ ਸਫੇਦ ਬਸਤਰਾਂ ਵਾਲੀ ਸੰਗਤ ਦੋਵੇਂ ਇਕ ਦੂਜੇ ਨਾਲ ਸਜ ਰਹੇ ਸਨ ।

ਸਤਿਗੁਰੂ ਜੀ ਪਾਸ ਬੈਠੇ ਵਿਅਕਤੀਆਂ ਦੇ ਸਿਲਸਲੇਵਾਰ ਨਾਮ ਇੰਜ ਹਨ : ਠਾਕੁਰ ਸ਼ਮਸ਼ੇਰ ਸਿੰਘ ਜੀ, ਠਾਕੁਰ ਉਦੈ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸ: ਜਗਦੀਸ਼ ਸਿੰਘ ਵਰਿਆਮ, ਸੇਠ ਕਰਤਾਰ ਸਿੰਘ ਬੈਂਕੋਕ, ਸੰਤ ਫਰੀਦ ਜੀ, ਸੇਠ

ਬਲਵਿੰਦਰਪਾਲ ਸਿੰਘ ਹੈਦਰਾਬਾਦ, ਸ: ਸੇਵਾ ਸਿੰਘ, ਸਕੱਤਰ ਸੰਤ ਤਰਸੇਮ ਸਿੰਘ, ਸ: ਹਰਵਿੰਦਰ ਸਿੰਘ ਹੰਸਪਾਲ, ਮਾ: ਨਿਹਾਲ ਸਿੰਘ, ਸ੍ਰੀ ਹਰਮੀਤ ਸਿੰਘ ਢੋਡਾ, ਸ: ਸੁਰਿੰਦਰ ਸਿੰਘ ਅਫਰੀਕਾ ।

6.25 ਵਜੇ ਸੰਤ ਮਹਿੰਦਰ ਸਿੰਘ ਪੂਰਬਾ ਨੇ ਆਸਾ ਦੀ ਵਾਰ ਦੇ ਕੀਰਤਨ ਦੀ ਅਰਦਾਸ ਕੀਤੀ । ਉਪਰੰਤ ਸਾਧ ਸੰਗਤ ਨੇ ਲੰਗਰ ਪਾਣੀ ਤਸੱਲੀ ਨਾਲ ਛਕਿਆ । 7.30 ਤੋਂ 10.30 ਤਕ ਜਥੇਦਾਰ ਨਿਰੰਜਨ ਸਿੰਘ ਕੱਕੜ ਦਾ ਹੱਲੇ ਦਾ, ਪ੍ਰਭਾਵ ਪਾਂਦਾ ਦੀਵਾਨ ਲਗਾ । ਇਹਨਾਂ ਦੇ ਦੀਵਾਨ ਦੀ ਸਮਾਪਤੀ ਤੋਂ ਅੱਧਾ ਘੰਟਾ ਪਹਿਲਾਂ ਸ੍ਰੀ ਸਤਿਗੁਰੂ ਜੀ ਨੇ ਮੁੜ ਅਪਣੇ ਆਸਣ ਤੇ ਸਸ਼ੋਭਤ ਹੋ ਦਰਸ਼ਨ ਦਿਤੇ । ਸੇਠ ਤ੍ਰਿਲੋਕ ਸਿੰਘ ਚਾਵਲਾ ਸ੍ਰੀ ਹਜ਼ੂਰ ਦੀ ਸੇਵਾ ਵਿਚ ਚੌਰੀ ਕਰਦੇ ਰਹੇ ।

## ਪੋਤਰੇ ਦੀ ਖੁਸ਼ੀ

10.30 ਵਜੇ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦੀ ਬੀੜ ਅਤੇ ਕੜਾਹ ਪ੍ਰਸ਼ਾਦ ਲੈ ਆਂਦੇ ਗਏ । ਦੋ ਮਿੰਟ ਬਾਅਦ ਦਿੱਲੀ ਨਗਰ ਨਿਗਮ ਦੇ ਚੀਫ ਐਗਜ਼ੈਕਟਿਵ ਕੌਂਸਲਰ ਸ੍ਰੀ ਕੇਦਾਰ ਨਾਥ ਸਾਹਨੀ ਵੀ ਆ ਗਏ । ਮੰਚ ਉਤੇ ਉਨ੍ਹਾਂ ਨੂੰ ਅਗੇ ਬੈਠਾ ਕੇ ਸਨਮਾਨਤ ਕੀਤਾ ਗਿਆ । ਅਤੇ ਨਾਵੇਂ ਮਹਲੇ ਦੇ ਸ਼ਲੋਕ ਪੜ੍ਹੇ ਜਾਣ ਲਗੇ । ਸ਼ਲੋਕਾਂ ਦੌਰਾਨ ਸ: ਸੇਵਾ ਸਿੰਘ ਮਾਲਿਕ ਨਾਮਧਾਰੀ ਏਜੰਸੀਜ਼ ਅਪਣੇ ਪਰਵਾਰ ਦੇ ਮੈਂਬਰਾਂ ਨਾਲ ਇਕ ਤਰਤੀਬ ਨਾਲ ਗੁਰੂ ਕੇ ਚਰਨਾਂ ਵਿਚ ਹਾਜ਼ਰ ਹੋਏ । ਸ: ਸੇਵਾ ਸਿੰਘ ਦੇ ਹੱਥ ਵਿਚ ਇਕ ਥਾਲ ਉਪਰ ਸਫ਼ੈਦ ਕਪੜਾ, ਕੁਛ ਪਦਾਰਥ ਅਤੇ ਮਾਇਆ ਕੱਜ ਕੇ ਫੜੀ ਹੋਈ ਸੀ, ਜੋ ਇਨ੍ਹਾਂ ਨੇ ਆਕੇ ਭੇਟ ਕੀਤੇ । ਸ੍ਰੀ ਸਤਿਗੁਰੂ ਜੀ ਉਸ ਸਮੇਂ ਸ੍ਰੀ ਸਾਹਨੀ ਨਾਲ ਧੀਮੀ ਸੁਰ ਵਿਚ ਗੱਲਬਾਤ ਕਰ ਰਹੇ ਸਨ ।

ਪਾਠਾਂ ਦੇ ਭੋਗ ਦੀ ਸਮਾਪਤੀ ਉਪ੍ਰੰਤ ਸੰਤ ਮਹਿੰਦਰ ਸਿੰਘ ਪੂਰਬਾ ਨੇ ਅਰਦਾਸ ਕੀਤੀ । ਸੇਵਾ ਸਿੰਘ ਹੁਰਾਂ ਵਲੋਂ ਇਸ ਸਮੇਂ ਹੇਠ ਲਿਖੇ ਅਨੁਸਾਰ ਭੋਗ ਪੁਆਏ ਗਏ ।

ਇਕ ਪਾਠ ਪਹਿਲੇ ਪੋਤਰੇ ਦੀ ਖੁਸ਼ੀ ਵਿਚ
ਇਕ ਸਤਿਗੁਰੂ ਦਰਸ਼ਨ ਨਮਿਤ
ਇਕ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ
ਇਕ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਰਸ਼ਨ ਭੇਟ
ਇਕ ਪਿਤਾ ਸੰਤ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ
ਇਕ ਮਾਤਾ ਕਰਤਾਰ ਕੌਰ ਜੀ ਦੀ ਯਾਦ ਵਿਚ
ਇਕ ਬੀਬੀ ਅਮ੍ਰਿਤ ਕੌਰ ਹੈਦਰਾਬਾਦ ਵਲੋਂ ਸਤਿਗੁਰਾਂ ਦੇ ਦਰਸ਼ਨ ਨਮਿਤ

ਇਸ ਮੌਕੇ ਸ: ਸੇਵਾ ਸਿੰਘ ਦਾ ਜੀ ਤਾਂ ਕਰਦਾ ਸੀ ਕਿ ਤਕਰੀਰਾਂ ਦਾ ਇਕ ਸਿਲਸਿਲਾ ਜਾਰੀ ਹੋ ਜਾਏ, ਪਰ ਸ੍ਰੀ ਕੇਦਾਰ ਨਾਥ ਸਾਹਨੀ ਬੋਲਣ ਨੂੰ ਤਿਆਰ ਨਾ ਹੋਏ ਸੋ ਹੋਰ ਵੀ ਚੁਪ ਰਹਿਣੇ ਸਾਬਤ ਹੋਏ । ਸ੍ਰੀ ਸਤਿਗੁਰੂ ਜੀ ਨੇ ਹੀ ਕ੍ਰਿਪਾ ਕੀਤੀ। ਨੁਕਤੇ ਇਸ ਪਰਕਾਰ ਹਨ :

## ਸਤਿਗੁਰੂ ਜੀ ਦਾ ਕਥਨ

—ਵੇਲੇ ਨਾਲ ਸੰਬੰਧਤ ਗੱਲ ਇਹ ਹੈ ਕਿ ਗੁਰਬਾਣੀ ਦੇ ਨਾਵੇਂ ਮਹਲੇ ਦੇ ਸ਼ਲੋਕ ਅਤੇ ਅਨੰਦ ਦੀ ਬਾਣੀ ਜਨਮ ਅਤੇ ਮਰਨ ਦੋਹਾਂ ਹੀ ਹਾਲਤਾਂ ਵਿਚ ਪੜ੍ਹੇ ਜਾਂਦੇ ਹਨ। ਇਸ ਪ੍ਰਥਾ ਅਨੁਸਾਰ ਤੇ ਬਾਣੀ ਦੇ ਤੱਤ ਅਨੁਸਾਰ ਵੀ ਸਾਨੂੰ ਦੁਖ ਅਤੇ ਸੁਖ ਵਿਚ ਸਮਾਨ ਰਹਿਣ ਦਾ ਅਭਿਆਸ ਕਰਨਾ ਚਾਹੀਦਾ ਹੈ। ਗੁਰਮਤ ਦੀ ਇਹੋ ਸਿਖਿਆ ਹੈ :

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲ ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ।

(ਅੱਜ ਸ: ਸੇਵਾ ਸਿੰਘ, ਜੋ ਸਤਿਗੁਰੂ ਜੀ ਦਾ ਅਤੀ ਪਿਆਰਾ ਅਤੇ ਸ਼ਰਧਾਲੂ ਸਿੱਖ ਹੈ, ਅਪਣੇ ਦੋ ਮਹੀਨੇ ਦੇ ਪੋਤਰੇ ਦੀ ਖੁਸ਼ੀ ਵਿਚ ਇਹ ਸਮਾਗਮ ਕਰ ਰਿਹਾ ਹੈ, ਅਜਿਹੇ ਵਿਚ ਇਹ ਕਥਾਨਕ ਬੰਨ੍ਹਣਾ ਕਿੰਨਾ ਔਖਾ ਹੈ, ਪਰ ਸਤਿਗੁਰੂ ਜੀ ਨੇ ਇਸ ਖੁਸ਼ੀ ਦੇ ਅਵਸਰ ਤੇ ਦੂਜਾ ਪਾਸਾ ਯਾਦ ਰਖਣ ਦੀ ਪ੍ਰੇਰਨਾ ਦਿਤੀ।)

ਜਿਸ ਚੀਜ਼ ਦੀ ਅੱਜ ਹੋਂਦ ਹੋਈ ਹੈ, ਕੁਛ ਸਮੇਂ ਬਾਅਦ ਇਹ ਨਹੀਂ ਰਹਿਣੀ।

—ਲੋਕਾਂ ਨੂੰ ਸਾਰੇ ਸੁਖਾਂ ਦੇ ਸਾਧਨ ਹੁੰਦਿਆਂ ਵੀ ਸ਼ਾਂਤੀ ਨਹੀਂ ਆਉਂਦੀ, ਮਾਨਸਿਕ ਟਿਕਾਉ ਨਹੀਂ ਮਿਲਦਾ। ਸੁਖ ਅਤੇ ਸ਼ਾਂਤੀ ਦਾ ਇਕੋ ਸਾਧਨ ਹੈ :

ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨਾ ਮਿਟਈ ਘਾਮ।
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ।

—ਅੰਗਰੇਜ਼ ਚਲਾ ਗਿਆ ਹੈ ਪਰ ਅੰਗਰੇਜ਼ੀਅਤ ਸਾਡੇ ਅੰਦਰੀਂ ਘਰ ਕਰ ਗਈ ਹੈ।

—ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਵਾਲੇ ਜੇ 'ਸਰਬ ਘਟਾ ਭਰਪੂਰੀ' ਨਾ ਸਮਝਣ ਤਾਂ ਕੀ ਉਨ੍ਹਾਂ ਮੰਨਿਆ ਆਪਣੇ ਗੁਰੂ ਨੂੰ!

—ਜਸਵੰਤ ਸਿੰਘ ਏਥੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸਨ। ਉਹਨਾਂ ਦੱਸਿਆ ਕਿ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਸਮੇਂ, ਉਸਦੀ ਮੁਖ਼ਾਲਿਫ਼ ਧਿਰ ਨੇ 24 ਕਿਸਮ ਦੀ ਸ਼ਰਾਬ ਵੰਡੀ। ਇਹਨਾ ਇਹ ਨਹੀਂ ਕੀਤਾ। ਅਸੂਲਾਂ ਤੋਂ ਡਿੱਗਣ ਨਾਲੋਂ ਹਾਰ ਬਾਖੁਸ਼ੀ ਪਰਵਾਨ ਕੀਤੀ।

—ਜਿਨ੍ਹਾਂ ਸਕੂਲਾਂ ਵਿਚ ਨੀਲ ਪਹਿਨਾਇਆ ਜਾਂਦਾ ਹੈ ਉਹ ਸਕੂਲ ਛੱਡ ਦਿਓ, ਪਰ ਆਪਣਾ ਅਸੂਲ ਨਾ ਛਡੋ।

—ਕੇਦਾਰ ਨਾਥ ਸਾਹਨੀ ਜੀ ਦੀ ਇਹ ਵਡਿਆਈ ਹੈ ਕਿ ਦੇਸ਼ ਦੁਨੀਆਂ ਘੁੰਮ ਆਏ ਹਨ ਪਰ ਹਿੰਦੁਸਤਾਨੀ ਪਹਿਰਾਵੇ—ਧੋਤੀ ਕੁਰਤੇ—ਨੂੰ ਨਹੀਂ ਛੱਡਿਆ।

—ਗੱਲਾਂ ਕਈ ਵਾਰ, ਏਨੀਆਂ ਉਲਟ ਪ੍ਰਚਲਤ ਹੋ ਜਾਂਦੀਆਂ ਹਨ ਕਿ ਹਕੀਕਤ ਨਾਲੋਂ ਅਸਲੋਂ ਨਾਤਾ ਤੋੜ ਲੈਂਦੀਆਂ ਹਨ, ਜਿਵੇਂ ਹਜ਼ਰਤ ਇਬਰਾਹੀਮ ਦੇ ਲੜਕੇ ਦੀ ਕੁਰਬਾਨੀ ਦੀ ਥਾਂ ਇਕ ਦੁੰਬੇ ਨੇ ਆਪ ਜਾਕੇ ਕੁਰਬਾਨੀ ਦਿਤੀ। ਹਜ਼ਰਤਾਂ ਦੇ ਲੜਕੇ ਨੂੰ ਬਚਾਕੇ ਆਪ ਜ਼ਿਬਹ ਹੋ ਗਿਆ। ਪਰ ਅੱਜ ਉਸ ਪਰਉਪਕਾਰੀ ਜੀਵ ਦੀ ਸੰਤਾਨ ਨਾਲ ਇਹ ਵਾਪਰ ਰਹੀ ਹੈ ਕਿ ਈਦ ਦੇ ਮੌਕੇ ਤੇ ਦੁੰਬੇ ਦੀ ਸੰਤਾਨ ਜ਼ਿਬਹ

ਕਰਨਾ ਸੁਆਬ ਸਮਝਿਆ ਜਾਂਦਾ ਹੈ। ਜਿਸ ਨੇ ਪੀਰ ਦੇ ਬੱਚੇ ਦੀ ਜਾਨ ਬਚਾਈ, ਮਨੁੱਖ ਦਾ ਬੱਚਾ ਉਸੇ ਦੀ ਜਾਨ ਦਾ ਵੈਰੀ ਬਣ ਗਿਆ ਹੈ। ਏਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਨੀਲੇ ਬਸਤਰ ਪਾੜ ਕੇ ਗ੍ਰੰਥ ਸਾਹਿਬ ਜੀ ਦੀ ਤੁਕ ਉਲਟਾਈ ਅਤੇ ਹੁਕਮ ਕੀਤਾ ਕਿ ਇਸ ਵਾਸਤੇ ਸੱਤ ਸਿਰ ਦਿਤੇ ਹਨ ਪਰ ਸਿੱਖਾਂ ਨੇ ਨੀਲੀਆਂ ਪੱਗਾਂ ਹੀ ਬੰਨ੍ਹਣੀਆਂ ਸ਼ੁਰੂ ਕਰ ਦਿਤੀਆਂ ਹਨ।

—ਸਪਿਰਟ ਵਾਲੀਆਂ ਦਵਾਈਆਂ ਨਾ ਵਰਤੋ। ਐਸੇ ਡਾਕਟਰ ਬਦਲ ਦਿਓ ਜੋ ਇਹ ਪ੍ਰੇਰਨਾ ਦਿੰਦੇ ਹੋਣ।

—"ਹਮ ਹਿੰਦੂ ਨਹੀਂ" ਸਿੱਖਾਂ ਵਿਚ ਅਜਿਹੇ ਪੈਂਫਲਟ ਲਿਖੇ ਤੇ ਪੜ੍ਹੇ ਜਾਂਦੇ ਹਨ। ਉਹਨਾਂ ਨੂੰ ਅੰਗਰੇਜ਼ਾਂ ਨੇ ਸਿੱਖਿਆ ਦਿਤੀ ਕਿ ਹਿੰਦੂਆਂ ਅਤੇ ਸਿੱਖਾਂ ਵਿਚ ਪਾਟਕ ਪਾਈ ਚਲੋ, ਏਸੇ ਵਿਚ ਤੁਹਾਡਾ ਸਾਡਾ ਭਲਾ ਹੈ। ਪਰ ਹਿੰਦੂ ਸਿੱਖ ਦਾ ਨਹੁੰ ਮਾਸ ਦਾ ਸੰਬੰਧ ਹੈ, ਇਸ ਨੂੰ ਤੋੜਿਆ ਨਹੀਂ ਜਾ ਸਕਦਾ। ਇਹਨਾਂ ਦੀ ਏਕਤਾ ਨੇ ਹੀ ਭਾਰਤ ਵਿਚੋਂ ਅੰਗਰੇਜ਼ ਨੂੰ ਖਦੇੜਿਆ।

—ਸਿੰਘ ਸਭਾ ਦੀ ਉਪਜ ਅੰਗਰੇਜ਼ ਵਲੋਂ ਸੀ ਤੇ ਉਸਦਾ ਅੰਗਰੇਜ਼ ਵਿਰੋਧੀਆਂ, ਕੂਕਿਆਂ, ਨਾਲ ਟਕਰਾਅ ਸੁਭਾਵਕ ਹੀ ਸੀ।

—ਲਾਲ ਬਹਾਦਰ ਸ਼ਾਸਤਰੀ ਇਕ ਸਫਲ ਪ੍ਰਧਾਨ ਮੰਤਰੀ ਰਹੇ ਹਨ ਪਰ ਉਨ੍ਹਾਂ ਆਪਣਾ ਧਰਮ ਨਹੀਂ ਛੱਡਿਆ।

—ਸਾਨੂੰ ਨਾ ਤਾਂ ਪੁਤਰ ਦੇ ਜਨਮ ਤੇ ਬਹੁਤ ਖੁਸ਼ੀ ਹੋਣੀ ਚਾਹੀਦੀ ਹੈ ਤੇ ਨਾ ਹੀ ਢਿੱਲੇ ਮੱਠੇ ਹੋਣ ਤੇ ਬਹੁਤਾ ਦੁਖੀ ਜਾਂ ਘਬਰਾਣਾ। ਇਹਨਾਂ ਦੋਹਾਂ ਤੇ ਅਰਥਾਤ ਰੋਗ ਸੋਗ ਅਤੇ ਖੁਸ਼ੀ ਗ਼ਮੀ ਵਿਚ ਇਕਸਾਰ ਰਹਿਣ ਦੀ ਆਦਤ ਪਾਉਣੀ ਚਾਹੀਦੀ ਹੈ।

## ਸਾਹਨੀ ਜੀ ਨਾਲ ਬਚਨ

ਆਪਣੇ ਪਰਵਚਨ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਨੇ ਸ੍ਰੀ ਕੇਦਾਰ ਨਾਥ ਸਾਹਨੀ ਨੂੰ ਆਖਿਆ : ਮੈਨੂੰ ਚੇਤੇ ਆਉਂਦਾ ਹੈ ਤੁਸੀਂ ਸਾਡੀ ਇਕ ਇੰਟਰਨੈਸ਼ਨਲ ਵੈਜੀਟੇਰੀਅਨ ਕਾਂਗਰਸ ਵਿਚ, ਵਿਗਿਆਨ ਭਵਨ ਗਏ ਸਾਓ।

"ਹਾਂ ਜੀ। ਗਿਆ ਸਾਂ। ਮੈਨੂੰ ਵੀ ਯਾਦ ਹੈ।...ਹੁਣ ਮੈਂ ਨੈਰੋਬੀ ਤੋਂ ਹੋ ਕੇ ਆਇਆਂ, ਆਪ ਜੀ ਵੀ ਗਏ ਸਾਓ ?"

"ਨਹੀਂ। ਮੈਂ ਇਹਨੀਂ ਦਿਨੀਂ ਨਹੀਂ ਗਿਆ। (ਭਾਵ ਜੁਲਾਈ ਵਿਚ) ਪਰ ਮੈਨੂੰ ਫੋਨ ਨੈਰੋਬੀ ਤੋਂ ਆਇਆ ਸੀ। ਮੈਂ ਉਹਨਾਂ ਨੂੰ ਕਿਹਾ ਸੀ ਕਿ ਸਾਹਨੀ ਸਾਹਿਬ ਦਾ ਹਾਰਦਿਕ ਸੁਆਗਤ ਕਰੋ। ਉਥੇ ਸਾਰੇ ਬੱਚੇ ਸਿੱਧੀਆਂ ਦਸਤਾਰਾਂ ਅਤੇ ਨਾਮਧਾਰੀ ਪਹਿਰਾਵੇ ਵਿਚ ਦੀਵਾਨ ਵਿਚ ਆਉਂਦੇ ਹਨ। ਬੜੀ ਮੁਸ਼ਕਲ ਚੀਜ਼ ਸੀ। ਪਰ ਹੌਲੀ ਹੌਲੀ ਲੋਕ ਤਿਆਰ ਹੋ ਗਏ।" ਇਹ ਕਹਿਕੇ ਸਤਿਗੁਰੂ ਜੀ ਨੇ ਸੇਠ ਤ੍ਰਿਲੋਕ ਸਿੰਘ ਹੁਰਾਂ ਨਾਲ ਜਾਣ ਪਛਾਣ ਕਰਾਈ। ਇਹ ਪਹਿਲਾਂ ਤੋਂ ਹੀ ਜਾਣਦੇ ਸਨ। ਸਤਿਗੁਰਾਂ ਦੱਸਿਆ ਕਿ ਸੇਠ ਜੀ ਦੇ ਲੜਕੇ ਅਮਰੀਕਾ ਵਿਚ ਨਾਮਧਾਰੀ ਪੁਸ਼ਾਕ ਵਿਚ ਰਹਿੰਦੇ ਹਨ ਅਤੇ ਸੋਧ ਮਰਿਆਦਾ ਵੀ ਰਖਦੇ ਹਨ।

ਸਾਹਨੀ ਸਾਹਿਬ ਨੇ ਉੱਤਰ ਵਿਚ ਕਿਹਾ ਕਿ ਨਾਮਧਾਰੀ ਬਸਤਰ ਹਰ ਥਾਂ ਹੀ ਬਹੁਤ ਪਿਆਰੇ ਲਗਦੇ ਹਨ ਤੇ ਬੜੇ ਜਚਦੇ ਹਨ। ਉਹਨਾਂ ਕਿਹਾ : ਮੈਂ ਸਾਰੀ ਦੁਨੀਆਂ ਘੁੰਮ ਕੇ ਆਇਆ ਹਾਂ, ਕਦੇ ਪੈਂਟ ਨਹੀਂ ਪਾਈ। ਧੋਤੀ ਜਾਂ ਪਜਾਮਾ ਹੀ ਤੇੜ ਪਾਇਆ ਹੈ। ਹਾਂ ਐਮਰਜੈਂਸੀ ਦੌਰਾਨ, ਸਾਥੀਆਂ ਦੇ ਕਹਿਣ ਤੇ ਪੈਂਟ ਪਾਕੇ ਭੇਸ ਬਦਲੀ ਕੀਤੀ ਰਖੀ ਤਾਕਿ ਪੁਲਸ ਦੀ ਪਕੜ ਤੋਂ ਬਚਿਆ ਜਾਵੇ।

ਸ: ਕਰਤਾਰ ਸਿੰਘ ਸੋਖੀ ਅਤੇ ਸ: ਹਰਵਿੰਦਰ ਸਿੰਘ ਹੰਸਪਾਲ ਨੇ ਸਾਹਨੀ ਸਾਹਿਬ ਨੂੰ ਸਤਿਗੁਰੂ ਰਾਮ ਸਿੰਘ ਮਾਰਗ ਨਵੀਂ ਦਿੱਲੀ ਉਤੇ ਥਾਂ ਪਰ ਥਾਂ ਸੜਕ ਦੇ ਨਾਂ ਦੇ ਬੋਰਡ ਲਗਾਣ ਲਈ ਆਖਿਆ।

## ਲੰਗਰ ਗੁਰੂ ਕਾ
## ਟਹਿਲ ਸਿੱਖਾਂ ਸੇਵਕਾਂ ਦੀ

ਸ: ਸੇਵਾ ਸਿੰਘ ਨੇ ਸਾਰੀ ਸੰਗਤ ਲਈ ਲੰਗਰ ਦਾ ਵਧੀਆ ਪ੍ਰਬੰਧ ਕੀਤਾ ਹੋਇਆ ਸੀ। 1.30 ਵਜੇ ਲੰਗਰ ਜਾਰੀ ਹੋ ਗਿਆ। ਸ੍ਰੀ ਸਤਿਗੁਰੂ ਜੀ ਆਪਣੇ ਡੇਰੇ ਚਲੇ ਗਏ।

ਆਸਾ ਦੀ ਵਾਰ ਦੀ ਸਮਾਪਤੀ ਤੇ ਦੂਜੇ ਦੀਵਾਨ ਦੌਰਾਨ ਸ੍ਰੀ ਸਤਿਗੁਰੂ ਜੀ ਨੇ ਕੁਝ ਬਚਨ ਕੀਤੇ ਜੋ ਹੇਠ ਲਿਖੇ ਅਨੁਸਾਰ ਹਨ :

—ਸ: ਸੇਵਾ ਸਿੰਘ ਦਾ ਲੜਕਾ ਬਲਵੰਤ ਸਿੰਘ ਚੰਗਾ ਐਥਲੀਟ ਹੈ। ਇਸ ਨੇ ਇਕ ਗੋਲਡ ਮੈਡਲ ਵੀ ਜਿੱਤਿਆ ਹੈ, ਜਦੋਂ ਇਸ ਨੌਜੁਆਨ ਨੇ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਬਚਨ ਕੀਤਾ ਕਿ ਉਹ ਕਵੀ (ਪ੍ਰੀਤਮ ਸਿੰਘ) ਹੁਰਾਂ ਤੋਂ ਦਸਤਾਰ ਬੰਨ੍ਹਣੀ ਸਿਖੇ। ਇਹ ਦਸਤਾਰ ਖੇਡਦਿਆਂ ਵੀ ਨਹੀਂ ਡਿਗੇਗੀ। ਉਂਜ ਸ੍ਰੀ ਬਲਵੰਤ ਸਿੰਘ ਸਿੱਧੀ ਦਸਤਾਰ ਸਜਾਂਦਾ ਅਤੇ ਏਸੇ ਨਾਲ ਹੀ ਖੇਡਾਂ ਵਿਚ ਸ਼ਾਮਲ ਹੁੰਦਾ ਹੈ। ਸਤਿਗੁਰੂ ਜੀ ਦਾ ਕਥਨ ਦਸਤਾਰ ਦੇ ਸਟਾਈਲ ਵਲੋਂ ਹੀ ਸੀ।

## ਆਪਣੇ ਕਥਾਕਾਰ ਨਾਲ

—"ਰਾਤਾਂ ਕਾਲੀਆਂ" ਦੇ ਲੇਖਕ ਸ: ਬੂਟਾ ਸਿੰਘ ਜੁ ਮੇਰੇ ਚਿਰ ਪੁਰਾਣੇ ਦੋਸਤ ਹਨ ਤੇ ਆਪਣੇ ਆਪ ਨੂੰ ਮੈਥੋਂ ਪ੍ਰੇਰਿਤ ਵੀ ਦੱਸਦੇ ਹਨ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਕੁਝ ਸਮਾਂ ਗੱਲਬਾਤ ਵੀ ਹੋਈ। ਦਸਤਾਰ ਬਾਰੇ ਬਲਵੰਤ ਸਿੰਘ ਨਾਲ ਜ਼ਿਕਰ ਚਲਦਿਆਂ ਸਤਿਗੁਰਾਂ ਬਚਨ ਕੀਤਾ ਸੀ ਕਿ "ਹਰ ਖੇਤਰ ਵਿਚ ਨਾਮਧਾਰੀ ਦਸਤਾਰ ਉਘੀ ਹੋਵੇ, ਇਹ ਮੇਰੀ ਇੱਛਾ ਹੈ।" ਸ: ਬੂਟਾ ਸਿੰਘ ਦਾ ਵਿਚਾਰ ਸੀ ਕਿ ਖੇਡਦਿਆਂ ਪੱਗ ਲੱਥ ਹੀ ਜਾਂਦੀ ਹੈ। ਸਤਿਗੁਰੂ ਜੀ ਨੇ ਫ਼ਰਮਾਇਆ : ਖੇਡਦਿਆਂ ਬੰਦਾ ਡਿਗ ਪਏ, ਪੱਗ ਲੱਥ ਵੀ ਜਾਵੇ, ਭਾਵੇਂ ਹਾਰ ਵੀ ਜਾਵੇ—ਪਰ ਨਾਮਧਾਰੀ ਦਸਤਾਰ ਦਾ ਸਿਰ ਤੇ ਚੰਗਾ ਹੋਣਾ ਮਿਥ ਕੇ ਹੀ ਚਲਣਾ ਚਾਹੀਦਾ ਹੈ। ਰੌਲਾ ਸਿਆਸਤ ਵਿਚ ਵੀ ਉਦੋਂ ਹੀ ਪੈਂਦਾ ਹੈ ਜਦੋਂ ਧਰਮ ਨੂੰ ਲਾਂਭੇ ਕਰ ਦਈਦਾ ਹੈ।

## ਸਤਿਗੁਰੂ ਕ੍ਰਿਪਾ

ਸਤਿਗੁਰੂ ਜੀ ਇਸ਼ਨਾਨ ਆਦਿ ਲਈ ਸਾਥੋਂ ਜੁਦਾ ਹੋਏ ਤਾਂ ਠੇਕੇਦਾਰ ਹਰਭਜਨ ਸਿੰਘ ਲਖਨਊ ਸਾਡੇ ਕਮਰੇ ਵਿਚ ਆਏ। ਉਹਨਾਂ ਦੱਸਿਆ ਕਿ ਗੁਰੂ ਚਰਨਾਂ ਵਿਚ ਅਰਜ਼ ਕੀਤੀ ਹੈ ਕਿ ਐਤਕਾਂ ਬਸੰਤ ਦਾ ਮੇਲਾ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਮੇਲਨ ਲਖਨਊ ਵਿਚ ਕੀਤਾ ਜਾਵੇ।

ਸ: ਹਰਭਜਨ ਸਿੰਘ ਨੇ ਦੱਸਿਆ : ਐਤਕਾਂ ਜਦੋਂ ਸੱਚੇ ਪਾਤਸ਼ਾਹ ਸਾਡੇ ਇੱਗਦਪੁਰੀ (ਬੰਬਈ) ਦੇ ਕਾਰੋਬਾਰ ਤੇ ਪਧਾਰੇ ਤਾਂ ਉਹਨਾਂ ਦੇ ਦਰਸ਼ਨਾਂ ਦੀ ਐਸੀ ਕ੍ਰਿਪਾ ਹੋਈ ਕਿ ਸਾਨੂੰ 'ਕੋਟੇ' ਦਾ ਬਹੁਤ ਵਡਾ ਠੇਕਾ ਮਿਲ ਗਿਆ। ਸਤਿਗੁਰੂ ਜੀ ਦੀ ਸੇਵਾ ਵਿਚ ਸਰਕਾਰੀ ਚੀਫ਼ ਇੰਨਜੀਨੀਅਰ ਨੇ ਵੀ ਅਰਜ਼ ਕੀਤੀ ਸੀ ਕਿ ਇਨ੍ਹਾਂ ਠੇਕਿਆਂ ਦੇ ਉਦਘਾਟਨ ਸਮੇਂ ਆਪ ਜ਼ਰੂਰ ਦਰਸ਼ਨ ਦੇਣ।

ਠੇਕੇਦਾਰ ਹਰਭਜਨ ਸਿੰਘ ਮੇਰੇ ਮਿੱਤਰ ਸੰਤ ਸੰਤਾ ਸਿੰਘ ਗਰੰਥੀ, ਲਖਨਊ ਦੇ ਸਪੁਤਰ ਹਨ। ਸੰਤਾ ਸਿੰਘ ਜੀ ਅੱਜ ਤੋਂ 40-45 ਸਾਲ ਪਹਿਲਾਂ ਦੇ ਬੜੇ ਸ਼ੁਧ, ਤੇਜ਼ ਤੇ ਸਰਲ ਪਾਠ ਕਰਨ ਵਾਲੇ ਟਕਸਾਲੀ ਪਾਠੀ ਸਨ। ਅਤੇ ਹਰ ਇਨਾਮੀ ਮੁਕਾਬਲੇ ਵਿਚ ਪਹਿਲਾ ਨੰਬਰ ਪ੍ਰਾਪਤ ਕਰਦੇ ਸਨ। ਇਹਨਾਂ ਦੇ ਛੋਟੇ ਭਾਈ ਸੰਤ ਕਰਤਾਰ ਸਿੰਘ ਮਹਿਸਮਪੁਰੀ ਵੀ ਜ਼ਰੂਰ ਇਨਾਮੀ ਮੁਕਾਬਲਿਆਂ ਵਿਚ ਭਾਗ ਲੈਂਦੇ ਅਤੇ ਕੋਈ ਨਾ ਕੋਈ ਪੁਜ਼ੀਸ਼ਨ ਹਾਸਲ ਕਰਦੇ।

ਸੰਤ ਸੰਤਾ ਸਿੰਘ ਲਖਨਊ ਦੀ ਨਾਮਧਾਰੀ ਧਰਮਸਾਲਾ ਦੇ ਇਨਚਾਰਜ ਸਨ ਤੇ ਹੈੱਡ ਗਰੰਥੀ ਵੀ। ਓਦੋਂ ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲੇ (ਚੱਕ ਦੇਸ ਰਾਜ, ਜ਼ਿਲ੍ਹਾ ਜਲੰਧਰ) ਲਖਨਊ ਵਿਚ ਲੰਮਾ ਸਮਾਂ ਕਿਆਮ ਰਖਦੇ। ਸਮਝੋ ਲਖਨਊ ਉਹਨਾਂ ਦਾ ਹੈੱਡ ਕੁਆਰਟਰ ਸੀ। ਪਤਲਾ ਸਰੀਰ, ਮ੍ਰਿਦੂ ਬੋਲ, ਨਿਰਮਾਣ ਤੇ ਵਿਨੋਦ ਭਰੇ, ਕਾਲੀ ਭੂਰੀ ਦੀ ਅਲਫ਼ੀ ਗੱਲ ਵਿਚ ਰਖਦੇ। ਯੂ. ਪੀ. ਵਿਚ ਨਾਮਧਾਰੀ ਸਿੱਖਾਂ ਨੂੰ ਕੇਂਦਰਤ ਕਰਨ ਵਾਲੇ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ, ਸੰਤ ਭੂਰੀ ਵਾਲੇ ਹੀ ਸਨ।

ਉਹਨੀਂ ਦਿਨੀਂ ਹੀ ਰਾਈਸਿਆਜ਼ਮ ਸ: ਸ਼ਿੰਗਾਰਾ ਸਿੰਘ ਲਖਨਊ ਦਾ ਸ਼ਿੰਗਾਰ ਸਨ। ਆਨਰੇਰੀ ਮੈਜਿਸਟਰੇਟ ਹੋਣ ਦੇ ਨਾਲ ਨਾਲ ਉਹ ਲਖਨਊ ਦੀਆਂ ਅਨੇਕਾਂ ਸੰਸਥਾਵਾਂ ਦੇ ਮੁਖੀ, ਸਹਾਇਕ ਤੇ ਸੰਚਾਲਕ ਸਨ। ਨਾਮਧਾਰੀ ਧਰਮਸਾਲਾ ਵੀ ਉਨ੍ਹਾਂ ਦੇ ਉਦਮ ਅਤੇ ਧਿਆਨ ਦਾ ਕੇਂਦਰ ਰਹੀ। ਇਸ ਵਿਚ ਆਉਣ ਵਾਲੇ ਯਾਤਰੀਆਂ, ਮਹਾ ਪੁਰਖਾਂ ਅਤੇ ਨਾਮਧਾਰੀਆਂ ਦਾ ਆਪ ਉਦਾਰਤਾ ਪੂਰਵਕ ਆਦਰ ਸਤਿਕਾਰ ਕਰਦੇ ਕਰਵਾਂਦੇ। ਉਹਨੀਂ ਦਿਨੀਂ ਲਖਨਊ ਵਿਚ ਇਕ ਚੰਗੀ ਉਤਸ਼ਾਹੀ ਟੀਮ ਨਾਮਧਾਰੀ ਪੰਥ ਦਾ ਨਾਮਣਾ ਉਚਾ ਕਰ ਰਹੀ ਸੀ। ਦੇਸ਼ ਤੇ ਦੁਨੀਆਂ ਦੀ ਅੱਖ ਵਿਚ ਲਖਨਊ ਦਾ ਨਾਮਧਾਰੀ ਕੇਂਦਰ ਸਜੀਵ ਸੀ।

ਅਤੇ ਹੁਣ ਸ: ਹਰਭਜਨ ਸਿੰਘ ਦਾ ਜੀ ਕਰ ਆਇਆ ਹੈ ਕਿ ਲਖਨਊ ਇਕ ਵਾਰ ਫਿਰ ਨਾਮਧਾਰੀਆਂ ਦੇ ਖੁਲ੍ਹੇ ਦੀਦਾਰਿਆਂ ਦਾ ਲਾਭ ਪ੍ਰਾਪਤ ਕਰੇ।

ਸ੍ਰੀ ਸਤਿਗੁਰੂ ਜੀ ਨੇ ਏਥੋਂ ਹੀ ਸ੍ਰੀ ਭੈਣੀ ਸਾਹਿਬ ਲਈ ਵਾਪਸੀ ਕਰਨੀ ਸੀ।

ਕੁਝ ਸਮਾਂ ਆਪ ਦੇ ਆਰਾਮ ਕਮਰੇ ਵਿਚ ਵਿਸ਼ੇਸ਼ ਦਰਸ਼ਨਾਰਥੀ ਪਹੁੰਚਦੇ ਰਹੇ ਅਤੇ ਸ: ਸੇਵਾ ਸਿੰਘ ਉਨ੍ਹਾਂ ਬਾਰੇ ਸਤਿਗੁਰੂ ਜੀ ਨੂੰ ਜਾਣਕਾਰੀ ਦਿੰਦੇ ਰਹੇ ।

## ਸੰਗੀਤ ਤੇ ਬਸੰਤ

ਥੋੜੇ ਕੁ ਚਿਰ ਪਿਛੋਂ ਸਤਿਗੁਰੂ ਜੀ ਨੇ ਸ੍ਰੀ ਗੁਰਦੇਵ ਸਿੰਘ-ਹਰਭਜਨ ਸਿੰਘ (ਸਿਤਾਰ) ਨੂੰ ਬੁਲਵਾਇਆ । ਹੰਸਪਾਲ ਪਹਿਲਾਂ ਹੀ ਕੋਲ ਸੀ, ਮੈਨੂੰ ਅਤੇ ਜਗਦੀਸ਼ ਸਿੰਘ "ਵਰਿਆਮ" ਨੂੰ ਵੀ ਸੱਦਿਆ ਗਿਆ । ਸੱਚੇ ਪਾਤਸ਼ਾਹ ਜੀ ਨੇ ਗੁਰਦੇਵ-ਹਰਭਜਨ ਸਿੰਘ ਨੂੰ ਆਗਿਆ ਕੀਤੀ : ਲਖਨਊ ਬਸੰਤ ਪੰਚਮੀ ਦੇ ਨੇੜੇ ਦੇ ਦਿਨੀਂ, ਦੋ ਦਿਨ ਏਧਰ ਜਾਂ ਉਧਰ, ਇਕ ਸੰਗੀਤ ਕਾਨਫਰੰਸ ਕਰਨੀ ਹੈ । ਬੰਬਈ ਜਿੰਨੇ ਖਰਚੇ ਦਾ ਹੀ ਅੰਦਾਜ਼ਾ ਹੈ । ਪ੍ਰੋਗਰਾਮ ਕੰਜੈਸਟਡ (ਬਹੁਤਾ ਪੀਚਵਾਂ) ਨਹੀਂ ਹੋਣਾ ਚਾਹੀਦਾ । 6–7 ਦਿਨਾਂ ਤਕ ਪ੍ਰੋਗਰਾਮ ਚਲੇਗਾ । ਪਹਿਲੇ ਦੋ ਦਿਨ ਬਸੰਤ ਬਾਰੇ ਦੀਵਾਨ ਲਗਣਗੇ, ਮੇਲਾ ਹੋਵੇਗਾ । ਫੇਰ ਪੰਜ ਦਿਨ ਸੰਗੀਤ ਚਲੇਗਾ ।

ਏਨੇ ਵਿਚ ਇਲਾਕੇ ਦਾ ਐਸ. ਪੀ. ਸ੍ਰੀ ਕਰਤਾਰ ਸਿੰਘ ਆ ਗਿਆ । ਸੰਗੀਤ ਸੰਮੇਲਨ ਦੀ ਤਾਰ ਟੁੱਟ ਗਈ । ਐਸ. ਪੀ. ਨੇ ਚਰਨ ਛੂਹ ਕੇ ਨਮਸਕਾਰ ਕੀਤੀ । ਸਤਿਗੁਰਾਂ ਪੁਛਿਆ ਕਿ ਉਹ ਕਿਹੜੀ ਸਟੇਟ ਦੇ ਰਹਿਣ ਵਾਲੇ ਹਨ ।

"ਏਥੇ ਦਿੱਲੀ ਰਹਿੰਦਿਆਂ ਹੀ ਮੁਦਤਾਂ ਹੋ ਗਈਆਂ ਹਨ । ਉਂਜ ਹਰਿਆਣਾ ਦਾ ਰਹਿਣ ਵਾਲਾ ਹਾਂ ।"

"ਇਲਾਕੇ ਦਾ ਪ੍ਰਬੰਧ ਠੀਕ ਹੈ ?"

ਦੱਸਿਆ ਗਿਆ ਕਿ ਹੁਣ ਇਹ ਡੀ. ਸੀ. ਹੋ ਗਿਆ ਹੈ । ਪੁਲਿਸ ਰਾਜ ਹੋਣ ਕਰਕੇ ਸ੍ਰੀ ਕਰਤਾਰ ਸਿੰਘ ਜਮਨਾਪਾਰ ਇਲਾਕੇ ਦੇ ਡਿਪਟੀ ਕਮਿਸ਼ਨਰ ਹੋ ਗਏ ਹਨ ।

ਸਤਿਗੁਰੂ ਮੁਸਕਾਏ : "ਤਾਂ ਹੁਣ ਅਸੀਂ ਤੁਹਾਡੇ ਇਲਾਕੇ ਵਿਚ ਹਾਂ !"

"ਅਰੇ ਸਾਹਿਬ ਯਿਹ ਸਬ ਆਪ ਕੀ ਕ੍ਰਿਪਾ ਹੈ !" ਅਤੇ ਪੁਲਿਸ ਕਮਿਸ਼ਨਰ ਸਾਹਿਬ ਵਾਪਸ ਹੋ ਗਏ ।

ਗੱਲ ਫਿਰ ਸੰਗੀਤ ਸਮੇਲਨ ਦੀ ਸ਼ੁਰੂ ਹੋ ਪਈ ।

ਗੁਰਦੇਵ ਸਿੰਘ ਨੇ ਪੁਛਿਆ : ਆਰਟਿਸਟ ਕਿੰਨੇ ਲੈਣੇ ਹਨ ਜੀ ?

ਸਤਿਗੁਰੂ ਜੀ : ਤੁਸੀਂ ਤੇ ਮਹਾਰਾਜ ਜੀ ਮਿਲ ਕੇ ਪ੍ਰੋਗਰਾਮ ਬਣਾਓ । ਮੈਂ ਤਾਂ ਸਿਰਫ਼ ਪੈਸੇ ਦੇਣੇ ਹਨ ਜਿਨ੍ਹਾਂ ਦਾ ਹਿਸਾਬ ਮੈਂ ਨਹੀਂ ਲੈਣਾ । ਅਤੇ ਸਤਿਗੁਰੂ ਜੀ ਮੁਸਕਰਾ ਪਏ ।

ਮੈਨੂੰ ਚੇਤਾ ਆਇਆ : ਦੇਦਾ ਦੇ, ਲੈਦੇ ਥਕਿ ਪਾਹਿ ।

ਸਤਿਗੁਰੂ ਜੀ ਨੇ ਫ਼ੈਸਲਾ ਦਿਤਾ : ਦੀਵਾਨ ਪਹਿਲਾਂ ਕਰ ਲਈਏ । ਸੰਗੀਤ ਪ੍ਰੋਗਰਾਮਾਂ ਵਿਚ ਬੜੀ ਦਿੱਕਤ ਆਉਂਦੀ ਏ ਜਦੋਂ ਕਿ ਦੋ ਵਜੇ ਰਾਤ ਤਕ ਤਾਂ ਸੰਗੀਤ ਪ੍ਰੋਗਰਾਮ ਚਲਦਾ ਹੈ ਤੇ ਸਵੇਰੇ ਤਿੰਨ ਵਜੇ ਆਸਾ ਦੀ ਵਾਰ ਆਰੰਭ ਹੋਣੀ ਹੁੰਦੀ ਹੈ । ਤੁਸੀਂ ਖ਼ਾਂ ਸਾਹਿਬ ਅਮਜਦ ਅਲੀ ਖ਼ਾਂ ਨਾਲ ਮਿਲਕੇ ਕਲਾਕਾਰ ਮਿਥੋ । ਤੇ ਪ੍ਰੋਗਰਾਮ ਸੈੱਟ ਕਰੋ, ਕਿਹਨੇ ਕਿਸ ਦਿਨ ਗਾਉਣਾ-ਵਜਾਉਣਾ ਹੈ । ਮੇਰੇ ਪਾਸ

ਸੁਆਲ ਆਰਟਿਸਟਾਂ ਦਾ ਨਹੀਂ, ਰਕਮ ਦਾ ਹੈ ।

ਗੁਰਦੇਵ ਸਿੰਘ ਬੋਲਿਆ : ਡਾ: ਮਹਿੰਦਰ ਸਿੰਘ (ਹੋਮੀਓਪੈਥ, ਕੈਲਾਸ਼ ਕਾਲੋਨੀ) ਨੇ ਸੰਗੀਤ ਸੰਮੇਲਨ ਦਾ ਬਜਟ ਬਣਾਇਆ ਹੈ । ਉਹ ਅਕਤੂਬਰ ਵਿਚ ਫੰਕਸ਼ਨ ਕਰਨਾ ਚਾਹੁੰਦਾ ਹੈ । ਆਪ ਜੀ ਤੋਂ ਉਸਦਾ ਉਦਘਾਟਨ ਕਰਵਾਣਾ ਚਾਹੁੰਦਾ ਹੈ ।

ਸ. ਹੰਸਪਾਲ : ਓਦੋਂ ਕੁਛ ਨਹੀਂ ਹੋ ਸਕਣਾ । ਅਕਤੂਬਰ ਵਿਚ ਡਾ: ਸੁਚਾਟ ਦੇ ਸਮਾਗਮ ਦਾ ਉਦਘਾਟਨ ਕਰਨ ਥਾਈਲੈਂਡ ਜਾਣਾ ਹੈ ।

ਏਥੇ ਬਹੁਤ ਸਾਰੀਆਂ ਤਜਵੀਜ਼ਾਂ ਬਣਦੀਆਂ ਛਹਿੰਦੀਆਂ ਰਹੀਆਂ । ਜਿਨ੍ਹਾਂ ਵਿਚ ਸ੍ਰੀ ਸਤਿਗੁਰੂ ਜੀ ਨਾਲ ਸ: ਹਰਵਿੰਦਰ ਸਿੰਘ, ਗੁਰਦੇਵ ਸਿੰਘ, ਹਰਭਜਨ ਸਿੰਘ, ਜਗਦੀਸ਼ ਸਿੰਘ ਤੇ ਪ੍ਰੀਤਮ ਸਿੰਘ ਕਵੀ ਨੇ ਭਾਗ ਲਿਆ ।

ਅੱਜ ਦੇ ਸਮਾਗਮ ਦੇ ਸ਼ਾਮਿਆਨਿਆਂ ਦੀ ਪ੍ਰਸ਼ੰਸਾ ਕਰਦਿਆਂ ਸਤਿਗੁਰੂ ਜੀ ਨੇ ਲਖਨਊ ਵਿਚ ਵੀ ਅਜਿਹੇ ਸ਼ਾਮਿਆਨਾ ਹਾਲ ਦੀ ਇਛਾ ਪਰਗਟ ਕੀਤੀ । ਪਰ ਫਿਰ ਲਖਨਊ ਦੇ ਰਾਬਿੰਦਰਾ ਹਾਲ ਨੂੰ ਹੀ ਯੋਗ ਜਾਤਾ ਗਿਆ ਜਿਸ ਵਿਚ ਸਾਊਂਡ ਸਿਸਟਮ (ਆਵਾਜ਼ ਪ੍ਰਬੰਧ) ਅਤੇ ਬੱਤੀਆਂ ਆਦਿ ਦਾ ਮੁਨਾਸਬ ਇੰਤਜ਼ਾਮ ਹੈ ਅਤੇ 600 ਸੀਟਾਂ ਵੀ ਮਿਲ ਸਕਣਗੀਆਂ ।

ਦੀਨ ਦਿਆਲ ਜੀ ਨੇ ਗੁਰਦੇਵ ਸਿੰਘ ਨੂੰ ਤੁਰਤ ਟੈਲੀਫੋਨ ਮਿਲਾਕੇ ਖ਼ਾਂ ਸਾਹਿਬ ਨਾਲ ਗੱਲ ਕਰਵਾਣ ਦਾ ਆਦੇਸ਼ ਦਿਤਾ ।

ਸਤਿਗੁਰੂ ਜੀ ਨੇ ਅਪਣੇ ਸਕੱਤਰ, ਸੰਤ ਤਰਸੇਮ ਸਿੰਘ ਨੂੰ ਪੱਕੀ ਕੀਤੀ ਕਿ ਉਹ ਸ: ਹਰਭਜਨ ਸਿੰਘ ਠੇਕੇਦਾਰ ਦੇ ਪੂਨੇ ਲਾਗਲੇ ਠੇਕੇ ਦੇ ਉਦਘਾਟਨ ਲਈ 15 ਨਵੰਬਰ ਦੇ ਲਾਗ-ਚਾਗ ਦੀ ਤਾਰੀਖ਼ ਮਿਥ ਕੇ ਹਰਭਜਨ ਸਿੰਘ ਹੁਰਾਂ ਨੂੰ ਸੂਚਤ ਕਰੇ ਤੇ ਇਹਨਾਂ ਨੂੰ ਦੱਸੇ ।

## ਕਣਕ ਕਿਥੇ ਜਾਵੇ ?

ਤਰਸੇਮ ਸਿੰਘ ਨੇ ਅਰਜ਼ ਕੀਤੀ ਕਿ ਗੋਪਾਲ ਸਿੰਘ (ਸ਼ਾਇਦ ਮਿੰਟਗੁਮਰੀ ਟ੍ਰਾਂਸਪੋਰਟ ਵਾਲੇ) ਪੁਛਦਾ ਹੈ 20 ਬੋਰੀਆਂ ਕਣਕ ਬੰਬਈ ਤਾਂ ਪੁਚਾ ਦਿਤੀ ਹੈ, ਅਗੇ ਬੰਗਲੌਰ ਭੇਜਣੀ ਹੈ ਜਾਂ ਹੋਰ ਕਿਤੇ, ਆਗਿਆ ਕੀਤੀ ਜਾਵੇ ।

ਬਚਨ ਹੋਇਆ : ਇਹ ਕਾਕੇ ਨੇ ਮੰਗੀ ਤੇ ਮਹਾਰਾਜ ਜੀ ਨੇ ਭਿਜਵਾਈ ਹੈ । ਇਸ ਬਾਰੇ ਮੈਨੂੰ ਹੋਰ ਨਹੀਂ ਪਤਾ ।

ਮੈਂ ਪੁਛਿਆ : ਆਪ ਏਥੋਂ ਸਿਧੇ ਭੈਣੀ ਸਾਹਿਬ ਜਾ ਰਹੇ ਹੋ ਜਾਂ ਹੋਰ ਕਿਤੋਂ ਦਾ ਵੀ ਕਾਰਜ-ਕਰਮ ਹੈ ?

ਸਤਿਗੁਰੂ ਜੀ : ਸਿੱਧੇ ਭੈਣੀ ਸਾਹਿਬ ਜਾਣਾ ਹੈ । ਪਰ ਸੇਠ ਹੁਰਾਂ ਦੀ ਕੋਠੀ ਜਾਕੇ 12 ਤੋਂ 1 ਵਜੇ ਤਕ ਇਕ ਫੋਨ ਉਡੀਕਣਾ ਹੈ । ਅਤੇ ਸੁਣਦਿਆਂ ਸਾਰ ਤੁਰ ਪੈਣਾ ਹੈ ।

ਸ: ਹੰਸਪਾਲ ਨੇ ਇਕ ਨੌਜੁਆਨ ਆਪ ਦੇ ਪੇਸ਼ ਕੀਤਾ : ਸਚੇ ਪਾਤਸ਼ਾਹ, ਦਲਜੀਤ ਹਾਜ਼ਰ ਹੈ ।

## ਫੋਨ ਉਤੇ ਉਸਤਾਦ ਨਾਲ

ਏਸੇ ਦਰਮਿਆਨ ਗੁਰਦੇਵ ਸਿੰਘ ਨੇ ਫੋਨ ਮਿਲਾ ਕੇ ਹੰਸਪਾਲ ਨੂੰ ਫੜਾਇਆ। ਉਸਨੇ ਉਸਤਾਦ ਜੀ ਨਾਲ ਗੱਲ ਕਰਕੇ ਸਤਿਗੁਰੂ ਜੀ ਨੂੰ ਚੋਂਗਾ ਫੜਾ ਦਿਤਾ।

''ਖ਼ਾਂ ਸਾਹਿਬ, ਸਤਿ ਸ੍ਰੀ ਅਕਾਲ !''

... ... ...

''ਮੈਂ ਕੋਸ਼ਸ਼ ਤਾਂ ਬੜੀ ਕਰਦਾ ਹਾਂ ਜ਼ਰਾ ਵਿਹਲਾ ਰਹਾਂ। ਪਰ ਕਲ੍ਹ ਸ਼ਾਮ ਨੂੰ ਆਇਆ ਸਾਂ ਤੇ ਹੁਣੇ ਜਾ ਰਿਹਾ ਹਾਂ। ਤੁਹਾਡੇ ਘਰੋਂ ਬੀਬੀ ਜੀ ਢਿੱਲੇ ਸਨ ਉਨ੍ਹਾਂ ਦਾ ਕੀ ਹਾਲ ਹੈ ?''

''ਇਹਨਾਂ ਦੱਸਿਆ ਸੀ ਕਿ ਤੁਸੀਂ ਮੈਨੂੰ ਘਰ ਬੁਲਾਣਾ ਚਾਹੁੰਦੇ ਸਓ, ਪਰ ਹੁਣ ਤਾਂ ਸਮਾਂ ਨਹੀਂ ਰਿਹਾ। ਫੋਨ ਤੇ ਹੀ ਸਹੀ।''

... ... ...

''ਅਮਾਨ ਦਾ ਕੀ ਹਾਲ ਹੈ ?''

... .... ...

''ਮੈਂ ਸਾਰੀ ਗੱਲ ਹਰਵਿੰਦਰ ਸਿੰਘ ਨੂੰ ਕਹਿ ਦਿਤੀ ਹੈ। ਜਦੋਂ ਸਮਾਂ ਆਵੇ ਬਗ਼ੈਰ ਕਿਸੇ ਝਿਜਕ ਦੇ ਉਸ ਨਾਲ ਬੈਠ ਕੇ ਗੱਲ ਕਰ ਲੈਣੀ। ਸਭ ਠੀਕ ਹੋ ਜਾਵੇਗਾ। ਮੇਰੇ ਪਾਸ ਆਉਣ ਦੀ ਲੋੜ ਨਹੀਂ। ਹੰਸਪਾਲ ਜੀ ਸਭ ਕੁਝ ਕਰ ਦੇਣਗੇ।''

... .... ...

''ਸਾਡੇ ਕਰਨ ਵਾਲਾ ਜੋ ਕੰਮ ਹੈ, ਉਹ ਹੋ ਜਾਵੇਗਾ, ਉਹਦੀ ਚਿੰਤਾ ਨਾ ਕਰੋ।''

... ... ...

''ਓਥੋਂ ਵੀ ਫੋਨ ਆਗਿਆ ਹੈ ਕਿ ਸਾਰਾ ਕੰਮ ਹੋ ਗਿਆ ਹੈ।''

... ... ...

''ਕਰੀਬ ਬਸੰਤ ਦੇ ਦਿਨਾਂ ਵਿਚ ਸਤਿਗੁਰੂ ਜੀ ਦੀ ਯਾਦ ਵਿਚ ਇਕ ਪ੍ਰੋਗਰਾਮ ਕਰਨਾ ਚਾਹੁੰਦੇ ਹਾਂ। ਗੁਰਦੇਵ ਨਾਲ ਮੈਂ ਗੱਲ ਕਰ ਲਈ ਹੈ। ਬੰਬਈ ਵਰਗਾ ਪ੍ਰੋਗਰਾਮ ਹੋ ਜਾਵੇ।''

ਰਿਸੀਵਰ ਨੂੰ ਟਿਕਾਣੇ ਸਿਰ ਰਖਿਆ ਹੀ ਸੀ ਕਿ ਸ: ਸੇਵਾ ਸਿੰਘ ਨੇ ਚੂਹੜਕਾਣੇ ਵਾਲੇ ਬੁੱਧ ਸਿੰਘ ਜੀ ਨਾਲ ਦੇ ਇਕ ਵਪਾਰੀ ਲਾਲਾ ਜੀ ਨੂੰ ਸਮੇਤ ਪਰਵਾਰ ਚਰਨਾਂ ਵਿਚ ਲੇ ਆਂਦਾ। ਇਹ ਲਾਲਾ ਜੀ ਸੇਠ ਸੁਹੇਲ ਸਿੰਘ ਧੀਰ ਦੇ ਰਿਸ਼ਤੇਦਾਰ ਸਨ। ਸੁਹੇਲ ਸਿੰਘ ਜੀ ਦੇ ਘਰੋਂ ਇਹਨਾਂ ਦੀ ਭੈਣ ਹੈ। ਪਰਵਾਰ ਨਮਸਕਾਰ ਕਰਕੇ ਵਿਦਾ ਹੋ ਗਿਆ।

## ਸ੍ਰੀ ਦਲਜੀਤ ਸਿੰਘ ਨੂੰ ਜ਼ਿਮੇਵਾਰੀ

ਇਸ ਵੇਲੇ ਸ੍ਰੀ ਦਲਜੀਤ ਸਿੰਘ, ਹੰਸਪਾਲ ਅਤੇ ਮੈਂ ਹੀ ਸਤਿਗੁਰੂ ਜੀ ਪਾਸ ਰਹਿ ਗਏ। ਬਾਕੀ ਦਿਆਂ ਨੂੰ ਬਾਹਰ ਕਰਕੇ ਕੁੰਡੀ ਲਾ ਲਈ ਗਈ। ਹੁਣ ਮੰਡੀ ਵਾਲੀ

ਕਿਸੇ ਗੰਨ ਫੈਕਟਰੀ ਦੀ ਗੱਲ ਸ਼ੁਰੂ ਹੋਈ। ਦੋ ਭਰਾਵਾਂ ਦਾ ਝਗੜਾ ਸੀ। ਪਹਿਲਾਂ ਉਹਨਾਂ ਸਤਿਗੁਰੂ ਜੀ ਦੀ ਸੇਵਾ ਵਿਚ ਕੇਸ ਲਿਆਂਦਾ। ਇਕ ਭਰਾ ਨੇ ਦੂਜੇ ਭਰਾ ਨਾਲ ਸਾਂਝ ਮੁਕਾਣ ਵਾਸਤੇ। ਫਿਰ ਕੇਸ ਕਰ ਦਿਤਾ। ਇਸ ਕੇਸ ਵਿਚ ਦਲਜੀਤ ਸਿੰਘ ਦੇ ਸਹਿਯੋਗ ਦੀ ਲੋੜ ਸੀ। ਉਹ ਕਿਸੇ ਧਿਰ ਦਾ ਰਿਸ਼ਤੇਦਾਰ ਸੀ।

ਸਤਿਗੁਰੂ ਜੀ ਨੇ ਦਲਜੀਤ ਸਿੰਘ ਤੋਂ ਵੀ ਹਕੀਕਤ ਸੁਣੀ। ਫ਼ਰਮਾਇਆ : ਘਬਰਾਣ ਦੀ ਲੋੜ ਨਹੀਂ। ਸਮਝਾਣ ਦੀ ਕੋਸ਼ਸ਼ ਕਰਦੇ ਰਹਿਣਾ ਚਾਹੀਦਾ ਹੈ। ਤੇ ਮੁਨਾਸਬ ਦਬਾਅ ਵੀ ਦਰਕਾਰ ਹੈ। ਕੋਰਟ ਤੋਂ ਕੇਸ ਵਾਪਸ ਹੋਣਾ ਚਾਹੀਦਾ ਹੈ, ਜਿਵੇਂ ਕਿਵੇਂ।

ਸ੍ਰੀ ਦਲਜੀਤ ਸਿੰਘ ਨੇ ਆਖਿਆ : ਹੋ ਜਾਏਗਾ ਗ਼ਰੀਬ ਨਿਵਾਜ !

ਅਤੇ ਇਸ ਪਰਥਾਇ ਕਾਫ਼ੀ ਵਿਚਾਰ ਵਟਾਂਦਰਾ ਹੋਇਆ। ਸਤਿਗੁਰੂ ਜੀ ਨੇ ਬੀੜ ਦੇ ਇਕ ਸਿੰਘ ਦੇ ਝਗੜੇ ਦਾ ਹਵਾਲਾ ਦਿਤਾ। ਦਲਜੀਤ ਸਿੰਘ ਬੋਲਿਆ : ਅਸਾਂ ਤਾਂ ਗ਼ਰੀਬ ਨਿਵਾਜ ਆਪ ਦਾ ਹੁਕਮ ਮੰਨਣਾ ਏਂ, ਜਿਵੇਂ ਕਹੋਗੇ ਤਿਵੇਂ ਹੋ ਜਾਏਗਾ।

ਸਤਿਗੁਰੂ ਜੀ : ਮੇਰਾ ਕਿਹਾ ਤਾਂ ਤੁਸਾਂ ਮੰਨਣਾ ਹੀ ਮੰਨਣਾ ਹੈ ਪਰ ਇਸ ਵਿਚ ਗ਼ਲਤ ਗੱਲ ਕਿਹੜੀ ਹੈ ? ਤੇ ਪੱਕੀ ਹੋ ਗਈ ਸ੍ਰੀ ਦਲਜੀਤ ਸਿੰਘ ਇਸ ਗੱਲ ਨੂੰ ਪਰਵਾਨ ਚੜ੍ਹਾਏਗਾ। ਕਹਿਣ ਲਗਾ : ਜਦੋਂ ਉਹ ਪੈਸੇ ਲੈ ਹੀ ਬੈਠੇ ਹਨ, ਫਿਰ ਉਲਟੇ ਕੇਸ ਦਾ ਕੀ ਅਰਥ !

ਸਤਿਗੁਰੂ ਜੀ ਜਿਸ ਸ਼ਾਨਦਾਰ ਕੁਰਸੀ ਤੇ ਬੈਠੇ ਬਚਨ ਸੁਣ-ਕਰ ਰਹੇ ਸਨ, ਮਾਤਾ ਜੀ ਤੁਰਨ ਲਗੇ ਤਾਂ ਸ: ਸੇਵਾ ਸਿੰਘ ਨੇ ਉਹ ਕੁਰਸੀ ਵੀ ਕੱਠੀ ਕਰਕੇ ਨਾਲ ਭੇਜ ਦਿਤੀ ਪੈਕ ਕਰਵਾਕੇ। ਸੱਚੇ ਪਾਤਸ਼ਾਹ 12 ਵਜੇ ਤੋਂ ਕੁਛ ਮਿੰਟ ਪਿਛੋਂ ਕੋਠੀ ਪਹੁੰਚ ਗਏ 1-6 ਬੀ ਪੂਸਾ ਰੋਡ, ਸੇਵਕਾਂ ਸਮੇਤ।

### ਕੱਕੜ ਲਖਨਊ ਨੂੰ

ਜਥੇਦਾਰ ਨਿਰੰਜਨ ਸਿੰਘ ਕੱਕੜ ਗੁਰੂ ਆਗਿਆ ਅਧੀਨ ਅੱਜ ਰਾਤੀਂ 10 ਵਜੇ ਲਖਨਊ ਵਿਚ 10 ਦਿਨ ਦੀਵਾਨ ਲਾਉਣ ਲਈ ਲਖਨਊ ਮੇਲ ਤੇ ਚੜ੍ਹਨਗੇ। ਉਨ੍ਹਾਂ ਦੇ ਨਾਲ ਜਾਣਗੇ ਉਨ੍ਹਾਂ ਦੇ ਜਥੇ ਦੇ ਪੱਕੇ ਸਾਥੀ ਗੁਰਬਖ਼ਸ਼ ਸਿੰਘ (ਹਾਰਮੋਨੀਅਮ) ਅਤੇ ਗੁਰਨਾਮ ਸਿੰਘ ਢੁਲਕਈਆ।

ਸ: ਸੇਵਾ ਸਿੰਘ ਦੇ ਘਰ ਸੁੱਚੇ ਲੰਗਰ ਵਾਸਤੇ ਦਮਦਮੇ (ਸਰਸਾ) ਦਾ ਮਹਿੰਦਰ ਸਿੰਘ ਆਇਆ, ਜੋ ਪਿੰਡ ਭਦੌੜ ਦਾ ਜਮਪਲ, ਸੰਤ ਗੇਂਦਾ ਸਿੰਘ ਦਾ ਪੁੱਤਰ ਹੈ। ਇਸ ਦੀ ਮਾਂ ਨੇ ਹੀ ਇਹਨਾਂ ਦੇ ਘਰ ਨਾਮਧਾਰੀ ਪੁਣਾਂ ਲਿਆਂਦਾ। ਹਲਵਾਈ ਦਾ ਕੰਮ ਕਰਦਾ ਹੈ। ਮਦਦਗਾਰ ਸੰਤ ਨਗਰ ਤੋਂ ਕੁਛ ਹੋਰ ਸੱਜਣ ਵੀ ਆਏ।

## 22 ਸਤੰਬਰ 1978, ਸ਼ੁਕਰਵਾਰ
## ਨਵੀਂ ਦਿੱਲੀ

### ਅਨੰਦ ਵਾਲੀ ਚਿੱਠੀ

ਪਿਛਲੇ ਦਿਨੀਂ ਮੈਨੂੰ ਕਾਮਰੇਡ ਜਗਜੀਤ ਸਿੰਘ ਅਨੰਦ ਮੁਖ ਸੰਪਾਦਕ ਰੋਜ਼ਾਨਾ

ਨਵਾਂ ਜ਼ਮਾਨਾ ਅਤੇ ਕਮਿਊਨਿਸਟ ਪਾਰਟੀ ਆਫ ਇੰਡੀਆ ਦੇ ਪੰਜਾਬ ਦੇ ਲੀਡਰ ਦੀ ਇਕ ਚਿੱਠੀ ਦੇਖਣ ਨੂੰ ਮਿਲੀ, ਜੋ ਉਸਨੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਭੇਜੀ ਸੀ। ਉਸਦੇ ਦੋ ਪੈਰੇ ਮੈਨੂੰ ਅਪਣੇ ਮਤਲਬ ਦੇ ਲਗੇ, ਸੋ ਮੈਂ ਏਥੇ ਦੇ ਰਿਹਾ ਹਾਂ :

ਕੈਂਪ ਡਿਸਟ੍ਰਿਕਟ ਜੇਲ, ਜਲੰਧਰ
17 ਸਤੰਬਰ 1978

''ਪਰਮ ਸਤਿਕਾਰਯੋਗ ਮਹਾਰਾਜ ਜੀ

ਅੰਮ੍ਰਿਤਸਰ ਵਿਚ ਤੁਸੀਂ ਨਾਮਧਾਰੀ ਸ਼ਹੀਦਾਂ ਦੇ ਪੁਰਬ ਉਤੇ ਜਿਹੜਾ ਖੜਕਵਾਂ ਸਟੈਂਡ ਲਿਆ ਹੈ ਉਸਦੀ ਦਿਲੀ ਸ਼ਲਾਘਾ ਲਈ ਇਹ ਸਤਰਾਂ ਲਿਖ ਰਿਹਾ ਹਾਂ। ਤੁਸਾਂ ਬੜਾ ਵੇਲੇ ਸਿਰ ਤੇ ਦਲੇਰੀ ਵਾਲਾ ਭਾਸ਼ਣ ਦਿਤਾ।

ਮਲਹੋਤਰਾ ਜੀ ਵੀ ਇਥੇ ਮੇਰੇ ਨਾਲ ਹਨ ਤੇ ਅਸੀਂ ਦੋਵੇਂ ਅਪਣੀ ਪਾਰਟੀ ਵਲੋਂ ਪੂਰਾ ਭਰੋਸਾ ਦੁਆਉਂਦੇ ਹਾਂ ਕਿ ਅਸੂਲੀ ਤੇ ਦ੍ਰਿੜ ਸਟੈਂਡ ਵਿਚ ਸਾਡੀ ਪਾਰਟੀ ਤੁਹਾਡਾ ਪੂਰਾ ਸਾਥ ਦੇਵੇਗੀ।''

ਅਗੇ ਅਪਣੀ ਪਿਛਲੀ ਵਿਦੇਸ਼ ਫੇਰੀ ਦਾ ਜ਼ਿਕਰ ਕਰਦਿਆਂ ਫਿਰ ਇਕ ਪੈਰਾ ਲਿਖਿਆ ਹੈ :

''ਦਿੱਲੀ ਆਕੇ ਮਹਾਰਾਜ ਬੀਰ ਸਿੰਘ ਜੀ ਦਾ ''ਵਰਿਆਮ'' ਵਿਚ ਦੇਹਧਾਰੀ ਗੁਰੂ ਬਾਰੇ ਬੜਾ ਬਾਦਲੀਲ ਲੇਖ ਪੜ੍ਹਿਆ। ਉਨ੍ਹਾਂ ਨੂੰ ਮੇਰੀ ਵਧਾਈ ਦੇਣੀ।''

ਫੇਰ ਲਿਖਿਆ :

''ਯੂ.ਕੇ. ਮੈਂ ਤਿੰਨ ਸਤੰਬਰ ਰਾਤ ਨੂੰ ਸਲੋਅ ਇਕ ਪ੍ਰੀਤੀ ਭੋਜ ਤੇ ਗਿਆ ਸਾਂ। ਸ: ਖੜਕ ਸਿੰਘ ਭਵਰਾ ਜੀ ਨੂੰ ਉਸ ਭੋਜ ਉਤੇ ਉਚੇਚਾ ਸਦਵਾਕੇ ਮਿਲਿਆ ਸਾਂ। ਉਹ ਹਰ ਤਰ੍ਹਾਂ ਠੀਕ ਠਾਕ ਹਨ ਤੇ ਤੁਹਾਨੂੰ ਪ੍ਰਨਾਮ ਭੇਜਦੇ ਸਨ।

''ਕੀ ਤੁਸੀਂ ਸ਼ਹੀਦੀ ਸਮਾਗਮ ਪਿਛੋਂ ਪ੍ਰੀਤ ਨਗਰ ਉਮਾ ਭੈਣ ਕੋਲ ਗਏ ਸੀ? ਕਦੇ ਕਦਾਈਂ ਜ਼ਰੂਰ ਮਿਲ ਆਉਣਾ।

''ਮਾਤਾ ਜੀ ਤੇ ਬੀਬਾ ਜੀ ਨੂੰ ਮੇਰੀ ਸਨੇਹ ਭਰੀ ਯਾਦ ਦੇਣਾ।''

## ਸੰਤ ਪ੍ਰੀਤਮ ਸਿੰਘ ਬਾਲੀ ਨਗਰ

ਅੱਜ ਸਵੇਰੇ 8.30 ਵਜੇ ਮੈਂ ਸੰਤ ਪ੍ਰੀਤਮ ਸਿੰਘ ਜੀ-6 ਬਾਲੀ ਨਗਰ ਨੂੰ ਮਿਲਣ ਗਿਆ। ਗੱਲਬਾਤ ਕਰਦਿਆਂ ਉਸ ਦੱਸਿਆ ਕਿ ਇਕ ਵਾਰ ਉਹ ਆਪ, ਉਹਦਾ ਕੁੜਮ ਸ: ਹਰਬੰਸ ਸਿੰਘ ਤੇ ਦੋ ਹੋਰ ਸਰੀਰ ਸਤਿਗੁਰੂ ਜੀ ਪਾਸ ਗਏ। (ਥਾਂ ਦਾ ਮੈਨੂੰ ਚੇਤਾ ਨਹੀਂ ਰਿਹਾ—ਲੇਖਕ)। ਸਤਿਗੁਰੂ ਜੀ ਨੇ ਸਾਡੇ ਨਾਲ ਬੜਾ ਪ੍ਰੇਮ ਕੀਤਾ। ਇਹ ਗੱਲ ਸਾਡੇ ਲਈ ਵਡੇ ਮਾਣ ਵਾਲੀ ਸੀ ਕਿ ਸੱਚੇ ਪਾਤਸ਼ਾਹ ਜੀ ਸਾਨੂੰ ਆਪ ਫਲ ਕੱਟ-ਕੱਟ ਕੇ ਖਵਾਂਦੇ ਰਹੇ। ਬੜੀ ਮੌਜ ਵਿਚ ਸਨ। ਬਚਨ ਕੀਤੋ ਨੇ : ਮੇਰਾ ਚਿੱਤ ਕਰਦਾ ਹੈ ਕਿ ਹਰ ਨਾਮਧਾਰੀ ਪਾਸ ਐਸੀ ਹੀ ਕੋਠੀ ਹੋਵੇ ਜਿਸ ਦੀ ਛੱਤ ਤੇ ਆਪਾਂ ਬੈਠੇ ਹਾਂ।

ਪ੍ਰੀਤਮ ਸਿੰਘ ਹੁਰਾ ਕਿਹਾ : ਸਤਿਗੁਰਾਂ ਦੀ ਰੀਝ ਉਨ੍ਹਾਂ ਚਹੁੰਆਂ ਬੰਦਿਆਂ ਤੇ ਤਾਂ

ਲਾਗੂ ਹੋ ਗਈ ਜੋ ਉਸ ਦਿਨ ਆਪ ਤੋਂ ਫਲ ਛਕ ਰਹੇ ਸਨ। ਅੱਜ ਸਾਡੇ ਚਹੁੰਆਂ ਪਾਸ ਸੁੰਦਰ ਕੋਠੀਆਂ ਹਨ।

ਇਕ ਗੱਲ ਪ੍ਰੀਤਮ ਸਿੰਘ ਹੋਰਾਂ ਹੋਰ ਦੱਸੀ : ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਕਦੇ ਕਦੇ ਵਾਧੂ ਖਰਚ ਆ ਪੈਂਦੇ ਹਨ ਤੇ ਉਹ ਅਜਿਹੇ ਖਰਚਿਆਂ ਲਈ ਰਕਮਾਂ ਮੰਗ ਮੰਗਵਾ ਲੈਂਦੇ ਹਨ। ਸਾਨੂੰ ਵੀ ਉਹ ਲੋੜ ਸਮੇਂ ਹੁਕਮ ਕਰਦੇ ਹਨ। ਪਰ ਉਨ੍ਹਾਂ ਵਿਹਾਰ ਦਾ ਪੈਸਾ ਕਦੇ ਰੱਖਿਆ ਨਹੀਂ। (ਅਰਥਾਤ ਉਹ ਲਿਆ ਪੈਸਾ ਵਾਪਸ ਕਰਦੇ ਹਨ)।

"ਇਕ ਵਾਰ, ਹੋਰ ਸਾਰੀ ਰਕਮ ਮਿਲ ਗਈ ਪਰ ਕੁਝ ਰਕਮ ਨਾ ਦਿਤੀ ਗਈ। ਸਾਲ ਡੇਢ ਬੀਤ ਗਿਆ। ਮੈਂ ਸੋਚਿਆ, ਹੁਣ ਰਕਮ ਕਿਥੋਂ ਮਿਲਣੀ ਹੈ, ਭੁੱਲ ਹੀ ਜਾਵਾਂ। ਅਗਲੇ ਦਿਨ ਹੀ ਮੈਨੂੰ ਭੈਣੀ ਸਾਹਿਬੋਂ ਬੁਲਾਵਾ ਆ ਗਿਆ। ਤਾਂ ਸੰਤ ਬਲਕਾਰ ਸਿੰਘ (ਓਸ ਵੇਲੇ ਦਾ ਹਜ਼ੂਰੀ ਸੇਵਕ) ਨੇ ਰਕਮ ਗਿਣਕੇ ਮੇਰੀ ਤਲੀ ਤੇ ਧਰ ਦਿਤੀ।

"ਦਿਨ ਚੜ੍ਹੇ ਸਤਿਗੁਰੂ ਜੀ ਨੇ ਮੈਨੂੰ ਬੁਲਾਕੇ ਬਲਕਾਰ ਸਿੰਘ ਨੂੰ ਆਗਿਆ ਕੀਤੀ : ਪ੍ਰੀਤਮ ਸਿੰਘ ਕਾਰੋਬਾਰੀ ਹੈ। ਇਸਨੂੰ ਇਹਦੀ ਰਕਮ ਦੇ ਦਿਓ। ਵਾਪਸ ਕੰਮ ਤੇ ਚਲਾ ਜਾਵੇ।

"ਮੈਂ ਅਰਜ਼ ਕੀਤੀ ਕਿ ਰਕਮ ਤਾਂ ਆਉਂਦਿਆਂ ਹੀ ਰਾਤੀਂ ਮਿਲ ਗਈ ਸੀ। ਸਤਿਗੁਰੂ ਮੁਸਕਰਾਏ : ਪਿਛਲੀ ਦੇਰ ਦੀ ਤਾਂ ਗੱਲ ਕੋਈ ਨਹੀਂ। ਪਰ ਜਦੋਂ ਰਕਮ ਕੋਲ ਹੋਵੇ ਤਾਂ ਦੇਣਦਾਰੀ ਇਕ ਦਿਨ ਲਈ ਵੀ ਰੜਕਦੀ ਹੈ।"

ਸੰਤ ਪ੍ਰੀਤਮ ਸਿੰਘ ਅਨਪੜ੍ਹ ਆਦਮੀ ਹੈ। ਪਾਕਿਸਤਾਨ ਬਣਨ ਵੇਲੇ ਓਧਰੋਂ ਆਕੇ ਦਿੱਲੀ ਵਿਚ ਬੜੀ ਮਿਹਨਤ ਮੁਸ਼ੱਕਤ ਨਾਲ ਪਰਵਾਰ ਪਾਲਿਆ। ਫਿਰ ਠੇਕੇਦਾਰੀ ਦੀ ਹਿੰਮਤ ਕੀਤੀ। ਬਿਲਡਿੰਗ ਕੰਟਰੈਕਟਰ ਬਣਿਆ—ਲੋਕਾਂ ਦੀਆਂ ਬੜੀਆਂ ਕੋਠੀਆਂ ਬਣਵਾਈਆਂ। ਉਹਨਾਂ ਵਿਚੋਂ ਪ੍ਰਾਪਤ ਸਰਮਾਏ ਨੇ ਮਦਦ ਕੀਤੀ ਰਬੜ ਤੇ ਪੀ.ਵੀ.ਸੀ. ਦੀਆਂ ਚੱਪਲਾਂ ਬਣਾਣ ਦਾ ਕਾਰਖਾਨਾ ਲਾ ਲਿਆ। ਬੱਚੇ ਵੀ ਜੁਆਨ ਹੋ ਗਏ। ਹੁਣ ਤਿੰਨ ਸਾਲ ਤੋਂ ਵੱਡੀ ਕੀਮਤ ਤੇ ਪਗੜੀ ਤੋਂ ਲਈ ਹੋਈ ਚੱਪਲ ਮਾਰਕਿਟ ਸਦਰ ਬਾਜ਼ਾਰ ਵਿਚ ਦੁਕਾਨ ਵੀ ਚਲਦੀ ਹੈ। ਅੱਜ ਕਲ੍ਹ ਅਪਣੀ ਕੋਠੀ ਉਤੇ ਦੋ ਮਨਜ਼ਲਾਂ ਹੋਰ ਵੀ ਉਸਾਰ ਲਈਆਂ ਹਨ। ਦੋ ਬੱਚੇ ਵਿਆਹ ਲਏ ਹਨ।

**24 ਸਤੰਬਰ 1978, ਐਤਵਾਰ**
**ਨਵੀਂ ਦਿੱਲੀ**

## ਕਾਮਿਲ ਮਨਸੂਰ

ਕਰੀਬ 9 ਵਜੇ ਸਵੇਰੇ ਸ: ਤਾਰਾ ਸਿੰਘ ਕਾਮਿਲ ਸੰਪਾਦਕ ਸਪਤਾਹਕ 'ਲੋਕ ਰੰਗ' ਅਤੇ ਸ: ਤਰਲੋਕ ਸਿੰਘ 'ਮਨਸੂਰ' (ਹਲਦਵਾਨੀ) ਮੇਰੇ ਘਰ ਆਏ। ਮਨਸੂਰ ਜੀ ਨੇ ਹੀ ਕਾਮਿਲ ਨੂੰ ਨਾਲ ਲਿਆਂਦਾ ਸੀ। ਸ੍ਰੀ ਮਨਸੂਰ ਸੁਘੜ ਕਵੀ ਹਨ ਤੇ ਲੇਖਕ ਵੀ।

ਉਹ ਸ: ਜਗਦੀਸ਼ ਸਿੰਘ ਸੰਪਾਦਕ "ਵਰਿਆਮ" ਨੂੰ ਜਲੰਧਰੋਂ ਮਿਲਕੇ ਆਏ ਸਨ ਤੇ ਉਨ੍ਹਾਂ ਹੀ ਮੇਰੇ ਨਾਲ ਮਿਲਣ ਦੀ ਪ੍ਰੇਰਨਾ ਦਿਤੀ ਸੀ। ਮੈਂ ਸਰਦਾਰ ਮਨਸੂਰ ਨੂੰ ਅਪਣੇ ਮਿੱਤਰ ਕਾਮਰੇਡ ਖੁਰਸ਼ੀਦੀ ਦੇ ਦੱਸਿਆਂ ਜਾਣਦਾ ਸਾਂ। ਮਨਸੂਰ ਜਿਥੇ ਕਵੀ ਤੇ ਲੇਖਕ ਹੈ, ਓਥੇ ਚਿੰਤਕ ਅਤੇ ਕਿਸਾਨੀ ਦਾ ਕਿਤਾ ਕਰਨ ਵਾਲਾ ਵੀ ਹੈ। ਪਰਸਪਰ ਜਾਣ ਪਛਾਣ ਤੇ ਸੁਖ ਸੁਨੇਹ ਦੀ ਗੱਲ ਚਲਦੀ ਰਹੀ ਤਾਂ 'ਲੋਕ ਰੰਗ' ਵਿਚ ਛਪੇ ਹੋਏ ਨਿਰੰਕਾਰੀ ਵਿਰੋਧੀ ਮੋਰਚੇ ਦੀ ਗੱਲ ਵੀ ਚਲੀ। ਸ: ਤਾਰਾ ਸਿੰਘ ਨੇ ਅਨੇਕਾਂ ਦਿਲ-ਚਸਪ ਅੰਦਰੂਨੀ ਮੁਲਾਕਾਤਾਂ ਸੁਣਾਈਆਂ।

ਸ: ਕਾਮਿਲ ਨੇ ਸ੍ਰੀ ਸਤਿਗੁਰੂ ਜੀ ਨੇ ਦਰਸ਼ਨਾਂ ਦੀ ਵੀ ਇਛਾ ਪਰਗਟ ਕੀਤੀ।

ਗੱਲਾਂ ਨੇ ਕਈ ਪਲਸੇਟੇ ਲਏ। ਤੇ ਸ: ਮਨਸੂਰ ਨੇ ਇਕ ਲਤੀਫ਼ਾ ਸੁਣਾਇਆ :

ਕੋਈ ਜੱਟ, ਕਿਸੇ ਮੌਕੇ, ਇਕ ਕਫ਼ਨ ਵੇਚਦੇ ਦੁਕਾਨਦਾਰ ਤੋਂ ਬੜਾ ਪ੍ਰਭਾਵਤ ਹੋਇਆ। ਮੌਸਮ ਹੀ ਕੁਛ ਐਸਾ ਸੀ ਕਿ ਕਫ਼ਨਾਂ ਦੀ ਵਿਕਰੀ ਚੋਖੀ ਹੋ ਰਹੀ ਸੀ। ਜੱਟ ਨੇ ਇਸ ਕਾਰੋਬਾਰ ਵਿਚ ਤਰੱਕੀ ਦੇ ਵਧੇਰੇ ਚਾਨਸ ਵੇਖਕੇ, ਜ਼ਮੀਨ ਵੇਚ ਜਾਂ ਕਿਸੇ ਤੋਂ ਉਧਾਰ ਫੜ, ਏਸੇ ਦੁਕਾਨ ਦੇ ਸਾਹਵੇਂ ਇਕ ਹੋਰ ਕਫ਼ਨ ਦੁਕਾਨ ਖੋਲ੍ਹ ਦਿੱਤੀ। ਕਫ਼ਨ ਵੇਚ ਮੁਕਾਬਲਾ ਜਾਰੀ ਹੋ ਗਿਆ। 20 ਤੋਂ 18, 18 ਤੋਂ 16 ਤੇ ਫਿਰ ਲਾਗਤ ਕੀਮਤ ਤੇ ਕਫ਼ਨ ਵਿਕਣ ਲਗੇ। ਅਸਲ ਕੀਮਤ ਤੋਂ ਘੱਟ ਵੇਚਣਾ ਤਾਂ ਬੜਾ ਮੁਸ਼ਕਲ ਲਗਦਾ ਸੀ ਸੋ ਜੱਟ ਨੇ ਮੁਕਾਬਲੇ ਦਾ ਇਕ ਹੋਰ ਤਰੀਕਾ ਲਭ ਲਿਆ, "ਜੋ ਸੱਜਣ ਮੇਰੇ ਪਾਸੋਂ ਕਫ਼ਨ ਲਵੇਗਾ ਮੈਂ ਉਸਨੂੰ ਛੋਟੇ ਬੱਚੇ ਦਾ ਕਫ਼ਨ ਮੁਫ਼ਤ ਦਿਆਂਗਾ।"

ਮਿਤਰਤਾ ਦੇ ਮਹੌਲ ਵਿਚ ਕਿਹੜੀਆਂ ਗੱਲਾਂ ਨਹੀਂ ਹੁੰਦੀਆਂ !

**ਕੇ-17 ਵਿਚ**

ਇਹਨਾਂ ਨੂੰ ਵਿਦਾ ਕਰ ਡਾ: ਅਮਰ ਭਾਰਤੀ ਨਾਲ ਹੰਸਪਾਲ ਜੀ ਦੇ ਘਰ ਗਿਆ। ਓਥੇ ਬੈਂਕੋਕ ਵਿਚਲੇ ਸਿੰਘ ਸਭੀਆਂ ਨੇ ਜੋ ਸ: ਟੌਹੜੇ ਨੂੰ ਨਾਮਧਾਰੀਆਂ ਖ਼ਿਲਾਫ਼ ਚਿੱਠੀ ਲਿਖੀ ਸੀ ਤੇ ਜਿਸ ਬਾਰੇ ਸਕੱਤਰ ਨਾਮਧਾਰੀ ਦਰਬਾਰ ਨੂੰ ਵੀ ਸ਼੍ਰੋਮਣੀ ਕਮੇਟੀ ਨੇ ਲਿਖਿਆ ਸੀ, ਬਾਰੇ ਵਿਚਾਰ ਚਰਚਾ ਹੋਈ। ਸਾਰਿਆਂ ਦਾ ਹੀ ਮਤ ਸੀ, ਸਣੇ ਸ਼੍ਰੋ: ਕ: ਦੇ ਕਿ ਵਿਦੇਸ਼ਾਂ ਵਿਚ ਸਿੱਖਾਂ ਨੂੰ ਪਰਸਪਰ ਪ੍ਰੇਮ ਨਾਲ ਹੀ ਰਹਿਣਾ ਚਾਹੀਦਾ ਹੈ। ਮਤਭੇਦਾਂ ਨੂੰ ਬਹੁਤਾ ਉਛਾਲਣਾ ਨਹੀਂ ਚਾਹੀਦਾ।

ਸ: ਹੰਸਪਾਲ ਨੇ 'ਕੌਮੀ ਏਕਤਾ' ਦੇ ਸੰਪਾਦਕ ਸ: ਰਜਿੰਦਰ ਸਿੰਘ ਭਾਟੀਏ ਬਾਰੇ ਦੱਸਿਆ ਕਿ ਉਹ ਸ੍ਰੀ ਭੈਣੀ ਸਾਹਿਬ ਮੇਲੇ ਤੋਂ 5-7 ਦਿਨ ਪਹਿਲਾਂ ਜਥੇਦਾਰ ਜਗਦੇਵ ਸਿੰਘ ਤਲਵੰਡੀ ਤੇ ਸ: ਗੁਰਚਰਨ ਸਿੰਘ ਟੌਹੜਾ ਨੂੰ ਲੈਕੇ ਸੇਠ ਤ੍ਰਲੋਕ ਸਿੰਘ ਹੁਰਾਂ ਨੂੰ ਉਹਨਾਂ ਦੀ ਕੋਠੀ ਮਿਲਣ ਆਇਆ ਸੀ। ਏਥੇ ਸਦਭਾਵਨਾ ਵਿਚਾਰਾਂ ਤਾਂ ਹੋਈਆਂ ਪਰ ਅਸੀਂ ਬਹੁਤਾ ਘੋਖ ਕੇ ਨਹੀਂ ਪੁਛਿਆ। ਸਿੱਖ ਪੰਥ ਦੀ ਏਕਤਾ ਬਾਰੇ ਗੱਲ ਚੱਲੀ ਤੇ ਨਾਮਧਾਰੀਆਂ ਦੇ ਵਿਭੇਦ ਬਾਰੇ ਵੀ। ਪਰ ਸਾਰੇ ਹੀ ਚਾਹੁੰਦੇ ਸਨ ਕਿ ਪਰਸਪਰ ਵਿਰੋਧ ਦੀ ਅਗਨੀ ਪ੍ਰਚੰਡ ਨਾ ਕੀਤੀ ਜਾਏ।

ਸੰਤ ਹਜ਼ੂਰਾ ਸਿੰਘ ਗੁਲਾਟੀ ਬੰਬਈ ਵਾਲੇ ਵੀ ਅੱਜ ਮੈਨੂੰ ਨਿਵਾਜਣ ਮੇਰੇ ਘਰ

ਆਏ। ਬੰਬਈ ਵਿਚ ਆਮ ਨਾਮਧਾਰੀਆਂ ਦੀ ਠਾਹਰ ਤੇ ਮੇਰੇ ਨਾਲ ਪ੍ਰੇਮ ਭਾਵਨਾ ਰਖਣ ਵਾਲੇ ਹਨ।

## ਗੁਰਗੱਦੀ ਦਿਵਸ

ਜੇ-ਜੇ ਕਾਲੋਨੀ (ਰਘੁਬੀਰ ਨਗਰ) ਵਾਲੇ ਸੰਤ ਬਲਵੰਤ ਸਿੰਘ ਅਤੇ ਸੰਤ ਕਰਤਾਰ ਸਿੰਘ ਦੇ ਉਦਮ ਨਾਲ ਨਾਮਧਾਰੀ ਗੁਰਦੁਆਰਾ ਜੇ-ਜੇ ਕਾਲੋਨੀ ਵਿਚ ਗੁਰੂ ਅੰਗਦ ਦੇਵ ਜੀ ਦਾ ਗੁਰਗੱਦੀ ਦਿਵਸ ਮਨਾਇਆ ਗਿਆ। 7 ਤੋਂ 8 ਤਕ ਸਮੂਹਿਕ ਨਾਮ ਸਿਮਰਨ ਹੋਇਆ। ਫਿਰ ਅੱਧੇ ਘੰਟੇ ਲਈ ਉਸਤਾਦ ਹਰਭਜਨ ਸਿੰਘ-ਗੁਰਦੇਵ ਸਿੰਘ ਦੇ ਜਥੇ ਨੇ ਕੀਰਤਨ ਕੀਤਾ ਅਤੇ ਤਕਰੀਰਾਂ ਹੋਈਆਂ। 9 ਤੋਂ 10 ਤਕ ਹੱਲੇ ਦਾ ਦੀਵਾਨ ਸਜਿਆ ਅਤੇ ਫਿਰ ਕਵੀ ਦਰਬਾਰ ਵੀ ਹੋਇਆ। ਸਾਰਾ ਪ੍ਰੋਗਰਾਮ ਪ੍ਰਭਾਵਸ਼ਾਲੀ ਰਿਹਾ।

## ਨਵਾਂ ਜ਼ਮਾਨਾ ਦੀ ਵੰਗਾਰ

ਕਲ੍ਹ ਦਾ ਰੋਜ਼ਾਨਾ 'ਨਵਾਂ ਜ਼ਮਾਨਾ' ਅੱਜ ਮਿਲਿਆ। ਇਸਦੇ ਸੰਪਾਦਕੀ "ਸੈਕੂਲਰ ਸ਼ਕਤੀਆਂ ਲਈ ਵੰਗਾਰ" ਵਿਚ ਬਾਦਲ ਸਰਕਾਰ ਬਾਰੇ ਪੰਜਾਂ ਪੈਰਿਆਂ ਦੇ ਲੇਖ ਵਿਚੋਂ ਚੌਥੇ ਪੈਰੇ ਵਿਚ ਸੁਯੋਗ ਸੰਪਾਦਕ ਲਿਖਦਾ ਹੈ :

"ਖ਼ੁਦ ਸਾਡੇ ਪੰਜਾਬ ਵਿਚ ਵੀ ਇਸ ਗੱਲ ਦਾ ਖ਼ਤਰਾ ਮੌਜੂਦ ਹੈ ਕਿ ਅਕਾਲੀ ਜਨੂਨ ਤੇ ਤੁਅਸਬ ਦਾ ਅਗਲਾ ਨਿਸ਼ਾਨਾ ਨਾਮਧਾਰੀ ਬਣਨਗੇ। ਇਹੋ ਜਿਹੀ ਬਿਆਨ-ਬਾਜ਼ੀ ਤਾਂ ਪਹਿਲਾਂ ਹੀ ਸ਼ੁਰੂ ਹੋ ਚੁਕੀ ਹੈ ਕਿ ਨਾਮਧਾਰੀਆਂ ਅਤੇ ਕੂਕਿਆਂ ਨੂੰ ਮੂੰਹ ਨਾ ਲਾਓ।

"ਇਹ ਸਥਿਤੀ ਸਾਰੀਆਂ ਸੈਕੂਲਰ ਸ਼ਕਤੀਆਂ ਲਈ ਵੰਗਾਰ ਦੀ ਹੈਸੀਅਤ ਰਖਦੀ ਹੈ। ਇਸ ਵੰਗਾਰ ਨੂੰ ਕਬੂਲ ਕਰਨਾ ਤੇ ਵੰਨ ਸੁਵੰਨਤਾ ਵਿਚ ਏਕਤਾ ਦੇ ਦੋਖੀਆਂ ਨੂੰ ਇਕਮੁਠ ਹੋ ਕੇ ਪਛਾੜਨਾ ਸਾਡਾ ਸਭ ਦਾ ਸਾਂਝਾ ਫ਼ਰਜ਼ ਹੈ। ਸਾਡਾ ਯਕੀਨ ਹੈ ਕਿ ਸਾਡੇ ਦੇਸ਼ ਦੀਆਂ ਸੈਕੂਲਰ ਸ਼ਕਤੀਆਂ ਅਵੱਸ਼ ਹੀ ਇਕਮੁਠ ਹੋ ਕੇ ਇਹ ਫ਼ਰਜ਼ ਨਿਭਾਉਣਗੀਆਂ।"

## 25 ਸਤੰਬਰ 1978, ਸੋਮਵਾਰ
## ਨਵੀਂ ਦਿੱਲੀ

ਅੱਜ ਮੇਰੇ ਪੋਤਰੇ ਯਾਦਵਿੰਦਰ ਸਿੰਘ ਸਪੁਤਰ ਮਨਧੀਰ ਸਿੰਘ ਦਾ ਜਨਮ ਦਿਨ ਹੈ। ਉਸ ਨੇ ਜੀਵਨ ਪੌੜੀ ਦੇ ਨਾਵੇਂ ਡੰਡੇ ਤੇ ਪੈਰ ਧਰੇ ਹਨ।

ਸਵਰਗਵਾਸੀ ਸੰਤ ਦੁਆਰਕਾ ਸਿੰਘ ਭੱਲਾ ਦਾ ਲੜਕਾ ਬਲਬੀਰ ਸਿੰਘ ਮੇਰੇ ਅਧਿਐਨ ਲਈ ਮਹਾਰਾਜ ਬੀਰ ਸਿੰਘ ਜੀ ਤੋਂ ਕੁਝ ਜ਼ਰੂਰੀ ਦਸਤਾਵੇਜ਼ ਲਿਆਇਆ ਹੈ।

ਬਲਬੀਰ ਸਿੰਘ ਨੇ ਸੁਨੇਹਾ ਦਿਤਾ ਕਿ ਸਤਿਗੁਰੂ ਜੀ ਦੇ ਸਕੱਤਰ ਸੰਤ ਤਰਸੇਮ ਸਿੰਘ ਨੇ ਆਖਿਆ ਹੈ ਕਿ ਮੈਂ 26-9-78 ਦੀ ਸ਼ਾਮ ਤਕ ਭੈਣੀ ਸਾਹਿਬ ਜ਼ਰੂਰ ਪਹੁੰਚ ਜਾਵਾਂ।

## 26 ਸਤੰਬਰ 1978, ਮੰਗਲਵਾਰ
## ਸ੍ਰੀ ਭੈਣੀ ਸਾਹਿਬ

ਦਿੱਲੀ ਦੇ ਅੰਤਰ ਰਾਜੀਅ ਬੱਸ ਅੱਡੇ ਤੋਂ 7 ਵਜੇ ਹੀ ਬਸ ਜਾ ਫੜੀ ਤੇ 12 ਵਜਦੇ ਨੂੰ ਚੰਡੀਗੜ੍ਹ ਪਹੁੰਚ ਗਿਆ। ਕਾਮਰੇਡਾਂ ਨੂੰ ਮਿਲਣ ਤੇ ਜੀ ਕਰਦਾ ਸੀ। ਇਸ ਲਈ ਚਾਰ ਕੁ ਘੰਟੇ ਏਥੇ ਹੀ ਠਹਿਰਨ ਦਾ ਮਨ ਬਣਾਇਆ ਹੋਇਆ ਸੀ।

### ਕਾ: ਸੁਰਜੀਤ ਖੁਰਸ਼ੀਦੀ

ਸੋ ਮੈਂ ਅਰੋਮਾ ਹੋਟਲ ਦੇ ਲਾਗੇ 22 ਅਤੇ 21 ਸੈਕਟਰ ਦੇ ਵਿਚਾਲੇ ਦੀ ਸੜਕ ਤੇ 22 ਸੈਕਟਰ ਵਾਲੇ ਪਾਸੇ 'ਪੰਜਾਬ ਬੁਕ ਸੈਂਟਰ' ਦੀ ਦੁਕਾਨ ਤੇ ਪਹੁੰਚ ਗਿਆ। ਇਥੇ ਸ਼ੋ ਰੂਮ ਅਤੇ ਦਫਤਰ ਵਾਸਤੇ ਤਿੰਨ ਛਤਾਂ ਦੀ ਉਸਾਰੀ ਸੀ, ਪੀ. ਆਈ. ਵਾਲਿਆਂ ਕੀਤੀ ਹੋਈ ਹੈ। ਮਿੱਤਰ ਹੇਮ ਰਾਜ ਜੈਨ ਤਾਂ ਨਾ ਮਿਲਿਆ ਪਰ ਪਿਆਰਾ ਕਾਮਰੇਡ ਸੁਰਜੀਤ ਖੁਰਸ਼ੀਦੀ ਮਿਲ ਪਿਆ।

ਹੱਦ ਹੋ ਗਈ। ਅਜੇ ਪਰਸੋਂ ਤਾਂ ਸ੍ਰੀ ਤਰਲੋਕ ਮਨਸੂਰ ਤੋਂ ਪਤਾ ਲਗਾ ਸੀ ਖੁਰਸ਼ੀਦੀ ਮਾਸਕੋ ਗਿਆ ਹੋਇਆ ਹੈ। ਅੱਜ ਜਦੋਂ ਮਿਲ ਪਿਆ ਤਾਂ ਖੁਸ਼ੀ ਤਾਂ ਹੋਣੀ ਸੀ। ਸੋਚਿਆ ਛੋਟਾ ਜਿਹਾ ਸਾਖਿਆਤਕਾਰ ਹੀ ਕਰ ਲਵਾਂ ਅਰਥਾਤ ਇੰਟਰਵੀਊ ਹੋ ਜਾਏ।

ਫਸਟ ਕਲਾਸ ਤਿੰਨ ਛੱਤੀ ਬਿਲਡਿੰਗ ਦੇ ਵਿਚਾਲਲੀ ਛੱਤ ਵਿਚ, ਕਿਤਾਬਾਂ ਸਜੇ ਆਪਣੇ ਕਮਰੇ ਵਿਚ ਟੇਬਲਾਂ ਦੇ ਪਿਛਲੇ ਘੁਮਣੀ ਕੁਰਸੀ ਤੇ ਬੈਠੇ ਕਾਮਰੇਡ ਖ਼ੁਰਸ਼ੀਦੀ ਦੇ ਸੱਜਰੇ ਕੱਟੇ ਸਿਰ ਦੇ ਵਾਲ ਅਤੇ ਸ਼ੇਵ ਕੀਤੀ ਠੋਡੀ ਤਾਜ਼ਾ-ਤਾਜ਼ਾ ਸੀ। ਮੇਰੀਆਂ ਪੁੱਛਾਂ ਦਾ ਉਤਰ ਉਸਨੇ ਟੇਬਲ ਤੇ ਪਈਆਂ ਕਿਤਾਬਾਂ ਨੂੰ ਰੁਕ ਸਿਰ ਕਰਦਿਆਂ ਇਸ ਤਰ੍ਹਾਂ ਦਿਤਾ :

''ਭਾਵੇਂ ਤੁਸੀਂ, ਕਵੀ ਜੀ, ਮੈਨੂੰ ਕਲੀਨ ਸ਼ੇਵਡ ਵੇਖਦੇ ਓ ਪਰ ਮੈਂ ਅਜੇ ਨਾਮ-ਧਾਰੀਆਂ ਤੋਂ ਦੂਰ ਨਹੀਂ ਹੋਇਆ। ਮੇਰੇ ਬਾਪੂ ਜੀ (ਅਰਥਾਤ ਪਿਤਾ ਜੀ) ਨਾਮਧਾਰੀ ਹਨ।

''ਬਚਪਨ ਵਿਚ ਮੈਨੂੰ ਆਪਣੀ ਭੈਣ ਦੇ ਨਾਲ ਕਾਲੇ ਪਾਣੀ ਭੇਜ ਦਿਤਾ ਗਿਆ ਸੀ। ਏਥੇ ਮੇਰੇ ਭਣਵਈਆ ਜੀ ਜੇਲ੍ਹ ਦੇ ਮੈਡੀਕਲ ਕਲਰਕ ਸਨ। ਕਾਲੇ ਪਾਣੀ ਵਿਚ ਸਾਡਾ ਘਰ ਵੀ ਡਾ: ਦੀਵਾਨ ਸਿੰਘ ਕਾਲੇ ਪਾਣੀ (ਪ੍ਰਸਿਧ ਕਵੀ) ਦੇ ਘਰ ਦੇ ਕੋਲ ਕਰਕੇ ਹੀ ਸੀ। ਜਦੋਂ ਮੈਂ ਕਾਲੇ ਪਾਣੀ ਗਿਆ, ਓਦੋਂ ਮੇਰੇ ਬਾਪੂ ਜੀ ਨਾਮਧਾਰੀ ਨਹੀਂ ਸਨ। ਚਾਦਰਾ ਬੰਨ੍ਹਦੇ ਸਨ। ਰੋਜ਼ ਦਾੜ੍ਹੀ ਕਰਤਦੇ ਸਨ। ਊਠ, ਗਾਂ, ਮੱਝ ਜੋ ਵੀ ਪਸ਼ੂ ਘਰ ਵਿਚ ਹੁੰਦਾ ਉਨ੍ਹਾਂ ਦੇ ਕਰੋਧ ਦਾ ਨਿਸ਼ਾਨਾ ਬਣਦਾ ਤੇ ਜੇ ਹੋਰ ਕੁਝ ਨਾ ਲਭੇ ਤਾਂ ਸਾਰਾ ਗੁੱਸਾ ਮਾਂ ਉਤੇ ਵਰ੍ਹ ਪੈਂਦਾ। ਤੇ ਉਹ ਮਾਂ ਨੂੰ ਕੁੱਟ ਧਰਨ ਤੋਂ ਬਾਅਦ ਹੀ ਸ਼ਾਂਤ ਹੁੰਦਾ। ਸੁਭਾਅ ਦੇ ਅੜਬ ਸਨ ਤੇ ਅਸਲੋਂ ਹੀ ਤੁਹਾਡੇ ਵਰਗੇ ਕੱਦ ਕਾਠ ਤੇ ਚੌੜੀ ਚਕਲੀ ਛਾਤੀ ਵਾਲੇ ਜੁਆਨ ਸਨ।

''ਜਦੋਂ ਮੈਂ **1942** ਦੇ ਅਖ਼ੀਰ ਵਿਚ ਪਿੰਡ ਪਰਤ ਕੇ ਆਇਆ (1937 ਦਾ ਗਿਆ ਹੋਇਆ) ਓਦੋਂ ਅੰਡੇਮਾਨ ਟਾਪੂ ਤੇ ਜਾਪਾਨ ਦਾ ਕਬਜ਼ਾ ਹੋ ਚੁਕਾ ਸੀ। ਵਾਪਸੀ ਵੇਲੇ ਮੇਰੇ ਬਾਪੂ ਜੀ ਮੈਨੂੰ ਕਲਕਤੇ ਵਿਚ ਮਿਲੇ।

''ਇਹ ਦਰਸ਼ਨ ਹੋਏ ਤਾਂ ਬਾਪੂ ਜੀ ਦੇ ਇਕ ਹੱਥ ਵਿਚ ਗੜਵਾ, ਦੂਜੇ ਵਿਚ ਉੱਨ ਦੀ ਸਫ਼ੈਦ ਮਾਲਾ, ਖੁਲ੍ਹਾ ਦਾੜ੍ਹਾ, ਗਲ ਚਿੱਟੇ ਕਪੜੇ, ਪੈਰੀਂ ਪਊਏ। ਜਦੋਂ ਅਸੀਂ ਸਰਦੀ ਨਾਲ ਠੁਰ ਠੁਰ ਕਰ ਰਹੇ ਸਾਂ, ਉਹ ਕਾਲੀਕਟ ਗੁਰਦੁਆਰਾ ਵਿਚ ਕੇਸੀ ਇਸ਼ਨਾਨ ਕਰ ਰਹੇ ਸਨ। ਗੜਵਾ ਪਾਣੀ ਦਾ ਸਿਰ ਵਿਚ ਉਲੱਦ ਦੇ ਤੇ 'ਧੰਨ ਸਤਿਗੁਰੂ ਰਾਮ ਸਿੰਘ' ਆਖਦੇ ਜਾਣ। ਮੈਂ ਹੈਰਾਨ ਹੋਵਾਂ ਕਿ ਇਹ ਉਹੋ ਮੇਰੇ ਬਾਪੂ ਜੀ ਨੇ, ਜਿਨ੍ਹਾਂ ਨੂੰ ਮੈਂ ਏਨੇ ਨਿਰਦਈ ਛਡ ਕੇ ਗਿਆ ਸਾਂ। ਹੁਣ ਤਾਂ ਇਹ ਦੇਵਤਾ ਬਣੇ ਪਏ ਹਨ।

''ਮੈਂ ਦੂਜੀ ਵਿਚ ਪੜ੍ਹਦਿਆਂ ਬਾਪੂ ਜੀ ਨੂੰ ਹੋਰ ਰੂਪ ਵਿਚ ਛੱਡਕੇ ਗਿਆ ਸਾਂ— ਮੇਰੇ ਦਿਲ ਤੇ ਇਸ ਬਦਲੀ ਦਾ ਬੜਾ ਚੰਗਾ ਪ੍ਰਭਾਵ ਪਿਆ। ਮੈਂ ਆਪਣੀ ਭੈਣ ਨੂੰ ਪੁਛਿਆ : ਇਹ ਉਹੋ ਮੇਰਾ ਬਾਪੂ ਹੈ ? ਉਸ ਦੱਸਿਆ ਹਾਂ : ਉਹੀ ਹੈ। ਪਰ ਇਸ ਨੂੰ ਅਰਾਕ (ਰਾਖ), ਸਾਡੇ ਪਿੰਡ ਦੇ ਲਾਗਲੇ ਪਿੰਡ, ਦੇ ਸ: ਕੇਹਰ ਸਿੰਘ ਨਾਮਧਾਰੀ ਦੀ ਸੰਗਤ ਹੋ ਗਈ ਹੈ ਤੇ ਇਹ ਨਾਮਧਾਰੀਆਂ ਦਾ ਭਜਨ ਪੁਛ ਆਇਆ ਹੈ। ਸ: ਕੇਹਰ ਸਿੰਘ ਭੈਣੀ ਸਾਹਿਬ ਦੇ ਮੁਖ਼ਤਾਰਿ ਆਮ ਸਨ। ਮੇਰੇ ਪਿਤਾ ਜੀ ਅਰਾਕ ਤੋਂ ਲੰਘਦੇ ਟੱਪਦੇ ਉਹਨਾਂ ਨੂੰ ਜ਼ਰੂਰ ਮਿਲਦੇ ਹੁੰਦੇ ਸਨ। ਸ. ਕੇਹਰ ਸਿੰਘ ਤਕੜੇ ਜੁਆਨ, ਚੰਗਾ ਚੋਖਾ ਖਾਣ ਪੀਣ ਵਾਲੇ, ਮੂੰਹ-ਚਿੱਤ ਲਗਦੇ ਸਜਣ ਸਨ। ਮੇਰੇ ਬਾਪੂ ਜੀ ਉਨ੍ਹਾਂ ਦੇ ਪ੍ਰਭਾਵ ਨਾਲ ਹੀ ਸਿੰਘ ਸਜੇ।

''ਸਾਡੇ ਪਿੰਡ ਵਿਚ ਨਾਮਧਾਰੀਆਂ ਦਾ ਭਜਨ ਪੁੱਛਣ ਵਾਲਾ ਪਹਿਲਾ ਸ਼ਖ਼ਸ ਮੇਰਾ ਬਾਪੂ ਅਰਜਨ ਸਿੰਘ ਹੀ ਹੈ। ਜੇ ਤੁਸੀਂ ਸਾਡੇ ਪਿੰਡ ਕਿਸੇ ਨੂੰ ਵੀ ਪੁਛੋ, ਨਾਮਧਾਰੀਆਂ ਦੇ ਘਰ ਜਾਣਾ ਹੈ ਤਾਂ ਉਹ ਤੁਹਾਨੂੰ, ਸਾਡੇ ਘਰ ਭੇਜ ਦੇਵੇਗਾ। ਮੈਨੂੰ ਵੀ ਜੇ ਕੋਈ ਪੁਛੇ ਤੂੰ ਕੀਹਦੇ ਘਰ ਜਾਣਾ ਹੈ ਤਾਂ ਮੈਂ ਕਹਿੰਦਾ ਹਾਂ ਤੁਸਾਂ ਪਛਾਣਿਆਂ ਨਹੀਂ, ਮੈਂ ਨਾਮ-ਧਾਰੀਆਂ ਦਾ ਮੁੰਡਾ ਹਾਂ।

''ਗੁੱਸਾ ਮੇਰੇ ਬਾਪੂ ਜੀ ਅੰਦਰ ਹੁਣ ਵੀ ਹੈ ਪਰ ਉਹ ਸਿਰਫ਼ ਮੇਰੇ ਨਾਲ ਹੀ ਹੈ। ਇਸ ਗੱਲੋਂ ਕਿ ਮੈਂ ਗਰੈਜੂਏਟ ਹੋ ਕੇ ਘਰ ਵਿਚ ਮਾਇਆ ਦੀ ਲਹਿਰ-ਬਹਿਰ ਨਹੀਂ ਲਾਈ। ਪਰ ਉਹ ਹੋਰ ਸਭ ਲੋਕਾਂ ਨਾਲ ਸ਼ਾਂਤ ਸੁਭਾਅ ਪੇਸ਼ ਆਉਂਦੇ ਹਨ। ਪਹਿਲਾਂ ਵਾਲਾ ਕਰੋਧ ਹੁਣ ਭਜਨ ਬੰਦਗੀ ਵਿਚ ਬਦਲ ਗਿਆ ਹੈ। ਨਾਮਧਾਰੀ ਪੰਥ ਦੇ ਅਸੂਲ ਉਹ ਪੂਰੀ ਤਰਾਂ ਨਿਭਾਂਦੇ ਹਨ। ਪਰ ਆਪਣੇ ਬਚਪਨ ਤੋਂ ਹੀ ਅੱਖੜ ਸੁਭਾਅ ਹੋਣ ਕਰਕੇ ਅੱਗੇ ਬੱਚਿਆਂ ਤੇ ਚੰਗਾ ਪ੍ਰਭਾਵ ਨਹੀਂ ਪਾ ਸਕੇ।

''ਏਨਾ ਅੱਛਾ ਹੋਇਆ ਕਿ ਸਤਿਗੁਰਾਂ ਦੇ ਨੇੜੇ ਜਾ ਕੇ ਮੇਰੇ ਬਾਪੂ ਜੀ ਨੇ ਆਪਣੀ ਜੂਨ ਸਵਾਰ ਲਈ। ਮਾਸ-ਅਹਾਰੀ ਸਨ, ਹੁਣ ਮਾਸ ਨਹੀਂ ਖਾਂਦੇ। ਸ਼ਰਾਬ ਦੇ ਆਦੀ ਸਨ, ਹੁਣ ਸ਼ਰਾਬ ਨਹੀਂ ਪੀਂਦੇ। ਨਸਵਾਰ ਬੜੀ ਲੈਂਦੇ ਸਨ, ਹੁਣ ਉਹ ਵੀ ਗਲੋਂ ਲਹਿ ਗਈ। ਅਗੇ ਕਿਤੇ ਵਰ੍ਹੇ ਛਿਮਾਹੀ ਨਹਾਂਦੇ ਸਨ, ਉਹ ਵੀ ਮਾਛੀਵਾੜੇ ਜਾਕੇ, ਹੁਣ ਰੋਜ਼ ਸਕੇਸ਼ੀ' ਸ਼ਨਾਨ ਹੁੰਦਾ ਹੈ। ਸਾਫ਼ ਸੁਥਰੇ ਅਤੇ ਦੇਵਤਾ ਸਰੂਪ ਬਣ ਗਏ ਹਨ। ਮੇਰੇ

ਮਾਤਾ ਹਰਨਾਮ ਕੌਰ ਜੀ ਗੁਜ਼ਰ ਚੁੱਕੇ ਹਨ ।

"ਫੇਰ ਮੇਰਾ ਵਾਹ ਰਿਹਾ ਨਾਮਧਾਰੀਆਂ ਨਾਲ, ਨਹਿਰ ਸਰਹੰਦ ਦੇ ਪੂਨੀਆਂ ਪਾਸ ਦੇ ਨਾਮਧਾਰੀ ਡੇਰੇ ਕਾਰਨ । ਉਥੇ ਆਪਣੇ ਬਾਪੂ ਜੀ ਨਾਲ ਜਾਂਦੇ ਆਉਂਦਿਆਂ, ਜਾਂ ਕਈ ਵਾਰ ਇਕੱਲਿਆਂ ਵੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੁੰਦੇ । ਜਾਪਣਾ ਜਿਵੇਂ ਸੂਰਜ ਵੇਖ ਲਿਆ ਹੋਵੇ ਕੋਲ ਖਲੋਕੇ । ਸਤਿਗੁਰਾਂ ਦਾ ਜਲਉ ਸੂਰਜੀ ਪ੍ਰਭਾਵ ਰਖਦਾ ਸੀ । ਹੋਰ ਗੱਲਾਂ ਦਾ ਤਾਂ ਹੁਣ ਮੈਨੂੰ ਬਹੁਤਾ ਥਹੁ ਨਹੀਂ ਪਰ ਉਹਨਾਂ ਦੇ ਚਿਹਰੇ ਦੇ ਨੂਰ ਦੀ ਅਜੇ ਵੀ ਯਾਦ ਹੈ ।

"ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਣ ਤਾਂ ਕਦੇ ਦਰਸ਼ਨ ਨਹੀਂ ਕੀਤੇ, ਛੋਟੇ ਹੁੰਦਿਆਂ ਜਦੋਂ ਦੋਵੇਂ ਭਰਾ ਕੁਸ਼ਤੀ ਲੜਿਆ ਕਰਦੇ ਸਨ ਓਦੋਂ ਜ਼ਰੂਰ ਤੱਕੇ ਸਨ । ਹੁਣ ਕੋਲ ਜਾਣੋਂ ਉਂਜ ਸੰਗਦਾ ਹਾਂ । ਕਹਿਣਗੇ, ਚੰਗਾ ਬੰਦਾ ਹੈ ਸਾਡੇ ਸਿੰਘ ਦਾ ਪੁਤਰ ਕੇਸ ਦਾੜ੍ਹੀ ਵਿਹੀਨ ! ਪਰ ਮਨੋ ਮੇਰਾ ਮੋਹ ਹੈ ਸਤਿਗੁਰਾਂ ਨਾਲ ਵੀ ਤੇ ਨਾਮਧਾਰੀਆਂ ਨਾਲ ਵੀ ।"

ਕਾਮਰੇਡ ਸੁਰਜੀਤ ਖੁਰਸ਼ੀਦੀ ਜੋ ਮਾਰਕਸਵਾਦੀ ਵਿਦਵਾਨ, ਲੇਖਕ ਅਤੇ ਕਵੀ ਹਨ, ਇਹਨਾਂ ਦਾ ਪਿੰਡ ਤੱਖਰਾਂ (ਜ਼ਿਲਾ ਲੁਧਿਆਣਾ) ਸ੍ਰੀ ਭੈਣੀ ਸਾਹਿਬ ਦੇ ਕੋਲ ਹੀ ਹੈ । 7-8 ਦਿਨ ਮਾਸਕੋ ਦਾ ਦੌਰਾ ਕਰਕੇ ਹੁਣੇ-ਹੁਣੇ ਪਰਤੇ ਹਨ ।

ਜਦੋਂ ਮੈਂ ਭੈਣੀ ਸਾਹਿਬ ਜਾਣ ਲਈ ਚੰਡੀਗੜ ਬੱਸ ਸਟੈਂਡ ਤੇ ਪਹੁੰਚਾ ਤਾਂ ਇਕ ਭੈੜੀ ਜਿਹੀ ਬਦਲੀ ਏਨੇ ਜ਼ੋਰ ਦੀ ਬਰਸੀ ਕਿ 20 ਮਿੰਟ ਦੇ ਵਿਚ-ਵਿਚ ਉਸਨੇ ਬੱਸ ਅੱਡੇ ਨੇੜੇ ਨਹਿਰਾਂ ਵਗਾ ਦਿਤੀਆਂ । ਲਾਂਘੇ ਤੇ ਸੜਕਾਂ ਇਉਂ ਛਰਬਲ ਛਰਬਲ ਕਰਦੇ ਵਹਿ ਰਹੇ ਸਨ ਜਿਵੇਂ ਮਗਰੋਂ ਨਦੀ ਦਾ ਬੰਨ੍ਹ ਟੁਟ ਗਿਆ ਹੋਵੇ ! ਬੱਸ ਤਾਂ ਮੈਂ ਫੜ ਲਈ ਪਰ 21-22 ਸੈਕਟਰ ਦੇ ਚੌਕ ਦੇ ਨੇੜੇ ਵੇਖਿਆ ਕਿ 5-4 ਕਾਰਾਂ ਪਾਣੀ ਦੇ ਜ਼ੋਰ ਤੇ ਉਚਾਈ ਦੇ ਕਾਰਨ ਇੰਜਨ ਠੰਢੇ ਕੀਤੀ ਬੈਠੀਆਂ ਸਨ । ਮਾਲਿਕ ਪਾਣੀ ਵਿਚ ਘਿਰੇ ਵੱਡੇ ਰੱਬ ਦਾ ਨਾਮ ਜਪ ਰਹੇ ਸਨ । ਮਜ਼ੇ ਦੀ ਗੱਲ ਇਹ ਕਿ ਚੰਡੀਗੜ੍ਹ ਦੇ ਬਾਹਰ ਦੇ ਸੈਕਟਰਾਂ ਵਿਚ ਇਕ ਵੀ ਛਿੱਟ ਨਹੀਂ ਸੀ ਡਿੱਗੀ ।

## ਹਾਇ, ਕਿਤੇ ਤੂੰ ਹੋਵੇਂ !

ਸ਼ਾਮੀਂ 7 ਵਜੇ ਸਮਰਾਲਾ ਰੋਡ ਛੱਡ ਭੈਣੀ ਸਾਹਿਬ ਦੇ ਟੱਟੇ ਤੇ ਸੰਤ ਨਿਰੰਜਨ ਸਿੰਘ ਨਗਰ ਅਤੇ ਸੰਤ ਖ਼ਜ਼ਾਨ ਸਿੰਘ ਖਾਰੇ (ਦਿੱਲੀ) ਵਾਲਿਆਂ ਨਾਲ ਆ ਰਿਹਾ ਸਾਂ ਕਿ ਇਕ ਕਾਰ ਕੋਲੋਂ ਦੀ "ਛੂੰ" ਕਰਕੇ ਲੰਘ ਗਈ । ਸੰਤ ਨਿਰੰਜਨ ਸਿੰਘ ਨੇ ਦੱਸਿਆ ਇਹ ਕੀਹਦੀ ਗੱਡੀ ਸੀ, ਮੋਟਰ ਲਗ ਭਗ ਖਾਲੀ ਸੀ । ਸਤਿਗੁਰੂ ਜਗਜੀਤ ਸਿੰਘ ਜੀ ਚੇਤੇ ਆਏ । ਅੱਵਲ ਤਾਂ ਉਹ ਰੁਕ ਕੇ ਨਾਲ ਬਿਠਾਂਦੇ, ਨਹੀਂ, ਪਿਆਰ ਸਤਿਕਾਰ ਦੇ ਕੇ ਮਜਬੂਰੀ ਦੱਸ ਕੇ ਅਗੇ ਲੰਘਦੇ । ਕੌਣ ਹੋਵੇ ਸਤਿਗੁਰਾਂ ਵਰਗਾ !

ਭੈਣੀ ਸਾਹਿਬ ਫ਼ਰਲਾਂਗ ਭਰ ਦੂਰ ਸੀ ਕਿ ਸਤਿਗੁਰੂ ਜੀ ਦੀ ਕਾਰ ਵੀ ਆਈ ਤੇ ਲੰਘ ਗਈ । ਉਹ ਜ਼ਰੂਰ ਕਿਸੇ ਨਾਲ ਬਚਨ ਕਰ ਰਹੇ ਹੋਣਗੇ, ਸਾਡੇ ਵਲ ਧਿਆਨ ਨਹੀਂ ਹੋਣਾ, ਪਰ ਅਸੀਂ ਅੱਪੜੇ ਵੀ ਤਾਂ ਖਲੋ ਸਾਂ !

## ਭੈਣੀ ਸਾਹਿਬ

ਪੌਣੇ ਕੁ ਅੱਠ ਵਜੇ ਅਸੀਂ ਭੈਣੀ ਸਾਹਿਬ ਪਹੁੰਚ ਗਏ। ਅਨ੍ਹੇਰੇ ਵਿਚ ਬਿਜਲੀ-ਬੱਤੀਆਂ ਨੇ ਦਿਨ ਚੜ੍ਹਾਇਆ ਹੋਇਆ ਸੀ। ਮੈਂ ਤਾਂ ਜਾਂਦਿਆਂ ਸਾਰ ਆਓ-ਭਗਤ ਵਾਲੇ ਸੰਤ ਸ਼ਿੰਗਾਰਾ ਸਿੰਘ-ਸਵਰਨ ਕੌਰ ਕੋਲ ਗਿਆ ਅਤੇ ਪ੍ਰਸ਼ਾਦ ਛਕਿਆ। ਉਠ ਕੇ ਬਾਹਰ ਵੇਖਿਆ ਤਾਂ ਮਹਾਰਾਜ ਜੀ ਤੇ ਠਾਕਰ ਦਲੀਪ ਸਿੰਘ ਜੀ ਚੰਡੀਗੜ੍ਹ ਜਾਣ ਨੂੰ ਤਿਆਰ ਸਨ। ਸ੍ਰੀ ਸਤਿਗੁਰੂ ਜੀ ਤੇ ਮਾਤਾ ਜੀ ਨਵੇਂ ਗੈਰੇਜ ਪਾਸ ਖਲੋਤੇ ਠਾਕਰ ਦਲੀਪ ਸਿੰਘ ਜੀ ਨਾਲ ਬਚਨ ਕਰ ਰਹੇ ਸਨ ਕਿ ਮਹਾਰਾਜ ਜੀ ਨੇ ਜਾਕੇ ਸਤਿਗੁਰੂ ਜੀ ਤੇ ਮਾਤਾ ਜੀ ਨੂੰ ਮੱਥਾ ਟੇਕਿਆ। ਮਾਤਾ ਜੀ ਨੇ ਮਹਾਰਾਜ ਜੀ ਦੇ ਸਨਮਾਨ ਲਈ ਹੱਥ ਵਧਾਏ।

ਸਤਿਗੁਰੂ ਜੀ ਨੂੰ ਮੈਂ ਸਾਦਰ ਨਮਸਕਾਰ ਕੀਤੀ ਤਾਂ ਹੋਰ ਵੀ ਕਈ ਸਰੀਰਾਂ ਨੇ ਇਥੇ ਅਧੂਰੇ ਜਿਹੇ ਪ੍ਰਕਾਸ਼ ਵਿਚ ਮਥਾ ਟੇਕਿਆ। ਕਿਸੇ ਸਿੰਘ ਤੋਂ ਮੈਂ ਸੁਣਿਆ ਕਿ ਹੁਣੇ-ਹੁਣੇ ਖਬਰ ਆਈ ਹੈ ਕਿ ਕਾਨਪੁਰ ਦੇ ਮਹਲਾ ਗੁਬਿੰਦਪੁਰੇ ਵਿਚ 9 ਅਕਾਲੀ ਗੋਲੀ ਦਾ ਨਿਸ਼ਾਨਾ ਹੋ ਗਏ ਹਨ। ਉਹ ਨਿਰੰਕਾਰੀਆਂ ਨੂੰ ਅਪਣਾ ਸਮਾਗਮ ਕਰਨੋਂ ਰੋਕਣ ਗਏ ਸਨ ਕਿ ਪੁਲਿਸ ਦੀ ਗੋਲੀ ਵਰ੍ਹ ਪਈ। ਹਕੀਕਤ ਕੀ ਹੈ, ਕੋਈ ਪਤਾ ਨਹੀਂ।

## ਸੰਤ ਮਲਕੀਅਤ ਸਿੰਘ

ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਬਲਕਾਰ ਸਿੰਘ ਸਰਪੰਚ, ਬੇਬੇ ਦਲੀਪ ਕੌਰ ਜੀ, ਸੰਤ ਸ਼ਿੰਗਾਰਾ ਸਿੰਘ ਆਓ ਭਾਗਤ, ਭਾਈ ਨਿਹਾਲ ਸਿੰਘ ਆਦਿ 15 ਕੁ ਆਦਮੀ ਤੇ 7 ਕੁ ਇਸਤਰੀਆਂ ਸਤਿਗੁਰੂ ਜੀ ਦੇ ਗਿਰਦ ਖਲੋਤੇ ਸਨ। ਸਫ਼ੇਦ ਕਪੜਿਆਂ ਵਿਚ 40-45 ਸਾਲ ਦੀ ਉਮਰ ਦਾ ਇਕ ਸਿੰਘ ਕੈਨੇਡਾ ਦੇ ਟੋਰਾਂਟੋ ਸ਼ਹਿਰ ਵਿਚੋਂ ਦਰਸ਼ਨਾਂ ਲਈ ਆਇਆ। ਪੂਰਬਾ ਨੇ ਦਸਿਆ : ਇਹ ਮਲਕੀਅਤ ਸਿੰਘ ਹੈ। ਦੂਜੇ ਦੌਰੇ ਸਮੇਂ ਇਹ ਸਤਿਗੁਰਾਂ ਦੇ ਸੰਪਰਕ ਵਿਚ ਆਇਆ। ਜਿਉਂ ਹੀ ਇਸ ਨੇ ਆਕੇ ਮੱਥਾ ਟੇਕਿਆ, ਸਤਿਗੁਰਾਂ ਬਚਨ ਕੀਤਾ : ਸਿੱਖਾਂ ਦੇ ਤੁਸੀਂ ਪੁੱਤਰ, ਇਸ ਤਰ੍ਹਾਂ ਰੋਡੇ-ਭੋਡੇ ਚੰਗੇ ਨਹੀਂ ਲਗਦੇ। ਭਜਨ ਪੁਛ ਕੇ, ਅਮ੍ਰਿਤ ਛਕ ਕੇ ਕੇਸ ਰਖੋ। ਭਜਨ ਬਾਣੀ ਕਰਿਆ ਕਰੋ। ਤਦ ਤੋਂ ਹੀ ਇਸਨੇ ਭਜਨ ਪੁਛ, ਅਮ੍ਰਿਤ ਛਕ ਨਾਮਧਾਰੀ ਬਸਤਰ ਪਹਿਨ ਲਏ ਹਨ। ਦਸਤਾਰ ਸਿਧੀ ਕਰ ਲਈ ਹੈ। ਅੱਜ ਵੇਖੋ ਦਰਸ਼ਨਾਂ ਦੀ ਇੱਛਾ ਨਾਲ ਏਥੇ ਚਲਿਆ ਆਇਆ ਹੈ।

ਸਤਿਗੁਰੂ ਜੀ ਨੇ ਉਸਦੀ ਨਮਸਕਾਰ ਪਰਵਾਨ ਕਰਦਿਆਂ ਸੁਖ ਅਨੰਦ ਪੁਛੀ। ਸਿੰਘ "ਆਪ ਦੀ ਕ੍ਰਿਪਾ ਹੈ।" "ਆਪ ਦੀ ਕ੍ਰਿਪਾ ਹੈ" ਕਹੀ ਜਾਂਦਾ ਸੀ। ਇਸ ਮੌਕੇ ਉਸਦੀ ਪਤਨੀ ਤੇ ਲੜਕੀ ਵੀ ਉਸਦੇ ਨਾਲ ਸਨ। ਇਹ ਦੋਵੇਂ ਦੇਸ ਵਿਚ ਹੀ ਰਹਿੰਦੀਆਂ ਲਗਦੀਆਂ ਸਨ।

ਸੰਤ ਮਲਕੀਅਤ ਸਿੰਘ ਬਾਰੇ ਸਤਿਗੁਰੂ ਜੀ ਨੇ ਦੱਸਿਆ : ਇਹ ਨਿਤ ਸਵੇਰੇ

ਆਸਾ ਦੀ ਵਾਰ ਵਿਚ ਆਉਂਦਾ ਅਤੇ ਬੜਾ ਘੱਟ ਬੋਲਦਾ ਹੈ। ਸੂਬਾ ਦਰਸ਼ਨ ਸਿੰਘ ਜੀ ਦੇ ਲੜਕੇ ਨਾਲ ਆਇਆ ਸੀ। ਮਿਸਤਰੀ ਸਿੰਘ ਹੈ। ਮਲਕੀਅਤ ਸਿੰਘ ਨੇ ਅਪਣੀ ਲੜਕੀ ਅੱਗੇ ਕਰਕੇ ਅਰਜ਼ ਕੀਤੀ : ਇਸਨੂੰ ਭਜਨ ਦੱਸਣਾ ਹੈ। ਨਿਕਟੀ ਸੇਵਕ ਪੂਰਬੇ ਨੂੰ ਆਗਿਆ ਹੋਈ। ਉਸ ਕੰਨ ਵਿਚ ਭਜਨ ਦੱਸ ਦਿਤਾ।

## ਸਤਿਗੁਰ ਬਚਨ

ਬਲਜੀਤ ਸਿੰਘ ਸੰਗੀਤ ਸਿਖਾਂਦਰੂ ਨੂੰ ਪਲੋਸਦਿਆਂ ਸਤਿਗੁਰਾਂ ਬਚਨ ਕੀਤਾ : 'ਮੇਰੇ ਮਨ ਕਰਨ ਸੁਣਹਿ ਹਰਿ ਨਾਮੁ' ਤੇਰੇ ਨਾਲ ਹੋਰ ਕਿਹੜਾ ਪੜ੍ਹੇਗਾ। ਘੁੱਲਾ ਕਿ ਕੋਈ ਹੋਰ ? ਕਲ੍ਹ ਨੂੰ ਤਿਆਰ ਰਹਿਓ। ਰਛਪਾਲ ਸਿੰਘ ਪਾਲ ਦੇ, ਕੱਲ ਜਲੰਧਰ ਜਾਣਾ ਹੈ। ਮੈਨੂੰ ਦੱਸਿਓ ਨੇ : ਮੈਂ ਹੁਣੇ ਮੁਕੇਰੀਆਂ (ਹੁਸ਼ਿਆਰਪੁਰ) ਤੋਂ ਆਇਆ ਹਾਂ। ਕੱਲ ਦਾ ਦਿਨ ਵਾਧੂ ਰੱਖਿਆ ਸੀ ਉਹ ਪਾਲ ਨੂੰ ਦੇ ਦਿਤਾ ਹੈ। ਰਾਹ ਵਿਚ ਹੀ ਚੱਕ ਜਾਣ ਦਾ ਪ੍ਰੋਗਰਾਮ ਬਣ ਗਿਆ। ਅੱਜ ਵੀ ਬਹੁਤ ਕੋਸ਼ਸ਼ ਕੀਤੀ ਕਿ 3 ਵਜੇ ਤੁਰ ਪਈਏ ਪਰ 5 ਵਜੇ ਹੀ ਤੁਰਿਆ ਜਾ ਸਕਿਆ। ਮੁਕੇਰੀਆਂ ਵਿਚ ਸਾਧ ਸੰਗਤ ਵਲੋਂ ਮੇਲਾ ਸੀ। ਕਾਂਗਰਸੀ ਰਾਜ ਦੇ ਸਮੇਂ ਦੇ ਸਪੀਕਰ ਡਾ: ਕੇਵਲ ਕ੍ਰਿਸ਼ਨ ਵੀ ਮੁਕੇਰੀਆਂ ਦੀਵਾਨ ਵਿਚ ਆਏ ਹੋਏ ਸਨ।

ਸਤਿਗੁਰੂ ਜੀ ਨੇ ਦੱਸਿਆ : ਇਸ ਵਾਰ ਸ਼ਹੀਦੀ ਮੇਲਾ ਅੰਮ੍ਰਿਤਸਰ (15-9-78) ਵਿਚ ਪੁਲਿਸ ਦਾ ਬੜਾ ਪ੍ਰਬੰਧ ਸੀ। ਅਸਾਂ ਤਾਂ ਕਿਸੇ ਨੂੰ ਕੁਛ ਆਖਿਆ ਨਹੀਂ ਸੀ, ਇਹ ਸਰਕਾਰੀ ਫ਼ਿਕਰ ਹੀ ਜਾਪਦਾ ਸੀ। ਪੱਤਰਕਾਰ ਵੀ ਕੱਠੇ ਹੋਏ-ਹੋਏ ਸਨ। ਸੁਆਦਲੀ ਗੱਲ ਇਹ ਹੈ ਕਿ ਮੇਰੀ ਗੱਲਬਾਤ ਦੇ ਸਭ ਨੇ ਅਪਣੇ ਅਪਣੇ ਅਰਥ ਕਢੇ ਹਨ।

ਇਕ ਨੌਜਵਾਨ (ਸ੍ਰੀ ਸੁਖਦੇਵ ਸੁਆਮੀ ਦਾ ਲੜਕਾ) ਨੂੰ ਸਤਿਗੁਰੂ ਜੀ ਬਚਨ ਕੀਤਾ : ਤੂੰ ਕਾਕੇ (ਠਾਕੁਰ ਦਲੀਪ ਸਿੰਘ ਜੀ) ਨੂੰ ਜਾਂ ਮਹਾਰਾਜ ਜੀ ਨੂੰ ਕਹੁ ਉਹ ਪ੍ਰੋਗਰਾਮ ਬਣਾਣ।

ਮੈਨੂੰ ਦੱਸਿਆ ਗਿਆ ਕਿ ਇਸ ਲੜਕੇ ਦੀ ਦਾਦੀ ਨੂੰ ਕੋਈ ਮੋਟਰ ਲਿਤਾੜ ਕੇ ਲੰਘ ਗਈ। ਇਸ ਨਾਲ ਉਸਦੀ ਮਿਰਤੂ ਹੋ ਗਈ। ਨੌਜਵਾਨ ਨੇ ਪੁੱਛਿਆ : ਆਪ ਜੀ ਦੀ ਆਗਿਆ ਹੋਵੇ ਤਾਂ ਪਿਤਾ ਜੀ ਨੂੰ ਵੀ ਤਾਰ ਦੇਈਏ ਤਾਂ ਜੁ ਉਸ ਵਕਤ ਆ ਜਾਣ। ਸਤਿਗੁਰਾਂ ਇਹ ਵੀ ਮਹਾਰਾਜ ਜੀ ਨੂੰ ਪੁਛਣ ਲਈ ਆਖਿਆ। ਸੁਖਦੇਵ ਸੁਆਮੀ ਜੀ ਸ਼ਾਇਦ ਬੰਗਲੌਰ ਹਨ।

## ਵਾਲ-ਵਾਲ ਬਚਾਉ

ਸਤਿਗੁਰੂ ਜੀ ਕਿਸੇ ਨਾਲ ਇਕਾਂਤ ਬਚਨ ਕਰਨ ਲਗੇ ਤਾਂ ਮੈਨੂੰ ਸੇਵਕ ਮਹਿੰਦਰ ਸਿੰਘ ਪੂਰਬਾ ਨੇ ਇਕ ਭਿਆਨਕ ਦੁਰਘਟਨਾ ਹੋਣ ਤੋਂ ਬਚਣ ਦੀ ਕਹਾਣੀ ਸੁਣਾ ਕੇ ਕੰਬਾ ਦਿਤਾ। ਪੂਰਬਾ ਨੇ ਦੱਸਿਆ : ਇਸ ਵਾਰ ਜਦੋਂ (22-9-1978) ਮਨਾਲੀ, ਕੁੱਲੂ ਤੇ ਫਿਰ ਭੂੰਤਰ ਰਾਤ ਰਹਿ ਕੇ ਮੰਡੀ ਨੂੰ ਪਰਤ ਰਹੇ ਸਾਂ ਤਾਂ ਭੂੰਤਰ-ਪੰਡੋਹ ਦੇ

ਦਰਮਿਆਨ ਇਕ ਜਗਹ ਮਿਰਤੂ ਦੇਵਤਾ ਦੇ ਸਾਖਿਆਤ ਦੀਦਾਰੇ ਹੋਣ ਲਗੇ ਸਨ। ਗੱਲ ਇੰਜ ਹੋਈ ਕਿ ਇਸ ਸੜਕ ਟੋਟੇ ਦੇ ਦਰਮਿਆਨ ਇਕ ਪਹਾੜੀ ਹੇਠੋਂ, ਸੜਕ ਦੇ ਬਰਾਬਰੋਂ ਪਾਣੀ ਸਿੰਮ ਨਿਕਲਿਆ ਹੈ। ਏਥੋਂ ਉਪਰੋਂ, ਪਹਾੜੀ ਤੋਂ ਇਕ ਆਦਮੀ ਵਡੇ ਵਡੇ ਪੱਥਰ ਰਿੜ੍ਹਦੇ ਆਉਣ ਦੀ ਸੂਚਨਾ ਦਿੰਦਾ ਹੈ। ਦੂਜੇ ਦੋ ਆਦਮੀ, ਸੜਕ ਤੇ ਖਲੋਤੇ ਹੋਏ, ਦੋਹਾਂ ਪਾਸਿਆਂ ਦੀ ਟਰੈਫਿਕ ਨੂੰ ਸੂਚਿਤ ਕਰ ਦਿੰਦੇ ਹਨ। ਦਿਨ ਵਿਚ ਕਈ ਵਾਰ ਚਾਣਚਕ ਉਤੋਂ ਪੱਥਰ ਰਿੜ੍ਹਨੇ ਤੇ ਡਿਗਣੇ ਸ਼ੁਰੂ ਹੋ ਜਾਂਦੇ ਹਨ ਤੇ ਥੱਲੇ ਜਾਂਦੀਆਂ ਗੱਡੀਆਂ-ਟਰੱਕਾਂ ਨੂੰ ਏਨੀ ਬੁਰੀ ਤਰ੍ਹਾਂ ਵੱਜਦੇ ਹਨ ਕਿ ਆਦਮੀ ਮਰਦੇ, ਗੱਡੀਆਂ ਟੁੱਟ ਭੱਜ ਜਾਂਦੀਆਂ ਤੇ ਇੰਜਨ ਨਕਾਰੇ ਹੋ ਜਾਂਦੇ ਹਨ। ਇਸੇ ਤਰ੍ਹਾਂ ਜਦੋਂ ਅਸੀਂ ਆ ਰਹੇ ਸਾਂ, ਸਾਡੇ ਅਗੇ ਇਕ ਫੌਜੀ ਟਰੱਕ ਸੀ। ਉਸਦਾ ਡਰਾਈਵਰ ਤਾਂ ਇਸ਼ਾਰਾ ਪਾਕੇ ਗੱਡੀ ਛੱਡਕੇ ਭੱਜ ਗਿਆ ਪਰ ਅਸੀਂ ਉਸ ਟਰੱਕ ਦਾ ਅਗੋਂ ਚਲਣਾ ਉਡੀਕਦੇ ਰਹੇ। ਤਦੇ ਖ਼ਬਰ ਜੁ ਉੱਪਰੋਂ ਪੱਥਰ ਮਾਰ ਸ਼ੁਰੂ ਹੋ ਗਈ। ਇਕ ਪੱਥਰ ਗੱਡੀ ਦੇ ਬੰਪਰ ਤੇ ਵੱਜ ਕੇ ਬਿਆਸ ਵਲ ਰਿੜ੍ਹ ਗਿਆ, ਦੂਜਾ ਪਿਛਲੇ ਪਾਸੇ ਵੱਜਾ। ਇਕ ਹੋਰ ਛੋਟਾ ਜਿਹਾ ਤਿੱਖਾ ਟੁਕੜਾ ਮਰਸੀਡੀਜ਼ ਦੇ ਸ਼ੀਸ਼ੇ ਭੰਨ ਕੇ ਗੱਡੀ ਦੇ ਅੰਦਰ ਆ ਡਿਗਾ। ਅਸੀਂ ਸਾਰੇ ਛੇਤੀ ਨਾਲ ਬਾਹਰ ਨਿਕਲਕੇ ਸੁਰਖਿਅਤ ਇਲਾਕੇ ਵਲ ਦੌੜੇ। ਗੱਡੀ ਦਾ ਨੁਕਸਾਨ ਹੋ ਗਿਆ। ਅਸੀਂ ਦੂਜੀ ਗੱਡੀ ਮੰਗਵਾਕੇ ਮੰਡੀ ਪਹੁੰਚੇ। ਸਤਿਗੁਰਾਂ ਨੇ ਕ੍ਰਿਪਾ ਕੀਤੀ ਕਿ ਸਭ ਸਹੀ ਸਲਾਮਤ ਬਚਕੇ ਆ ਗਏ—ਉਂਜ ਗੁੰਜਾਇਸ਼ ਨਹੀਂ ਸੀ।

8.20 ਵਜ ਚੁਕੇ ਸਨ ਰਾਤ ਦੇ। ਸ੍ਰੀ ਸਤਿਗੁਰੂ ਜੀ ਕੋਠੀ ਵਲ ਜਾਣ ਲਈ ਡਿਉਢੀ ਲੰਘੇ। ਮੈਂ ਵੀ ਨਾਲ ਹੋ ਪਿਆ। ਅਤੇ ਸਤਿਗੁਰੂ ਜੀ ਪਾਸੋਂ ਸ਼ਹੀਦੀ ਮੇਲੇ ਦੇ ਹਾਲਾਤ ਸੁਣੇ।

### 27 ਸਤੰਬਰ 1978, ਬੁੱਧਵਾਰ
### ਡੇ: ਸਾ:—ਚੱਕ ਕੂਕਿਆਂ—ਜਲੰਧਰ

ਮੈਂ 6 ਵਜੇ ਸਵੇਰੇ ਹਰੀਮੰਦਰ ਵਿਚ ਲਗੀ ਆਸਾ ਦੀ ਵਾਰ ਵਿਚ ਗਿਆ। ਪਰ ਕੀਰਤਨ ਤਾਂ 3.30 ਤੋਂ ਸ਼ੁਰੂ ਸੀ। ਰਾਗੀ ਹਰਭਜਨ ਸਿੰਘ ਭੈਣੀ ਸਾਹਿਬ ਦਾ ਜਥਾ ਕੀਰਤਨ ਕਰ ਰਿਹਾ ਸੀ। ਸਰੋਤੇ, ਇਸਤਰੀ ਪੁਰਸ਼ ਮਿਲਕੇ ਦੋ ਸੌ ਤੋਂ ਜ਼ਰਾ ਕੁ ਵੱਧ ਸਨ। ਵਾਰ ਦਾ ਭੋਗ ਪਿਆ ਤਾਂ ਸ੍ਰੀ ਸਰਿਗੁਰੂ ਜੀ, ਆਏ ਹੋਏ ਬੇਨਤੀ ਪੱਤਰਾਂ, ਨੂੰ ਸੰਭਲ ਕੇ ਦੀਵਾਨ ਵਿਚੋਂ ਉਠੇ। ਕੀਰਤਨ ਸਮੇਂ ਸਤਿਗੁਰਾਂ ਨੇ ਤਰਬ ਵਾਦਨ ਵੀ ਕੀਤਾ। ਮੈਂ ਇਸ ਦੀਆਂ 3-4 ਤਿਹਾਈਆਂ ਕੈਸਟ ਤੇ ਰੀਕਾਰਡ ਕੀਤੀਆਂ ਸਨ। ਓਦੋਂ ਮੈਨੂੰ ਸਤਿਗੁਰੂ ਜੀ ਨੇ ਲਿਖ ਕੇ ਭੇਜਿਆ ਕਿ ਦੀਵਾਨ ਤੋਂ ਬਾਅਦ ਤਿਹਾਈਆਂ ਨੂੰ ਸੁਣਨਾ ਹੈ।

ਕੋਠੀ ਆਏ ਤਾਂ ਆਪ ਜੀ ਦੇ ਪਾਸ ਸ੍ਰੀ ਪੂਰਬਾ, ਸ੍ਰੀ ਬਲਦੇਵ ਸਿੰਘ (ਹਜ਼ੂਰੀ ਲਾਂਗਰੀ) ਤੇ ਸੂਬਾ ਮੇਲਾ ਸਿੰਘ ਜੀ ਆਦਿ 3-4 ਸਜਣ ਹੋਰ ਸਨ ਕਿ ਉਹ ਟੇਪ ਸੁਣੀ। ਸੁਰਾਂ ਮਾਤਰਾਂ ਦਾ ਕੁਝ ਹਿਸਾਬ-ਕਿਤਾਬ ਲਾਕੇ ਛੁਹਲੇ ਕਦਮੀਂ ਕੋਠੀ ਉਪਰਲੇ

ਕਮਰਿਆਂ ਲਈ ਪੌੜੀਆਂ ਚੜ੍ਹ ਗਏ । ਇਸ ਮੌਕੇ ਪਤਾ ਲਗਾ ਕਿ ਅਕਾਲੀ-ਨਿਰੰਕਾਰੀ ਭਿੜੰਤ ਵਿਚ 11 ਆਦਮੀ ਮਰ ਗਏ ਹਨ । ਬਹੁਤ ਅਫ਼ਸੋਸ ਹੋਇਆ ।

ਪੂਰਬਾ ਸੋਚ ਰਿਹਾ ਸੀ 8.00 ਵਜੇ ਤਕ ਚੱਕ ਵੱਲ ਨੂੰ ਜਾਣਾ ਮਿਲੇਗਾ । ਪਰ ਸਤਿਗੁਰਾਂ ਫ਼ਰਮਾਇਆ : ਜਲਦੀ ਹੀ ਚਲਣਾ ਹੈ, ਸਭ ਤਿਆਰੀ ਕਰੋ । ਚੁਬਾਰੇ ਉਤੇ ਸਤਿਗੁਰੂ ਜੀ ਮਾਤਾ ਜੀ, ਠਾਕੁਰ ਦਲੀਪ ਸਿੰਘ ਜੀ ਤੇ ਮਹਾਰਾਜ ਜੀ ਨਾਲ ਵਿਹਾਰਕ ਵਿਚਾਰ ਵਟਾਂਦਰਾ ਕਰਦੇ ਰਹੇ ।

## ਨਾਮਧਾਰੀ ਬੁੰਗਾ ਤਰਨ ਤਾਰਨ ਬਾਰੇ

ਜਦ ਤਕ ਸਤਿਗੁਰੂ ਜੀ ਚੁਬਾਰੇ ਉਤੇ ਪਰਵਾਰਕ ਮੈਂਬਰਾਂ ਨਾਲ ਗੱਲਬਾਤ ਵਿਚ ਰੁਝੇ ਰਹੇ ਮੈਂ ਸੂਬਾ ਮੇਲਾ ਸਿੰਘ ਜੀ ਨੂੰ ਪੁਛਣ ਲਗ ਪਿਆ ਕਿ ਉਹਨਾਂ ਤਰਨ ਤਾਰਨ ਤੋਂ ਆਏ ਸ: ਭਗਤ ਸਿੰਘ ਮੈਨੇਜਰ ਗੁਰਦੁਆਰਾ ਤਰਨ ਤਾਰਨ ਨਾਲ ਪਰਕਰਮਾ ਵਿਚਲੇ ਬੁੰਗੇ ਬਾਰੇ ਲੈਣ-ਦੇਣ ਦੀ ਕੀ ਗੱਲ ਕੀਤੀ । ਸੂਬਾ ਜੀ ਨੇ ਦੱਸਿਆ : ਅਸਾਂ ਥੋੜ੍ਹੀ ਜਗਹ ਹੀ ਦੇਣੀ ਹੈ । ਦਸ ਫੁਟ ਮੱਥਾ ਸਾਨੂੰ ਛਡਣਾ ਪੈਣਾ ਹੈ । ਨਕਦ ਮੁਆਵਜ਼ਾ ਨਹੀਂ ਮੰਗਦੇ । ਪਰ ਉਸ ਦੇ ਇਵਜ਼ਾਨੇ ਵਿਚ ਆਪਣੇ ਥਾਂ ਨਾਲ ਲਗਦੀ ਜਗਹ ਜ਼ਰੂਰ ਚਾਂਹਦੇ ਹਾਂ । ਭਾਵੇਂ ਸਾਨੂੰ ਉਹਦੇ ਲਈ ਹੋਰ ਕੀਮਤ ਵੀ ਅਦਾ ਕਰਨੀ ਪਏ ।

"ਨਾਮਧਾਰੀ ਬੁੰਗਾ, ਸਾਡੇ ਲਈ ਇਤਿਹਾਸਕ ਜਗਹ ਹੈ । ਇਸ ਜਗਹ ਵਿਚ ਪੰਜਾਂ ਗੁਰੂਆਂ ਨੇ ਚਰਨ ਪਾਏ ਹਨ । ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲਾਂ ਹੀ ਸਾਰਾ ਆਲਾ ਦੁਆਲਾ ਆਪਣੀ ਚਰਨ-ਛੁਹ ਨਾਲ ਪਾਵਨ ਕੀਤਾ ਹੋਇਆ ਸੀ । ਫਿਰ ਗੁਰੂ ਰਾਮ ਸਿੰਘ ਜੀ, ਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਹੁਣ ਵਰਤਮਾਨ ਸਤਿਗੁਰੂ ਜੀ ਨੇ ਉਸੇ ਸਥਾਨ ਨੂੰ ਆਪਣੇ ਕਮਲ ਚਰਨਾਂ ਨਾਲ ਹੋਰ ਮਹੱਤਤਾ ਪਰਦਾਨ ਕੀਤੀ ਹੈ । ਇਸ ਲਈ ਇਸ ਬੁੰਗੇ ਦਾ ਤਿਆਗ ਕਰਨਾ ਜਾਂ ਵੇਚਣਾ ਤਾਂ ਸੋਭਦਾ ਹੀ ਨਹੀਂ ।"

ਸੂਬਾ ਮੇਲਾ ਸਿੰਘ ਜੀ ਨੇ ਦੱਸਿਆ : ਤਰਨ ਤਾਰਨ ਗੁਰਦੁਆਰਿਆਂ ਦੇ ਪਹਿਲੇ ਮੈਨੇਜਰ ਨੇ ਤਾਂ ਸਾਨੂੰ ਵਿਸ਼ਵਾਸ ਵਿਚ ਲਏ ਬਗੈਰ ਸਾਡੀਆਂ ਪਰਕਰਮਾਂ ਵੱਲ ਉਤਰ ਦੀਆਂ ਪੌੜੀਆਂ ਬੰਦ ਕਰ ਦਿਤੀਆਂ (ਬਹੁਗਿਣਤੀ ਦਾ ਘੱਟ ਗਿਣਤੀ ਨਾਲ ਧੱਕਾ) ਇਹਦੀ ਸਾਨੂੰ ਕਾਫ਼ੀ ਰੰਜਸ਼ ਹੈ । ਸ: ਭਗਤ ਸਿੰਘ ਮੈਨੇਜਰ ਨੇ ਉਹਦੀ ਥਾਂ, ਕਿਸੇ ਭਰੇ ਦੀਵਾਨ ਵਿਚ ਆਪ ਮਾਫ਼ੀ ਮੰਗ ਲੈਣ ਦੀ ਗੱਲ ਕੀਤੀ ਹੈ ।

"ਹੁਣ ਅਸਾਂ ਇਹ ਤੈ ਕੀਤਾ ਹੈ ਕਿ ਉਹ ਸਾਨੂੰ ਸਾਡੇ ਗੇਟ ਦੇ ਨਜ਼ਦੀਕ ਹੋਰ ਜਗਹ ਇਵਜ਼ੀ ਦੇਣਗੇ, ਭਾਵੇਂ ਉਹ ਵੱਧ ਹੋਵੇ ਭਾਵੇਂ ਘੱਟ । ਇਸ ਮੱਸਿਆ ਤਕ ਦੋਵੇਂ ਧਿਰਾਂ ਜਗਹ ਦੀ ਜਾਂਚ ਪਰਖ ਕਰ ਲੈਣਗੀਆਂ ਤੇ ਪੁਰਖ਼ਲੂਸ ਲੈਣ ਦੇਣ ਹੋ ਜਾਵੇਗਾ । ਅਸਾਂ ਉਹਨਾਂ ਨੂੰ ਦੱਸ ਦਿਤਾ ਹੈ ਕਿ ਸਾਡਾ ਬੁੰਗਾ ਕਿੰਨਾ ਮਹੱਤਤਾ ਭਰਿਆ ਹੈ ।"

### ਚੱਕ ਕੂਕਿਆਂ ਨੂੰ ਕਾਰ

8.15 ਵਜੇ ਪੀਜੋ ਗੱਡੀ ਤੇ ਜਿਸ ਨੂੰ ਸੰਤ ਰਘਬੀਰ ਸਿੰਘ ਚਲਾ ਰਿਹਾ ਸੀ, ਸ੍ਰੀ ਸਤਿਗੁਰੂ ਜੀ ਚੱਕ ਕੂਕਿਆਂ; ਜਿਸ ਦਾ ਨਾਮ ਸ਼ੇਖੂਪੁਰ ਕਲਾਂ (ਜ਼ਿਲਾ ਸੰਗਰੂਰ) ਵੀ ਹੈ, ਵਾਸਤੇ ਤੁਰੇ । ਸ੍ਰੀ ਸਤਿਗੁਰੂ ਜੀ ਡਰਾਈਵਰ ਦੀ ਸੀਟ ਦੇ ਨਾਲ ਸਨ । ਪਿਛਲੀ ਸੀਟ ਤੇ ਠਾਕੁਰ ਦਲੀਪ ਸਿੰਘ ਜੀ ਤੇ ਇਹ ਲੇਖਕ ਬੈਠਾ ਹੋਇਆ ਸੀ । ਸਾਡੇ ਪਿਛੇ ਦੀ ਸੀਟ ਤੇ ਸੰਤ ਪੂਰਬਾ ਅਤੇ ਸੂਬਾ ਮਲਾ ਸਿੰਘ ਜੀ । ਠਾਕੁਰ ਜੀ ਪ੍ਰਬੰਧ ਸੰਬੰਧੀ ਮਸਲੇ ਸਤਿਗੁਰੂ ਜੀ ਅਗੇ ਪੇਸ਼ ਕਰਕੇ, ਪਰਵਾਨਗੀ ਲੈ ਰਹੇ ਸਨ ।

ਵਿਹਲੇ ਹੋਏ ਤਾਂ ਮੈਂ ਸਤਿਗੁਰੂ ਜੀ ਨੂੰ ਕਾਮਰੇਡ ਖ਼ੁਰਸ਼ੀਦੀ ਦੀ ਟੇਪ ਸੁਣਾਈ ਅਤੇ ਨਾਲ ਹੀ ਇਸ ਮਹੀਨੇ ਦੀ 'ਪ੍ਰੀਤ ਲੜੀ' ਪੜ੍ਹਨ ਨੂੰ ਦਿਤੀ ਜਿਸ ਵਿਚ ਖ਼ੁਰਸ਼ੀਦੀ ਦਾ ਲੇਖ 'ਸਾਹਿਤ ਵਿਚ ਸੁਹਜ ਦੀ ਸਿਰਜਣਾ' ਸੀ । ਸਤਿਗੁਰੂ ਜੀ ਨੇ ਸੁਰਜੀਤ ਖ਼ੁਰਸ਼ੀਦੀ ਦੇ ਕਹਿਣ ਅਤੇ ਲਿਖਣ ਦੇ ਢੰਗ ਦੀ ਖ਼ੂਬ ਪ੍ਰਸ਼ੰਸਾ ਕੀਤੀ ।

ਪੀਜੋ ਗੱਡੀ ਭੈਣੀ ਸਾਹਿਬੋਂ ਸਾਹਨੇਵਾਲ, ਡੇਹਲੋਂ, ਮਲੇਰਕੋਟਲਾ ਵਾਲੇ ਰਸਤਿਓਂ ਘੂਕਦੀ ਜਾ ਰਹੀ ਸੀ ਅਤੇ ਅਸੀਂ ਅੰਦਰ ਆਪਣੀ ਗੱਲਬਾਤ ਵਿਚ ਗੁਆਚੇ ਹੋਏ ਸਾਂ ।

### ਦਲਜੀਤ ਸਿੰਘ ਡੇਹਲੋਂ

ਡੇਹਲੋਂ ਦੇ ਬਾਜ਼ਾਰ ਵਿਚੋਂ ਜਾਂਦਿਆਂ ਅਚਾਨਕ ਸੂਬਾ ਮੇਲਾ ਸਿੰਘ ਜੀ ਬੋਲੇ : ਅਹੁ ਦਲਜੀਤ ਸਿੰਘ ਕੇਸੀ ਸ਼ਨਾਨ ਕੀਤੀ ਖਲੋਤਾ ਏ ! ਗੱਡੀ ਅੱਗੇ ਲੰਘ ਗਈ । ਸਤਿਗੁਰੂ ਜੀ ਨੇ ਗੱਡੀ ਰੀਵਰਸ ਗੇਅਰ ਵਿਚ ਪੁਆਕੇ, ਪਿਛੇ ਨੂੰ ਕਰਵਾਈ ਅਤੇ ਸੰਤ ਦਲਜੀਤ ਸਿੰਘ ਨੂੰ ਦਰਸ਼ਨ ਦਿਤੇ । ਮਜ਼ੇਦਾਰ ਗੱਲ ਇਹ ਹੈ ਕਿ ਇਹ ਆਪਣੇ ਪਰਿਵਾਰ ਵਿਚੋਂ ਇਕੱਲਾ ਹੀ ਨਾਮਧਾਰੀ ਹੈ । ਏਥੋਂ ਦੇ ਵਿਰੋਧੀ ਆਗੂਆਂ ਅਤੇ ਹੋਰਨਾਂ ਨੇ ਬੜਾ ਦਬਾਅ ਪਾਇਆ ਕਿ ਜਾਂ ਇਹ ਵੋਟ ਇਹਨਾਂ ਨੂੰ ਦੇਵੇ ਜਾਂ ਦੁਕਾਨ ਨਹੀਂ ਚਲਣ ਦਿਆਂਗੇ, ਖੱਜਲ ਖੁਆਰ ਕਰਾਂਗੇ । ਪਰ ਦਲਜੀਤ ਸਿੰਘ ਨੇ ਡਟ ਕੇ ਐਲਾਨ ਕੀਤਾ ਸੀ ਕਿ "ਮੇਰੀਆਂ ਵੋਟਾਂ ਉਧਰ ਨੂੰ ਜਿਧਰ ਨਾਮਧਾਰੀ ਦਰਬਾਰ ਕਹੇ । ਤੁਸੀਂ ਜਿਵੇਂ ਜੀ ਕਰੇ ਕਰ ਲਿਓ ।"

ਇਹ ਪੁਸ਼ਟੀ ਸੂਬਾ ਮੇਲਾ ਸਿੰਘ ਜੀ ਨੇ ਕੀਤੀ ।

ਸੰਤ ਦਲਜੀਤ ਸਿੰਘ ਗਦਗਦ ਪ੍ਰਸੰਨ ਸੀ ਕਿ ਸਤਿਗੁਰੂ ਜੀ ਨੇ ਕਿਵੇਂ ਅੱਗੋਂ ਮੁੜਕੇ ਸਿੱਖ ਨੂੰ ਦਰਸ਼ਨ ਦੇ ਕੇ ਨਿਵਾਜਣ ਦੀ ਕਿਰਪਾ ਕੀਤੀ ਹੈ ।

ਗੱਡੀ ਅੱਗੇ ਨੂੰ ਤੁਰ ਪਈ ।

### ਨਾਮਧਾਰੀ ਹਾਕੀ ਟੀਮ ਬਾਰੇ

ਮੈਂ ਠਾਕੁਰ ਦਲੀਪ ਸਿੰਘ ਜੀ ਨੂੰ ਪੁਛਿਆ ਕਿ ਉਹਨਾਂ ਦੀ "ਅੰਡਰ ਸਿਕਸਟੀਨ ਟੀਮ" (ਸੋਲਾਂ ਸਾਲ ਤੋਂ ਘੱਟ ਉਮਰ ਦੇ ਖਿਡਾਰੀ) ਦੀਆਂ ਕੀ ਪ੍ਰਾਪਤੀਆਂ ਹਨ । ਉਨ੍ਹਾਂ ਦੱਸਿਆ : 17 ਸਾਲ ਤੋਂ ਘੱਟ ਆਯੂ ਦੇ ਬੱਚਿਆਂ ਲਈ ਹਰ ਸਾਲ ਸਰਬ

ਹਿੰਦ ਪੱਧਰ ਤੇ ਜੂਨੀਅਰ ਨਹਿਰੂ ਹਾਕੀ ਮੁਕਾਬਲੇ ਕਰਵਾਏ ਜਾਂਦੇ ਹਨ। ਜਿਸ ਵਿਚ ਪਹਿਲਾਂ ਜ਼ਿਲਿਆਂ ਵਿਚੋਂ ਅਤੇ ਫਿਰ ਪ੍ਰਾਂਤਾਂ ਵਿਚੋਂ ਚੁਣੀਆਂ ਜਾਕੇ ਟੀਮਾਂ ਹਾਕੀ ਮੁਕਾਬਲੇ ਵਿਚ ਉਤਰਦੀਆਂ ਹਨ।

"ਅਸੀਂ ਨਾਮਧਾਰੀ ਬੱਚਿਆਂ ਨੂੰ ਗੁਰਸਿਖੀ ਦੇ ਅਸੂਲਾਂ ਵਿਚ ਪਾਰੰਗਤ ਕਰਕੇ, ਦਸਤਾਰ ਬੰਨ੍ਹ ਅਤੇ ਕਛਹਿਰੇ (ਨਿੱਕਰਾਂ ਨਹੀਂ) ਪਹਿਨਾਕੇ, ਵਧੀਆ ਖੇਡਕੇ, ਚੰਗਾ ਨਾਮਣਾ ਪ੍ਰਾਪਤ ਕੀਤਾ ਹੈ। ਪੰ: ਨਹਿਰੂ ਚੈਂਪੀਅਨਸ਼ਿਪ ਪਹਿਲਾਂ ਤਾਂ ਛੇਤੀ ਛੇਤੀ ਇਕ ਦੋ ਟੀਮਾਂ ਦੇ ਮੁਕਾਬਲੇ ਕਰਵਾਕੇ ਲੈ ਲਈ ਜਾਂਦੀ ਸੀ, ਇਸ ਵਾਰ ਜ਼ਿਲਿਆਂ ਵਿਚ ਮੁਕਾਬਲੇ ਹੋ ਕੇ, ਨੈਸ਼ਨਲ ਮੁਕਾਬਲਿਆਂ ਵਿਚ ਭਾਗ ਲਿਆ ਜਾਵੇਗਾ। ਹਰਿਆਣੇ ਦੇ ਹਾਕੀ ਮੁਕਾਬਲੇ 'ਰਾਈ' ਵਿਚ ਮੋਤੀ ਲਾਲ ਨਹਿਰੂ ਸਕੂਲ ਦੇ ਵਧੀਆ ਸਟੇਡੀਅਮ ਵਿਚ ਹੋਣਗੇ।

"ਸਾਡੀ ਟੀਮ ਦੇ ਸਰਸੇ ਵਿਚ 25-26 ਤਾਰੀਖ਼ ਨੂੰ ਮੁਕਾਬਲੇ ਹੋਏ। ਇਹ ਜ਼ਿਲ੍ਹਾ ਪੱਧਰ ਦੇ ਸਨ। ਅਸੀਂ ਪਹਿਲਾ ਮੈਚ ਆਰ. ਐਸ. ਡੀ. ਸਕੂਲ ਤੋਂ 4 ਗੋਲਾਂ ਨਾਲ ਜਿਤਿਆ ਹੈ। ਫਿਰ ਨਕੌੜੇ ਦੀ ਟੀਮ ਨੂੰ 3 ਗੋਲਾਂ ਨਾਲ ਹਰਾਇਆ ਹੈ। ਫਾਈਨਲ ਮੈਚ ਦੀ ਅਜੇ ਇਤਲਾਹ ਨਹੀਂ ਮਿਲੀ। ਉਮੀਦ ਹੈ, ਸਤਿਗੁਰਾਂ ਦੀ ਕਿਰਪਾ ਨਾਲ ਅਸੀਂ ਜ਼ਿਲੇ ਵਿਚ ਸਭ ਨੂੰ ਜਿੱਤ ਕੇ ਅੱਗੇ ਜਾਵਾਂਗੇ।"

ਫਿਰ ਮੈਂ ਨਾਮਧਾਰੀ ਹਾਕੀ ਟੀਮ ਦੇ ਖਿਡਾਰੀਆਂ ਅਤੇ ਬੱਚਿਆਂ ਦੇ ਨਾਂ ਪੁੱਛੇ। ਠਾਕੁਰ ਜੀ ਨੇ ਦੱਸਿਆ : ਸੱਚੇ ਪਾਤਸ਼ਾਹ ਜੀ ਨੇ ਕਰੀਬ ਡੇਢ ਸਾਲ ਪਹਿਲਾਂ 20-25 ਬੱਚਿਆਂ ਨੂੰ ਆਪਣੇ ਪਾਸ, ਘਰ ਬੁਲਾਇਆ। ਪਹਿਲੀ ਕੋਚਿੰਗ ਸ: ਮੋਹਨਜੀਤ ਸਿੰਘ ਨੇ ਦਿਤੀ ਤੇ ਬੜੀ ਲਗਨ ਅਤੇ ਮਿਹਨਤ ਨਾਲ ਕੋਚਿੰਗ ਕੀਤੀ। ਅੱਜ ਤਕ ਇਹਨਾਂ ਬੱਚਿਆਂ ਨੇ ਚੰਗੀ ਸ਼ੁਹਰਤ ਖੱਟੀ ਹੈ। ਫਾਈਨਲ ਵਿਚ ਵੀ ਇਕ ਬੱਚਾ (ਸੰਤ ਹਜ਼ੂਰ ਸਿੰਘ ਸੰਤ ਨਗਰ ਦਾ) 12 ਸਾਲ ਦੀ ਉਮਰ ਦਾ ਖੇਡਿਆ ਹੈ।

"ਇਹ ਬੱਚੇ ਧਰਮ ਕਰਮ ਵਿਚ ਵੀ ਪੂਰੇ ਹਨ। ਰੋਜ਼ਾਨਾ ਅੰਮ੍ਰਿਤ ਵੇਲੇ ਉਠ ਸਕੇਸ਼ ਸ਼ਨਾਨ ਕਰਦੇ ਹਨ। ਭਜਨ-ਸਿਮਰਨ ਕਰਦੇ ਤੇ ਨਿਤਨੇਮ ਦੀਆਂ ਬਾਣੀਆਂ ਪੜ੍ਹਦੇ ਹਨ। ਹੁਣ ਸਤਿਗੁਰਾਂ ਦੀ ਆਗਿਆ ਅਨੁਸਾਰ ਆਸਾ ਦੀ ਵਾਰ ਕੰਠ ਕਰ ਰਹੇ ਹਨ। ਨਲਕੇ ਦਾ ਪਾਣੀ ਨਹੀਂ ਪੀਂਦੇ, ਖੂਹ ਦਾ ਜਲ ਵਰਤਦੇ ਹਨ। ਹਾਕੀ ਦਾ ਬਹੁਤ ਵਧੀਆ ਪਰਦਰਸ਼ਨ ਦਿੰਦੇ ਹਨ।

"ਪਰ ਇਹਨਾਂ ਵਿਚ ਕੁਝ ਤਾਂ ਬਹੁਤ ਗ਼ਰੀਬ ਘਰਾਂ ਦੇ ਬੱਚੇ ਹਨ। ਖਿਡਾਰੀਆਂ ਵਿਚ ਬਹੁਤਾਤ ਸੰਤ ਨਗਰ (ਸਰਸਾ ਜ਼ਿਲਾ) ਦੇ ਲੜਕਿਆਂ ਦੀ ਹੈ। ਧਰਮਪੁਰਾ, ਜੀਵਨ ਨਗਰ ਦੇ ਵੀ ਕੁਛ ਬੱਚੇ ਹਨ। ਇਹਨਾਂ ਵਿਚੋਂ ਹੀ ਇਕ ਗੁਰਮੇਜ ਸਿੰਘ ਨਾਂ ਦੇ ਕਿਸ਼ੋਰ ਨੇ ਪੰਜਾਬ ਚੈਂਪੀਅਨਸ਼ਿਪ ਵਿਚ ਜਲੰਧਰ ਦੀ ਟੀਮ ਸਿਰ ਗੋਲ ਵੀ ਕੀਤਾ ਹੋਇਆ ਹੈ।

"ਸਤਿਗੁਰੂ ਜੀ ਵਲੋਂ ਖਿਡਾਰੀ ਬਚਿਆਂ ਨੂੰ ਦੁੱਧ, ਘਿਉ, ਖੁਰਾਕ, ਕਿਤਾਬਾਂ ਕਪੜੇ ਆਦਿ ਦਾ ਸਾਰਾ ਖਰਚਾ ਦਿਤਾ ਜਾਂਦਾ ਹੈ। ਜਿਥੇ ਵੀ ਬਚੇ ਜਾਂਦੇ ਹਨ ਸਕੂਲ ਮਾਸਟਰ ਵੀ ਨਾਲ ਹੀ ਜਾਂਦੇ ਹਨ। ਪੜ੍ਹਾਈ ਜਾਰੀ ਰਹਿੰਦੀ ਹੈ। ਸਰਦੇ ਪੁਜਦੇ ਮਾਪੇ ਆਪਣੇ

ਬੱਚਿਆਂ ਲਈ ਘਿਉ ਜਾਂ ਪੈਸੇ ਵਗੈਰਾ ਵੀ ਘੱਲਦੇ ਹਨ।

"ਟੀਮ ਦੇ ਬੱਚਿਆਂ ਦੇ ਨਾਮ ਇਸ ਪਰਕਾਰ ਹਨ : **ਸਰਬ** ਸ੍ਰੀ ਗੁਰਦੀਪ ਸਿੰਘ ਧਰਮਪੁਰ, ਗੁਰਚਰਨ ਸਿੰਘ, ਸੁਖਵਿੰਦਰ ਸਿੰਘ, ਬੱਗਾ ਸਿੰਘ, ਜਸਵੰਤ ਸਿੰਘ, ਸੁਖਦੇਵ ਸਿੰਘ, ਗੁਰਨਾਮ ਸਿੰਘ, ਸੁਖਵਿੰਦਰ ਸਿੰਘ ਜੂਨੀਅਰ, ਦਰਸ਼ਨ ਸਿੰਘ, ਹਰਵਿੰਦਰ ਸਿੰਘ, ਗੁਰਮੇਜ ਸਿੰਘ, ਬਲਵਿੰਦਰ ਸਿੰਘ, ਜਸਵਿੰਦਰ ਸਿੰਘ, ਗੁਰਚਰਨ ਸਿੰਘ ਗੋਭੀ, ਅਮਰੀਕ ਸਿੰਘ, ਦੇਵਿੰਦਰ ਸਿੰਘ ਸੈਣੀ, ਸੁਵਿੰਦਰ ਸਿੰਘ (ਪੋਤਰਾ ਸ: ਹੀਰਾ ਸਿੰਘ ਸਰਪੰਚ ਸੰਤ ਨਗਰ) ਸੇਵਾ ਸਿੰਘ, ਗੁਰਬਖ਼ਸ਼ ਸਿੰਘ ਸੈਣੀ, ਧਿਆਨ ਸਿੰਘ, ਬਲਦੇਵ ਸਿੰਘ, ਕੇਵਲ ਸਿੰਘ ਬੁਰਜ ਹਰੀ ਸਿੰਘ ਦਾ।"

## ਰਿਹਾਇਸ਼ੀ ਤੇ ਸਮਾਜਿਕ ਲੋੜਾਂ

ਮੈਨੂੰ ਇਹ ਦੱਸਕੇ ਠਾਕੁਰ ਜੀ ਨੇ ਸਤਿਗੁਰੂ ਜੀ ਨੂੰ ਸ: ਗੁਰਚਰਨ ਸਿੰਘ ਬੋਧੀ ਦੀ ਕੋਚਿੰਗ ਬਾਰੇ ਪੁੱਛਿਆ। ਇਹ ਅਜ ਕਲ ਕੋਚਿੰਗ ਦੇਣ ਲਈ ਕੀਨੀਆ (ਅਫਰੀਕਾ) ਗਏ ਹੋਏ ਹਨ। ਠਾਕਰ ਜੀ ਦੀ ਇੱਛਾ ਹੈ ਕਿ ਇਹਨਾਂ ਦੀ ਟੀਮ ਲਈ ਸ੍ਰੀ ਬੋਧੀ ਤੋਂ ਕੋਚਿੰਗ ਲਈ ਜਾਇ। ਸਤਿਗੁਰੂ ਜੀ ਨੇ ਵੇਤਨ ਆਦਿ ਖਰਚਿਆਂ ਦੀ ਪਰਵਾਨਗੀ ਦਿੰਦਿਆਂ ਪਹਿਲਾਂ ਉਹਨਾਂ ਲਈ ਰਿਹਾਇਸ਼ ਦੇ ਮੁਨਾਸਬ ਪ੍ਰਬੰਧ ਲਈ ਆਦੇਸ਼ ਦਿਤਾ।

ਗੱਲਾਂ ਬਾਤਾਂ ਕਰਦਿਆਂ ਮਲੇਟਕੋਟਲੇ ਤਕ ਪਹੁੰਚ ਗਏ। ਏਥੋਂ ਅਸਲੋਂ ਹੀ ਦਿਹਾਤੀ ਸੜਕੇ ਜਾ ਚੜ੍ਹੇ ਜੋ ਸਥਿਤੀ ਵਲੋਂ ਉਤਮ ਸੀ ਪਰ ਜੁ ਹਰ ਖੇਤੋਂ ਵਲ ਖਾਂਦੀ ਅਗੇ ਵਧ ਰਹੀ ਸੀ।

## ਚੱਕ ਕੂਕਿਆਂ ਵਿਚ ਪਹੁਚ

ਜਿਉਂ ਹੀ ਪਿੰਡ ਚੱਕ ਕੂਕਿਆਂ ਦੇ ਕੋਲ ਪੁੱਜੇ ਸਾਰੇ ਨਗਰ ਨੂੰ ਹੀ ਸਤਿਗੁਰੂ ਜੀ ਦੇ ਸੁਆਗਤ ਲਈ ਪਿੰਡੋਂ ਬਾਹਰ ਨਿਕਲਕੇ ਖਲੋਤਿਆਂ ਪਾਇਆ। ਸੁਆਗਤਕਾਰੀਆਂ ਵਿਚ ਇਸਤਰੀਆਂ ਨਹੀਂ ਸਨ। ਸਾਧ ਸੰਗਤ ਨੇ ਉਚੀ ਜੈਕਾਰਾ ਗਜਾਕੇ ਅਪਣੇ ਹਿਰਦੇ ਸਮਰਾਟ ਦਾ ਸੁਆਗਤ ਕੀਤਾ।

ਕਾਰੋਂ ਉਤਰਕੇ ਸੱਚੇ ਪਾਤਸ਼ਾਹ ਪਿੰਡ ਦੇ ਚੌਕ ਵਿਚ ਸ: ਜਸਵੰਤ ਸਿੰਘ ਸਪੁਤਰ ਸਵਰਗਵਾਸੀ ਸੂਬਾ ਗੁਰਬਖ਼ਸ਼ ਸਿੰਘ ਦੀ ਬੈਠਕ ਵਿਚ ਵਿਛੇ ਹੋਏ ਇਕ ਪਲੰਘ ਪਰ ਸੁਭਾਇਮਾਨ ਹੋਏ ਅਤੇ ਨਗਰ ਦੇ ਇਸਤਰੀ ਪੁਰਸ਼, ਬਾਲ ਬਿਰਧ, ਆ-ਆ ਕੇ ਸਮਰਥਾ ਮੁਤਾਬਕ ਭੇਟਾ ਰਖ-ਰਖ ਨਮਸਕਾਰ ਕਰਨ ਲਗੇ। ਸਤਿਗੁਰੂ ਜੀ ਹਰ ਜਾਣੂੰ ਨਾਲ ਨੇਤਰ ਮਿਲਾਕੇ ਜਾਂ ਇਕ ਦੋ ਸ਼ਬਦ ਆਖ ਸਨੇਹ ਪਰਗਟ ਕਰਦੇ ਰਹੇ। ਅੰਦਰ ਬਾਹਰ ਦਰਸ਼ਨਾਰਥੀਆਂ ਨਾਲ ਭਰ ਗਿਆ। ਸਤਿਗੁਰੂ ਜੀ ਨੇ ਸਭਨਾਂ ਵਲ ਦ੍ਰਿਸ਼ਟੀ ਕਰਦਿਆਂ ਪੁਛਿਆ : ਸਭ ਕੁਛ ਠੀਕ ਹੈ ਨ ?

ਸਾਰੇ ਵਾਤਾਵਰਣ ਵਿਚ ਖੁਸ਼ੀ ਦੀ ਇਕ ਲਹਿਰ ਫੈਲ ਗਈ। ਸਤਿਗੁਰੂ ਜੀ ਨੇ ਬਚਨ ਕੀਤਾ : ਪਰਿਵਰਤਨ ਤਾਂ ਹੁੰਦਾ ਰਹਿੰਦਾ ਹੈ। ਦੂਜੇ ਪਾਸਿਓਂ ਆਪਣੇ ਵਲ ਆਓ। (ਇਕ ਸੱਜਣ ਨੂੰ ਸੰਕੇਤ ਸੀ ਜੁ ਵਿਰੋਧ ਤੋਂ ਮੁੜ ਨਾਮਧਾਰੀਆਂ ਵਿਚ ਆਇਆ

ਸੀ।) ਅਪਣਾ ਘਰ ਸੁਖ ਸ਼ਾਂਤੀ ਵਾਲਾ ਹੈ। ਇਸਨੂੰ ਸੰਭਾਲੋ। ਇਸ ਵਿਚ ਆਕੇ ਸੁਖ ਲਓ।

ਅਤੇ ਏਥੋਂ ਸਾਡੀ ਗੱਡੀ ਦਾ ਪ੍ਰਸਥਾਨ ਜਲੰਧਰ ਨੂੰ ਹੋ ਗਿਆ।

## ਜਲੰਧਰ ਵਿਚ ਪਾਲ ਦੇ ਘਰ

2 ਵਜੇ ਤੋਂ ਹੀ ਪ੍ਰਸਿਧ ਪੰਜਾਬੀ ਗੀਤ ਗਾਇਕ ਸ: ਰਛਪਾਲ ਸਿੰਘ ਪਾਲ ਦੇ ਘਰ, ਜਲੰਧਰ ਵਿਚ, ਚਹਿਲ ਪਹਿਲ ਸੀ। ਨਾਲ ਦੇ ਪਲਾਟ ਵਿਚ ਲਗੇ ਸ਼ਾਮਿਆਨਿਆਂ ਹੇਠ ਪੰਡਿਤ ਗੋਪਾਲ ਸਿੰਘ ਜੀ ਨੇ ਪ੍ਰਭਾਵਸ਼ਾਲੀ ਦੀਵਾਨ ਸਜਾਇਆ ਹੋਇਆ ਸੀ। ਨਾਮਧਾਰੀ ਸਿੰਘ-ਸਿੰਘਣੀਆਂ ਵਡੀ ਗਿਣਤੀ ਵਿਚ ਅਤੇ ਹੋਰ ਵੀ ਪ੍ਰੇਮੀ ਜਨ ਇਸ ਮੌਕੇ ਉਪਸਥਿਤ ਸਨ। ਢਾਈ ਵਜੇ ਤਕ ਸ੍ਰੀ ਸਤਿਗੁਰੂ ਜੀ ਨੇ ਆਕੇ ਇਸ ਦੀਵਾਨ ਦੀਆਂ ਰੌਣਕਾਂ ਨੂੰ ਵਿਸ਼ੇਸ਼ ਆਕਰਸ਼ਣ ਬਖ਼ਸ਼ ਦਿਤਾ। ਸਤਿਗੁਰੂ ਜੀ ਦੀਵਾਨ ਵਿਚ ਸੁਸ਼ੋਭਤ ਹੋਏ ਤਾਂ 10 ਮਿੰਟ ਬਾਅਦ ਪੰਡਿਤ ਜੀ ਨੇ ਭੋਗ ਪਾ ਦਿਤਾ।

ਇਹ ਸਮਾਗਮ ਪਾਲ-ਭਰਾਵਾਂ ਦੇ ਪਿਤਾ ਸੰਤ ਪਿਆਰਾ ਸਿੰਘ ਦੇ ਨਮਿਤ ਦੂਜਾ ਸਮਾਗਮ ਸੀ ਅਤੇ ਇਹ ਨਾਮਧਾਰੀ ਮਰਿਆਦਾ ਅਨੁਸਾਰ ਸੀ।

ਹੁਣ ਸੰਤ ਹਰਬੰਸ ਸਿੰਘ ਘੁੱਲਾ ਸੰਤ ਖਜ਼ਾਨ ਸਿੰਘ ਅਤੇ ਸ੍ਰੀ ਬਲਜੀਤ ਸਿੰਘ ਦੇ ਜਥੇ ਨੇ ਕੀਰਤਨ ਸ਼ੁਰੂ ਕੀਤਾ। ਇਕ ਸ਼ਬਦ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਅਪਣਾ ਦਿਲਰੁਬਾ ਸੁਰ ਕਰਕੇ "ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ" ਦੀਆਂ ਸੁਰਾਂ ਚੁਕ ਲਈਆਂ।

ਸਾਰਾ ਸ਼ਬਦ :

ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ।
ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ।
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ।
ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ।
ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ।
ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ।੧੧।

[ਰਾਮਕਲੀ ਮਹਲਾ ੩, ਅਨੰਦੁ, ਆਦਿ ਗ੍ਰੰਥ, ਪੰਨਾ 918

ਸੌਂਗੀ ਅਤੇ ਸ਼ਾਂਤ ਵਾਤਾਵਰਣ ਵਿਚ, ਸ੍ਰੀ ਸਤਿਗੁਰੂ ਜੀ ਆਪ ਗਾਇਨ ਕਰਦਿਆਂ ਹਰੇਕ ਨੂੰ ਸ਼ਬਦ ਦੇ ਸਪਸ਼ਟ ਅਰਥ ਸਮਝਾਈ ਜਾ ਰਹੇ ਹਨ।

ਕੀਰਤਨ ਸਮੇਂ ਦਰਸ਼ਨ ਕਰਨ ਵਾਲਿਆਂ ਦੀਆਂ ਕਤਾਰਾਂ ਦਾ ਤਾਂਤਾ ਲਗਾ ਹੋਇਆ ਸੀ। ਰੋਜ਼ਾਨਾ 'ਹਿੰਦੀ ਮਿਲਾਪ' ਦੇ ਸੰਪਾਦਕ ਸ੍ਰੀ ਯਸ਼, ਮਾਸਟਰ ਗੁਰਬੰਤਾ ਸਿੰਘ, ਸ: ਦਰਸ਼ਨ ਸਿੰਘ ਕੇ.ਪੀ. ਅਤੇ ਚੌਧਰੀ ਦਰਸ਼ਨ ਸਿੰਘ ਵੀ ਇਸ ਸਮੇਂ ਦੀਵਾਨ ਵਿਚ ਉਪਸਥਿਤ ਸਨ।

## ਸੰਤ ਪਿਆਰਾ ਸਿੰਘ ਨਮਿਤ

3.30 ਵਜੇ ਆਦਿ ਗ੍ਰੰਥ ਸਾਹਿਬ ਜੀ ਦਾ ਭੋਗ ਸੰਤ ਪਿਆਰਾ ਸਿੰਘ ਜੀ ਨਮਿਤ ਪੈਣ ਲਗਾ।

ਪਾਠ ਦੇ ਭੋਗ ਪੈਣ ਦੇ ਨਾਲ ਹੀ ਸ੍ਰੀ ਪਾਲ ਇਕ ਥਾਲ ਵਿਚ ਇਕ ਦਸਤਾਰ ਤੇ ਕੁਛ ਰਕਮ ਲੈ ਆਏ ਤੇ ਗੁਰੂ ਚਰਨਾਂ ਵਿਚ ਭੇਟਾ ਧਰ ਦਿਤੀ। ਸਮੁਚੀ ਸੰਗਤ ਨੇ ਸੂਬਾ ਅਮਰੀਕ ਸਿੰਘ ਜੀ ਮਹਿਤਪੁਰੀ ਤੋਂ ਸਵਰਗਵਾਸੀ ਸੰਤ ਪਿਆਰਾ ਸਿੰਘ ਦੀ ਸਿਖੀ ਭਾਵਨਾ ਬਾਰੇ ਵਿਚਾਰ ਸੁਣੇ। ਸੂਬਾ ਜੀ ਨੇ ਦੱਸਿਆ ਕਿ ਸੰਤ ਪਿਆਰਾ ਸਿੰਘ ਜੀ ਨੂੰ ਸਿੱਖੀ ਅਸੂਲਾਂ ਤੇ ਮਰਿਆਦਾ ਦੀ ਸੋਝੀ ਅੰਤਮ ਸਵਾਸਾਂ ਤਕ ਰਹੀ।

ਸੂਬਾ ਜੀ ਦੇ ਬਾਅਦ ਸ੍ਰੀ ਸਤਿਗੁਰੂ ਜੀ ਨੇ 10 ਕੁ ਮਿੰਟਾਂ ਲਈ ਅਮ੍ਰਿਤ ਵਰਖਾ ਕੀਤੀ। ਆਪ ਜੀ ਦੇ ਪਰਵਚਨ ਦਾ ਸੰਖੇਪ :

## ਸਤਿਗੁਰੂ ਜੀ ਦਾ ਕਥਨ

—ਸਾਡੇ ਵਿਚੋਂ ਇਕ ਸਰੀਰ, ਪ੍ਰਾਣ ਪੰਖੇਰੂਆਂ ਦੇ ਉਡ ਜਾਣ ਬਾਅਦ ਮਿੱਟੀ ਬਣਕੇ ਏਥੇ—ਧਰਤੀ ਤੇ—ਰਹਿ ਗਿਆ। ਆਉਣ ਤੇ ਜਾਣ ਦਾ ਸਿਲਸਿਲਾ ਅਕਾਲ ਪੁਰਖ ਨੇ ਐਸਾ ਬਣਾ ਦਿਤਾ ਹੈ ਕਿ :

ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ
ਇਕ ਸਖਨੀ ਹੋਰ ਫੇਰ ਭਰੀਅਤ ਹੈ।
ਤੈਸੋ ਹੀ ਇਹੁ ਖੇਲੁ ਖਸਮ ਕਾ
ਜਿਉ ਉਸ ਕੀ ਵਡਿਆਈ। ੨। [ਪੰਨਾ 1329

ਜਿਥੇ ਭਾਈ ਪਿਆਰਾ ਸਿੰਘ ਹੁਰੀਂ ਗਏ ਹਨ ਓਥੇ ਸਾਡੇ ਸੰਸਾਰਕ ਸਿੱਕੇ ਕੰਮ ਨਹੀਂ ਆਉਂਦੇ। ਸਗੋਂ ਏਥੇ ਤਾਂ "ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ" ਹੈ।

ਜੀਵਨ ਵਿਚ ਹਰਿ ਸਿਮਰਨ ਹੀ ਅਗੇ ਸੁਹੇਲਾ ਵਸਣ ਲਈ ਦਰਕਾਰ ਹੈ। ਮੈਂ ਇਹ ਆਖਣਾ ਪਸੰਦ ਨਹੀਂ ਕਰਦਾ ਕਿ ਜਿਹੋ ਜਿਹਾ ਵਾਕਿਆ ਮੈਂ ਸੁਣਾਨ ਲਗਾ ਹਾਂ, ਇਹੋ ਜਿਹੇ ਕੇਵਲ ਨਾਮਧਾਰੀਆਂ ਵਿਚ ਹੀ ਹੁੰਦੇ ਹਨ, ਪਰ ਮੇਰਾ ਕਿਉਂਕਿ ਨਾਮਧਾਰੀਆਂ ਨਾਲ ਹੀ ਵਾਹ ਹੈ ਸੋ ਇਹਨਾਂ ਦੀਆਂ ਘਟਨਾਵਾਂ ਹੀ ਦੱਸਾਂਗਾ। ਸਾਡਾ ਕੰਮ ਬਣਦਾ ਹੈ ਕਿ ਬੱਚਿਆਂ ਨੂੰ ਅਜਿਹੀਆਂ ਘਟਨਾਵਾਂ ਸੁਣਾਕੇ ਸੁਹੇਲਾ ਜੀਵਨ ਜੀਉਣ ਲਈ ਪ੍ਰੇਰੀਏ।

—ਜ਼ਿਲਾ ਫ਼ੀਰੋਜ਼ਪੁਰ ਦੇ ਖੂਨਣਾ ਪਿੰਡ ਦੇ ਬਾਬਾ ਜੈਮਲ ਸਿੰਘ ਸਨ। ਉਹਨਾਂ ਦੇ ਪੁਤਰਾਂ ਦੇ ਨਾਂ ਸੋਭਾ ਸਿੰਘ ਤੇ ਭੈਰਉਂ ਸਿੰਘ ਸਨ। ਭੈਰਉਂ ਸਿੰਘ ਬਹੁਤ ਬਚਨ ਮੰਨਣ ਵਾਲੇ ਸਨ ਤੇ ਸੋਭਾ ਸਿੰਘ ਘੱਟ। ਮਾਲਵੇ ਵਿਚ ਕੜਾਹ ਪ੍ਰਸ਼ਾਦ ਛਕਣ ਦਾ ਬੜਾ ਰਿਵਾਜ ਸੀ ਪਰ ਬਾਬਾ ਜੀ ਨਹੀਂ ਸਨ ਛਕਦੇ। ਇਕ ਦਿਨ ਭੈਰਉਂ ਸਿੰਘ ਨੂੰ ਕਹਿਣ ਲਗੇ : ਕੜਾਹ ਪ੍ਰਸ਼ਾਦ ਬਣਾਓ। ਬਣਾ ਲਿਆਇਆ। ਭੈਰਉਂ ਸਿੰਘ ਨੂੰ ਆਖਿਆ ਕਿ ਉਹ ਸਾਰੇ ਸੰਬੰਧੀਆਂ ਨੂੰ ਦੱਸ ਦੇਵੇ ਕਿ ਇਹ ਕੱਲ੍ਹ ਨੂੰ ਸਰੀਰ ਤਿਆਗ ਦੇਣਗੇ। ਸਿਆਲ ਦੇ

ਦਿਨ ਸਨ। ਜਦੋਂ ਅਗਲੇ ਦਿਨ ਸਵੇਰੇ ਸੰਤਾਂ ਨੂੰ ਭੈਰਉਂ ਸਿੰਘ ਨੇ ਦੱਸਿਆ ਕਿ ਸਵੇਰ ਦਾ ਤਾਰਾ ਚੜ੍ਹ ਪਿਆ ਹੈ ਤਾਂ ਬਾਬਾ ਜੀ ਨੇ ਕਿਹਾ : ਅੱਜ ਨਹੀਂ ਸਰੀਰ ਛਡਦੇ ਕਲ੍ਹ ਨੂੰ ਸਹੀ। ਭੈਰਉਂ ਸਿੰਘ ਨੇ ਪੁਛਿਆ : ਤੁਹਾਨੂੰ ਪਿਤਾ ਜੀ, ਇਹ ਵੀ ਪਤਾ ਹੈ ਕਦੋਂ ਤੇ ਕਿਵੇਂ ਮਰਨਾ ਹੈ ? ਬਾਬਾ ਜੈਮਲ ਸਿੰਘ ਨੇ ਰੰਗ ਵਿਚ ਆਕੇ ਆਖਿਆ : ਜੇ ਗੁਰੂ ਰਾਮ ਸਿੰਘ ਦੇ ਸਿੱਖ ਬਣਕੇ ਇਹ ਵੀ ਨਹੀਂ ਸਮਝਿਆ ਤਾਂ ਕੀ ਸਮਝਿਆ ! ਦਿਨੇ ਦੁਪਹਿਰੇ ਕੰਘਾ ਕਰ ਰਹੇ ਸਨ ਧੁੱਪੇ ਬੈਠਕੇ। ਲੜਕੀ, ਜੁਆਈ ਤੇ ਹੋਰ ਸਾਕ ਸੰਬੰਧੀ ਆ ਗਏ। ਉਹਨਾਂ ਨੇ ਭੈਰਉਂ ਸਿੰਘ ਨੂੰ ਤਾੜਿਆ : ਇਹ ਤਾਂ ਸੱਤਰਿਆ-ਬਹੱਤਰਿਆ ਗਿਐ ਤੇਰੀ ਵੀ ਮੱਤ ਮਾਰੀ ਗਈ ? ਪਰ ਅਗਲੇ ਦਿਨ ਤਾਰਾ ਚੜ੍ਹਨ ਤੋਂ ਪਹਿਲਾਂ ਹੀ ਬਾਬਾ ਜੀ ਸੁਰਗਵਾਸ ਹੋ ਗਏ।

...ਚੇਤੇ ਰਖਣਾ ਚਾਹੀਦਾ ਹੈ : ਭਗਤਾ ਤੈ ਸੈਸਾਰੀਆ ਜੋੜ ਕਦੇ ਨਾ ਆਇਆ।

—ਮੌਤ ਦੇ ਹੱਥ ਵਿਚ ਸਿਖ ਆਪ ਨਹੀਂ ਆਉਂਦਾ ਸਗੋਂ ਮੌਤ ਨੂੰ ਆਪਣੇ ਹੱਥ ਵਿਚ ਰਖਦਾ ਹੈ, ਜਿਵੇਂ ਸਿਆਣਾ ਡਰਾਈਵਰ ਸਟੇਅਰਿੰਗ ਨੂੰ ਆਪਣੇ ਹੱਥ ਵਿਚ ਰਖਦਾ ਹੈ, ਉਸਤੇ ਆਪਣੇ ਮਨ ਮਸਤਕ ਤੇ ਹੱਥਾਂ ਦੁਆਰਾ ਸਹੀ ਪਕੜ ਰਖਦਾ ਹੈ, ਉਸਦੇ ਅਧੀਨ ਨਹੀਂ ਹੁੰਦਾ। ਇਕ ਰਾਮਦਾਸੀਆ ਸਿਖ ਪਿੰਡ ਕਕਰਾਲਾ, ਪਿਤਾ ਦਾ ਨਾਮ ਖੜਕ ਸਿੰਘ ਪੁੱਤਰ ਦਾ ਨਾਂ ਠਾਕੁਰ ਸਿੰਘ। ਪਿਤਾ ਪੁੱਤਰ ਪਹਿਲਾਂ ਕਿਸੇ ਹੋਰ ਪਿੰਡ ਵਿਚ ਰਹਿੰਦੇ ਸਨ। ਪਰ ਇਹ ਕਕਰਾਲੇ ਦੀ ਗੱਲ ਹੈ। ਪੁੱਤਰ ਚੜ੍ਹਾਈ ਕਰ ਗਿਆ। ਇਕੋ ਇਕ 35 ਸਾਲਾਂ ਦਾ ਜੁਆਨ। ਲੋਕਾਂ ਨੇ ਖੜਕ ਸਿੰਘ ਨਾਲ ਅਫ਼ਸੋਸ ਕੀਤਾ : ਤੂੰ ਏਨਾ ਚੰਗਾ ਗੁਰੂ ਕਾ ਸਿਖ ! ਤੇਰੇ ਨਾਲ ਵੀ ਏਨਾ ਧੱਕਾ ! ਖੜਕ ਸਿੰਘ ਨੇ ਅਫ਼ਸੋਸ ਕਰਨ ਵਾਲਿਆਂ ਨੂੰ ਆਖਿਆ : ਇਹਦੀ ਉਮਰ ਹੀ ਏਨੀ ਸੀ। ਅਕਾਲ ਪੁਰਖ ਦੀ ਰਜ਼ਾ ਧੱਕਾ ਨਹੀਂ ਹੁੰਦੀ। ਮੈਂ ਇਸ ਲੜਕੇ ਨੂੰ ਜਿਵਾ ਵੀ ਸਕਦਾ ਹਾਂ। ਤੇ ਉਸਨੇ ਠਾਕੁਰ ਸਿੰਘ ਨੂੰ ਉਠਕੇ ਬੈਠਣ ਨੂੰ ਕਿਹਾ। ਠਾਕੁਰ ਸਿੰਘ ਉਠ ਕੇ ਬੈਠ ਗਿਆ। ਉਸ ਨੇ ਸਭਨਾਂ ਆਇਆਂ ਨਾਲ ਗੱਲਾਂ ਬਾਤਾਂ ਕੀਤੀਆਂ ਅਤੇ ਫਿਰ ਮੌਤ ਮਾਂ ਦੀ ਗੋਦ ਵਿਚ ਜਾ ਬੈਠਾ। ਸਿਖ ਵਾਸਤੇ ਜੀਉਣਾ ਤੇ ਮਰਨਾ ਦੋਵੇਂ ਹੀ ਰਜ਼ਾ ਵਿਚ ਹਨ।

—ਸਿਖਾਂ ਨੇ ਸਤਿਗੁਰੂ ਦੇ ਦਰਸ਼ਨ ਨੂੰ ਸਭ ਤੋਂ ਪਿਆਰੀ ਚੀਜ਼ ਸਮਝਿਆ ਹੈ।

—ਪੰਡਿਤ ਗੋਪਾਲ ਸਿੰਘ ਜੀ ਨਾਲ ਪਿੰਡ ਗੋਲੇ-ਟੋਲੇ ਦਾ ਇਕ ਬੰਤਾ ਸਿੰਘ ਨਾਮੀ ਸਿਖ ਢੋਲਕ ਵਜਾਂਦਾ ਹੁੰਦਾ ਸੀ, ਨਾਲ ਸ਼ਬਦ ਵੀ ਪੜ੍ਹਿਆ ਕਰਦਾ ਸੀ। ਭਰਾਵਾਂ ਨਾਲ ਲੜ ਕੇ ਘਰੋਂ ਜਾਣ ਲਗਾ ਤਾਂ ਉਹਨਾਂ ਕਿਹਾ : ਤੂੰ ਪਤਾ ਨਹੀਂ ਕਿਥੇ ਤੇ ਕਿਵੇਂ ਮਰਨਾ ਹੈ, ਘਰ ਛੱਡ ਕੇ ਜਾ ਰਿਹਾ ਏਂ। ਬੰਤਾ ਸਿੰਘ ਬੋਲਿਆ : ਮੈਂ ਸਤਿਗੁਰੂ ਪ੍ਰਤਾਪ ਸਿੰਘ ਦਾ ਸਿਖ ਹਾਂ। ਮੈਨੂੰ ਪਤਾ ਹੈ ਮੈਂ ਕਿਥੇ ਤੇ ਕਿਵੇਂ ਮਰਨਾ ਹੈ। ਜਦੋਂ ਉਹਦੀ ਮਿਰਤੂ ਦਾ ਸਮਾਂ ਆਇਆ ਤਾਂ ਸਾਰੇ ਭਰਾ-ਭਰਜਾਈਆਂ ਤੇ ਸੰਬੰਧੀਆਂ ਨੂੰ ਬੁਲਵਾਕੇ ਕਹਿਓ ਸੁ, ਹੁਣ ਮੇਰਾ ਸਮਾ ਆ ਪਹੁੰਚਾ ਹੈ। ਤੁਹਾਡੇ ਨਾਲ ਗੱਲ ਕੀਤੀ ਸੀ ਨ ! ਮਰਨ ਤੋਂ ਪਹਿਲਾਂ ਤੁਹਾਨੂੰ ਸੱਦ ਘੱਲਿਆ ਏ। ਮੇਰੇ ਨਾਲ ਜੋ ਗੱਲ ਕਰਨੀ ਜੇ ਕਰ ਲਓ, ਮੁੜ ਕੇ ਨਾ ਆਖਿਓ !

ਸਾਧਾਰਨ ਜਿਹਾ ਜ਼ਿਮੀਦਾਰ ਭੈਣ ਭਰਾਵਾਂ ਤੇ ਹੋਰ ਸੰਬੰਧੀਆਂ ਨਾਲ ਗੱਲਾਂ ਕਰਕੇ ਅੱਖੀਆਂ ਮੀਟ ਗਿਆ ।

—ਸਿਆਸਤ ਸਾਡੇ ਵੱਸ ਦਾ ਰੋਗ ਨਹੀਂ । ਇਹਦੇ ਵਿਚ ਝੂਠ ਦੀ ਵਰਤੋਂ ਖ਼ੂਬ ਹੁੰਦੀ ਹੈ । ਇਹ ਵੀ ਇਕ ਜਾਚ ਹੈ ਜਿਨ੍ਹੂੰ ਆਉਂਦੀ ਹੋਵੇ ਉਹੋ ਇਸ ਅਖਾੜੇ ਵਿਚ ਉਤਰ ਸਕਦਾ ਹੈ । ਕਲ੍ਹ ਦੇ ਕਾਂਗਰਸੀ ਅੱਜ ਜਨਤਾ ਪਾਰਟੀ ਦਾ ਲੇਬਲ ਲੁਆਕੇ ਹਕੂਮਤ ਤੇ ਕਾਬਜ਼ ਹਨ । ਹਾਕੀ ਜਾਂ ਕ੍ਰਿਕਟ ਦੇ ਖਿਡਾਰੀਆਂ ਵਾਂਗ ਸਿਆਸਤ ਦੇ ਖਿਡਾਰੀ ਹੀ ਇਹ ਕ੍ਰਿਸ਼ਮਾ ਕਰ ਸਕਦੇ ਹਨ ।

—ਸ੍ਰੀ ਸਤਿਗੁਰੂ ਜੀ ਨੇ ਜਲੰਧਰ ਸ਼ਹਿਰ ਦੇ ਹੀ ਸ: ਅਮਰ ਸਿੰਘ ਜੀ ਦੀ ਮਿਰਤੂ ਬਾਰੇ ਵੀ ਦੱਸਿਆ ।

—ਅੱਜ ਕਲ ਗੁਰ ਸ਼ਬਦ ਦੀ ਬੜੀ ਚਰਚਾ ਹੈ । ਵਿਆਖਿਆ ਚਾਹੇ ਜਿੰਨੀ ਕਰ ਲਈਏ ਜਦ ਤਕ ਜੀਵਨ ਨਾ ਢਾਲੀਏ ਗੁਰ ਸ਼ਬਦ ਅਨੁਸਾਰ, ਕੁਝ ਵੀ ਨਹੀਂ ਬਣਦਾ । ਐਮ. ਐਲ. ਏ. ਦੀ ਚਰਚਾ ਨਾਲ ਐਮ. ਐਲ. ਏ. ਨਹੀਂ ਬਣਿਆ ਜਾਂਦਾ । ਉਸ ਲਈ ਤਾਂ ਉਨ੍ਹਾ ਸਾਰੇ ਅਮਲਾਂ ਵਿਚੋਂ ਲੰਘਣਾ ਪਵੇਗਾ ਜਿਨ੍ਹਾਂ ਨਾਲ ਐਮ. ਐਲ. ਏ. ਬਣ ਸਕੀਦਾ ਹੈ ।

—ਸੰਤ ਸੁਰਜਨ ਸਿੰਘ ਜੀ ਦਾ ਸਰੀਰ ਜਦੋਂ ਚੱਲਣ ਤੇ ਆਇਆ, ਕਹਿਣ ਲਗੇ : ਹੋਰ ਤਾਂ ਸਭ ਠੀਕ ਹੈ ਪਰ ਬੁਢਾ ਸਿੰਘ (ਪਿੰਡ ਵਾਂ ਜ਼ਿਲਾ ਅੰਮ੍ਰਿਤਸਰ) ਹੁਰਾਂ ਨੂੰ ਮਿਲਣਾ ਸੀ । ਉਧਰ ਸੰਤ ਬੁਢਾ ਸਿੰਘ ਜੀ ਨੇ ਸੁਪਤਨੀ ਇੰਦ ਕੌਰ ਨੂੰ ਆਖਿਆ : ਚਾਹਟਾ ਬਣਾ ਦਿਓ, ਮੈਂ ਕਿਧਰੇ ਜਾਣਾ ਹੈ । ਇੰਦ ਕੌਰ ਨੇ ਪੁਛਿਆ : ਅੱਧੀ ਰਾਤੀਂ ਕਿਧਰ ? ਬਾਹਰ ਵਾ-ਠੱਕਾ ਹੈ । ਸਿਆਲੇ ਦੀ ਰਾਤ ਹੈ । ਦਿਨ ਚੜ੍ਹੇ ਚਲੇ ਜਾਇਓ । ਸੰਤ ਬੁੱਢਾ ਸਿੰਘ ਬੋਲੇ : ਸੁਰਜਨ ਸਿੰਘ ਜੀ ਯਾਦ ਕਰਦੇ ਹਨ, ਉਹਨਾਂ ਦਾ ਅੰਤ ਸਮਾ ਆ ਗਿਆ ਹੈ । ਬੁੱਢਾ ਸਿੰਘ ਜੀ ਨੇ ਗੁਰਦਾਸਪੁਰ ਜ਼ਿਲੇ ਦੇ ਇਕ ਪਿੰਡ ਵਿਚ ਜਾਣਾ ਸੀ । ਰਾਹ ਵਿਚ ਨਦੀਆਂ, ਨਾਲੇ, ਦਰਿਆ ਵੀ ਸਨ । ਪਰ ਸੰਤਾਂ ਸ਼ਬਦ ਦੀ ਸਵਾਰੀ ਕਰਨੀ ਸੀ ।

ਜਦੋਂ ਅੰਮ੍ਰਿਤ ਵੇਲੇ ਦੋ ਤਿੰਨ ਵਜੇ ਦਾ ਵਕਤ ਹੋਇਆ ਤਾਂ ਸੰਤ ਸੁਰਜਨ ਸਿੰਘ ਆਹਲੂਲਾਲ ਹੁਰਾਂ ਨੇ ਪਰਵਾਰ ਤੇ ਸੰਬੰਧੀਆਂ ਨੂੰ ਕਿਹਾ : ਬੂਹੇ ਖੋਲ੍ਹ ਦਿਓ, ਕੋਈ ਆ ਰਿਹਾ ਹੈ । ਰਿਸ਼ਤੇਦਾਰ ਤੇ ਘਰ ਦੇ ਕਹਿਣ ਲਗੇ : ਬਾਹਰ ਤਾਂ ਵਾ ਠੱਕਾ ਵਗ ਰਿਹਾ ਹੈ । ਮਰਨਾ ਹੈ ਕਿਸੇ ਨੇ ਇਸ ਵੇਲੇ ਤੁਰ ਕੇ ! ਬੂਹਾ ਖੋਲ੍ਹਿਆਂ ਅੰਦਰ ਹਵਾ ਤੇ ਠੰਢ ਵਧ ਜਾਵੇਗੀ । ਇਸ ਵੇਲੇ ਕਿਨ ਆਉਣਾ ਹੈ ? ਸੰਤਾਂ ਕਿਹਾ : ਬਚਨ ਮੰਨੋ । ਬੂਹਾ ਖੋਲ੍ਹੋ, ਸੰਤ ਬੁੱਢਾ ਸਿੰਘ ਜੀ ਆ ਰਹੇ ਨੇ । ਬੂਹਾ ਖੁਲ੍ਹਿਆ ਤਾਂ ਸੰਤ ਬੁੱਢਾ ਸਿੰਘ ਜੀ ਅੰਦਰ ਲੰਘ ਆਏ । ਆਉਂਦਿਆਂ ਹੀ ਕਹਿਣ ਲਗੇ : ਮੈਂ ਸੋਚਿਆ ਜੇ ਸੰਤਾਂ ਯਾਦ ਕੀਤਾ ਹੈ ਤਾਂ ਛੇਤੀ ਹੀ ਜਾ ਕੇ ਮਿਲ ਆਵਾਂ ।

ਪਰਸਪਰ ਵਾਰਤਾਲਾਪ ਕਰਕੇ ਸੁਰਜਨ ਸਿੰਘ ਜੀ ਨੇ ਪ੍ਰਾਣ ਤਿਆਗ ਦਿਤੇ । ਇਹ ਕਲਪਣਾ ਨਹੀਂ । ਨਾਮਧਾਰੀਆਂ ਦਾ ਜੀਵਨ ਹੈ ।

—ਕਾਨਪੁਰ ਵਿਚ ਅਭਾਗੇ ਵਿਅਕਤੀਆਂ ਦੀ ਮੌਤ ਦੇ ਧਿਆਨ ਵਿਚ ਆਉਂਦਿਆਂ

ਹੀ ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ : ਇਸ (ਪਿਆਰਾ ਸਿੰਘ ਜੀ ਦੇ) ਮਰਨੇ ਤੋਂ ਮੈਨੂੰ ਉਹਨਾਂ ਦੀ ਯਾਦ ਆਈ ਹੈ ਜੋ ਕਲ੍ਹ ਕਾਨਪੁਰ ਵਿਚ ਗੁਜ਼ਰ ਗਏ। ਮੈਨੂੰ ਬੜਾ ਦੁਖ ਹੋਇਆ। ਅੱਜ ਅਖ਼ਬਾਰ ਵਿਚ ਪੜ੍ਹਿਆ ਹੈ ਕਿ ਕਾਨਪੁਰ ਵਿਚ ਕਿੰਨੇ ਹੀ ਸਰੀਰ ਚੜ੍ਹਾਈ ਕਰ ਗਏ ਹਨ। ਸਾਨੂੰ ਉਨ੍ਹਾਂ ਸਾਰਿਆਂ ਨਾਲ ਪੂਰੀ ਹਮਦਰਦੀ ਹੈ। ਸਤਿਗੁਰੂ ਕਿਰਪਾ ਕਰੇ, ਸਾਨੂੰ ਸੁਮਤ ਆਵੇ। ਤਲਵੰਡੀ ਸਾਹਿਬ ਨੂੰ ਮੈਂ ਮਿਲਿਆ ਨਹੀਂ ਚੰਗੀ ਤਰ੍ਹਾਂ, ਪਰ ਟੌਹੜਾ ਸਾਹਿਬ, ਬਾਦਲ ਸਾਹਿਬ ਬੜੇ ਸੁਯੋਗ ਆਦਮੀ ਹਨ—ਅੱਜ ਦੇ ਦਿਨ ਉਹਨਾਂ ਨੂੰ ਕਹਾਂਗਾ ਕਿ ਉਹ ਇਸ ਗੱਲ ਵਿਚ ਦਖ਼ਲ ਦੇਣ। ਉਹਨਾਂ ਕੋਲ ਤਾਕਤ ਹੈ। ਜਿਹਦੇ ਕੋਲ ਤਾਕਤ ਹੈ ਉਹੋ ਕੁਛ ਕਰ ਸਕਦਾ ਹੈ। ਜਿਹਦੇ ਕੋਲ ਤਾਕਤ ਨਹੀਂ, ਉਸ ਨੇ ਕੀ ਕਰਨਾ ਹੈ। ਉਹ ਕਿਰਪਾ ਕਰਨ, ਕੋਈ ਐਸਾ ਢੰਗ ਕਢਣ ਕਿ ਅਗਾਂਹ ਵਾਸਤੇ ਕੋਈ ਨੁਕਸਾਨ ਨਾ ਹੋਵੇ।

''ਐਸੇ ਐਸੇ ਮਸਲੇ ਸਾਡੇ ਵਿਚ ਆ ਚੁਕੇ ਹਨ ਜਿਨ੍ਹਾਂ ਦਾ ਹਲ ਸਿਆਣਪ ਤੇ ਠਰ੍ਹੰਮੇ ਨਾਲ ਕਢਣਾ ਬਣਦਾ ਹੈ। ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ, ਸ: ਦਰਸ਼ਨ ਸਿੰਘ ਫੇਰੂਮਾਨ ਹੁਰਾਂ ਨੂੰ, ਜਿਹੜੇ ਦੇਸ਼ ਹਿਤੂ ਸਨ ਤੇ ਸਿਖ ਮਸਲਿਆਂ ਦੇ ਚੰਗੇ ਘੁਲਾਟੀਏ ਸਨ। ਇਹਨਾਂ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਵੀ ਚੰਗਾ ਮੇਲ ਸੀ। ਉਹਨਾਂ ਦੇ ਅੰਤਲੇ ਦਿਨ ਆਏ। ਉਹਨਾਂ ਬਾਰੇ ਵੀ ਤੁਹਾਨੂੰ ਚੰਗੀ ਤਰ੍ਹਾਂ ਪਤਾ ਹੈ। ਮੈਨੂੰ ਬੜੀ ਹੈਰਾਨੀ ਹੋਈ ਤੇ ਅਫ਼ਸੋਸ ਵੀ ਹੋਇਆ ਇਹ ਵੇਖ ਕੇ ਕਿ ਮੈਂ ਦਰਸ਼ਨ ਸਿੰਘ ਹੁਰਾਂ ਨੂੰ ਮਿਲਣ ਗਿਆ ਤਾਂ ਮੈਨੂੰ ਬਹੁਤ ਸਾਰੇ ਬੰਦਿਆਂ ਦੱਸਿਆ ਕਿ ਏਥੇ ਸੀ. ਆਈ. ਡੀ. ਹੈ ਤੇ ਪਹਿਰਾ ਹੈ, ਜੇ ਤੂੰ ਅੰਦਰ ਗਿਆ ਤਾਂ ਪਤਾ ਨਹੀਂ ਤੇਰੇ ਤੇ ਕੀ ਹੋ ਜਾਵੇ। ਮੈਂ ਆਖਿਆ, ਇਹ (ਫੇਰੂਮਾਨ) ਸਰੀਰ ਛਡਣ ਲਗਾ ਹੈ, ਆਪਣਾ ਪ੍ਰਣ ਨਿਭਾਅ ਰਿਹਾ ਹੈ, ਉਹਦੇ ਕੋਲ ਬਹਿਕੇ ਦੋ ਘੜੀਆਂ ਗੱਲਾਂ ਵੀ ਨਹੀਂ ਹੋ ਸਕਦੀਆਂ ? ਮੈਂ ਕਿਹਾ, ਜੋ ਹੋਵੇਗੀ ਵੇਖੀ ਜਾਵੇਗੀ। ਮੈਂ ਫੇਰੂਮਾਨ ਜੀ ਨੂੰ ਜਾ ਕੇ ਮਿਲਿਆ। ਦਰਸ਼ਨ ਮੇਲਾ ਕਰਕੇ ਆ ਗਿਆ। ਮੇਰਾ ਮਤਲਬ ਹੈ ਕਿ ਉਹ ਲੋਕ ਕੌਣ ਸਨ ? ਪਹਿਰਾ ਕੌਣ ਲਾਉਣ ਵਾਲੇ ਸਨ ? ਉਹ ਬਾਹਰਲੇ ਤਾਂ ਨਹੀਂ ਸਨ ? ਜਦੋਂ ਤਾਕਤ ਹੱਥ ਵਿਚ ਹੋਵੇ ਓਦੋਂ ਜੇ ਆਦਮੀ ਕੁਝ ਚੰਗਾ-ਚੰਗਾ ਕਰ ਜਾਵੇ, ਇਹੋ ਵਧੀਆ ਚੀਜ਼ ਹੈ।

—ਐਸ ਵੇਲੇ ਦੇਸ਼ ਨਾਜ਼ਕ ਦੌਰ ਵਿਚੋਂ ਲੰਘ ਰਿਹਾ ਹੈ। ਇਸ ਨੂੰ ਬਚਾਣ ਵਾਸਤੇ ਜਿਨ੍ਹਾਂ ਕੋਲ ਸੱਤਾ ਹੈ, ਜੋ ਕਰਣਧਾਰ ਹਨ, ਉਹ ਜ਼ਰੂਰ ਧਿਆਨ ਦੇਣ। ਮੈਂ ਤਾਂ ਸਿਰਫ਼ ਆਖਣਾ ਹੀ ਹੈ। ਧਿਆਨ ਉਹਨਾਂ ਦੇਣਾ ਹੈ। ਜਿਨ੍ਹਾਂ ਕੋਲ ਤਾਕਤ ਹੈ ਜੋ ਕੁਝ ਕਰ ਸਕਦੇ ਹਨ।

—ਡਰ ਇਸ ਗੱਲੋਂ ਵੀ ਲੱਗਦਾ ਹੈ ਕਿ ਗੱਲ ਕੋਈ, ਭਾਵੇਂ ਕਿਸੇ ਤਰ੍ਹਾਂ ਆਖੀ ਜਾਵੇ, ਉਸ ਨੂੰ ਹਰ ਬੰਦਾ ਆਪਣੇ ਰੰਗ ਵਿਚ ਪੇਸ਼ ਕਰੇਗਾ। ਮੈਂ ਇਹ ਕਹਾਂਗਾ ਕਿ ਇਹ ਚੀਜ਼ ਨਹੀਂ ਹੋਣੀ ਚਾਹੀਦੀ। ਗੱਲ ਦੇ ਸਹੀ ਅਰਥ ਲਾਏ ਜਾਣ ਤੇ ਠੀਕ ਸੰਦਰਭ ਵਿਚ ਲਈ ਜਾਵੇ। ਫਰਜ਼ ਕਰੋ, ਜਿਹੜੀ ਗੱਲ ਮੈਂ ਚਾਹੁੰਦਾ ਹਾਂ ਉਹ ਕਿਸੇ ਨੂੰ ਠੀਕ ਨਹੀਂ ਬੈਠਦੀ ਜਾਂ ਲਗਦੀ, ਓਨੀ ਗੱਲ ਛੱਡ ਦਿਤੀ ਜਾਵੇ ਤਾਕਿ ਗ਼ਲਤ ਗੱਲ ਕੀਤੀ ਹੋਈ ਅਗਲੇ ਪਾਸੇ ਭੜਕਾਹਟ ਨਾ ਪੈਦਾ ਕਰੇ। ਐਸ ਵੇਲੇ ਪਾਣੀ ਛਿੜਕਣ ਦੀ ਲੋੜ

ਹੈ । ਕਿਸੇ ਨੂੰ ਵੀ ਉਕਸਾਹਟ ਨਹੀਂ ਦੇਣੀ ਚਾਹੀਦੀ ।

—ਮੈਂ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਸਚੇ ਪਾਤਸ਼ਾਹ ਕਿਰਪਾ ਕਰਨ, ਜਿਹੜੇ ਜਿਹੜੇ ਤਾਕਤ ਵਾਲੇ ਬੰਦੇ ਹਨ ਉਹ ਇਸ ਪਾਸੇ ਤਕੜੇ ਹੋ ਕੇ ਲਗਣ ਤਾਕਿ ਅਗੋਂ ਤੋਂ ਐਸੇ ਹਾਦਸੇ ਨਾ ਹੋਣ ਜਿਨ੍ਹਾਂ ਨਾਲ ਸਾਡੇ ਦੇਸ ਦਾ ਨੁਕਸਾਨ ਹੋਵੇ । ਕਿਸੇ ਧਿਰ ਦਾ ਕੋਈ ਬੰਦਾ ਮਰਦਾ ਹੈ ਉਹ ਸਾਡੇ ਦੇਸ ਦਾ ਨਾਗਰਿਕ ਮਰਦਾ ਹੈ, ਸਾਡੇ ਪੰਜਾਬ ਦਾ ਮਰਦਾ ਹੈ । ਕਾਨਪੁਰ ਤੋਂ ਜਾਂਦਾ ਹੈ ਤਾਂ ਸਾਡੇ ਦੇਸ਼ ਦਾ ਹੀ ਜਾਂਦਾ ਹੈ । ਇਸ ਪਾਸੇ ਧਿਆਨ ਦਿਓ, ਪਤਾ ਨਹੀਂ ਮਰਨ ਵਾਲੇ ਨੇ ਸਾਡੇ ਦੇਸ਼ ਦੇ ਹਿਤ ਵਿਚ ਕੀ ਕੁਝ ਕਰ ਸਕਣਾ ਸੀ । ਜੇ ਉਹ ਹੀ ਨਾ ਰਿਹਾ ਤਾਂ ਕਿੰਨਾ ਘਾਟਾ ਪਿਆ ।

—ਸਾਰੇ ਆਦਮੀ ਭਾਵੇਂ ਉਹ ਕਿਸੇ ਵੀ ਧਰਮ ਦੇ ਹੋਣ ਇਕ ਘੰਟਾ ਆਪਣੇ ਸਥਾਨ ਤੇ ਬੈਠ ਕੇ ਈਸ਼ਵਰ ਚਿੰਤਨ ਕਰਿਆ ਕਰਨ । ਦੁਕਾਨਾਂ, ਰੇਲਾਂ, ਸਿਨਮਿਆਂ ਵਿਚ ਅਸੀਂ ਕੱਠੇ ਬੈਠ ਸਕਦੇ ਹਾਂ ਕੀ ਗੁਰਦੁਆਰਿਆਂ ਵਿਚ ਨਹੀਂ ਕੱਠਿਆਂ ਬੈਠਿਆ ਜਾ ਸਕਦਾ ? ਮੇਰੀ ਬੇਨਤੀ ਹੈ :

ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ ।
ਸੰਤ ਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ ।

ਸਤਿਗੁਰੂ ਜੀ ਦਾ ਕਥਨ ਸਮਾਪਤ ਹੋਇਆ ਤਾਂ ਸ: ਰਛਪਾਲ ਸਿੰਘ ਨੇ ਅਰਜ਼ ਕੀਤੀ ਕਿ ਉਹਨਾਂ ਦੇ ਘਰ ਚਰਨ ਪਾਕੇ ਗ੍ਰਿਹ ਪਵਿਤਰ ਕੀਤਾ ਜਾਇ । ਸੱਚੇ ਪਾਤਸ਼ਾਹ ਦੀਵਾਨ ਚੋਂ ਉਠਦਿਆਂ, ਪਾਲ ਕੇ ਘਰ ਪਧਾਰੇ । ਕੁਰਸੀ ਉਪਰ ਵਿਰਾਜਮਾਨ ਹੋਏ ਤਾਂ ਸ: ਰਛਪਾਲ ਸਿੰਘ ਨੇ ਆਪਣੇ ਸਾਰੇ ਪਰਵਾਰ ਦੇ ਜੀਆਂ ਦੀ ਜਾਣ ਪਛਾਣ ਕਰਵਾਈ । ਸਤਿਗੁਰੂ ਜੀ ਨੇ ਗੁਰਸਿਖੀ ਗ੍ਰਹਿਣ ਕੀਤੀ ਰਖਣ ਦੀ ਪ੍ਰੇਰਣਾ ਦਿਤੀ ।

ਉਪ੍ਰੰਤ ਪੰਡਿਤ ਜੀ ਨੂੰ ਨਾਲ ਲੈ ਕੇ ਆਪ ਸ੍ਰੀ ਭੈਣੀ ਸਾਹਿਬ ਵਾਸਤੇ ਚਲ ਪਏ ।

ਮੈਂ ਕਲ੍ਹ ਨੂੰ ਦਿੱਲੀ ਜਾਣ ਲਈ ਏਥੇ ਜਲੰਧਰ ਹੀ ਅਟਕ ਗਿਆ । ਜਲੰਧਰ ਆਇਆਂ "ਵਰਿਆਮ" ਹੀ ਮੇਰੀ ਠਾਹਰ ਹੈ ।

ਛੋਟੇ ਛੋਟੇ ਟੋਟਕੇ ਅਜ ਦੇ ਸਫ਼ਰ ਨਾਲ ਹੋਰ ਵੀ ਸੰਬੰਧਤ ਹਨ, ਸਹਿਜੇ ਸਹਿਜੇ ਮੇਰੀ ਯਾਦ ਵਿਚੋਂ ਉਭਰ ਰਹੇ ਹਨ । ਜਿਵੇਂ :

### ਚੱਕ ਕੂਕਿਆਂ ਦੀਆਂ ਗੱਲਾਂ

—ਚੱਕ ਕੂਕਿਆਂ ਵਿਚ ਇਕ ਨੌਜੁਆਨ ਨੇ ਸਤਿਗੁਰੂ ਜੀ ਨੂੰ ਆਪਣੀ ਮਾਂ ਵਲੋਂ ਲਿਖਵਾਇਆ ਹੋਇਆ ਇਕ ਪੱਤਰ ਭੇਟ ਕੀਤਾ ਜਿਸ ਵਿਚ ਉਸ ਦੇ ਲੜਕੇ ਨੂੰ ਵਿਆਹੁਣ ਬਾਰੇ ਫ਼ਿਕਰ ਸੀ । ਪੱਤਰ ਪੜ੍ਹਕੇ ਸਤਿਗੁਰੂ ਜੀ ਨੇ ਲੜਕੇ ਨੂੰ ਬੁਲਾਇਆ । ਬਚਨ ਕੀਤਾ : ਮਾਂ ਨੂੰ ਆਖ ਚਿੰਤਾ ਨਾ ਕਰੇ । ਵਿਆਹ ਹੋ ਜਾਵੇਗਾ ।

—ਚੱਕ ਕੂਕਿਆਂ ਵਿਚ ਮੱਥਾ ਟੇਕਣ ਵਾਲੀਆਂ ਬੀਬੀਆਂ ਵਿਚੋਂ ਇਕ ਵਲ ਇਸ਼ਾਰਾ ਕਰਕੇ ਸਤਿਗੁਰਾਂ ਪੁਛਿਆ : ਇਹ ਬੀਬੀ ਕੌਣ ਹੈ ? ਦੱਸਿਆ ਗਿਆ ਕਿ ਇਹ ਕੇਹਰ ਸਿੰਘ ਮਜਾਲੀਆਂ ਵਾਲੇ ਦੀ ਧੀ ਹੈ । ਗੁਰਨਾਮ ਸਿੰਘ ਦੀ ਪਤਨੀ । ਸਤਿਗੁਰੂ ਜੀ ਨੇ ਮੈਨੂੰ ਦੱਸਿਆ : ਜਦੋਂ ਭੈਣੀ ਸਾਹਿਬੋਂ ਸਿੰਘ ਏਥੋਂ ਪਾਠੀ ਲੈਣ

ਆਇਆ ਸੀ ਤਾਂ ਇਸ ਦੇ ਪਤੀ ਨੇ ਬਹਾਨਾ ਲਾਇਆ : ਮੇਰੇ ਪਾਸ ਸਾਂਭਣ ਨੂੰ ਪਸ਼ੂ ਪਾ ਬਹੁਤ ਹੈ, ਮਜਬੂਰੀ ਹੈ। ਪਰ ਬੀਬੀ ਨੇ ਆਖਿਆ : ਪਸ਼ੂ ਪਾ ਮੈਂ ਸੰਭਾਲ ਲਵਾਂਗੀ ਤੁਸੀਂ ਇਸ ਸ਼ੁਭ ਕਾਰਜ ਲਈ ਜ਼ਰੂਰ ਜਾਓ।

—ਜਥੇਦਾਰ ਇੰਦਰ ਸਿੰਘ ਜੀ ਦੇ ਮੈਨੂੰ ਦਰਸ਼ਨ ਕਰਵਾਏ। ਇਹ ਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਇਕ ਸੂਬਾ ਕਾਨ੍ਹ ਸਿੰਘ (ਨਿਹੰਗ ਸਿੰਘ) ਜੀ ਦੇ ਪੋਤਰੇ ਹਨ।

—ਸ. ਜਸਵੰਤ ਸਿੰਘ ਸਪੁਤਰ ਸੂਬਾ ਗੁਰਬਖਸ਼ ਸਿੰਘ ਦੇ ਘਰ ਸਾਧ ਸੰਗਤ ਦੇ ਇਕਤਰ ਹੋਇਆਂ ਸਤਿਗੁਰਾਂ ਫ਼ਰਮਾਇਆ : ਮੈਂ ਕੋਸ਼ਸ਼ ਤਾਂ ਬਹੁਤ ਕੀਤੀ ਕਿ ਵੇਲੇ ਸਿਰ ਚੱਕ ਪਹੁੰਚ ਜਾਵਾਂ ਪਰ ਨਿਕੇ-ਨਿਕੇ ਕੰਮ-ਕਾਰ ਭੁਗਤਾਂਦਿਆਂ ਦੇਰ ਹੋ ਗਈ। ਤੁਹਾਨੂੰ ਸਭ ਨੂੰ ਬਹੁਤ ਉਡੀਕ ਕਰਨੀ ਪਈ, ਮੈਨੂੰ ਅਫ਼ਸੋਸ ਹੈ।

ਬੈਠਣ ਵਾਲੀ ਜਗਹ ਦੇ ਸਾਹਵੇਂ ਜੁ ਬਰੋਟਾ ਸੀ ਉਸਦੀਆਂ ਦਾੜ੍ਹੀਆਂ ਨੂੰ ਜ਼ਮੀਨ ਤਕ ਲਿਆਉਣ ਲਈ ਆਪ ਨੇ ਤਰਕੀਬ ਦੱਸੀ ਕਿ ਵਡੇ ਬਾਂਸਾਂ ਨੂੰ ਪੋਲਿਆਂ ਕਰਕੇ, ਵਿਚੋਂ ਦੋਫਾੜ ਕਰਕੇ ਪਲਮਦੀਆਂ ਦਾੜ੍ਹੀਆਂ ਨਾਲ ਦੋਹਾਂ ਪਾਸਿਆਂ ਨਾਲ ਲਾ-ਬੰਨ ਕੇ ਧਰਤੀ ਨਾਲ ਜੋੜ ਦਿਓ। ਭਾਵ ਦਾੜ੍ਹੀ ਬਾਂਸਾਂ ਦੀ ਦੁਫਾੜ ਦੇ ਅੰਦਰ ਰਹੇ, ਬਾਂਸ ਧਰਤੀ ਵਿਚ ਗੱਡੇ ਜਾਣ। ਇਕ ਤਾਂ ਇੰਜ ਦਾੜ੍ਹੀ ਬਹੁਤ ਛੇਤੀ ਵਧਦੀ ਹੈ, ਦੂਜੇ ਸਾਫ਼ ਰਹਿੰਦੀ ਹੈ, ਤੀਜੇ ਧਰਤੀ ਤਕ ਅਪੜ ਕੇ ਬੋਹੜ ਦੀ ਜੜ੍ਹ ਦਾ ਕੰਮ ਵੀ ਕਰਨ ਲਗ ਪੈਂਦੀ ਹੈ।

—ਸਤਿਗੁਰਾਂ ਭੈਣੀ ਸਾਹਿਬ ਵਿਚ ਵੀ ਇਕ ਅਜਿਹਾ ਬੋਹੜ ਬਣਾਣ ਦੀ ਕਾਮਨਾ ਦੱਸੀ ਜਿਵੇ ਕਲਕਤੇ ਦੇ ਬੁਟੈਨੀਕਲ ਗਾਰਡਨ ਵਿਚ ਬੋਹੜ ਨੇ ਏਕੜ ਭਰ ਥਾਂ ਘੇਰ ਰਖੀ ਹੈ। ਪਰ ਏਥੇ ਥੋੜੀ ਜ਼ਮੀਨ ਦੀ ਮਜਬੂਰੀ ਦੱਸੀ। ਭੈਣੀ ਸਾਹਿਬ ਦੇ ਰੁੱਖਾਂ ਦੀ ਗਾੜ੍ਹ ਅਤੇ ਉਸ ਵਿਚ ਭਾਂਤ ਭਾਂਤ ਦੇ ਪੰਛੀਆਂ ਦੀ ਚਹਿਕ ਤੇ ਤਰ੍ਹਾਂ ਤਰ੍ਹਾਂ ਦੀਆਂ ਬੋਲੀਆਂ ਨੂੰ ਖ਼ਿਆਲ ਵਿਚ ਲਿਆਉਂਦਿਆਂ ਸਤਿਗੁਰਾਂ ਜਗਾਧਰੀ ਵਾਲੇ ਸੰਤ ਨਿਹਚਲ ਸਿੰਘ ਜੀ ਨੂੰ ਯਾਦ ਕੀਤਾ, ਆਪ ਨੇ ਦੱਸਿਆ : ਉਹ ਕਿਹਾ ਕਰਦੇ ਸਨ ਕਿ ਭੈਣੀ ਸਾਹਿਬ ਦੇ ਤਾਂ ਜਾਨਵਰ ਵੀ ਸਿਮਰਨ ਕਰਦੇ ਹਨ—ਜੋ ਦੀਸਤ ਹੈ ਮ੍ਰਿਗ ਮੀਨ ਪੰਖੇਰੂ ਸੋ ਬਿਨੁ ਹਰਿ ਜਾਪਤ ਹੈ ਨਹੀਂ ਹੋਰ।

—ਸਤਿਗੁਰੂ ਜੀ ਨੇ ਅੰਮ੍ਰਿਤਸਰ ਦੇ ਇਕ ਬੀ. ਏ. ਪੜ੍ਹੇ ਸ. ਚੰਨਣ ਸਿੰਘ ਬਾਰੇ ਦੱਸਿਆ : (ਬਹੁਤ ਸਮਾਂ ਇਹ ਨਾਮਧਾਰੀ ਧਰਮਸਾਲਾ ਵੀ ਰਿਹਾ) ਉਸਦੀ ਚਮੜੀ ਖ਼ਰਾਬ ਹੋ ਗਈ ਸੀ। ਉਸਦੇ ਘਰ ਕੁਝ ਗ਼ੈਰ-ਨਾਮਧਾਰੀ ਆਏ। ਘਰ ਵਿਚ ਸਤਿਗੁਰੂ ਰਾਮ ਸਿੰਘ ਜੀ ਜਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਲਗੀ ਹੋਈ ਤਸਵੀਰ ਵੇਖਕੇ, ਉਹਨਾਂ ਇਸਨੂੰ ਪੁੱਠਿਆਂ ਕਰ ਦਿਤਾ ਤੇ ਕਿਹਾ : ਤੇਰੇ ਘਰ ਇਹ ਤਸਵੀਰ ਨਹੀਂ ਸੋਭਦੀ। ਪਰ ਉਹ ਰੋਜ਼ ਉਹਨਾਂ ਨਾਲ ਵਿਚਾਰ ਕਰਦਾ ਰਿਹਾ, ਅੰਤ ਉਹਨਾਂ ਦੇ ਹਥੋਂ ਹੀ ਉਸ ਉਹ ਤਸਵੀਰ ਸਤਿਕਾਰ ਪੂਰਵਕ ਸਿੱਧੀ ਕਰਵਾ ਲਈ। ਮਨਾ ਲਇਓ ਸੂ ਕਿ ਇਹ ਸਤਿਗੁਰੂ ਹੀ ਸਨ। ਚੰਨਣ ਸਿੰਘ ਦੀ ਦਵਾਦਾਰੂ ਲਈ ਸਤਿਗੁਰੂ ਜੀ ਨੇ ਮਦਦ ਵੀ ਕੀਤੀ। ਕਹਿਣ ਲਗੇ : ਕਿੰਨਾ ਵਧੀਆ ਬੰਦਾ ਸੀ। ਆਦਰਸ਼ ਨਹੀਂ ਬਦਲਿਆ। ਵਿਰੋਧੀਆਂ ਨੂੰ ਮਨਾਕੇ ਉਹਨਾਂ ਹਥੋਂ ਹੀ ਤਸਵੀਰ ਸਿੱਧੀ ਕਰਵਾਈ।

—ਇਕ ਪਿਉ ਤੇ ਪੁੱਤਰ ਨਾਸਤਕ ਤੇ ਆਸਤਕ ਸਨ। ਪਿਤਾ ਵਕੀਲ ਸੀ। ਇਹ ਨਾਸਤਕ ਸੀ। ਉਲਟ ਗੱਲ। ਪੁੱਤਰ ਆਸਤਕ ਸੀ। ਪਿਤਾ ਦੀ ਬੈਠਕ ਵਿਚ ਇਕ ਮਾਟੋ ਸੀ : God is no where (ਈਸ਼ਵਰ ਕਿਤੇ ਨਹੀਂ) ਪਿਤਾ ਨੇ ਆਪਣੇ ਪੁੱਤਰ ਨੂੰ ਆਖਿਆ : ਮੈਂ ਇਕ ਮੁਕਦਮਾ ਸਹੀ ਤਰ੍ਹਾਂ ਤਿਆਰ ਕੀਤਾ ਹੈ ਜੇ ਇਸ ਵਿਚ ਹਾਰ ਜਾਵਾਂ ਤਾਂ ਪ੍ਰਮਾਤਮਾ ਵਿਚ ਵਿਸ਼ਵਾਸ ਕਰਨ ਲਗ ਪਵਾਂਗਾ। ਸਬੱਬ ਨਾਲ ਦੂਜੇ ਵਕੀਲ ਨੇ ਇਸ ਨੂੰ ਆਪਣੀਆਂ ਦਲੀਲਾਂ ਨਾਲ ਪਛਾੜ ਦਿਤਾ। ਫ਼ੈਸਲਾ ਪਿਤਾ-ਵਕੀਲ ਦੇ ਕੇਸ ਦੇ ਵਿਰੁਧ ਹੋ ਗਿਆ। ਪਿਤਾ ਪੁੱਤਰ ਅਗੇ ਵੀ ਹਾਰ ਗਿਆ। ਪਿਤਾ ਆਪਣੇ ਮਾਟੋ ਨੂੰ ਉਖਾੜਨ ਲਗਾ ਤਾਂ ਪੁੱਤਰ ਨੇ ਅੱਖਰ ਦੀ ਅਗੇਤ ਪਿਛੇਤ ਬਦਲ ਕੇ ਹੀ ਮਸਲਾ ਹਲ ਕਰ ਦਿਤਾ, ਮਾਟੋ ਲਾਹੁਣ ਨਾ ਦਿਤਾ। ਹੁਣ ਮਾਟੋ ਦੇ ਅੱਖਰ ਸਨ : God is now here. (ਅਰਥਾਤ, ਈਸ਼ਵਰ ਹੁਣ ਏਥੇ ਹੈ।) ਸਤਿਗੁਰੂ ਜੀ ਨੇ ਦੱਸਿਆ।

—ਸਤਿਗੁਰੂ ਜੀ ਨੇ ਛੋਟੇ ਬਚਿਆਂ ਨੂੰ ਗ਼ੈਰ ਨਾਮਧਾਰੀ ਲਿਬਾਸ ਵਿਚ ਵੇਖਕੇ ਮਾਪਿਆਂ ਅਤੇ ਬੱਚਿਆਂ ਨੂੰ ਪਰੇਰਿਆ ਕਿ ਖਸਤਰ ਸਫ਼ੈਦ ਤੇ ਨਾਮਧਾਰੀ ਕਾਤਰ-ਵੇਤਰ ਦੇ ਪਾਏ ਜਾਣ। ਬਚਨ ਕੀਤਾ : ਤੁਹਾਡਾ ਚੱਕ ਕੂਕਿਆਂ ਦਾ ਹੈ। ਇਸ ਨੂੰ ਅਸਲੀ ਅਰਥਾਂ ਵਿਚ ਕੂਕਿਆਂ ਦਾ ਬਣਾ ਕੇ ਰਖੋ। ਸਕੂਲਾਂ ਵਿਚ ਨਾਮਧਾਰੀ ਪਹਿਰਾਵੇ ਨੂੰ ਕੋਈ ਰੋਕ ਨਹੀਂ। ਪੰਜਾਬ ਸਰਕਾਰ ਵਲੋਂ ਸਕੂਲਾਂ ਵਿਚ ਨਾਮਧਾਰੀ ਵਸਤਰਾਂ ਤੇ ਕੋਈ ਪਾਬੰਦੀ ਨਹੀਂ।

## ਸਤਵੰਤ ਸਿੰਘ ਜਲੰਧਰ

ਗੁਰੂ ਕਾ ਲੰਗਰ ਬੜੇ ਉਤਸ਼ਾਹੀ ਨੌਜਵਾਨਾਂ ਸ: ਸਤਵੰਤ ਸਿੰਘ ਅਤੇ ਅਜਮੇਰ ਸਿੰਘ ਦੇ ਘਰ, ਰਣਜੀਤ ਨਗਰ (ਜਲੰਧਰ) ਵਿਚ ਹੋਇਆ। ਸ੍ਰ: ਪਾਲ ਦਾ ਘਰ ਵੀ ਇਨ੍ਹਾਂ ਦੇ ਨਜ਼ਦੀਕ ਹੀ ਹੈ।

ਸ: ਸਤਵੰਤ ਸਿੰਘ ਤੋਂ ਇਹਨਾਂ ਦੇ ਘਰ ਦੀ ਕੁਝ ਜਾਣਕਾਰੀ ਲਈ। ਮੈਂ ਵੇਖਿਆ ਸਤਿਗੁਰੂ ਜੀ ਨਾਲ ਹੋਰ ਆਈ ਸੰਗਤ ਦੀ ਵੀ, ਇਹ ਪਰਵਾਰ ਪ੍ਰੇਮ ਪੂਰਵਕ ਸੇਵਾ ਕਰ ਰਿਹਾ ਸੀ। ਸਤਵੰਤ ਸਿੰਘ ਦੀ ਮਾਤਾ ਤੇ ਭੈਣਾਂ ਖੁਲ੍ਹਾ ਲੰਗਰ ਤਿਆਰ ਕਰ ਰਹੀਆਂ ਸਨ। ਸਤਵੰਤ ਸਿੰਘ ਅਤੇ ਅਜਮੇਰ ਸਿੰਘ ਏਧਰ ਉਧਰ ਦੇ ਕੰਮਾਂ ਵਿਚ ਭੱਜ-ਨੱਠ ਕਰ ਰਹੇ ਸਨ।

ਸਤਵੰਤ ਸਿੰਘ ਤੋਂ ਮਿਲੀ ਵਾਕਫ਼ੀ ਮੁਤਾਬਕ ਇਨ੍ਹਾਂ ਦੇ ਪਰਵਾਰ ਦੀ ਵਾਰਤਾ ਇਸ ਤਰ੍ਹਾਂ ਹੈ :

ਇਨ੍ਹਾਂ ਦੇ ਪਿਤਾ ਸ. ਸੁਖਦੇਵ ਸਿੰਘ ਅਫਰੀਕਾ ਵਿਚ 1939 ਤੋਂ ਲੈ ਕੇ 1966 ਤਕ ਰਹੇ। ਫਿਰ ਭਾਰਤ ਆ ਗਏ। ਡੇਢ ਸਾਲ ਰਹਿ ਕੇ ਫਿਰ ਅਫਰੀਕਾ ਚਲੇ ਗਏ ਜਿਥੇ 3 ਸਾਲਾਂ ਪਿਛੋਂ ਉਨ੍ਹਾਂ ਦੀ ਮਿਰਤੂ 23 ਅਕਤੂਬਰ 1970 ਵਿਚ ਹੋ ਗਈ। ਸੁਖਦੇਵ ਸਿੰਘ ਅਫਰੀਕਾ ਵਿਚ ਸਰਵਿਸ ਕਰਦੇ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ 1953 ਵਿਚ, ਪਹਿਲੀ ਵਾਰ, ਅਫ਼ਰੀਕਾ ਵਿਚ ਦਰਸ਼ਨ ਦਿਤੇ, ਓਦੋਂ ਸੁਖਦੇਵ ਸਿੰਘ ਹੁਰਾਂ ਪਰਵਾਰ ਸਮੇਤ ਭਜਨ ਪੁਛਿਆ,

ਅੰਮ੍ਰਿਤ ਛਕਿਆ । ਸ: ਸੁਖਦੇਵ ਸਿੰਘ ਦੀ ਪਤਨੀ ਦਾ ਨਾਮ ਬੀਬੀ ਹਰਬੰਸ ਕੌਰ ਹੈ ਤੇ ਸੁਖਦੇਵ ਸਿੰਘ ਹੁਰਾਂ ਦਾ ਦੁਆਬੇ ਵਿਚ ਪਿੰਡ ਦੁਸਾਂਝ ਕਲਾਂ (ਜਲੰਧਰ) ਹੈ ।

ਸ: ਸੁਖਦੇਵ ਸਿੰਘ ਦਾ ਵਡਾ ਲੜਕਾ ਸ: ਅਮਰੀਕ ਸਿੰਘ ਚੰਗੋਈ ਦੀ ਫੈਕਟਰੀ, ਕਰੀਚੋ, ਕੀਨੀਆ ਵਿਚ ਕੰਮ ਕਰਦਾ ਹੈ। ਸ: ਰਾਜਪਾਲ ਸਿੰਘ ਨੈਰੋਬੀ ਵਿਚ ਆਰਕੀਟੈਕਟ ਹੈ । ਅਮਰਜੀਤ ਸਿੰਘ ਤੀਜਾ ਲੜਕਾ ਹੈ ਜੋ ਲੰਡਨ (ਯੂ.ਕੇ.) ਵਿਚ ਸੁਪਰਵਾਈਜ਼ਰ ਹੈ, ਚੌਥਾ ਸਪੁਤਰ ਸ: ਸਤਵੰਤ ਸਿੰਘ, ਜੀ.ਐਸ. ਇੰਡਸਟ੍ਰੀਜ਼ ਵਿਚ ਅਸਿਸਟੈਂਟ ਇੰਜਨੀਅਰ ਹੈ । ਸਭ ਤੋਂ ਛੋਟਾ ਅਜਮੇਰ ਸਿੰਘ ਹੈ ਜੁ ਅੰਮ੍ਰਿਤਸਰ ਵਿਚ ਐਮ. ਬੀ.ਬੀ. ਐਸ. ਦਾ ਕੋਰਸ ਕਰ ਰਿਹਾ ਹੈ ।

ਸਤਵੰਤ ਸਿੰਘ ਹੁਰਾਂ ਦੀ ਮਾਤਾ ਹਰਬੰਸ ਕੌਰ ਦੇ ਪੇਕੇ ਜਲੰਧਰ ਜ਼ਿਲੇ ਦੇ ਪਿੰਡ ਖਾਨਖਾਨਾ ਹਨ। ਪਿਤਾ ਦਾ ਨਾਮ ਸ: ਪੂਰਨ ਸਿੰਘ ਹੈ, ਪਰ ਉਹ ਨਾਮਧਾਰੀ ਨਹੀਂ ਹਨ ।

ਸਤਵੰਤ ਸਿੰਘ ਆਦਿ ਭਰਾਵਾਂ ਦੀਆਂ ਤਿੰਨ ਭੈਣਾਂ ਹਨ । ਵੱਡੀ ਅਵਤਾਰ ਕੌਰ, ਇਹ ਅਫਰੀਕਾ ਵਿਚ ਵਿਆਹੀ ਹੋਈ ਹੈ । ਜਸਬੀਰ ਕੌਰ ਅਤੇ ਜਗਜੀਤ ਕੌਰ ।

ਸੁਖਦੇਵ ਸਿੰਘ ਜੀ ਹਰ ਗੱਲ ਸਤਿਗੁਰੂ ਜੀ ਦੀ ਆਗਿਆ ਲੈ ਕੇ ਕਰਦੇ ਸਨ । ਸਾਰੇ ਬੱਚਿਆਂ ਨੂੰ ਸਿੱਧੀਆਂ ਦਸਤਾਰਾਂ ਕਰਵਾਈਆਂ ਹਨ । ਸ: ਅਮਰਜੀਤ ਸਿੰਘ ਅਤੇ ਸ: ਰਾਜਪਾਲ ਸਿੰਘ ਦੀਆਂ ਦਸਤਾਰਾਂ ਬਾਰੇ ਸਤਿਗੁਰੂ ਜੀ ਨੂੰ ਬਾਰ ਬਾਰ ਸ਼ਕਾਇਤ ਕਰਕੇ ਪੱਕੇ ਤੌਰ ਤੇ ਸਿੱਧੀਆਂ ਦਸਤਾਰਾਂ ਕਰਵਾਈਆਂ । ਜਲੰਧਰ ਵਾਲੀ ਇਹ ਜਗਹ ਵੀ ਸਤਿਗੁਰੂ ਜੀ ਦੀ ਆਗਿਆ ਨਾਲ ਹੀ ਖਰੀਦੀ ਗਈ ।

ਪਿਤਾ ਦੇ ਸੰਜਮਸ਼ੀਲ ਤੇ ਸਤਿਗੁਰੂ ਪਿਆਰ ਵਿਚ ਰੱਤੇ ਰਹਿਣ ਕਾਰਨ ਸਾਰੇ ਪਰਵਾਰ ਵਿਚ ਸਾਧ ਸੰਗਤ ਤੇ ਸਤਿਗੁਰੂ ਜੀ ਦੇ ਚਰਨਾਂ ਨਾਲ ਪ੍ਰੇਮ ਕਾਇਮ ਹੈ ।

## ਦੀਵਾਨ ਵਿਚ

—ਇਕ ਕਵੀ ਨੇ ਸ: ਪਾਲ ਦੇ ਪਿਤਾ ਨਮਿਤ ਪਏ ਭੋਗ ਦੀ ਸਮਾਪਤੀ ਬਾਅਦ ਸ੍ਰੀ ਸਤਿਗੁਰੂ ਜੀ ਨੂੰ ਚਰਨ ਬੰਦਨਾ ਕੀਤੀ ਤੇ ਚਾਰ ਤੁਕਾਂ ਸ਼ੋਭਾ ਦੀਆਂ ਕਹੀਆਂ ॥ ਮੈਨੂੰ ਦੋ ਅੰਤਮ ਤੁਕਾਂ ਹੀ ਪਤਾ ਲਗ ਸਕੀਆਂ :

ਜਿਹੜਾ ਏਸ ਦਰਬਾਰ ਦਾ ਮੰਗਤਾ ਏ
ਉਹਤੋਂ ਸ਼ਾਹ ਥੱਲੇ. ਸ਼ਹਿਨਸ਼ਾਹ ਥੱਲੇ ।
ਦੱਸੋ, ਹੋਰ ਕੀ ਸਿਰੇ ਦੀ ਗੱਲ ਆਖਾਂ
ਚੌਦਾਂ ਤਬਕ ਨੇ ਇਹਦੀ ਨਿਗਾਹ ਥੱਲੇ ।

—ਸਤਿਗੁਰੂ ਜੀ ਨੇ ਪਾਸ ਬੈਠੇ ਸਿਆਸੀ ਨੇਤਾਵਾਂ ਨਾਲ ਗੱਲਬਾਤ ਕਰਦਿਆਂ ਪੰਡਿਤ ਗੋਪਾਲ ਸਿੰਘ ਜੀ ਦੀ ਪ੍ਰਸੰਸਾ ਕੀਤੀ ਕਿ ਇਹਨਾਂ ਨੇ ਇਕ ਵਾਰ ਪ੍ਰਬੰਧਕਾਂ ਦੇ ਕਹਿਣ ਤੇ ਗੁਰਦੁਆਰਾ ਸੰਨ੍ਹ ਸਾਹਿਬ ਦੀਵਾਨ ਲਗਾਇਆ । ਸਤਿਗੁਰੂ ਨਾਨਕ ਦੇਵ ਜੀ ਨੂੰ ਧੰਨ ਅਖਵਾ ਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਵੀ ਧੰਨ ਅਖਵਾਇਆ । ਆਪਣੇ ਕਥਨ ਦੁਆਰਾ ਸਰੋਤਿਆਂ ਦੇ ਮਨ ਮੋਹ ਲਏ । ਭਾਵੇਂ ਕੁਛ ਅਖਬਾਰਾਂ ਵਾਲੇ ਵਿਰਕੂ

ਅਮਨ ਨੂੰ ਖ਼ਰਾਬ ਕਰਨ ਦਾ ਲਗਾਤਾਰ ਜਤਨ ਕਰਦੇ ਰਹਿੰਦੇ ਹਨ ਤਾਂ ਵੀ ਲੋਕ ਪਰਸਪਰ ਸਨੇਹ ਨੂੰ ਕਾਇਮ ਰਖਣ ਵਾਲੇ ਮਿਲ ਜਾਂਦੇ ਹਨ।

ਸਤਿਗੁਰੂ ਜੀ ਨੇ ਅਪਣਾ ਇਕ ਪਹਾੜਾਂ ਦਾ ਅਨੁਭਵ ਦੱਸਿਆ ਕਿ ਪਿਛਲੇ ਦਿਨੀਂ ਕੁੱਲੂ ਗਿਆਂ, ਭੁੰਤਰੋਂ ਕੁਛ ਸਿੰਘ ਗੁਰਦੁਆਰੇ ਦਰਸ਼ਨ ਦੇਣ ਦੀ ਬੇਨਤੀ ਕਰਨ ਆਏ। ਇਹਨਾਂ ਦੇ ਉੱਤਰ ਵਿਚ ਸਤਿਗੁਰੂ ਜੀ ਬਚਨ ਕੀਤਾ : ਕਿਸੇ ਦੇ ਘਰ ਜਾ ਦੀਵਾਨ ਲਾਵਾਂਗੇ। ਗੁਰਦੁਆਰੇ ਵਿਚ ਦੀਵਾਨ ਨਾਲ ਕਿਸੇ ਦੇ ਮਨ ਨੂੰ ਤਕਲੀਫ਼ ਨਾ ਪਹੁੰਚੇ। ਉਨ੍ਹਾਂ ਵਿਚੋਂ ਇਕ ਸਿੰਘ ਨੇ ਕਿਹਾ : ਮਹਾਰਾਜ, ਤੁਸੀਂ ਦਸ ਗੁਰੂ ਪਹਿਲਾਂ ਗਿਣਕੇ ਹੀ ਅੱਗੇ ਨਾਮ ਲਓਗੇ, ਸੋ ਸਾਡੇ ਗੁਰੂ ਤਾਂ ਪਹਿਲਾਂ ਹੀ ਸਤਿਕਾਰੇ ਜਾਣਗੇ, ਇਸ ਵਿਚ ਰੌਲਾ ਕੇਹਾ ?

ਸਤਿਗੁਰਾਂ ਸਮਝਾਇਆ ਕਿ ਜਿਨ੍ਹਾਂ ਨੇ ਮਿਲਣ ਦੇ ਰਾਹ ਕੱਢਣੇ ਹੋਣ ਉਹ ਕੱਢ ਹੀ ਲੈਂਦੇ ਹਨ।

## ਬੁਲੀਨੇ ਦਾ ਅਕਾਲੀ

—ਅੱਜ ਦੀਵਾਨ ਸਮੇਂ ਪਿੰਡ ਬੁਲੀਨੇ (ਜਲੰਧਰ) ਦਾ ਇਕ ਬਹੁਤ ਬਿਰਧ ਨੀਲੀ ਪਗੜੀ ਵਾਲਾ ਸਿੱਖ ਸ: ਮਿਲਖਾ ਸਿੰਘ ਵੀ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਆਇਆ। ਉਸਨੇ ਆਦਰ ਪੂਰਵਕ ਨਮਸਕਾਰ ਕਰਕੇ ਦੱਸਿਆ : ਅਸੀਂ ਇਕ ਵਾਰ ਭੈਣੀ ਸਾਹਿਬ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਲੜਨ ਗਏ ਸਾਂ। ਪਰ ਉਨ੍ਹਾਂ ਦੇ ਵਤੀਰੇ ਨੇ ਐਸਾ ਮੋਹ ਲਿਆ ਕਿ ਅਸੀਂ ਵਾਪਸ ਸਤਿਗੁਰੂ ਜੀ ਦਾ ਪਿਆਰ ਲੈ ਕੇ ਆਏ। ਲਾਹੌਰ ਵਿਚ ਰਹਿੰਦਿਆਂ ਬਾਬਾ ਧਿਆਨ ਸਿੰਘ ਪੱਥਰਾਂ ਵਾਲਿਆਂ (ਮਹਾਰਾਜ ਨਿਹਾਲ ਸਿੰਘ—ਗੁਰਦਿਆਲ ਸਿੰਘ ਜੀ ਦਾ ਸਹੁਰਾ ਪਰਵਾਰ) ਨਾਲ ਸਾਡਾ ਪਿਆਰ ਹੋ ਗਿਆ। ਅੱਜ ਵੀਹਾਂ ਹੀ ਸਾਲਾਂ ਪਿਛੋਂ ਫਿਰ ਆਪ ਜੀ ਦੇ ਦਰਸ਼ਨਾਂ ਦਾ ਅਵਸਰ ਮਿਲਿਆ ਹੈ।

## ਡਰੋ ਨਾ

—ਪੰਜਾਬ ਦੀ ਮਾਰਕਸੀ ਪਾਰਟੀ ਦਾ ਇਕ ਮੈਂਬਰ ਕਾ: ਸਰਵਣ ਸਿੰਘ ਚੀਮਾ ਤੇ ਇਕ ਚੰਗਾ ਸ਼ਾਇਰ ਫ਼ਕੀਰ ਚੰਦ ਤੁਲੀ, ਸਤਿਗੁਰੂ ਜੀ ਦੀ ਸੇਵਾ ਵਿਚ ਪਹੁੰਚਿਆ। ਮੋਹਿਆ ਗਿਆ। ਉਸਨੂੰ ਜ਼ਰਾ ਡਰ ਜਿਹਾ ਲਗਦਾ ਸੀ ਨੇੜੇ ਹੋਣੋਂ। ਘੜੀ ਮੁੜੀ ਸਿਰ ਤੇ ਰੁਮਾਲ ਸੰਭਾਲਦਾ ਸੀ। ਸਤਿਗੁਰਾਂ ਬਚਨ ਕੀਤਾ : ਏਨਾ ਡਰਨ ਦੀ ਲੋੜ ਨਹੀਂ। ਨਹੀਂ ਟਿਕਦਾ ਸਿਰ ਤੇ ਰੁਮਾਲ, ਨਾ ਟਿਕੇ, ਤੁਸੀਂ ਸੰਭਾਲ ਲਓ। ਮੈਂ ਸਮਝ ਲਿਆ ਹੈ ਕਿ ਤੁਹਾਡੀ ਅਦਬ ਸਤਿਕਾਰ ਦੀ ਭਾਵਨਾ ਹੈ।

ਪਿਛੋਂ ਜਾਕੇ ਸ੍ਰੀ ਤੁਲੀ ਨੇ ਜਗਦੀਸ਼ ਸਿੰਘ ''ਵਰਿਆਮ'' ਨੂੰ ਦੱਸਿਆ ਕਿ ਉਸਦੀ ਪ੍ਰੀਤ ਸਤਿਗੁਰਾਂ ਨਾਲ ਲਗ ਗਈ ਹੈ। ਰਾਤ ਸੁਪਨਿਆਂ ਵਿਚ ਨਾਲ ਹੀ ਰਹੀਦਾ ਹੈ। ਪਰ ਉੱਚੀ ਨਹੀਂ ਕਿਸੇ ਨੂੰ ਦੱਸਣਾ...।

## ਪਾਲ ਦੇ ਘਰ

—ਜਦੋਂ ਦੀਵਾਨ ਵਿਚੋਂ ਸ: ਪਾਲ ਦੇ ਘਰ ਦਰਸ਼ਨ ਦਿਤੇ ਅਤੇ ਸਾਰੇ ਪਰਵਾਰ ਦੇ ਜੀਆਂ ਦੀ ਵਾਕਫ਼ੀ ਹਾਸਲ ਕੀਤੀ ਤਾਂ ਉਨ੍ਹਾਂ ਸਭਨਾਂ ਨੂੰ ਆਗਿਆ ਕੀਤੀ ਕਿ ਜੇ ਉਹਨਾਂ ਵਿਚੋਂ ਕਿਸੇ ਨੇ ਭਜਨ ਨਹੀਂ ਸੀ ਲਿਆ ਤਾਂ ਉਹ ਲੈ ਲਏ। ਸਾਰੇ ਹੀ ਜੀਅ ਜਿਥੇ ਵੀ ਹੋਣ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਿਆ ਕਰਨ। ਜਿਥੇ ਜਿਥੇ ਵੀ ਜਾਣ ਭਜਨ ਕਰਨ ਤੇ ਕਰਵਾਣ। ਮਾਸ, ਸ਼ਰਾਬ, ਅੰਡੇ ਆਦਿ ਦੀ ਵਰਤੋਂ ਤੋਂ ਆਪ ਬਚਕੇ ਬੱਚਿਆਂ ਨੂੰ ਬਚਾਇਆ ਜਾਇ ਅਤੇ ਉਨ੍ਹਾਂ ਲਈ ਆਦਰਸ਼ ਬਣਿਆ ਜਾਇ।

—ਪਾਲ ਦੇ ਘਰੋਂ ਵਿਦਾ ਹੋ ਕੇ ਸ੍ਰੀ ਸਤਿਗੁਰੂ ਜੀ ਸ: ਗੁਰਟੇਕ ਸਿੰਘ, ਜਨਤਾ ਕੋਲਡ ਸਟੋਰਜ਼, ਮਾਡਲ ਟਾਊਨ, ਜਲੰਧਰ ਵਾਲਿਆਂ ਦੀ ਕੋਠੀ ਪਧਾਰੇ। ਜਦੋਂ ਨੂੰ ਮੈਂ ਅਤੇ ਸ੍ਰੀ ਜਗਦੀਸ਼ ਸਿੰਘ ਉਥੇ ਪਹੁੰਚੇ, ਆਪ ਜੀ ਉਠਣ ਨੂੰ ਤਿਆਰ ਸਨ। ਸਾਰਾ ਪਰਵਾਰ ਬਾਹਰਲੇ ਵਰਾਂਡੇ ਵਿਚ ਸ੍ਰੀ ਸਤਿਗੁਰੂ ਜੀ ਦੇ ਨਿਕਟ ਬੈਠਾ ਹੋਇਆ ਸੀ। ਦਸ ਕੁ ਮਿੰਟ ਦਰਸ਼ਨ ਦੇ ਕੇ ਆਪ ਜੀ ਸ੍ਰੀ ਭੈਣੀ ਸਾਹਿਬ ਨੂੰ ਵਿਦਾ ਹੋ ਗਏ। ਇਸ ਸਮੇਂ 5.15 ਲਉਢੇ ਪਹਿਰ ਦੇ ਹੋ ਚੁਕੇ ਸਨ।

### 29 ਸਤੰਬਰ 197੮, ਸ਼ੁਕਰਵਾਰ
### ਨਵੀਂ ਦਿੱਲੀ

ਬੀਤੀ ਰਾਤੀਂ ਜਲੰਧਰ ਫਲਾਇੰਗ ਮੇਲ ਤੇ ਸਫ਼ਰ ਕਰਕੇ ਮਸਾਂ ਹੀ ਘਰ ਰਾਤੀਂ 11 ਵਜੇ ਪਹੁੰਚਾ। ਮੇਰੇ ਬੱਚੇ ਮਨਧੀਰ ਸਿੰਘ ਉਸਦੀ ਪਤਨੀ ਜੁਗਿੰਦਰ ਕੌਰ ਸਵੇਰੇ ਆਸਾ ਦੀ ਵਾਰ ਸੁਣਨ ਦਾ ਪ੍ਰੋਗਰਾਮ ਬਣਾਈ ਬੈਠੇ ਸਨ। ਆਸਾ ਦੀ ਵਾਰ "ਜੈ ਸੰਨ" ਵਾਲੇ ਸ. ਜੁਗਿੰਦਰ ਸਿੰਘ ਦੇ ਘਰ ਹਰੀ ਨਗਰ ਵਿਚ ਲਗਣੀ ਸੀ।

ਸਵੇਰੇ 5.45 ਤੇ ਸਤਿਗੁਰੂ ਜੀ ਨੇ ਸੰਤ ਸੁਖਦਰਸ਼ਨ ਸਿੰਘ ਹੁਰਾਂ ਨੂੰ ਤੇ ਸ੍ਰੀ ਗੁਰਮੀਤ ਸਿੰਘ ਸਪੁਤਰ ਸੰਤ ਜੁਗਿੰਦਰ ਸਿੰਘ ਜੀ ਨੂੰ ਮੈਨੂੰ ਲੈ ਆਉਣ ਲਈ ਗੱਡੀ ਭੇਜਣ ਦੀ ਕ੍ਰਿਪਾ ਕੀਤੀ।

## ਹਰੀ ਨਗਰ ਵਿਚ ਹਰੀ

ਹਰੀ ਨਗਰ ਵਿਚ ਸਵੇਰ ਦੀ ਮੱਧਮ ਰੋਸ਼ਨੀ ਹੁੰਦਿਆਂ ਹੀ ਮੈਂ ਪਹੁਚ ਗਿਆ। ਨਾਮਧਾਰੀ ਸੰਗਤਾਂ ਸੈਂਕੜਿਆਂ ਦੀ ਤਾਦਾਦ ਵਿਚ, ਹਥੀਂ ਮਾਲਾ ਫੜੀ, ਗੁਰਬਾਣੀ ਦਾ ਕੀਰਤਨ ਮੁਗਧ ਮਨ ਸੁਣ ਰਹੀਆਂ ਸਨ। ਸਫ਼ੇਦ ਪਿੰਡਾਲ ਤੇ ਸਫ਼ੇਦ ਬਸਤਰਾਂ ਵਿਚ ਸੰਗਤ, ਨਿਰੀ ਦੇਵਪੁਰੀ ਹੀ ਤਾਂ ਸੀ। ਵਾਰ ਦਾ ਕੀਰਤਨ ਕਰਨ ਵਾਲੇ ਸਨ, ਉਸਤਾਦ ਹਰਭਜਨ ਸਿੰਘ, ਸ੍ਰੀ ਗੁਰਦੇਵ ਸਿੰਘ (ਸਰੋਦ) ਤੇ ਸੁਖਵਿੰਦਰ ਸਿੰਘ ਪਿੰਕੀ (ਤਬਲਾ)। ਸ੍ਰੀ ਸਤਿਗੁਰੂ ਜੀ ਨੇ ਨਿਤ ਵਾਂਗ ਅਗਵਾਈ ਕੀਤੀ। ਸੂਰਜ ਦੇ ਪ੍ਰਕਾਸ਼ ਹੋਣ ਤੋਂ ਪਹਿਲੋਂ ਹੀ ਚੰਡੀ ਦੀ ਵਾਰ ਦਾ ਪਾਠ ਕਰ ਲਿਆ ਗਿਆ, ਅਰਦਾਸ ਭਾਵੇਂ ਸੂਰਜ ਚੜ੍ਹਿਆ ਨਾਲ ਹੀ ਕੀਤੀ ਗਈ।

ਸਤਿਗੁਰੂ ਜੀ ਦੇ ਗਿਰਦ ਅੱਜ ਇਹਨਾਂ ਵਿਅਕਤੀਆਂ ਦਾ ਬੈਠਣਾ ਸੀ : ਸੂਬਾ ਗੰਡਾ ਸਿੰਘ ਜੀ, ਠਾਕੁਰ ਸ਼ਮਸ਼ੇਰ ਸਿੰਘ ਜੀ, ਸੰਤ ਮਹਿੰਦਰ ਸਿੰਘ ਬਾਲੀ ਨਗਰ, ਸੰਤ ਕਰਤਾਰ ਸਿੰਘ ਸੋਧੀ, ਸੰਤ ਅਮਰ ਸਿੰਘ ਨਿਰਮਾਣ, ਡਾ: ਅਮਰ ਭਾਰਤੀ, ਸ. ਹੰਸਪਾਲ, ਗਿਆਨੀ ਜਸਵੰਤ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ ਤੇ ਪ੍ਰੀਤਮ ਸਿੰਘ ਕਵੀ ।

6.15 ਵਜੇ ਵਾਰ ਦਾ ਭੋਗ ਪੈ ਗਿਆ । ਪੂਰਬੇ ਦੁਆਰਾ ਕੀਤੀ ਅਰਸਦਾ ਉਪਰੰਤ, ਦਿੱਲੀ ਦੇ ਅਕਾਲੀ ਲੀਡਰ ਸ: ਅਵਤਾਰ ਸਿੰਘ 'ਹਿਤ' ਤਕਰੀਰ ਕਰਨ ਲਈ ਖਲੋਤੇ । ਇਸੇ ਦੌਰਾਨ ਸੂਬਾ ਗੰਡਾ ਸਿੰਘ ਜੀ ਦੇ ਸਪੁਤਰ ਹਰਦਰਸ਼ਨ ਸਿੰਘ ਨੇ ਇਕ ਟੋਕਰਾ ਫਲਾਂ ਦਾ ਮੱਥਾ ਟੇਕ ਆਪਣੇ ਬੱਚੇ ਗੁਰਦਿਆਲ ਸਿੰਘ ਨੂੰ ਦਸਤਾਰ ਬੰਦੀ ਲਈ ਪੇਸ਼ ਕੀਤਾ । ਸ੍ਰੀ ਸਤਿਗੁਰੂ ਜੀ ਨੇ ਆਪਣੇ ਕਰ ਕਮਲਾਂ ਦੁਆਰਾ ਪਹਿਲੇ ਪੇਚ ਬੰਨ੍ਹੇ ।

## ਅਵਤਾਰ ਸਿੰਘ ਹਿਤ

ਅਕਾਲੀ ਆਗੂ, ਉੱਚਾ ਲੰਮਾ ਭਰਪੂਰ ਜੁਆਨ, ਅਜ ਖੁਲੇ ਦਾੜ੍ਹੇ ਤੇ ਦਾਰਚੀਨੀ ਰੰਗ ਦੇ ਕਪੜਿਆਂ ਵਿਚ ਹੇਠ ਲਿਖੇ ਸ਼ਬਦ ਕਹਿ ਰਿਹਾ ਹੈ (ਸੰਖੇਪ) :

—ਅਸੀਂ ਸਾਰੇ ਵਡਭਾਗੇ ਹਾਂ ਜਿਨ੍ਹਾਂ ਅੱਜ ਉੱਤਮ ਅਤੇ ਮਹਾਨ ਪੁਰਸ਼ਾਂ ਦੇ ਦਰਸ਼ਨ ਕੀਤੇ ਤੇ ਅਮ੍ਰਿਤ ਵੇਲੇ ਤੋਂ ਕੀਰਤਨ ਸੁਣਿਆ ਹੈ ।

—ਸੱਚਾ ਸੰਤ, ਸੱਚਾ ਮਹਾਪੁਰਖ ਅਤੇ ਸੱਚਾ ਗੁਰੂ ਉਹੋ ਹੈ ਜੋ ਕਲਿਜੁਗ ਵਿਚ ਆਪ ਨਾਮ ਜਪੇ ਅਤੇ ਜਪਾਵੇ, ਕੀਰਤਨ ਕਰੇ ਤੇ ਕਰਵਾਵੇ ।

—ਜਿਥੇ ਜਾਕੇ ਮਨ ਨੂੰ ਸ਼ਾਂਤੀ ਮਿਲ ਜਾਏ ਉਥੇ ਸਚਾਈ ਦਾ ਇਕ ਰੂਪ ਨਜ਼ਰ ਆਉਂਦਾ ਹੈ । ਜਿਸਨੂੰ ਏਥੇ ਆਕੇ ਵੀ ਸ਼ਾਂਤੀ ਨਹੀਂ ਮਿਲਣੀ, ਉਸਨੂੰ ਕਿਤੇ ਵੀ ਨਹੀਂ ਮਿਲਣੀ ।

—ਨਾਮਧਾਰੀ ਮਰਿਆਦਾ ਅਤੇ ਸਰੂਪ ਦੇ ਦਰਸ਼ਨ ਸਾਨੂੰ ਸੰਤ ਜੁਗਿੰਦਰ ਸਿੰਘ ਜੀ ਨੇ ਹੀ ਕਰਵਾਏ ਹਨ ।

—ਅਸੀਂ ਆਪਣੇ ਗੁਰਦੁਆਰਿਆਂ ਵਿਚ ਉਸ ਰਹਿਤ ਤੇ ਨਹੀਂ ਚਲਦੇ ਜੋ ਸਾਨੂੰ ਸਾਡੇ ਸਤਿਗੁਰਾਂ ਦੱਸੀ ਹੋਈ ਹੈ ।

—ਹਰੀ ਨਗਰ ਵਿਚ ਰਾਮਗੜ੍ਹੀਆ ਭਵਨ ਦੀ ਨੀਂਹ ਸਤਿਗੁਰੂ ਜੀ ਦੇ ਨਿਵਾਜੇ ਹੋਏ ਸੱਜਣਾਂ ਨੇ ਰੱਖੀ ਹੈ ।

—ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਘਰ ਘਰ ਲਗਣੀ ਚਾਹੀਦੀ ਹੈ । ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਗੁਰੂ ਰਾਮ ਸਿੰਘ ਜੀ ਨੇ ਹੀ ਸਿਖੀ ਸਰੂਪ ਨੂੰ ਕਾਇਮ ਕੀਤਾ ਤੇ ਰਖਿਆ । ਇਸ ਗੱਲ ਤੇ ਕਿਸੇ ਅਕਾਲੀ, ਹਿੰਦੂ ਜਾਂ ਹੋਰ ਧਰਮ ਵਾਲੇ ਨੂੰ ਇਨਕਾਰ ਨਹੀਂ ਹੋ ਸਕਦਾ । ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਘਰ ਘਰ ਲਗਣੀ ਹੀ ਚਾਹੀਦੀ ਹੈ ।

—ਜਿਵੇਂ ਸਤਿਗੁਰੂ (ਸ੍ਰੀ ਸਤਿਗੁਰੂ ਜਗਜੀਤ ਸਿੰਘ) ਜੀ ਨੇ ਦਿੱਤ-ਦਾਜ ਤੋਂ ਬਿਨਾ ਸਸਤੀਆਂ ਸ਼ਾਦੀਆਂ ਦੀ ਰੀਤ ਤੋਰੀ ਹੋਈ ਹੈ, ਇਸਨੂੰ ਸਰਕਾਰਾਂ ਆਪਣੇ ਕਾਨੂੰਨਾਂ ਦੁਆਰਾ ਨਹੀਂ ਚਲਾ ਸਕਦੀਆਂ ।

—ਸਤਿਗੁਰਾਂ ਦੇ ਦੱਸੇ ਹੋਏ ਸਾਰੇ ਵਿਹਾਰ ਕਾਰ ਸੁੱਚੇ ਤੇ ਸੱਚੇ ਹਨ ਜਿਨ੍ਹਾਂ ਤੇ ਚੱਲਿਆਂ ਅਸੀਂ ਸਾਰੇ ਹੀ ਸੁਖ ਪ੍ਰਾਪਤ ਕਰ ਸਕਦੇ ਹਾਂ ।

—ਏਥੇ, ਨਾਮਧਾਰੀ ਦੀਵਾਨ ਵਿਚ, ਬਾਣੀ ਨੂੰ ਮੱਥਾ ਟੇਕਿਆ ਗਿਆ, ਬਾਣੀ ਦਾ ਕੀਰਤਨ ਕੀਤਾ ਗਿਆ, ਬਾਣੀ ਦਾ ਪਰਚਾਰ ਕੀਤਾ ਗਿਆ, ਇਹ ਚੰਗੇ ਭਾਗਾਂ ਬਿਨਾਂ ਨਹੀਂ ਹੋ ਸਕਦਾ ।

—ਸਤਿਗੁਰੂ ਰਾਮ ਸਿੰਘ ਜੀ ਦੇ ਵਿਚਾਰਾਂ ਦਾ ਪਰਚਾਰ ਵੱਧ ਤੋਂ ਵੱਧ ਕਰਨਾ ਚਾਹੀਦਾ ਹੈ । ਕਾਂਗਰਸ ਵੀ ਇਹਨਾਂ ਦੇ ਨਕਸ਼ੇ ਕਦਮ ਤੇ ਚੱਲੀ । ਗਾਂਧੀ ਜੀ ਨੇ ਵੀ ਇਹਨਾਂ ਤੋਂ ਸਿਖਿਆ । ਗੁਰੂ ਰਾਮ ਸਿੰਘ ਜੀ ਦੀ ਦੇਸ਼ ਹਿਤ ਕੁਰਬਾਨੀ ਤੋਂ ਕੋਈ ਮੁਨਕਰ ਨਹੀਂ ਹੋ ਸਕਦਾ ।

—ਸਤਿਗੁਰੂ ਜੀ ਨੂੰ ਬੇਨਤੀ ਹੈ ਕਿ ਉਹ ਸਾਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਆਦਮ ਕੱਦ ਮੂਰਤੀ ਦੇਣ ਤੇ ਫਿਰ ਆਪ ਸਥਾਪਤ ਕਰਨ ਰਾਮਗੜ੍ਹੀਆ ਭਵਨ ਦੇ ਹਾਲ ਵਿਚ ।

ਸ: ਅਵਤਾਰ ਸਿੰਘ ਹਿਤ ਦੇ 15 ਮਿੰਟ ਦੇ ਵਿਆਖਿਆਨ ਬਾਦ ਸ੍ਰੀ ਸਤਿਗੁਰੂ ਜੀ ਨੇ ਅਮ੍ਰਿਤ ਬਚਨਾਂ ਦੀ ਬਰਖਾ ਕੀਤੀ । ਆਪ ਜੀ ਦੇ ਸੰਖੇਪ ਨੁਕਤੇ ਇਹ ਹਨ :

## ਸ੍ਰੀ ਸਤਿਗੁਰੂ ਜੀ

—ਸ: ਅਵਤਾਰ ਸਿੰਘ ਜੀ ਤੋਂ ਤੁਸਾਂ ਜੋ ਕੁਝ ਸੁਣਿਆ ਹੈ ਉਸ ਤੋਂ ਪਤਾ ਲਗਦਾ ਹੈ ਕਿ ਇਹਨਾਂ ਦਾ ਸਤਿਗੁਰੂ ਰਾਮ ਸਿੰਘ ਜੀ ਨਾਲ ਬਹੁਤ ਹਿਤ ਹੈ ।

—ਜਿੰਨਾ ਕੁਝ ਇਹਨਾਂ ਨੇ ਸਾਡੇ ਬਾਰੇ ਆਖਿਆ ਹੈ ਜੇ ਅਸੀਂ ਆਪਣੀਆਂ ਖ਼ਾਮੀਆਂ ਕਢਕੇ ਉਹੋ ਜਿਹੇ ਬਣ ਜਾਈਏ ਤਾਂ ਇਕ ਚੰਗਾ ਪੜਾਅ ਤੈ ਹੋ ਜਾਂਦਾ ਹੈ ।

ਮਿਲਿ ਮਿਲਿ ਸਖੀ ਗੁਣ ਕਹੁ ਮੇਰੇ ਪ੍ਰਭ ਕੇ
ਲੇ ਸਤਿਗੁਰ ਕੀ ਮਤਿ ਧੀਰ ।

—ਹੁਣ "ਘਰ ਘਰ ਅੰਦਰ ਧਰਮਸਾਲ" ਨਹੀਂ, ਸਿਆਸਤ ਹੀ ਘਰ ਕਰੀ ਜਾਂਦੀ ਹੈ । ਪਰ ਅਸੀਂ, ਗੁਰੂ ਨਾਨਕ ਦੇਵ ਜੀ ਤੇ ਇਤਕਾਦ ਰਖਣ ਵਾਲੇ 'ਬੁਰਿਆਂ ਨਾਲ ਭਲਾਈ' ਕਰਨ ਦੀ ਜਾਚ ਸਿੱਖੀਏ ਤਾਂ ਹੀ ਸੁਆਦ ਹੈ ।

—ਅਸੀਂ ਆਪਣੇ ਸੱਜਣਾਂ ਮਿੱਤਰਾਂ ਉਤੇ ਜੇ ਏਨਾ ਕੁ ਵੀ ਪ੍ਰਭਾਵ ਰਖ ਲਈਏ ਕਿ ਅਸਾਂ ਉਨ੍ਹਾਂ ਪਾਸੋਂ ਤਾਂ ਹੀ ਖਾਣਾ ਪੀਣਾ ਹੈ ਜੇ ਉਹ ਮਾਸ ਸ਼ਰਾਬ ਨਾ ਵਰਤਣ ਤਾਂ 'ਜਣੇ ਜਣੇ ਦੀ ਲੱਕੜੀ ਇਕ ਜਣੇ ਦਾ ਬੋਝ' ਵਾਂਗ ਕੰਮ ਬਹੁਤ ਹੋ ਜਾਂਦਾ ਹੈ ।

—ਬੱਚਿਆਂ ਨੂੰ ਘਰਾਂ ਵਿਚ ਨਿੰਦਾ ਚੁਗਲੀ ਸੁਣਾਨ ਦੀ ਥਾਂ ਭਜਨ ਬਾਣੀ ਤੇ ਰਲਕੇ ਸਿਮਰਨ ਕਰਨ ਦੀ ਆਦਤ ਪਾਓ ਤਾਕਿ ਸਕੂਲਾਂ ਵਿਚੋਂ ਜੋ ਗ਼ਲਤ ਗੱਲਾਂ ਸਿਖ ਕੇ ਆਉਂਦੇ ਹਨ ਉਸਦਾ ਅਸਰ ਨਾਲੋ ਨਾਲ ਜ਼ਾਇਲ ਹੁੰਦਾ ਰਹੇ ।

—ਗੁਰੂ ਵਲੋਂ ਹੋ ਕੇ ਜੋ ਵੀ ਚੀਜ਼ ਆਉਂਦੀ ਹੈ, ਭਾਵੇਂ ਉਹ ਉਲਟਾ ਨਾਮ ਹੀ ਕਿਉਂ ਨਾ ਹੋਵੇ, ਜੀਆਂ ਲਈ ਕਲਿਆਣਕਾਰੀ ਹੁੰਦਾ ਹੈ ।

—ਅਜ ਕਲ ਕਰਾਮਾਤਾਂ ਦੀ ਵਿਰੋਧਤਾ ਕਰਨ ਦਾ ਰਿਵਾਜ ਹੈ ਪਰ ਗੁਰੂ ਨਾਨਕ

ਦੇਵ ਜੀ ਨੇ ਸਿੱਧਾਂ ਮਗਰ ਖੜਾਂਵ ਲਾਕੇ ਜੋ ਕੁਝ ਵਖਾਇਆ ਉਹ ਕੀ ਸੀ ? ਗੂੰਗੇ ਦੇ ਸਿਰ ਤੇ ਸੋਟੀ ਰਖ ਕੇ ਜੋ ਗਿਆਨ ਕਰਵਾਇਆ ਗਿਆ, ਉਸ ਨੂੰ ਕੀ ਸਮਝੀਏ ? ਇਹ ਸਾਰੀਆਂ ਕਰਾਮਾਤਾਂ ਹਨ ਤੇ ਜੇ ਸਤਿਗੁਰੂ ਦੀ ਰਜ਼ਾ ਹੋਵੇ ਤਾਂ ਇਹ ਸੁਤੇ ਸਿਧ ਹੀ ਹੋ ਜਾਂਦੀਆਂ ਹਨ ।

—ਮਾਇਆ ਤੇ ਟੇਕ ਰਖਣ ਵਾਲਾ ਭਾਵੇਂ 10 ਰੁਪਏ ਰੋਜ਼ ਕਮਾਣ ਵਾਲਾ ਹੋਵੇ ਭਾਵੇਂ ਕਰੋੜ ਰੁਪੈਆ, ਉਹ ਦੋਵੇਂ ਹੀ ਗ਼ਲਤ ਹਨ । ਆਧਾਰ ਸਤਿਗੁਰੂ ਦਾ ਹੀ ਹੋਵੇ, ਨਾਮ ਦਾ ਹੀ ਹੋਵੇ ਤਾਂ ਬੰਦਾ ਸੁਖੀ ਰਹਿ ਸਕਦਾ ਹੈ ।

—ਸੇਠ ਤ੍ਰਿਲੋਕ ਸਿੰਘ ਜੀ ਦੇ ਅਮਰੀਕਾ ਵਾਲੇ ਲੜਕਿਆਂ ਤੇ ਸਤਿਗੁਰਾਂ ਦੀ ਕ੍ਰਿਪਾ ਹੈ, ਵਿਦੇਸ਼ਾਂ ਵਿਚ ਵੀ ਮਰਿਆਦਾ ਪਾਲਦੇ ਹਨ ਕਿਉਂਕਿ ਘਰ ਵਿਚੋਂ ਵੀ ਉੱਚੀ ਸਿਖਿਆ ਪ੍ਰਾਪਤ ਹੁੰਦੀ ਹੈ ।

## ਘਰ ਚਰਨ

6.45 ਵਜੇ ਦੀਵਾਨ ਦੀ ਸਮਾਪਤੀ ਹੋ ਗਈ । ਪ੍ਰਸਾਦ ਪਾਣੀ ਛਕਣ ਲਈ ਪੰਗਤਾਂ ਲਗ ਗਈਆਂ । ਸ. ਜੁਗਿੰਦਰ ਸਿੰਘ ਨੇ ਸਤਿਗੁਰੂ ਜੀ ਨੂੰ ਘਰ ਵਿਖੇ ਚਰਨ ਪਾਣ ਦੀ ਬੇਨਤੀ ਕੀਤੀ । ਅੰਦਰ ਜਾ ਕੇ ਸੱਚੇ ਪਾਤਸ਼ਾਹ ਵਿਛੇ ਪਲੰਘ ਪਰ ਬੈਠੇ ਤਾਂ ਜੁਗਿੰਦਰ ਸਿੰਘ ਜੀ ਤੇ ਪਰਵਾਰ ਨੇ ਭੇਟਾ ਧਰਕੇ ਮੱਥਾ ਟੇਕਿਆ ।

ਏਥੇ ਇਕ ਹੋਰ ਘਰ ਵੀ ਚਰਨ ਪਾਏ ਗਏ ।

ਉਪਰੰਤ ਠਾਕਰ ਸ਼ਮਸ਼ੇਰ ਸਿੰਘ ਜੀ ਤੇ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਨਾਲ ਲੈ ਕੇ ਸਤਿਗੁਰੂ ਜੀ ਸੰਤ ਅਵਤਾਰ ਸਿੰਘ ਰਮੇਸ਼ ਨਗਰ ਦੀ ਕਾਰ ਤੇ 1/6 ਬੀ ਪੂਸਾ ਰੋਡ ਨੂੰ ਚਲੇ ਗਏ । ਆਪ ਸਵੇਰੇ ਹੀ ਇਕ ਡੇਢ ਘੰਟੇ ਲਈ ਆਰਾਮ ਕਰਨਾ ਚਾਹੁੰਦੇ ਸਨ । ਹੈਦਰਾਬਾਦ ਵਾਸਤੇ 12 ਵਜੇ ਦੁਪਹਿਰੇ ਜਹਾਜ਼ੇ ਚੜ੍ਹਨਾ ਹੈ । ਹੈਦਰਾਬਾਦ ਵਿਖੇ ਅਜ ਬਾਬਾ ਸੰਤ ਸਿੰਘ ਕਾਮੋਕਿਆਂ ਵਾਲਿਆਂ ਨਮਿਤ ਉਨ੍ਹਾਂ ਦਾ ਪਰਵਾਰ ਭੋਗ ਪੁਆ ਰਿਹਾ ਹੈ, ਜਿਸ ਨੂੰ ਸੁਭਾਇਮਾਨ ਸਤਿਗੁਰੂ ਜੀ ਨੇ ਜਾ ਕੇ ਕਰਨਾ ਹੈ ।

ਅਮਰ ਭਾਰਤੀ ਹੁਰਾਂ ਨੇ ਸਾਨੂੰ ਹਰੀ ਨਗਰ ਆਇਆਂ ਜਾਣ ਅਤੇ ਸ੍ਰੀ ਸਤਿਗੁਰੂ ਜੀ ਨੂੰ ਘੰਟਾ ਭਰ ਅਰਾਮ ਦੇਣ ਵਾਸਤੇ ਆਪਣੇ ਘਰ ਸੱਦ ਲਿਆ । ਹੰਸਪਾਲ, ਗੁਰਦੇਵ ਸਿੰਘ (ਸਰੋਦ) ਹਰਿਭਜਨ ਸਿੰਘ (ਸਿਤਾਰ) ਅਤੇ ਮੈਂ ਇਕ ਘੰਟਾ ਭਰ ਏਥੇ ਰੁਕੇ ਰਹੇ ਤੇ ਛਕਣ-ਛਕਾਣ ਹੁੰਦਾ ਰਿਹਾ ।

## ਪੂਸਾ ਰੋਡ ਕੋਠੀ

ਜਦੋਂ ਅਸੀਂ ਕੋਠੀ ਪੂਸਾ ਰੋਡ ਪੁਜੇ 8.45 ਦਾ ਵਕਤ ਸੀ । ਪ੍ਰਸਿਧ ਸਰੋਦ ਵਾਦਕ ਉਸਤਾਦ ਅਮਜਦ ਅਲੀ ਖ਼ਾਂ ਸ੍ਰੀ ਸਤਿਗੁਰੂ ਜੀ ਨਾਲ ਅੰਦਰ ਬੈਠੇ ਗੱਲਬਾਤ ਕਰ ਰਹੇ ਸਨ । ਸ: ਹੰਸਪਾਲ ਉਸ ਗੱਲਬਾਤ ਵਿਚ ਸ਼ਰੀਕ ਹੋ ਗਏ ।

ਕੋਠੀ ਅੰਦਰ ਦਰਜਨਾਂ ਦਰਸ਼ਨਕਾਰੀ ਇਸਤਰੀ ਪੁਰਸ਼ ਆਏ ਹੋਏ ਸਨ । ਇਹ ਨਾਮ ਮੇਰੀ ਵਾਕਫ਼ੀ ਵਿਚ ਹਨ : ਸ: ਗੁਰਜੀਤ ਸਿੰਘ ਮਿੰਟਗੁਮਰੀ ਟਰਾਂਸਪੋਰਟ ਵਾਲੇ ਦੋ ਬੀਬੀਆਂ ਨਾਲ, ਸੰਤ ਕਿਰਪਾਲ ਸਿੰਘ ਕਰਮਪੁਰਾ, ਬਾਬੂ ਕਰਤਾਰ ਸਿੰਘ, ਗਿਆਨੀ ਜਸਵੰਤ ਸਿੰਘ ਸਮੇਤ ਪਰਵਾਰ, ਸ੍ਰੀ ਭੁਪਿੰਦਰ ਸਿੰਘ ਭੁਰਜੀ, ਸ. ਸੁਰਿੰਦਰ ਸਿੰਘ

ਮਨਚੰਦਾ, ਸ੍ਰੀ ਗੁਰਦੇਵ ਸਿੰਘ ਸਰੋਦ, ਸ੍ਰੀ ਹਰਭਜਨ ਸਿੰਘ ਉਸਤਾਦ, ਸ੍ਰੀ ਸੁਖਵਿੰਦਰ ਸਿੰਘ ਪਿੰਕੀ, ਡਾ: ਅਮਰ ਭਾਰਤੀ, ਸ. ਜਸਵਿੰਦਰ ਸਿੰਘ, ਸ. ਅਮਰਜੀਤ ਸਿੰਘ ਦਿੱਲੀ ਥਾਈਲੈਂਡ ਦੇ ਸੇਠ ਜਸਪਾਲ ਸਿੰਘ, ਸੰਤ ਦਰਸ਼ਨ ਸਿੰਘ—ਮੋਹਣ ਸਿੰਘ ਨਰਾਇਣਾ, ਸ. ਸੇਵਾ ਸਿੰਘ-ਮੋਹਣ ਸਿੰਘ ਰਾਮ ਨਗਰ (ਕ੍ਰਿਸ਼ਨ ਨਗਰ) ਆਦਿ।

ਗੁਰਦੇਵ ਸਿੰਘ ਨੇ ਮੋਹਣ ਸਿੰਘ-ਸੁਖਦੇਵ ਸਿੰਘ (ਸੰਗੀਤ ਸਿਖਦੇ ਬੱਚਿਆਂ) ਵਾਸਤੇ ਸਤਿਗੁਰਾਂ ਨੂੰ ਸਕੂਲਾਂ ਵਿਚ ਦਾਖ਼ਲੇ ਦੀ ਮੁਸ਼ਕਲ ਦੱਸੀ ਤਾਂ ਡਾ: ਅਮਰ ਭਾਰਤੀ ਹੁਰਾਂ ਸਤਿਗੁਰੂ ਜੀ ਦੇ ਸਾਹਵੇਂ ਜ਼ਿਮਾ ਲਿਆ ਕਿ ਉਹ ਤਕਸ਼ਸ਼ਿਲਾ ਸਕੂਲ ਵਿਚ ਬੱਚਿਆਂ ਨੂੰ ਦਾਖਲਾ ਲੈ ਦੇਣਗੇ। ਸਤਿਗੁਰੂ ਜੀ ਮੁਸਕਰਾਏ : ਇਹ ਕਸੂਰ ਭਾਰਤੀ ਹੁਰਾਂ ਦਾ ਹੀ ਹੈ। ਉਨ੍ਹਾਂ ਸਾਨੂੰ ਅਜੇ ਤਕ ਕਿਉਂ ਨਹੀਂ ਦੱਸਿਆ ਕਿ ਉਹ ਸਕੂਲ ਵਿਚ ਬੱਚੇ ਦਾਖ਼ਲ ਕਰਵਾ ਸਕਦੇ ਸਨ।

## ਤਾੜਨਾ ਤੇ ਪਿਆਰ

ਸਤਿਗੁਰੂ ਜੀ ਨੇ ਅੱਜ ਜ਼ਰਾ ਕੁ ਪਿੰਕੀ ਨੂੰ ਤਾੜਿਆ ਕਿਸੇ ਗੱਲੋਂ, ਪਰ ਥੋੜੇ ਸਮੇਂ ਪਿਛੋਂ ਗੁਰਦੇਵ ਸਿੰਘ ਦੇ ਕਹਿਣ ਤੇ ਪਿੰਕੀ ਨੇ ਇਕ ਤਬਲਚੀ ਦੀ ਐਸੀ ਨਕਲ ਉਤਾਰੀ ਕਿ ਅਸੀਂ ਸਭ ਹੱਸ ਹੱਸ ਦੂਹਰੇ ਹੋ ਗਏ। ਪਿੰਕੀ ਦੀ ਇਹ ਖ਼ੂਬੀ ਸੀ ਕਿ ਥੋੜ੍ਹਾ ਸਮਾਂ ਪਹਿਲਾਂ ਜਿਸ ਨੂੰ ਝਿੜਕਾਂ ਪਈਆਂ ਸਨ ਉਸਨੇ ਨਕਲ ਉਤਾਰਨ ਲਗਿਆਂ ਬੜੀ ਬੇਬਾਕੀ ਤੋਂ ਕੰਮ ਲਿਆ।

ਅਤੇ ਇਸ ਹਲਕੇ-ਫੁਲਕੇ ਮੂਡ ਤੋਂ ਸਤਿਗੁਰੂ ਜੀ ਨੇ ਪਿਛਲੇ ਦਿਨੀਂ ਭੈਣੀ ਸਾਹਿਬ ਵਿਚ ਤਿਆਰ ਕੀਤੀਆਂ 16 ਮਾਤਰਾ ਦੀਆਂ ਤਿੰਨ ਤਿਹਾਈਆਂ ਪਿੰਕੀ ਨੂੰ ਸਿਖਾਈਆਂ : ਦੱਤਾ, ਦੱਤਾ, ਕਿੜ ਦਿੱਤਾ, ਕਿੜ ਦਿੱਤਾ ਗਿੱਦੀ ਗਿੰਨਾ ਧਾ। ਇਹੋ ਬੋਲ ਹੋਰ 8 ਵਾਰ ਬੋਲੇ, ਚੌਥੀ ਮਾਤਰਾ ਤੋਂ ਉਠਾਨ ਹੈ। "ਸਤਿਗੁਰਾਂ ਦੀ ਕਿਰਪਾ ਨਾਲ ਹਰ ਤਾਰ ਦੀਆਂ ਤਿਹਾਈਆਂ ਬਣਾਈਆਂ ਜਾ ਸਕਦੀਆਂ ਹਨ।" ਸਤਿਗੁਰਾਂ ਬਚਨ ਕੀਤਾ।

0.50 ਵਜੇ ਕਿਸੇ ਨੇ ਆਣ ਆਖਿਆ : ਸ. ਮਹਿੰਦਰ ਸਿੰਘ ਗਿੱਲ ਦਰਸ਼ਨਾਂ ਨੂੰ ਆ ਰਿਹਾ ਹੈ।

ਹੁਣ ਕੇਵਲ ਸਤਿਗੁਰੂ ਜੀ ਅਤੇ ਮੈਂ ਹੀ ਅੰਦਰ ਰਹਿ ਗਏ। ਬਾਕੀ ਦੇ ਉਠ ਕੇ ਚਲੇ ਗਏ।

## ਸ: ਗਿੱਲ ਨਾਲ

ਸ. ਮਹਿੰਦਰ ਸਿੰਘ ਗਿੱਲ ਦੇ ਗਲ ਤਾਂ ਨਾਮਧਾਰੀ ਪਹਿਰਾਵਾ ਹੀ ਸੀ, ਖੱਦਰ ਦਾ, ਪਰ ਸਿਰ ਤੇ ਪੱਗ ਟੇਢੀ ਸੀ। ਆਉਂਦਿਆਂ ਹੀ ਉਸਨੇ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਸਤਿਗੁਰੂ ਜੀ ਵਿਛੇ ਮੰਜੇ ਉਪਰ ਲੇਟੇ ਹੋਏ ਸਨ। ਸ. ਗਿੱਲ ਨੇ ਸਿਹਤ ਦਾ ਹਾਲ ਚਾਲ ਪੁਛਿਆ। ਮਹਾਰਾਜ ਜੀ ਦੀ ਸੁਖਸਾਂਦ ਜਾਣੀ। ਗੱਲ ਸੁਭਾਵਕ ਹੀ ਪੰਜਾਬ ਦੀ ਅਕਾਲੀ-ਜਨਤਾ ਮਨਿਸਟਰੀ ਬਾਰੇ ਚਲ ਪਈ। ਨਿਰੰਕਾਰੀ-ਅਕਾਲੀ

ਝਗੜਿਆਂ ਦਾ ਜ਼ਿਕਰ ਵੀ ਛਿੜਿਆ। ਸ. ਗਿੱਲ ਨੇ ਪਿਛਲੇ ਦਿਨਾਂ ਵਿਚ ਆਪਣੇ ਬਿਆਨਾਂ ਦਾ ਨਿਸ਼ਾਨਾ ਬਣਾਏ ਲੋਕਾਂ ਦਾ ਕਿੱਸਾ ਛੇੜਿਆ।

ਸਤਿਗੁਰੂ ਜੀ ਨੇ ਉਹਦੀ ਤੇ ਉਹਦੇ ਪਰਵਾਰ ਦੀ ਸੁਖਸਾਂਦ ਪੁਛਣ ਉਪਰੰਤ ਹਿਮਾਚਲ ਵਿਚ ਕਾਰ ਉਤੇ ਪਹਾੜੀ ਤੋਂ ਰਿੜ੍ਹਦੇ ਆਉਂਦੇ ਪੱਥਰ ਤੋਂ ਰਖਿਆ ਹੋਣ ਦਾ ਬਚਨ ਕੀਤਾ। ਸ. ਗਿੱਲ ਨੇ ਕਿਹਾ ਕਿ ਉਹ ਕਾਂਗਰਸ ਪਾਰਟੀ ਦੀ ਮੀਟਿੰਗ ਵਿਚੋਂ ਕੇਵਲ ਦਰਸ਼ਨ ਕਰਨ ਦੀ ਗਰਜ਼ ਨਾਲ ਉੱਠ ਕੇ ਆਇਆ ਹੈ। ਸਤਿਗੁਰੂ ਜੀ ਨੇ ਫ਼ਰਮਾਇਆ ਕਿ ਆਪ ਹਵਾਈ ਅੱਡੇ ਤੇ ਜਾਣ ਨੂੰ ਤਿਆਰ ਹੀ ਸਨ।

ਪੰਜਾਬ ਦੇ ਹਾਲ ਚਾਲ ਉਤੇ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਦੀ ਇਕ ਉਕਤੀ ਨਾਲ ਸਤਿਗੁਰਾਂ ਟਿੱਪਣੀ ਕੀਤੀ: ਉਹ ਕਿਹਾ ਕਰਦੇ ਸਨ, ਹਿੰਦੂਆਂ ਨੇ ਭਾਰਤ ਤੇ ਹਜ਼ਾਰਾਂ ਸਾਲ ਰਾਜ ਕੀਤਾ। ਮੁਸਲਮਾਨਾਂ ਨੇ ਸੈਂਕੜੇ ਸਾਲ ਅਤੇ ਸਿੱਖਾਂ ਨੇ ਦਸਾਂ ਸਾਲਾਂ ਵਿਚ ਹੀ ਗੱਲ ਮੁਕਾ ਲਈ। 'ਅਕਾਲੀ ਪਤ੍ਰਿਕਾ' ਦੀ 'ਨਵਾਂ ਜ਼ਮਾਨਾ' ਦੁਆਰਾ ਦਿਤੀ ਟੂਕ ਦਾ ਹਵਾਲਾ ਦਿੰਦਿਆਂ ਆਖਿਆ: ਹੁਣ ਵੀ ਭਵਿਖ ਕੋਈ ਉਜਲਾ ਨਹੀਂ ਲਗਦਾ। ਅਗੇ ਸਤਿਗੁਰੂ ਦੀ ਰਜ਼ਾ।

ਚੱਲਦੀ ਗੱਲੇ ਮੈਂ ਵੀ ਪਰਸੋਂ ਰਾਤ ਜਲੰਧਰ ਜਲਸੇ ਤੋਂ ਮੁੜੇ ਇਕ ਅਕਾਲੀ ਮਿੱਤਰ ਤੋਂ ਸੁਣੀ ਗੱਲ ਸੁਣਾ ਦਿਤੀ: ਖਾਲਸਾ ਰਾਜ ਨਹੀਂ ਕਰ ਸਕਦਾ। ਇਹ ਤਾਂ ਸਿਰਫ਼ ਕੁਰਬਾਨੀਆਂ ਕਰ ਸਕਦਾ ਹੈ। ਕੁਲ ਮਿਲਾਕੇ ਦੇਸ ਦੀ ਵਰਤਮਾਨ ਸਥਿਤੀ ਤੇ ਫ਼ਿਕਰਮੰਦੀ ਵਟਾਈ ਗਈ।

ਫੇਰ ਮੈਂ ਵੀ ਕਮਰੇ ਵਿਚੋਂ ਉਠ ਕੇ ਆ ਗਿਆ। ਸ. ਗਿੱਲ ਨੇ ਸਤਿਗੁਰੂ ਜੀ ਨਾਲ ਕੋਈ ਅਪਣੀ ਗੱਲਬਾਤ ਕੀਤੀ। ਇਹ ਵੀ ਪਤਾ ਲਗਾ ਕਿ ਸਰਦਾਰ ਗਿੱਲ ਦੀ ਮੈਂਬਰੀ (ਪਾਰਲੀਮੈਂਟ) ਖ਼ਿਲਾਫ਼ ਵਿਰ ਸਟੇਅ ਆਰਡਰ ਲੈ ਲਿਆ ਗਿਆ ਹੈ।

## ਪਾਲਮ ਨੂੰ

11.15 ਵਜੇ ਸਤਿਗੁਰੂ ਜੀ ਆਪਣੇ ਨਿਵਾਸ ਤੋਂ ਹੇਠਾਂ ਉਤਰ ਠਾਕਰ ਸ਼ਮਸ਼ੇਰ ਸਿੰਘ ਜੀ, ਸ: ਮਨਚੰਦਾ ਤੇ ਪੂਰਬਾ ਨਾਲ ਕਾਰ ਤੇ ਹਵਾਈ ਅੱਡੇ ਵਲ ਚਲੇ। ਏਧਰ ਸ. ਭੂਪਿੰਦਰ ਸਿੰਘ ਭੁਰਜੀ ਨੇ ਮੈਨੂੰ ਤੇ ਭਾਰਤੀ ਜੀ ਨੂੰ ਸੇਠ ਚਾਵਲਾ ਸ਼ੇਰ ਸਿੰਘ ਅਤੇ ਗੁਰਚਰਨ ਸਿੰਘ ਨਾਲ ਪਾਲਮ ਜਾਣ ਲਈ ਕਿਹਾ। ਸੰਗਤ ਨੇ ਜੈਕਾਰਾ ਗਜਾ ਕੇ ਸਤਿਗੁਰੂ ਜੀ ਨੂੰ ਵਿਦਾ ਕੀਤਾ।

ਇਸ ਤੋਂ ਪਹਿਲਾਂ ਸੰਤ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ, ਸਦਰ ਬਾਜ਼ਾਰ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਸੀ ਕਿ ਫੈਕਟਰੀ ਏਰੀਆ ਸਾਹਿਬਾਬਾਦ ਵਿਚ ਬਣਾਏ ਮਕਾਨ ਵਿਚ ਸਤਿਗੁਰੂ ਜੀ ਚਰਨ ਪਾਣ ਦੀ ਕ੍ਰਿਪਾ ਕਰਨ। ਸਤਿਗੁਰੂ ਜੀ ਨੇ ਤੁਰੇ-ਤੁਰੇ ਜਾਂਦਿਆਂ ਫ਼ਰਮਾਇਆ: ਪਹਿਲਾਂ ਤੇਰੀ ਦੇਣਦਾਰੀ ਅਦਾ ਕਰਾਂਗਾ ਫੇਰ ਹੀ ਘਰ ਆਵਾਂਗਾ। ਸੰਤਾਂ ਨੇ ਤਿੰਨ ਵਾਰ ਘਰ ਚਰਨ ਪਾਣ ਦੀ ਅਰਜ਼ ਗੁਜ਼ਾਰੀ। ਤਿੰਨ ਵਾਰ ਹੀ ਸਤਿਗੁਰੂ ਜੀ ਨੇ ਉਪਰੋਕਤ ਸ਼ਬਦ ਕਹੇ।

ਪਾਲਮ ਪਹੁੰਚੇ। ਜਹਾਜ਼ ਲੇਟ ਚਲਣਾ ਸੀ। ਹੁਣ ਦੋ ਵਜੇ ਚਲੇਗਾ। ਸੋ ਤੁਰੰਤ

ਸਭ ਨੇ ਵਾਪਸੀ ਕਰ ਲਈ । ਫੇਰ ਸਵਾ ਇਕ ਵਜੇ ਸਤਿਗੁਰੂ ਜੀ ਪਾਲਮ ਏਅਰ ਪੋਰਟ ਲਈ ਚਲੇ । ਵਾਪਸੀ ਬਾਰੇ ਸ੍ਰੀ ਹਜ਼ੂਰ ਨੇ ਸ. ਗਿੱਲ ਨੂੰ ਦੱਸਿਆ ਸੀ ਕਿ ਅਜ ਹੈਦਰਾਬਾਦ ਭੋਗ ਸਮੇਂ ਪਹੁੰਚਣਗੇ । ਕਲ੍ਹ ਬੰਗਲੌਰ ਤੇ 4-10-78 ਰਾਤ ਤਕ ਫਿਰ ਦਿੱਲੀ ਆਇਆ ਜਾਏਗਾ । ਦੋਬਾਰਾ ਵੀ ਪਾਲਮ ਤੇ ਆਪ ਜੀ ਨਾਲ ਪਹਿਲੇ ਸਰੀਰ ਹੀ ਗਏ । ਆਪ ਜੀ VT-EAH ਜਹਾਜ਼ ਉਪਰ ਸਵਾਰ ਹੋਏ ਤੇ ਜਹਾਜ਼ 2.10 ਵਜੇ ਹੈਦਰਾਬਾਦ ਵਲ ਨੂੰ ਉਡ ਪਿਆ ।

## ਨੁਕਸਾਨੀ ਗੱਡੀ

ਸੰਤ ਗੁਰਮੁਖ ਸਿੰਘ ਡਰਾਈਵਰ ਤੋਂ ਪਤਾ ਲਗਾ ਕਿ ਕੱਲ ਰਾਤੀਂ ਪੀਜੋ ਗੱਡੀ ਉਤੇ ਸੰਤ ਰਘੁਬੀਰ ਸਿੰਘ ਗੜ੍ਹੀ ਮਹਾਂ ਸਿੰਘ ਦੀ ਡਰਾਈਵਰੀ ਨਾਲ ਦਿੱਲੀ ਪਹੁੰਚੇ ਸਨ । ਨਾਲ ਸੀ ਸੰਤ ਪੂਰਬਾ ਤੇ ਸੰਤ ਕਿਰਪਾਲ ਸਿੰਘ ਝੱਬਰ । ਗੁਰਮੁਖ ਸਿੰਘ ਏਥੇ ਪੱਥਰ ਭੰਨੀ ਗੱਡੀ ਨੂੰ ਠੀਕ ਕਰਵਾ ਰਿਹਾ ਹੈ । ਕੁਲੂ-ਪੰਡੋਹ ਮਾਰਗ ਵਿਚ ਉਪਰੋਂ ਡਿਗੇ ਪੱਥਰ ਨਾਲ ਭਾਵੇਂ ਕਿਸੇ ਵਿਅਕਤੀ ਨੂੰ ਸੱਟ ਫੇਟ ਨਹੀਂ ਲਗੀ ਪਰ ਗੱਡੀ ਦਾ ਕਾਫ਼ੀ ਨੁਕਸਾਨ ਹੋ ਗਿਆ ਹੈ ।

### 1 ਅਕਤੂਬਰ 1978, ਐਤਵਾਰ
### ਨਵੀਂ ਦਿੱਲੀ

## ਸਰੋਦ

ਸਵੇਰੇ 9 ਵਜੇ ਲਿਖਣਾ ਪੜ੍ਹਨਾ ਛਡ ਸ੍ਰੀ ਗੁਰਦੇਵ ਸਿੰਘ ਸਰੋਦ ਦੇ ਘਰ ਨਾਮ-ਧਾਰੀ ਕਾਲੋਨੀ ਰਮੇਸ਼ ਨਗਰ ਗਿਆ ਤਾਂ ਉਸਤਾਦ ਹਰਭਜਨ ਸਿੰਘ ਸਿਤਾਰ ਮਿਲਿਆ । ਉਸ ਨੇ ਦੱਸਿਆ ਕਿ ਗੁਰਦੇਵ ਸਿੰਘ ਅੱਜ ਸੰਗੀਤ ਸ਼ੌਕੀਨਾਂ ਨੂੰ ਬਨਾਰਸ (ਯੂ. ਪੀ.) ਵਿਚ ਆਪਣੀ ਸਰੋਦ ਸੁਣਾਵੇਗਾ ਅਤੇ ਨਾਮਧਾਰੀ ਸਰੂਪ ਦੇ ਦਰਸ਼ਨ ਕਰਵਾਏਗਾ । ਇਹ ਪ੍ਰੋਗਰਾਮ ਮਿਸ਼ਰਾ ਬੰਧੂ ਕਰਵਾ ਰਹੇ ਹਨ ।

## ਸੰਤ ਪ੍ਰੀਤਮ ਸਿੰਘ

ਸੰਤ ਪ੍ਰੀਤਮ ਸਿੰਘ ਬਾਲੀ ਨਗਰ ਨੂੰ ਮਿਲਿਆ ਤਾਂ ਵਾਪਸੀ ਸਮੇਂ ਉਸ ਕਿਹਾ : ਅਗੇ ਮੈਂ ਕਿਹਾ ਕਰਦਾ ਸਾਂ ਕਿ ਸਤਿਗੁਰੂ ਜੀ ਦੀ ਨਾਰਾਜ਼ਗੀ ਨਹੀਂ ਹੋ ਸਕਦੀ । ਹੁਣ ਮੈਨੂੰ ਪਤਾ ਲਗਾ ਕਿ ਜੇ ਸਤਿਗੁਰੂ ਜੀ ਦੀ ਇੱਛਾ ਬੰਦੇ ਨੂੰ ਉਖੇੜਨ ਦੀ ਹੋਵੇ ਤਾਂ ਸਾਰੀਆਂ ਧਰੀਆਂ-ਧਰਾਈਆਂ ਰਹਿ ਜਾਂਦੀਆਂ ਹਨ ।...ਕੁਝ ਗੱਲਾਂ ਕਰਦਿਆਂ ਪ੍ਰੀਤਮ ਸਿੰਘ ਝੁਰਿਆ : ਪਤਾ ਨਹੀਂ ਹੁਣ ਕਦੋਂ ਅਜਿਹਾ ਸਮਾਂ ਫਿਰ ਆਵੇ ਜਦੋਂ ਸੱਚੇ ਪਾਤਸ਼ਾਹ ਜੀ ਆਪਣੀ ਨਿਕਟਤਾ ਦਾ ਸੁਖ ਦੇਣ ।

## ਸ. ਹੰਸਪਾਲ, ਸ. ਰਾਜਾ ਸਿੰਘ

12 ਕੁ ਵਜੇ ਡਾ: ਅਮਰ ਭਾਰਤੀ ਦਾ ਮੋਟਰ ਸਾਈਕਲ ਘਰ ਦੇ ਪਾਸ ਆ

ਰੁਕਿਆ । ਉਹ ਆਪਣੇ ਨਾਲ ਸ. ਹਰਵਿੰਦਰ ਸਿੰਘ ਹੰਸਪਾਲ ਕੇ ਘਰ ਲੈ ਗਏ । ਅਗੇ ਉਨ੍ਹਾਂ ਦਾ ਸਹੁਰਾ-ਪਤਿਅਹੁਰਾ ਪਰਵਾਰ ਜੁੜੇ ਬੈਠੇ ਸਨ । ਸ. ਰਾਜਾ ਸਿੰਘ-ਦਇਆ ਸਿੰਘ ਹੁਰੀਂ ਪਹਿਲੇ ਸਮਿਆਂ ਵਿਚ ਨਾਮਧਾਰੀ ਪਿੰਡਾਲਾਂ ਦੀ ਆਪ ਸੇਵਾ ਕਰਦੇ ਹੁੰਦੇ ਸਨ । ਅਜ ਕਲ ਇਹ ਬਿਰਧ ਹਨ, ਬੱਚੇ ਸੁਤੰਤਰ ਹਨ ।

ਸ. ਰਾਜਾ ਸਿੰਘ ਆਪਣੇ ਦਾਮਾਦ ਹੰਸਪਾਲ ਨੂੰ ਕਹਿ ਰਹੇ ਸਨ ਕਿ ਉਹ ਦਇਆ ਸਿੰਘ ਹੁਰਾਂ ਦੇ ਲੜਕੇ ਕਮਲ ਦਾ ਸਾਕ ਸ. ਸੁਰਿੰਦਰ ਸਿੰਘ ਦੀ ਭੈਣ ਨਾਲ ਪੱਕਾ ਕਰ ਦੇਣ । ਹੰਸਪਾਲ ਦਾ ਕਹਿਣ ਸੀ ਕਿ ਉਸ ਨੇ ਦੱਸ ਪਾ ਦਿਤੀ ਹੈ, ਅਗਲੀ ਜ਼ਿੰਮੇਵਾਰੀ ਆਪ ਸੰਭਾਲਣ, ਹੋਰ ਵਿਚੋਲਗੀ ਦੀ ਆਸ ਨਾ ਰਖਣ ।

ਅੰਤ ਸ. ਰਾਜਾ ਸਿੰਘ ਹੁਰੀਂ, ਉਹਨਾਂ ਦੀ ਪਤਨੀ, ਸ. ਦਇਆ ਸਿੰਘ ਅਤੇ ਦੋਵੇਂ ਪਤਨੀਆਂ, ਰਾਜਾ ਸਿੰਘ ਦੀ ਸਪੁਤਰੀ ਚਰਨਜੀਤ ਸੁਪਤਨੀ ਸ. ਹਰਵਿੰਦਰ ਸਿੰਘ ਹੰਸਪਾਲ ਦੇ ਜ਼ਿਮੇ ਇਸ ਸਾਕ ਦੀ ਪਕਿਆਈ ਲਾ ਕੇ ਵਿਦਾ ਹੋਏ ।

ਸ: ਰਾਜਾ ਸਿੰਘ ਹੁਰਾਂ ਇਹ ਵੀ ਕਿਹਾ ਕਿ ਉਨ੍ਹਾਂ ਨੂੰ ਲੜਕੀ ਵਾਲੇ ਘਰੋਂ ਕਿਸੇ ਚੀਜ਼ ਦੀ ਲੋੜ ਨਹੀਂ, ਸਤਿਗੁਰੂ ਦਾ ਦਿਤਾ ਉਨ੍ਹਾਂ ਦੇ ਘਰ ਬਹੁਤ ਕੁਝ ਹੈ । ਹੋਰ ਜਾਣਨ ਯੋਗ ਗੱਲ ਇਹ ਹੈ ਕਿ ਸ: ਦਇਆ ਸਿੰਘ ਹੁਰਾਂ ਘਰ ਦੋ ਪਤਨੀਆਂ ਦੇ ਬਾਵਜੂਦ ਅਪਣੀ ਸੰਤਾਨ ਨਹੀਂ, ਸ੍ਰੀ ਕਮਲਜੀਤ ਸਿੰਘ ਰਾਜਾ ਸਿੰਘ ਹੁਰਾਂ ਤੋਂ ਲਿਆ ਹੋਇਆ ਪੁੱਤਰ ਹੈ । ਇਹ ਸਤਿਗੁਰੂ ਜੀ ਦੀ ਕਿਰਪਾ ਹੀ ਹੈ ਕਿ ਇਹ ਰਾਮਗੜ੍ਹੀਆ ਪਰਵਾਰ ਖਤਰੰਮੇ ਪਰਵਾਰ ਦੀ ਪੁੱਤਰੀ ਨੂੰ ਨੂੰਹ ਰੂਪ ਵਿਚ ਪ੍ਰਾਪਤ ਕਰਨਾ ਚਾਹੁੰਦਾ ਹੈ ।

## ਜਲਧਰ ਵਾਲਿਆਂ ਦੀ ਗੱਲ

ਕੋਈ ਸੱਜਣ ਗੱਲ ਕਰ ਰਿਹਾ ਸੀ ਕਿ ਸ: ਸਾਧੂ ਸਿੰਘ ਜਲੰਧਰ ਅਤੇ ਉਨ੍ਹਾਂ ਦੇ ਭਰਾਵਾਂ ਵਲੋਂ ਲੁਧਿਆਣਾ ਵਿਚ ਸੰਗੀਤ ਸਨੇਮਾ ਵੇਚਣ ਦੀ ਤਜਵੀਜ਼ ਹੈ । ਜ਼ਮੀਨ ਦੀ ਮਾਲਕੀ ਸੌਦੇ ਨੂੰ ਰੋਕ ਵੀ ਸਕਦੀ ਹੈ ।

ਜੜ੍ਹਾਂ ਵਾਲੀਏ (ਜਿ: ਲਾਇਲਪੁਰ) ਭਰਾਵਾਂ ਦਾ ਜਦੋਂ ਤੋਂ ਜਲੰਧਰ ਤੇ ਲੁਧਿਆਣੇ ਵਿਖੇ ਆਉਣਾ ਹੋਇਆ (1947 ਤੋਂ) ਇਹਨਾਂ ਦਾ ਕੰਮ ਬਹੁਤ ਵਧ ਗਿਆ । 'ਸੰਤ ਇੰਜਨੀਅਰਿੰਗ ਵਰਕਸ' ਨਾਂ ਦੀ ਫਰਮ ਇਨ੍ਹਾਂ ਨੇ ਖ਼ੂਬ ਸਫਲਤਾ ਨਾਲ ਚਲਾਈ । ਸ: ਸੰਤੋਖ ਸਿੰਘ, ਸ: ਅਮਰ ਸਿੰਘ, ਸ: ਉਤਮ ਸਿੰਘ, ਸ: ਕਰਤਾਰ ਸਿੰਘ, ਸ: ਗੁਰਮੁਖ ਸਿੰਘ, ਸ: ਸਾਧੂ ਸਿੰਘ, ਛਿਆਂ ਭਰਾਵਾਂ ਦਾ ਇਤਿਫ਼ਾਕ ਈਰਖਾ ਜਗਾਊ ਸੀ। ਲੁਧਿਆਣੇ ਵਿਚਲੀ ਇਹਨਾਂ ਦੀ ਇਕ ਫ਼ਰਮ ਦਾ ਚੈਕੋਸਲਵਾਕੀਆ ਨਾਲ ਕੁਲੈਬੋਰੇਸ਼ਨ ਸੀ । ਇਕ ਵਾਰ ਸ: ਸਾਧੂ ਸਿੰਘ ਨੇ ਮੈਨੂੰ ਉਹ ਫ਼ੈਕਟਰੀ ਵਖਾਕੇ ਦੱਸਿਆ ਸੀ ਕਿ ਇਸ ਵਰਕਸ਼ਾਪ ਵਿਚ ਪਈ ਇਕ ਕਰੋੜ ਰੁਪੈ ਦੀ ਮਸ਼ੀਨਰੀ ਰੜਕਦੀ ਤਕ ਨਹੀਂ ।

ਸ: ਸਾਧੂ ਸਿੰਘ (ਸਭ ਤੋਂ ਛੋਟਾ) ਫ਼ੈਕਟਰੀਆਂ ਦਾ ਮੁਖ ਸੰਚਾਲਕ ਸੀ । ਲੁਧਿਆਣੇ ਵਿਚ, ਕਿਲੇ ਦੇ ਨਜ਼ਦੀਕ, ਇਹਨਾਂ ਦੀ 100 ਏਕੜ ਜ਼ਮੀਨ ਵੀ ਹੈ ਜਿਸਦਾ ਮੁਖੀ ਸ: ਉਤਮ ਸਿੰਘ ਹੈ ਅਤੇ ਭਤੀਜਾ ਸ: ਗੁਲਜ਼ਾਰ ਸਿੰਘ ਵੀ ਨਾਲ ਹੈ ।

ਸ: ਸਾਧੂ ਸਿੰਘ ਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਗੂੜ੍ਹਾ

ਸਨੇਹ ਹੈ । ਭਾਵੇਂ ਇਹ ਸਾਰਾ ਪਰਵਾਰ ਪੁਰਾਤਨ ਨਾਮਧਾਰੀਆਂ ਦਾ ਘਰਾਣਾ ਹੈ । ਪਰ ਨਵੇਂ ਪੋਚ ਚੋਂ ਸ: ਸਾਧੂ ਸਿੰਘ ਦੀ ਸਤਿਗੁਰਾਂ ਨਾਲ ਨੇੜਤਾ ਹਾਰਦਿਕ ਹੈ । ਸਤਿਗੁਰੂ ਜੀ ਦੀ ਖੁਸ਼ੀ ਹਾਸਲ ਕਰਨ ਲਈ ਸਾਧੂ ਸਿੰਘ ਅਪਣੇ ਸਥਾਨ, ਪਦਵੀ ਅਤੇ ਕਿਸੇ ਪਰਕਾਰ ਦੇ ਵਡੱਪਣ ਦੀ ਵੀ ਪਰਵਾਹ ਨਹੀਂ ਕਰਦਾ । ਸਤਿਗੁਰਾਂ ਨਾਲ ਸਨੇਹ ਕਾਰਨ ਮੈਨੂੰ ਵੀ ਚੰਗਾ-ਚੰਗਾ ਲਗਦਾ ਅਤੇ ਮੇਰੇ ਜਲੰਧਰ ਕਿਆਮ ਸਮੇਂ ਤੋਂ, ਸਾਡੇ ਕਾਫ਼ੀ ਨੇੜੇ ਦੇ ਸੰਬੰਧ ਹਨ ।

ਪੰਜਾਬ ਦੇ ਮੁਖ ਮੰਤਰੀ ਗਿਆਨੀ ਜ਼ੈਲ ਸਿੰਘ ਵਲੋਂ 'ਸੰਗੀਤ' ਸਿਨਮਾ ਦਾ ਉਦਘਾਟਨ ਕਰਨ ਦੀ ਸੂਚਨਾ ਅਤੇ ਹੋਰ ਹਾਲ ਚਾਲ ਪਹਿਲਾਂ ਆਪ ਸ: ਸਾਧੂ ਸਿੰਘ ਨੇ ਮੈਨੂੰ ਦੱਸਿਆ । ਪਰ ਫੇਰ ਕਦੇ ਮੇਲ ਦਾ ਅਵਸਰ ਨਾ ਬਣਿਆ । ਇਕ ਵਾਰ ਮੈਂ ਜਤਨ ਕਰਕੇ ਇਹਨਾ ਦੇ ਘਰ ਮਿਲਣ ਗਿਆ ਪਰ 10 ਮਿੰਟ ਸੰਪੂਰਣ ਤਣਾਉ 'ਚ ਭੋਗ ਕੇ ਪਰਤ ਆਇਆ । ਸ: ਸਾਧੂ ਸਿੰਘ ਪੂਰੀ ਤਰ੍ਹਾਂ ਬਦਲ ਚੁਕਾ ਸੀ । ਕਿਸੇ ਗਲੋਂ ਸ੍ਰੀ ਸਤਿਗੁਰੂ ਜੀ ਵਲੋਂ ਵੀ ਚੁਪ ਸੀ ।

ਸ: ਸਾਧੂ ਸਿੰਘ ਦੀ ਸੁਪਤਨੀ ਬੜੀ ਧਰਮ ਭਾਵੀ ਹੈ । ਉਸਨੂੰ ਬੜਾ ਯਕੀਨ ਸੀ ਕਿ ਉਹਦਾ ਪਤੀ ਕਦੇ ਡੋਰੇਲ (ਥਿੜਕੇ) ਨਹੀਂ ਹੋਵੇਗਾ ਪਰ ਹੁਣ ਉਹ ਕੀ ਸੋਚਦੀ ਹੋਵੇਗੀ, ਪਤਾ ਨਹੀਂ । ਸ੍ਰੀ ਸਤਿਗੁਰੂ ਜੀ ਸ: ਸਾਧੂ ਸਿੰਘ ਵਾਸਤੇ ਬੜੇ ਉਦਾਰ ਹਨ । ਉਹਨਾਂ ਚੁਪ ਸਾਧ ਰਖੀ ਹੈ । ਹਾਲਾਤ ਤੇ ਨਜ਼ਰ ਰਖ ਰਹੇ ਹਨ ।

## 2 **ਅਕਤੂਬਰ** 1978, **ਸੋਮਵਾਰ**
## ਨਵੀਂ ਦਿੱਲੀ

### ਆਈ. ਜੀ. ਰੋਸ਼ਾ

ਮੇਰੇ ਪਾਸ 'ਵਰਿਆਮ' ਸੰਪਾਦਕ ਸ: ਜਗਦੀਸ਼ ਸਿੰਘ ਆਇਆ ਅਤੇ ਮੈਨੂੰ ਲੈਕੇ ਸ: ਹੰਸਪਾਲ ਵਲ ਹੋ ਤੁਰਿਆ । ਉਹ ਅੱਗੇ ਚੰਡੀਗੜ੍ਹ ਜਾਣ ਨੂੰ ਤਿਆਰ ਸੀ, ਨਾਲ ਇਕ ਹਿੰਦੂ ਜੈਂਟਲਮੈਨ ਨੂੰ ਲੈਕੇ । ਆਈ.ਜੀ. ਸ੍ਰੀ ਰੋਸ਼ਾ ਨੂੰ ਮਿਲਕੇ ਸਤਿਗੁਰੂ ਜੀ ਨੂੰ ਝੂਠੇ ਕੇਸ ਵਿਚ ਘਸੀਟਣ ਦੀ ਹੋ ਰਹੀ ਸਰਕਾਰੀ ਕੋਸ਼ਸ਼ ਵਲੋਂ ਸੁਚੇਤ ਕਰਨਾ ਹੈ ।

ਹੰਸਪਾਲ ਨੇ ਦੱਸਿਆ ਕਿ ਕੱਲ ਸ਼ਾਮੀ ਉਸ ਪਾਸ ਪੰਜਾਬ ਕਾਂਗਰਸ (ਸ.ਸ.) ਦੇ ਪ੍ਰਧਾਨ ਸ: ਮਹਿੰਦਰ ਸਿੰਘ ਬੈਠ ਕੇ ਗਏ ਹਨ । ਸ: ਸਾਧੂ ਸਿੰਘ ਹਮਦਰਦ ਨੂੰ ਕਿਹਾ ਗਿਆ ਹੈ ਕਿ ਉਹ ਨਾਮਧਾਰੀਆਂ ਬਾਰੇ ਕੌੜ ਨਾ ਵਧਾਣ ।

## 3 **ਅਕਤੂਬਰ** 1978, **ਮੰਗਲਵਾਰ**
## ਨਵੀਂ ਦਿੱਲੀ

### ਸਰੋਦ ਸ਼ਲਾਘਾ

ਮੈਂ ਅਤੇ ਜਗਦੀਸ਼ ਸਿੰਘ "ਵਰਿਆਮ" ਅੱਜ ਵੀ ਇਕੱਠੇ ਦਿੱਲੀ ਭਰਮਣ ਨਿਕਲੇ । ਰਮੇਸ਼ ਨਗਰ ਵਿਚ ਗੁਰਦੇਵ ਸਿੰਘ-ਹਰਭਜਨ ਸਿੰਘ ਨੂੰ ਮਿਲੇ । ਗੁਰਦੇਵ

ਸਿੰਘ ਨੇ ਦੱਸਿਆ ਕਿ ਬਨਾਰਸ ਵਿਚ ਉਹਦਾ ਸਰੋਦਵਾਦਨ ਬਹੁਤ ਪ੍ਰਭਾਵਸ਼ਾਲੀ ਰਿਹਾ ਹੈ। ਉਸ ਨਾਲ ਤਬਲਾ ਵਾਦਕ ਪੰ: ਕਿਸਨ ਮਹਾਰਾਜ ਤਬਲਾ ਸਮਰਾਟ ਦਾ ਲੜਕਾ ਪੂਰਣ ਮਹਾਰਾਜ ਸੀ। ਸਰੋਤਿਆਂ ਬਾਰ ਬਾਰ ਤਾਲੀਆਂ ਦਿਤੀਆਂ ਅਤੇ ਉਨ੍ਹਾਂ ਨੇ ਸਵਾ ਘੰਟਾ ਰੰਗ ਬੰਨ੍ਹੀ ਰਖਿਆ। ਨਵੋਦਿਤ ਕਲਾਕਾਰਾਂ ਦਾ ਇਹ ਜੋੜ ਬਨਾਰਸ ਵਿਚ ਨਾਮਣਾ ਖੱਟ ਸਕਿਆ। ਏਥੇ ਪੰ: ਕਿਸਨ ਮਹਾਰਾਜ ਤੋਂ ਸਿਖਦੇ ਹੋਰ ਨਾਮਧਾਰੀ ਬੱਚਿਆਂ ਵੀ ਮਾਣ ਮਹਿਸੂਸ ਕੀਤਾ। ਨਾਮਧਾਰੀ ਪਹਿਰਾਵੇ ਵਾਲੇ ਵਾਦਕ ਨੇ ਬਨਾਰਸ ਵਿਚ ਉਹਨਾਂ ਨੂੰ ਵੀ ਸ਼ੋਭਾ ਲੈ ਦਿਤੀ ਹੈ।

## ਆਮਦ ਦੀ ਸੂਚਨਾ

ਗੁਰਦੇਵ ਸਿੰਘ ਸਰੋਦ ਨੇ ਦੱਸਿਆ ਕਿ ਉਸਤਾਦ ਅਮਜਦ ਅਲੀ ਦੀ ਪਤਨੀ ਬੀਬੀ ਸੁਬੋ ਲਕਸ਼ਮੀ ਵਲੋਂ ਪਤਾ ਲਗਾ ਹੈ ਕਿ ਸੱਚੇ ਪਾਤਸ਼ਾਹ ਕਲ੍ਹ ਸਵੇਰ ਦੀ ਫਲਾਈਟ ਤੇ ਦਿੱਲੀ ਪਧਾਰ ਰਹੇ ਹਨ। ਦੁਪਹਿਰ ਦਾ ਲੰਗਰ ਦਿੱਲੀ ਹੀ ਹੋਵੇਗਾ। ਸਤਿਗੁਰੂ ਜੀ ਅੱਜ ਸਵੇਰੇ ਹੀ ਬੰਬਈ ਪਹੁੰਚੇ ਸਨ। ਖ਼ਾਂ ਸਾਹਿਬ ਨੇ ਉਨ੍ਹਾਂ ਨਾਲ ਸੰਪਰਕ ਕਰਕੇ ਪ੍ਰਾਰਥਨਾ ਕੀਤੀ ਹੈ ਕਿ ਹਜ਼ੂਰ ਬੰਬਈ ਆਉਣ ਤਾਂ ਉਨ੍ਹਾਂ ਦੀ ਨਵੀਂ ਕਾਰ ਵਿਚ ਪ੍ਰਥਮ ਪਰਵੇਸ਼ ਸ੍ਰੀ ਜੀ ਦੇ ਚਰਨਾਂ ਦਾ ਹੀ ਹੋਵੇ।

## ਬ੍ਰੇਜ਼ਨੇਵ ਦੀ ਪੁਸਤਕ ਦਾ ਵਿਮੋਚਨ

''ਵਰਿਆਮ'' ਅਤੇ ਮੈਂ ਬਾਅਦ ਦੁਪਹਿਰ ਚੈਮਸਫੋਰਡ ਕਲਬ ਪਹੁੰਚੇ। ਏਥੇ ਨਵਯੁਗ ਪ੍ਰੈਸ ਦੇ ਮਾਲਿਕ ਸ: ਪ੍ਰੀਤਮ ਸਿੰਘ ਨੇ ਸੋਵੀਅਤ ਰੂਸ ਦੇ ਪ੍ਰੈਜ਼ੀਡੈਂਟ ਲਿਓਨਿਦ ਬ੍ਰੇਜ਼ਨੇਵ ਦੀ ਸ੍ਵੈ-ਜੀਵਨੀ ਕੇਂਦਰੀ ਖੇਤੀਬਾੜੀ ਮੰਤਰੀ ਸ: ਸੁਰਜੀਤ ਸਿੰਘ ਬਰਨਾਲਾ ਰਾਹੀਂ ਰੀਲੀਜ਼ ਕਰਵਾਣੀ ਸੀ।

ਦਰਜਨਾਂ ਲੇਖਕ ਅਤੇ ਪਾਠਕ ਪਧਾਰੇ। 'ਸੋਵੀਅਤ ਦੇਸ' ਦਾ ਸੰਪਾਦਕ ਸ੍ਰੀ ਜੀ.ਏ. ਸਿਓਮਿਨ ਵੀ ਕੁਛ ਰੂਸੀ ਮਿੱਤਰਾਂ ਨਾਲ ਉਪਸਥਿਤ ਹੋਇਆ। ਸਾਡੇ ਕੁਛ ਨਵੇਂ ਸੱਜਣ ਜਾਣੂੰ ਹੋਏ (ਚਿਹਰਿਆਂ ਤੋਂ)। ਜਸਟਿਸ ਮਹਿੰਦਰ ਸਿੰਘ ਜੋਸ਼ੀ, ਡਾ: ਮਹੀਪ ਸਿੰਘ, ਸ੍ਰੀ ਵਣਜਾਰਾ ਬੇਦੀ, ਚੰਦਨ ਨੇਗੀ, ਇਕਬਾਲ ਦੀਪ, ਗਿਆਨੀ ਹਰੀ ਸਿੰਘ, ਗਿਆਨੀ ਕੁਲਦੀਪ ਸਿੰਘ ਆਦਿ। ਕੁਛ ਪੁਰਾਣੇ ਮਿੱਤਰ ਮਿਲੇ : ਕਾ: ਜਗਜੀਤ ਸਿੰਘ ਅਨੰਦ, ਸ. ਗੁਰਬਚਨ ਸਿੰਘ ਭੁੱਲਰ, ਕਾਮਰੇਡ ਪ੍ਰੇਮ ਸਿੰਘ, ਸ: ਬੂਟਾ ਸਿੰਘ ਕਹਾਣੀਕਾਰ, ਸ: ਪਿਆਰਾ ਸਿੰਘ ਦਾਤਾ, ਸ: ਪਿਆਰਾ ਸਿੰਘ ਸਹਿਰਾਈ ਆਦਿ।

''ਦਾਤਾ'' ਜੀ ਨੇ ਜਗਦੀਸ਼ ਸਿੰਘ ਦੇ ''ਵਰਿਆਮ'' ਦੇ ਸਤਿਗੁਰੂ ਜਗਜੀਤ ਸਿੰਘ ਅੰਕ ਦੀ ਸ਼ਲਾਘਾ ਕੀਤੀ। ਉਸਦਾ ਕਹਿਣਾ ਸੀ ਇਹ ਅੰਕ ਖ਼ੂਬਸੂਰਤ, ਪ੍ਰੇਰਣਾਦਾਇਕ ਅਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਇਤਿਹਾਸਕ ਨਿਧੀ ਹੋਵੇਗਾ।

ਇਸ ਇਕਠ ਵਿਚ ਜੁ ਪੰਜਾਬੀ ਲੇਖਕ ਸਭਾ ਦਿੱਲੀ ਵਲੋਂ ਆਯੋਜਿਤ ਕੀਤਾ ਗਿਆ ਸੀ, ਨਵਯੁਗ ਪ੍ਰੈਸ ਵਲੋਂ ਛਾਪੀ ਗਈ ਪੁਸਤਕ ''ਲਘੂ ਭੂਮੀ—ਪੁਨਰ ਜਨਮ'' ਸ: ਬਰਨਾਲਾ ਵਲੋਂ ਰੀਲੀਜ਼ ਕੀਤੀ ਗਈ। ਇਸਦੀ ਉਰਦੂ ਛਾਪ ਤਕੀਏ ਉਰਦੂ

ਅੰਜਮਨ ਦੇ ਸਕੱਤਰ ਦੁਆਰਾ ਵਿਮੋਚਨ ਕੀਤੀ ਗਈ ।

### ਤਰਦੀਦ

ਰਾਤ ਨੂੰ ਘਰ ਆਇਆਂ, ਅਖਬਾਰ ਵੇਖੇ ਤਾਂ ਜਲੰਧਰ ਦੇ ਰੋਜ਼ਾਨਾ ਅਖਬਾਰ "ਨਵਾਂ ਜ਼ਮਾਨਾ" ਦੇ 30-9-78 ਦੇ ਅੰਕ ਵਿਚ "ਨਾਮਧਾਰੀ ਪਰਚਾਰਕ ਵਲੋਂ ਖਬਰਾਂ ਤੋੜਨ ਦੀ ਨਿੰਦਾ" ਦੀ ਸੁਰਖੀ ਹੇਠ ਇਕ ਸਿੰਗਲ ਕਾਲਮੀ ਖਬਰ ਪੜ੍ਹੀ ਜਿਸ ਵਿਚ ਜਲੰਧਰ ਅੰਦਰ ਸ: ਪਾਲ ਦੇ ਪਿਤਾ ਨਮਿਤ ਪਏ ਭੋਗ ਸਮੇਂ, ਆਪਣੇ ਦੀਵਾਨ ਵਿਚ ਪੰ: ਗੋਪਾਲ ਸਿੰਘ ਵਲੋਂ ਉਨ੍ਹਾਂ ਅਖ਼ਬਾਰਾਂ ਨੂੰ ਨਿੰਦਿਆਂ ਤੇ ਹੱਥ ਜੋੜ ਕੇ ਅਗੋਂ ਤੋਂ ਖ਼ਬਰਾਂ ਨੂੰ ਤੋੜ-ਮਰੋੜ ਕੇ ਨਾ ਛਾਪਣ ਦੀ ਬੇਨਤੀ ਕੀਤੀ ਗਈ ਸੀ ਜਿਨ੍ਹਾਂ ਨੇ 15 ਸਤੰਬਰ ਨੂੰ ਅੰਮ੍ਰਿਤਸਰ ਵਿਚ ਆਖੇ ਉਨ੍ਹਾਂ ਦੇ ਸ਼ਬਦਾਂ ਨੂੰ ਗ਼ਲਤ ਰੰਗ ਦੇ ਕੇ ਪੇਸ਼ ਕੀਤਾ ਗਿਆ ਸੀ ।

## 4 ਅਕਤੂਬਰ 1978, ਬੁੱਧਵਾਰ
## ਨਵੀਂ ਦਿੱਲੀ

### ਨਹੀਂ ਆਏ

ਜਦੋਂ ਮੈਂ ਸ: ਹੰਸਪਾਲ ਨਾਲ 1/6 ਬੀ ਪੂਸਾ ਰੋਡ ਪੁੱਜਾ ਤਾਂ ਪਤਾ ਲਗਾ ਕਿ ਸਤਿਗੁਰੂ ਜੀ ਅੱਜ ਸਵੇਰੇ ਨਹੀਂ ਆ ਰਹੇ । ਪ੍ਰੋਗਰਾਮ ਬੀਤੀ ਰਾਤ ਹੀ ਬਦਲਿਆ ਹੈ । ਹੁਣ ਸ਼ਾਮ ਨੂੰ ਏਅਰ ਬੱਸ ਤੇ ਬੰਬਈਓਂ ਆਉਣਗੇ । ਬੰਬਈ ਨੂੰ ਫੋਨ ਕਰਕੇ ਮੁੜ ਤਸਦੀਕ ਕੀਤੀ ਗਈ । ਸੇਠ ਸ਼ੇਰ ਸਿੰਘ ਚਾਵਲਾ ਪੂਰਬਾ ਨਾਲ ਫੋਨ ਤੇ ਗੱਲ ਕਰ ਰਿਹਾ ਸੀ । ਸੰਤ ਮਹਿੰਦਰ ਸਿੰਘ ਪੂਰਬਾ ਨੇ ਸ਼ੇਰ ਸਿੰਘ ਨੂੰ ਦੱਸਿਆ : ਸੱਚੇ ਪਾਤਸ਼ਾਹ ਜੀ ਨੂੰ ਕਵੀ ਜੀ ਨੂੰ ਥਾਈਲੈਂਡ ਨਾਲ ਲੈ ਜਾਣ ਬਾਰੇ ਅਰਜ਼ ਕੀਤੀ ਸੀ, ਤਾਕਿ ਡਾ: ਸੁਚਾਟ ਦੇ ਸੰਸਾਰ ਸ਼ਾਂਤੀ ਸਮੇਲਨ ਸਮੇਂ, ਜਿਸਦਾ ਉਦਘਾਟਨ ਹੀ ਸ੍ਰੀ ਸਤਿਗੁਰੂ ਜੀ ਨੇ ਕਰਨਾ ਹੈ, ਕਵੀ ਹੁਰੀਂ ਸਭ ਕੁਝ ਅਖੀਂ ਵੇਖ ਲੈਣ । ਸਤਿਗੁਰਾਂ ਇਸ ਬਾਰੇ ਥਾਈਲੈਂਡ ਵਾਲਿਆਂ ਨਾਲ ਗੱਲ ਕੀਤੀ ਹੈ ।

### ਮਿ: ਰੋਸ਼ਾ

ਸ: ਹੰਸਪਾਲ ਨੇ ਦੱਸਿਆ ਕਿ ਉਹ ਕੱਲ ਸ੍ਰੀ ਐਮ. ਐਲ. ਬੁਧਵਾਰ ਨੂੰ ਨਾਲ ਲੈਕੇ ਆਈ.ਜੀ. ਹਰਿਆਣਾ ਦੇ ਮਿ: ਰੋਸ਼ਾ ਨੂੰ ਮਿਲਿਆ । ਮਿ: ਰੋਸ਼ਾ ਉਹਨਾਂ ਦੀ ਆਸ ਤੋਂ ਵੱਧ ਫ਼ਰਾਖ਼ ਦਿਲ ਨਿਕਲਿਆ । ਗੱਲਬਾਤ ਸਮੇਂ ਮਹਾਰਾਜ ਬੀਰ ਸਿੰਘ ਜੀ ਅਤੇ ਠਾਕਰ ਦਲੀਪ ਸਿੰਘ ਜੀ ਵੀ ਸ਼ਾਮਲ ਸਨ । ਉਸਨੇ ਭਰੋਸਾ ਦੁਆਇਆ ਹੈ ਕਿ ਸਰਸਾ ਇਲਾਕੇ ਵਿਚ ਕੋਈ ਜ਼ਿਆਦਤੀ ਇਨ੍ਹਾਂ ਨਾਲ ਨਹੀਂ ਕੀਤੀ ਜਾਵੇਗੀ । ਡੀ. ਆਈ.ਜੀ. ਅਤੇ ਐਸ.ਪੀ. ਆਦਿ ਅਧਿਕਾਰੀਆਂ ਨੂੰ ਸਮਝਾ ਦਿਤਾ ਜਾਵੇਗਾ । ਮਿ: ਰੋਸ਼ਾ ਨੇ ਜੀਵਨ ਨਗਰ ਇਲਾਕੇ ਵਿਚ ਦਸੰਬਰ ਦੇ ਮਹੀਨੇ ਟੂਰ ਰਖਣ ਦੀ ਗੱਲ ਵੀ ਕੀਤੀ ਤਾਕਿ ਸਾਰੇ ਹਾਲਾਤ ਨੂੰ ਆਪ ਘੋਖ-ਵੇਖ ਸਕੇ ।

**ਬਸਤਾ ਬੇ**

ਸ: ਹਰਵਿੰਦਰ ਸਿੰਘ ਹੰਸਪਾਲ ਨੇ ਮਿ: ਰੋਸ਼ਾ ਨੂੰ ਵਜ਼ਾਹਤ ਕੀਤੀ : ਮਹਾਰਾਜ ਬੀਰ ਸਿੰਘ ਜੀ ਨੂੰ ਸਰਸੇ ਵਿਚ ਨਾਮਧਾਰੀ-ਵਿਰੋਧੀਆਂ, ਚੌਧਰੀ ਦੇਵੀ ਲਾਲ ਦੀ ਮਨਿਸਟਰੀ ਦਾ ਲਾਭ ਉਠਾਂਦਿਆਂ ਬਸਤਾ ਬੇ, ਅਰਥਾਤ, ਦਸ ਨੰਬਰੀਆਂ ਵਿਚ ਰਖਿਆ ਹੋਇਆ ਹੈ। ਹਰ ਗੱਲ ਮਹਾਰਾਜ ਜੀ ਦੁਆਰਾ ਕਰਵਾਈ ਜਾਣਾ ਜ਼ਿਮੇ ਲਾਕੇ ਅਤੇ ਪੁਲੀਟੀਕਲ ਦਬਾਅ ਪਾਕੇ ਮਹਾਰਾਜ ਜੀ ਨੂੰ ਪੱਕਾ ਮੁਜਰਮ ਕਰਾਰ ਦਿਤਾ ਗਿਆ ਹੈ।

ਸੇਠ ਤ੍ਰਿਲੋਕ ਸਿੰਘ ਚਾਵਲਾ ਨੂੰ ਗਲੇ ਅਤੇ ਮੂੰਹ ਵਿਚ ਏਨੇ ਛਾਲੇ ਹੋਏ ਪਏ ਹਨ ਕਿ ਖਾਰੀ ਬਾਵਲੀ ਦੇ ਕਿਸੇ ਡਾਕਟਰ ਨੂੰ ਵਖਾਕੇ ਲਿਆਏ ਹਨ। ਬੁਖ਼ਾਰ ਤੋਂ ਛੁੱਟੀ ਹੋ ਗਈ ਹੈ।

**ਵਰਿਆਮ ਦੀ ਪ੍ਰਸ਼ੰਸਾ**

ਜਦੋਂ 12.35 ਦੁਪਹਿਰ ਨਵੀਂ ਦਿੱਲੀ ਰੇਲਵੇ ਸਟੇਸ਼ਨ, ਫਲਾਇੰਗ ਮੇਲ ਤੇ ਸ: ਜਗਦੀਸ਼ ਸਿੰਘ ਵਰਿਆਮ ਸਵਾਰ ਹੋਇਆ ਤਾਂ ਕਾਮਰੇਡ ਜਗਜੀਤ ਸਿੰਘ ਅਨੰਦ ਨੇ "ਨਵਾਂ ਜ਼ਮਾਨਾ" ਲਈ ਕੁਛ ਮਜ਼ਮੂਨ ਲਿਆਕੇ ਫੜਾਏ। ਜਗਦੀਸ਼ ਸਿੰਘ ਨੇ ਉਸਨੂੰ ਅਗਲੇ ਵਰਿਆਮ ਦੇ ਸਪੈਸ਼ਲ ਅੰਕ ਲਈ ਲੇਖ ਲਿਖਣ ਵਾਸਤੇ ਆਖਿਆ ਤਾਂ ਕਾ: ਅਨੰਦ ਨੇ ਕਿਹਾ : ਪਹਿਲਾ (ਸਤਿਗੁਰੂ ਜਗਜੀਤ ਸਿੰਘ) ਅੰਕ ਕਿਤੇ ਘੱਟ ਸਪੈਸ਼ਲ ਸੀ ! ਉਹ ਅੰਕ ਤਾਂ ਇਕ ਯਾਦਗਾਰੀ ਵਸਤੂ ਹੈ।

**ਸੁਆਗਤ** !

ਸ਼ਾਮੀ 7 ਵਜੇ ਤਕ ਮੈਨੂੰ, ਹਰਵਿੰਦਰ ਸਿੰਘ ਨੇ ਅਪਣੇ ਘਰ ਆਉਣ ਲਈ ਆਖਿਆ ਤਾਕਿ ਅਸੀਂ ਇਕਠੇ ਹੀ ਸਤਿਗੁਰੂ ਸੁਆਗਤ ਲਈ ਜਾ ਸਕੀਏ। ਸਮੇਂ ਸਿਰ ਸਤਿਗੁਰਾਂ ਦਾ ਸਾਬਕਾ ਸਕੱਤਰ ਗੁਰਭਜਨ ਸਿੰਘ ਵੀ ਆ ਗਿਆ ਉਸ ਮੇਰਾ ਪਾਸਪੋਰਟ, ਮੈਨੂੰ ਥਾਈਲੈਂਡ ਭੇਜਣ ਲਈ, ਚਾਹਿਆ।

ਹਵਾਈ ਅੱਡੇ ਪਾਲਮ ਤੇ ਪਹੁੰਚਿਆਂ ਸਾਨੂੰ ਸੇਠ ਤ੍ਰਲੋਕ ਸਿੰਘ, ਸ੍ਰੀ ਪ੍ਰੇਮ ਸਿੰਘ ਰਾਜੌਰੀ ਗਾਰਡਨ ਸਮੇਤ ਪਤਨੀ, ਸੰਤ ਭੁਪਿੰਦਰ ਸਿੰਘ ਭੁਰਜੀ, ਸ: ਸੁਰਿੰਦਰ ਸਿੰਘ ਲੁਧਿਆਣਾ, ਸੰਤ ਬਲਦੇਵ ਸਿੰਘ ਹਜ਼ੂਰੀ ਸੇਵਕ, ਸ. ਸ਼ੇਰ ਸਿੰਘ ਚਾਵਲਾ, ਸ: ਗੁਰਦੀਪ ਸਿੰਘ (ਸਟੱਡ ਫਾਰਮ ਬੰਗਲੌਰ) ਆਦਿ ਸੁਆਗਤ ਲਈ ਆਏ ਨਜ਼ਰ ਪਏ।

ਸ਼ਾਮੀਂ 8.10 ਤੇ 275 ਸਵਾਰੀਆਂ ਵਾਲੀ ਏਅਰ ਬੱਸ ਤੋਂ ਸ੍ਰੀ ਸਤਿਗੁਰੂ ਜੀ, ਸੰਤ ਪੂਰਬਾ ਅਤੇ ਸ: ਮਨਚੰਦਾ ਉਤਰੇ। ਸੁਆਗਤ ਕਮਰੇ ਵਿਚ ਚਰਨ ਧਰਦਿਆਂ ਹੀ ਸਾਰੇ ਸਿੰਘਾਂ ਨੇ ਚਰਨ ਛੁਹ-ਛੁਹ ਪਰਣਾਮ ਕੀਤੀ। ਸ੍ਰੀ ਸਤਿਗੁਰੂ ਜੀ ਕਿਸੇ ਦਾ ਪਿਆਰ ਨਾਲ ਕੰਨ ਮਰੋੜ, ਕਿਸੇ ਦੀ ਕੰਡ ਥਪਕ, ਕਿਸੇ ਨੂੰ ਨੇਤਰਾਂ ਨਾਲ ਨਿਹਾਲ ਕਰ ਹਰ ਕਿਸੇ ਨੂੰ ਨਿਵਾਜਿਆ ਤੇ ਹਾਲ ਚਾਲ ਪੁਛਿਆ।

ਸ: ਗੁਰਦੀਪ ਸਿੰਘ ਸਿੱਧੂ ਨੇ ਪਾਲਮ ਏਅਰ ਪੋਰਟ ਤੇ ਹੀ ਨੇਪਾਲ ਦੀ ਮਹਾਰਾਣੀ

ਦੀ ਸੱਸ ਨੂੰ ਮਿਲਾਇਆ। ਬਾਬਕੱਟ, ਕਲਫ਼ ਲਗੇ ਵਾਲ, ਪਤਲੇ ਅੰਗਾਂ ਦਾ ਸਰੀਰ ਤੇ ਗੁਆਚੀ ਗੁਆਚੀ। ਹੱਥ ਜੋੜ ਉਸ ਅਦਬ ਨਾਲ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ।

ਹਵਾਈ ਅੱਡੇ ਤੇ ਕਾਫ਼ੀ ਰੌਣਕਾਂ ਸਨ। ਸਤਿਗੁਰੂ ਜੀ ਨੇ ਪ੍ਰੇਮ ਸਿੰਘ ਨੂੰ ਕਿਹਾ ਕਿ ਉਹ ਅਪਣਾ ਇੰਟਰਨੈਸ਼ਨਲ ਪਾਸਪੋਰਟ ਬਣਵਾਏ। ਪ੍ਰੇਮ ਸਿੰਘ ਨੇ ਸਤਿਗੁਰੂ ਜੀ ਨੂੰ ਸੂਚਨਾ ਦਿਤੀ ਕਿ ਬੇਬੇ ਜੀ ਲਾਹੌਰ ਵਾਲਿਆਂ (ਸੁਪਤਨੀ ਮਹਾਰਾਜ ਨਿਹਾਲ ਸਿੰਘ) ਨੂੰ ਅੱਜ ਸੱਟ ਲਗ ਗਈ ਹੈ, ਹਸਪਤਾਲ ਵਿਚ ਹਨ। ਸਤਿਗੁਰੂ ਜੀ ਨੇ ਇੱਛਾ ਦੱਸੀ ਕਿ ਜੇ ਹਸਪਤਾਲ ਦਾ ਪਤਾ ਹੋਵੇ ਤਾਂ ਏਥੋਂ ਸਿੱਧਾ ਓਥੇ ਹੀ ਜਾਇਆ ਜਾਇ। ਸ੍ਰੀ ਭੂਰਜੀ ਨੇ ਫੋਨ ਖੜਕਾਏ ਪਰ ਗੱਲ ਨਾ ਬਣੀ।

ਸਤਿਗੁਰੂ ਤੇਜ਼ ਕਦਮੀਂ ਚਲਦੇ ਸਭ ਨੂੰ ਪਿੱਛੇ ਛੱਡਕੇ ਅਗੇ ਵਧ ਗਏ। ਨਿਕਾਸ-ਦੁਆਰ ਪਾਸ ਜਾ ਖਲੋਤੇ। ਮੈਂ ਭੀ ਦੌੜਿਆ, ਉਹਨਾਂ ਨਾਲ ਰਲਿਆ। ਮੈਂ ਪੁਛਿਆ : ਆਪ ਨੇ ਅੱਜ ਸਵੇਰੇ ਆਉਣਾ ਸੀ ? ਮੁਬਾਰਕ ਮੁਖ ਖੁਲ੍ਹਿਆ : ਖ਼ਾਂ ਸਾਹਿਬ ਅਮਜਦ ਅਲੀ ਦੀ ਕਾਰ ਦਾ ਮਾਮਲਾ ਸੀ। ਉਹ ਚਾਂਹਦੇ ਸਨ ਸਵਾਰੀ ਦੀ ਪਹਿਲ ਮੈਂ ਹੀ ਕਰਾਂ। ਸੋ "ਇੰਦਰਾ ਡਾਕ ਯਾਰਡ" ਵਿਚ ਖਲੋਤੀ ਕਾਰ ਵਿਚ ਬੈਠਕੇ ਖ਼ਾਂ ਸਾਹਿਬ ਦੀ ਇੱਛਾ ਪੂਰਨ ਕੀਤੀ।

ਸ: ਗੁਰਦੀਪ ਸਿੰਘ ਸਿੱਧੂ ਏਥੇ ਮਹਾਰਾਜਾ ਗਵਾਲੀਅਰ ਨੂੰ ਵੇਖ ਬੈਠਾ ਸੀ। ਹੁਣ ਉਹਦੀ ਭਾਲ ਵਿਚ ਸੀ ਤਾਕਿ ਸਤਿਗੁਰੂ ਜੀ ਨੂੰ ਮਿਲਾ ਸਕੇ। ਸ੍ਰੀ ਸਤਿਗੁਰੂ ਜੀ ਨੇ ਦੱਸਿਆ ਕਿ ਅੱਜ ਬੰਬਈ ਵਿਚ ਆਪ ਜੀ ਇਕ ਸਿੰਧੀ, ਸ਼ਾਮ ਜੀ ਭਾਈ, ਨੂੰ ਦਰਸ਼ਨ ਦੇਣ ਗਏ। ਉਸਦੇ ਘਰ ਵਾਲੀ ਬਿਲਡਿੰਗ 'ਦੀਡਿੰਗ ਹਾਲ' ਦੀ 18ਵੀਂ ਛੱਤੇ ਮਹਾਰਾਜ ਗਵਾਲੀਅਰ ਦੀ ਰਿਹਾਇਸ਼ ਹੈ। ਮਿਲ ਪੈਂਦੇ ਤਾਂ ਗੱਲ ਕਰਨ ਦੇ ਬਥੇਰੇ ਬਹਾਨੇ ਸਨ।...ਸ: ਸਿੱਧੂ ਨੂੰ ਭੀੜ ਵਿਚ ਗਵਾਚਾ ਮਹਾਰਾਜਾ ਨਾ ਹੀ ਮਿਲ ਸਕਿਆ।

## ਰਾਜ ਕੁਮਾਰ ਮਲਹੋਤਰਾ

ਪੋਰਟ ਦੇ ਹਾਲ ਵਿਚ ਹੀ ਇਕ ਜ਼ਰਾ ਉੱਚੇ ਕੱਦ, ਕਲਫ਼ ਲਗੀਆਂ ਮੁੱਛਾ, ਜੁਆਨ ਜਾਪਦਾ ਸਰੀਰ, ਹੱਥ ਜੋੜੀ, ਸਤਿਗੁਰੂ ਜੀ ਦੀ ਨਜ਼ਰਿ ਕਰਮ ਦਾ ਇੰਤਜ਼ਾਰ ਕਰ ਰਿਹਾ ਸੀ। ਅੱਖਾਂ ਮਿਲਦੇ ਹੀ ਉਸ ਆਖਿਆ : ਜੀ ਮੇਰਾ ਨਾਮ ਰਾਜ ਕੁਮਾਰ ਮਲਹੋਤਰਾ ਹੈ। ਮੈਂ ਦਿੱਲੀ ਵਿਚ ਐਕਸਪੋਰਟ ਇੰਮਪੋਰਟ ਅਤੇ ਮੈਨੂਫੈਕਚਰਿੰਗ ਦਾ ਕੰਮ ਕਰਦਾ-ਕਰਵਾਂਦਾ ਹਾਂ। ਬੜੇ ਚਿਰ ਤੋਂ ਆਪ ਜੀ ਦੇ ਦਰਸ਼ਨ ਦੀ ਇੱਛਾ ਸੀ। ਵੱਡੇ ਭਾਗਾਂ ਨਾਲ ਅੱਜ ਹੀ ਪੂਰਨ ਹੋਈ।

ਇਹ ਸੱਜਣ ਡੀਫੈਂਸ ਕਾਲੋਨੀ ਦਾ ਰਿਹਾਇਸ਼ੀ ਹੈ। ਸਤਿਗੁਰੂ ਜੀ ਨੇ ਸਨੇਹ ਭਰਪੂਰ ਦੋ ਬਚਨ ਕਰਕੇ ਛੁੱਟੀ ਲਈ। ਗੱਡੀਆਂ ਪੂਸਾ ਰੋਡ ਨੂੰ ਹੋ ਤੁਰੀਆਂ।

## 1/6B ਪੂਸਾ ਰੋਡ

ਸਤਿਗੁਰੂ ਸੁਆਗਤ ਲਈ ਕਾਫ਼ੀ ਨਾਮਧਾਰੀ ਕੋਠੀ ਪੁਜੇ ਹੋਏ ਸਨ। ਸਭ ਦਾ

ਅਭਿਵਾਦਨ ਸਵੀਕਾਰ ਕਰ ਦੀਨ ਦਿਆਲ ਉਪਰਲੀ ਛੱਤ ਤੇ ਅਪਣੇ ਬੈਠਣ ਕਮਰੇ ਵਿਚ ਪਧਾਰੇ। ਪੰਦਰਾਂ ਮਿੰਟ ਸ: ਸਿੱਧੂ ਨਾਲ ਬਿਤਾ, ਹਲਕਾ ਜਿਹਾ ਜਲਪਾਨ ਕਰ ਅਜੇ ਵਿਹਲੇ ਹੋਏ ਸਨ ਕਿ ਮਾਤਾ ਸਤਵੰਤ ਕੌਰ ਜੀ ਦੇ ਹਸਪਤਾਲ ਦਾ ਪਤਾ ਲਗ ਗਿਆ। ਥੋੜਾ ਚਿਰ ਹੋਰ ਮਿਲਣ ਵਾਲਿਆਂ ਨੂੰ ਦਰਸ਼ਨ ਦੇ ਆਪ ਆਪਣੀ ਪੀਜੋ ਵਲ ਆਏ ਤਾਂ ਪਤਾ ਲਗਾ ਹਜ਼ੂਰੀ ਡਰਾਈਵਰ ਗੁਰਮੁਖ ਸਿੰਘ ਸੁੱਤਾ ਪਿਆ ਹੈ। ਸੇਵਕਾਂ ਨੂੰ ਜਗਾਣੋ ਮਨ੍ਹਾ ਕਰ ਆਪ ਹੰਸਪਾਲ ਵਾਲੀ ਗੱਡੀ ਵਿਚ ਹੀ ਆ ਬੈਠੇ।

## ਓਖਲਾ ਨੂੰ

ਮੈਂ ਪੁਛਿਆ : ਕਿਧਰ ਨੂੰ ਚਲੇ ਹਾਂ ? ਹੰਸਪਾਲ ਨੇ ਕਿਹਾ, ਓਖਲਾ ਨੂੰ। ਸਤਿਗੁਰੂ ਵਿਨੋਦ ਵਿਚ ਬੋਲੇ : 'ਅਹੁ ਖਲਾ' ਵਲ। ਅਤੇ ਰਾਹ ਵਿਚ ਜਾਂਦਿਆਂ ਸ: ਹੰਸਪਾਲ ਨੇ ਦਿੱਲੀ ਵਿਚ ਅਪਣੀ ਨਕਲੋ ਹਰਕਤ ਦੀ ਰਿਪੋਰਟ ਸਤਿਗੁਰਾਂ ਨੂੰ ਦਿਤੀ।

## ਨਕਈ

ਸਤਿਗੁਰੂ ਜੀ ਨੇ ਅੱਜ ਆਪਣੇ 'ਲੰਗੋਟੀਏ' ਨੂੰ ਯਾਦ ਕੀਤਾ : ਕੁੰਦਨ ਸਿੰਘ ਨਕਈ ਨੇ ਆਟੋਮੈਟਿਕ ਕਲੱਚ ਬਾਰੇ ਕਿਹਾ ਸੀ, ਇਹ ਇਕ-ਲੱਤਿਆਂ ਵਾਸਤੇ ਹੈ। ਉਹਨਾਂ ਨੂੰ ਇਸ ਨਾਲ ਹਰ ਤਰ੍ਹਾਂ ਸਹੂਲਤ ਹੋ ਜਾਂਦੀ ਹੈ। ਮੈਂ ਆਖਿਆ : ਨਕਈ ਤਾਂ ਬਹੁਤ ਹੀ ਦੂਰ ਹੋ ਗਿਆ, ਕਦੇ ਮੇਲੇ ਮਸਾਹਬੇ ਵੀ ਨਹੀਂ ਆਇਆ। ਸਤਿਗੁਰਾਂ ਦੱਸਿਆ : ਇਕ ਵਾਰ ਕਰੀ ਵਾਲੇ ਵਾਲਿਆਂ ਉਸਨੂੰ ਪਿੰਡ ਦਾ ਨੰਬਰਦਾਰ ਬਣਨ ਲਈ ਪ੍ਰੇਰਿਆ। ਉਸ ਕਿਹਾ, ਮੈਨੂੰ ਜਦੋਂ ਵੀ ਆਗਿਆ ਹੋਈ, ਵਿਚੇ ਹੀ ਸਭ ਕੁਝ ਛੱਡ ਦਿਆਂਗਾ।

ਸ: ਕੁੰਦਨ ਸਿੰਘ ਅਤੇ ਸ: ਰਾਜਿੰਦਰ ਸਿੰਘ ਗੱਦਾਂ ਡੋਬ ਸਤਿਗੁਰੂ ਜੀ ਦੇ ਬਾਲ ਸਖਾਈ ਹਨ। ਸਤਿਗੁਰੂ ਜੀ ਨਾਲ ਇਹਨਾਂ ਦੀ, ਇਹਨਾਂ ਨਾਲ ਸਤਿਗੁਰੂ ਜੀ (ਓਦੋਂ ਦੇ ਬੇਅੰਤ ਜੀ) ਦੀ ਬੜੀ ਇਕਸੁਰਤਾ ਸੀ। ਰਾਤ ਦਾ ਵਿਸ਼ਰਾਮ ਹੀ ਵੱਖ ਵੱਖ ਸੀ, ਨਹੀਂ ਤਾਂ ਸਾਰਾ ਦਿਨ ਪੜ੍ਹਨ-ਲਿਖਣ, ਗੱਲਾਂ ਬਾਤਾਂ ਅਤੇ ਦਿਲ-ਲਗੀਆਂ ਸਾਂਝੀਆਂ ਸਨ। ਹੁਣ ਰਾਜਿੰਦਰ ਸਿੰਘ ਗੱਦਾਂ ਡੋਬ (ਤਹਿ: ਮੁਕਤਸਰ) ਵਿਚ ਆਪਣੇ ਪਰਵਾਰ ਤੇ ਜ਼ਿਮੀਦਾਰੀ ਵਿਚ ਮਸਤ ਹੈ ਤੇ ਕੁੰਦਨ ਸਿੰਘ ਨਕਈ ਕਰੀਵਾਲੇ (ਸਰਸਾ) ਵਿਚ ਖੇਤੀਬਾੜੀ ਵਿਚ ਗ਼ਲਤਾਨ ਹੈ।

## ਹੋਲੀ ਫੈਮਿਲੀ ਹਸਪਤਾਲ

ਓਖਲੇ ਦੇ ਹੋਲੀ ਫੈਮਿਲੀ ਹਸਪਤਾਲ ਦੇ ਕਮਰਾ ਨੰ: **416** ਵਿਚ ਸਤਿਗੁਰੂ ਜੀ ਨਾਲ ਪੁਜੇ ਤਾਂ ਨਰਸ ਮਾਤਾ ਸਤਵੰਤ ਕੌਰ ਜੀ ਦਾ ਟੈਂਪਰੇਚਰ ਲੈ ਰਹੀ ਸੀ। ਸਾਫ਼ ਸੁਥਰੇ ਕਮਰੇ ਵਿਚ ਮਾਤਾ ਜੀ ਬੈੱਡ ਤੇ ਲੇਟੇ ਹੋਏ ਸਨ। ਅੱਖਾਂ ਸੁੱਜੀਆਂ ਪਈਆਂ ਸਨ। ਮੱਥੇ ਤੇ ਵੀ ਚੋਟ ਸੀ। ਲੱਤਾਂ ਸਫ਼ੈਦ ਚੱਦਰ ਨਾਲ ਕੱਜੀਆਂ ਹੋਈਆਂ ਸਨ। ਖੱਬੇ ਗੋਡੇ ਤੋਂ ਉਪਰ ਦੀ ਹੱਡੀ ਟੁੱਟੀ ਹੈ। ਤਕਲੀਫ਼ ਬਹੁਤ ਸੀ। ਠਾਕਰ ਸ਼ਮਸ਼ੇਰ ਸਿੰਘ

ਜੀ, ਉਹਨਾਂ ਦੀ ਪਤਨੀ, ਸ੍ਰੀ ਵਿਸ਼ੇਸ਼ਰ ਸਿੰਘ ਜੀ ਅਤੇ ਗਿ: ਜਸਵੰਤ ਸਿੰਘ ਬਿਸਤਰ ਦੇ ਇਰਦ ਗਿਰਦ ਖਲੋਤੇ ਸਨ ।

ਦੋਹਾਂ ਭਰਾਵਾਂ ਅਤੇ ਬੀਬੀ ਗੁਰਸ਼ਰਨ ਨੇ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ ਅਤੇ ਠਾਕਰ ਸ਼ਮਸ਼ੇਰ ਸਿੰਘ ਜੀ ਨੇ ਸਤਿਗੁਰੂ ਜੀ ਨੂੰ ਸਾਰੀ ਸਥਿਤੀ ਤੋਂ ਜਾਣੂੰ ਕਰਵਾਇਆ ।

ਕਮਜ਼ੋਰ ਕਾਇਆਂ ਮਾਤਾ ਸਤਵੰਤ ਕੌਰ ਜੀ ਦਾ ਬਲੱਡ ਪ੍ਰੈਸ਼ਰ ਠੀਕ ਸੀ । ਹੋਸ਼ ਹਵਾਸ ਕਾਇਮ ਸਨ । ਭਾਵੇਂ ਉਹ ਸਾਰਾ ਸਮਾਂ ਚੁੱਪ ਅਤੇ ਬੰਦ ਅੱਖੀਂ ਪਏ ਰਹੇ ।

ਅਸੀਂ 10.30 ਰਾਤੀਂ ਹਸਪਤਾਲੋਂ ਬਾਹਰ ਆਏ । ਸਤਿਗੁਰਾਂ ਲੰਮਾਂ ਸਮਾ ਅਪਣੇ ਚਚੇਰੇ ਭਾਈ ਨਾਲ ਨਵੇਕਲਿਆਂ ਗੱਲਬਾਤ ਕੀਤੀ ।

ਕੋਠੀ ਆਉਂਦਿਆਂ ਤਕ 11 ਵਜ ਗਏ । ਸਤਿਗੁਰੂ ਜੀ ਨੇ ਵਿਨੋਦ ਨਾਲ ਅਸਲੀ ਗੱਲ ਕੀਤੀ : ਹੁਣ ਸਭ ਜਾਣ ਦੀ ਕ੍ਰਿਪਾ ਕਰੋ ।

## 5 ਅਕਤੂਬਰ 1978, ਵੀਰਵਾਰ
## ਨਵੀਂ ਦਿੱਲੀ

### ਕ੍ਰਿਪਾਲ ਸਿੰਘ ਖਖਰ

ਅੱਜ ਆਸਾ ਦੀ ਵਾਰ ਦਾ ਕੀਰਤਨ ਅਤੇ ਇਕ ਅਖੰਡ ਪਾਠ ਦਾ ਭੋਗ ਰਮੇਸ਼ ਨਗਰ, ਨਾਮਧਾਰੀ ਕਾਲੋਨੀ ਦੇ ਸ: ਕ੍ਰਿਪਾਲ ਸਿੰਘ ਖੋਖਰ ਸਪੁਤਰ ਸੰਤ ਗੁਰਬਚਨ ਸਿੰਘ ਕੇ ਘਰ ਸੀ । ਘਰ ਦੇ ਸੜਕ ਅਤੇ ਨਾਲੇ ਨਾਲ ਲਗਦੇ ਵਿਹਲੇ ਥਾਂ ਤੇ ਸੁਹਣਾ ਪਿੰਡਾਲ ਸਥਾਪਤ ਕੀਤਾ ਗਿਆ ਸੀ । ਸ੍ਰੀ ਸਤਿਗੁਰੂ ਜੀ ਨੇ 6.30 ਵਜੇ ਤਕ ਏਥੇ, ਸੰਗਤਾਂ ਨੂੰ ਦਰਸ਼ਨ ਦਿਤੇ । ਕੀਰਤਨਕਾਰ ਸੰਤ ਹਰਭਜਨ ਸਿੰਘ, ਗੁਰਦੇਵ ਸਿੰਘ ਅਤੇ ਸੁਖਵਿੰਦਰ ਸਿੰਘ ਪਿੰਕੀ ਸਨ ।

ਇਸ ਸੁਹਾਵਨੇ ਸਮੇਂ ਮੈਂ ਤਾਂ ਨਹੀਂ ਪਹੁੰਚਿਆ । ਮੇਰੇ ਨੂੰਹ, ਪੁਤਰ ਅਤੇ ਪੋਤਰੀ ਦਰਸ਼ਨ ਕਰਨ ਗਏ । ਆ ਕੇ ਲੜਕੇ ਮਨਧੀਰ ਸਿੰਘ ਨੇ ਦੱਸਿਆ : ਅੱਜ ਸਤਿਗੁਰਾਂ ਤੁਹਾਨੂੰ ਤਾਂ ਨਹੀਂ ਪਰ ਸੁਖਬੀਰ ਸਿੰਘ (ਛੋਟਾ ਲੜਕਾ) ਨੂੰ ਯਾਦ ਕਰਦਿਆਂ ਫ਼ਰਮਾਇਆ ਸੀ : ਭਾਈ, ਤੂੰ ਤਾਂ ਹੋਇਓਂ ਰੇਡੀਓ ਮਕੈਨਿਕ, ਪਰ ਤੇਰਾ ਲੇਖਕ ਭਰਾ ਕਿਉਂ ਨਹੀਂ ਆਇਆ ?

### ਦਿਨਕਾਰ

10 ਵਜੇ ਸਵੇਰੇ ਮੈਂ ਕੋਠੀ ਆਇਆ ਤਾਂ ਸਾਧ ਸੰਗਤ ਦਾ ਤਕੜਾ ਝੁਰਮੁਟ ਸ੍ਰੀ ਸਤਿਗੁਰੂ ਜੀ ਦੇ ਦੁਆਲੇ ਸੀ । ਪੌੜੀਆਂ ਉਤਰਦਾ ਇਕ ਹਿੰਦੂ ਪਰਵਾਰ ਮਿਲਿਆ । ਬਾਦ ਵਿਚ ਪਤਾ ਲਗਾ ਕਿ ਇਹ ਨਾਮਧਾਰੀ ਮਰਿਆਦਾ ਅਨੁਸਾਰ ਅਪਣੇ ਘਰ ਅਖੰਡ ਪਾਠ ਕਰਵਾਣਾ ਚਾਹ ਰਹੇ ਅਤੇ ਸਤਿਗੁਰਾਂ ਦੇ ਚਰਨਾਂ ਵਿਚ ਅਰਜ਼ ਕਰਦੇ ਰਹੇ ਹਨ ਕਿ ਉਨ੍ਹਾਂ ਦੇ ਘਰ ਅਖੰਡ ਪਾਠ ਸਮੇਂ ਦਰਸ਼ਨ ਦਿਤੇ ਜਾਣ । ਸਤਿਗੁਰੂ ਜੀ ਅਜੇ ਬੇਨਤੀ ਪਰਵਾਨ ਨਹੀਂ ਕਰ ਰਹੇ । ਇਹਨਾਂ ਨੂੰ ਭਜਨ ਪੁਛਣ ਤੋਂ ਬਾਅਦ ਹੀ ਇਹ ਖੁਸ਼ੀ ਬਖਸ਼ੀ ਜਾਏਗੀ ।

## ਨਾਮ ਔਖਧ

ਸਤਿਗੁਰੂ ਜੀ ਆਪਣੇ ਬੈਠਣ ਕਮਰੇ ਵਿਚ ਪਧਾਰੇ ਤਾਂ ਮੈਂ ਵੀ ਨਮਸਕਾਰ ਕਰ ਸਕਿਆ । ਇਸ ਮੌਕੇ ਸ: ਸੁਰਜੀਤ ਸਿੰਘ, ਸੇਠ ਕਰਤਾਰ ਸਿੰਘ ਬੈਂਕੌਕ ਵਾਲੇ, ਕੁਛ ਬੀਬੀਆਂ ਤੇ ਭਾਈ ਹੋਰ ਵੀ ਖੁਲ੍ਹੇ ਬੂਹੇ ਕੋਲ ਖੜੇ ਸਨ । ਸੇਠ ਕਰਤਾਰ ਸਿੰਘ ਦੀ ਬਿਰਧ ਭੈਣ ਨੇ ਮੱਥਾ ਟੇਕ ਕੇ ਅਰਜ਼ ਕੀਤੀ : ਮੇਰੇ ਪੇਟ ਵਿਚ ਇਕ ਤਕੜਾ ਫੋੜਾ ਹੈ। ਉਪਰੇਸ਼ਨ ਹੋਵੇਗਾ । ਕਿਰਪਾ ਕਰੋ ਉਪਰੇਸ਼ਨ ਸਫਲ ਹੋਵੇ । ਸਤਿਗੁਰਾਂ ਫ਼ਰਮਾਇਆ : ਇਕ ਮਾਲਾ ਭਜਨ ਦੀ, ਇਕ ਭਗਉਤੀਆਂ ਦੀ ਫੇਰ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਜ਼ ਕਰਿਆ ਕਰੋ । ਸਤਿਗੁਰੂ ਕਿਰਪਾ ਕਰਨਗੇ ।

## ਇਨਕਾਰ ਦਾ ਤਰੀਕਾ

ਇਕ ਨੌਜੁਆਨ, ਨਰਿੰਦਰ ਸਿੰਘ ਖੁਰਾਣਾ ਤੇ ਉਸਦੇ ਪਿਤਾ ਸੰਤ ਗੁਰਬਖ਼ਸ਼ ਸਿੰਘ ਨੇ ਆਪਣੇ ਘਰ ਚਰਨ ਪੁਆਣ ਦੀ ਬੇਨਤੀ ਕੀਤੀ । ਉੱਤਰ ਵਿਚ ਸਤਿਗੁਰਾਂ ਦੇ ਸ਼ਬਦ ਸਨ : ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਮੈਂ ਪ੍ਰਸ਼ਾਦਾ ਕਿਹੜੇ ਵੇਲੇ ਛਕਣਾ ਹੈ, ਇਸ਼ਨਾਨ ਕਦੋਂ ਕਰਨਾ ਹੈ, ਅਪਣਾ ਨਿਤਨੇਮ ਕਦੋਂ ਤੇ ਕਿਵੇਂ ਕਰਨਾ ਹੈ ਅਤੇ ਫਿਰ ਦਿਤੇ ਹੋਏ ਪ੍ਰੋਗਰਾਮ ਅਨੁਸਾਰ ਕਦੋਂ ਪਹੁੰਚਣਾ ਹੈ ।

ਸਤਿਗੁਰੂ ਜੀ ਨੇ 'ਨਹੀਂ' ਸ਼ਬਦ ਦੀ ਵਰਤੋਂ ਨਾ ਕਰਕੇ ਇਕ ਤਰ੍ਹਾਂ ਦਾ ਇਨਕਾਰ ਕਰ ਦਿਤਾ ।

## ਆਸਾਮ ਵੀ ਆਓ

ਬੀਬੀ ਵਿਦਿਆਵੰਤੀ ਸੁਪਤਨੀ ਸੰਤ ਗੁਰਸਹਾਈ ਸਿੰਘ ਨੇ ਬੇਨਤੀ ਕੀਤੀ : ਆਪ ਜੀ ਸਾਨੂੰ ਆਸਾਮ ਵਾਲਿਆਂ ਨੂੰ ਵੀ ਦਰਸ਼ਨ ਦੇਣ ਦੀ ਕਿਰਪਾ ਕਰੋ । ਸਾਰੀ ਦੁਨੀਆਂ ਵਿਚ ਆਪ ਘੁੰਮ ਫਿਰ ਲੈਂਦੇ ਹੋ, ਆਸਾਮ ਦੇ ਭਾਗ ਕਦੋਂ ਜਾਗਣਗੇ ? ਅਸੀਂ ਤਾਂ ਬਹੁਤ ਸਾਲਾਂ ਤੋਂ ਅਰਜ਼ਾਂ ਕਰ ਰਹੇ ਹਾਂ । ਸਤਿਗੁਰਾਂ ਵਕਤ ਦੀ ਮਜਬੂਰੀ ਦੱਸੀ : ਤੁਹਾਡੇ ਵਲ ਤਾਂ ਜਦੋਂ ਜਾਈਏ ਸਿਆਲੇ ਵਿਚ ਹੀ ਜਾਈਏ, ਤਾਂ ਹੀ ਠੀਕ ਰਹੇ ਨ !

ਬੀਬੀ : ਦੀਨ ਦਿਆਲ, ਸਿਆਲਾ ਤਾਂ ਉਤਰ ਹੀ ਰਿਹਾ ਹੈ ।

ਸਤਿਗੁਰੂ ਜੀ ਨੇ ਆਪਣੇ ਸਕੱਤਰ ਤਰਸੇਮ ਸਿੰਘ ਨੂੰ, ਜੁ ਕੋਲ ਹੀ ਖੜਾ ਸੀ, ਨੋਟ ਕਰਵਾਇਆ ਕਿ ਉਹ ਸਿਆਲ ਦੇ ਦਿਨੀਂ ਕਿਸੇ ਸਮੇਂ ਆਸਾਮ ਦਾ ਦੌਰਾ ਬਣਾ ਲਵੇ । ਸਤਿਗੁਰੂ ਜੀ ਨੇ ਉਸਤਾਦ ਅਮਜਦ ਅਲੀ ਜੀ ਦੇ ਸਹੁਰਾ ਸਾਹਿਬ ਨੂੰ ਵੀ ਯਾਦ ਕੀਤਾ ਕਿ ਆਸਾਮ ਗਿਆਂ ਉਹਨਾਂ ਨੂੰ ਮਿਲਣਾ ਹੈ । ਸਤਿਗੁਰਾਂ ਮੈਨੂੰ ਦੱਸਿਆ : ਇਹ ਬੀਬੀ ਸੇਠ ਪਿਆਰਾ ਸਿੰਘ (ਬੈਂਕੌਕ) ਦੀ ਕੁੜਮਣੀ ਹੈ ।

## ਹਾਂਗਕਾਂਗ ਦਾ ਸਿੱਖ

ਇਕ ਬੜਾ ਖ਼ੂਬਸੂਰਤ, ਸਫੇਦ ਵਾਲਾਂ ਵਾਲਾ, ਸੁਨਹਿਰੀ ਚਸ਼ਮਾ, ਬਿਸਕੁਟੀ ਪਗੜੀ, ਹਾਂਗਕਾਂਗ ਦਾ ਵਾਸੀ, ਆਪਣੀ ਸੁਪਤਨੀ ਨਾਲ ਗੁਰੂ ਕੇ ਦਰਸ਼ਨ ਕਰਨ ਵਾਸਤੇ

ਆਇਆ। ਜੋੜੀ ਨੇ ਚਾਹਿਆ ਕਿ ਉਨ੍ਹਾਂ ਨੂੰ ਇਕਾਂਤ ਵਿਚ ਸਮਾਂ ਮਿਲੇ। ਜਿੰਨੇ ਸਰੀਰ ਹੋਰ ਕੋਲ ਸਨ, ਉਠ ਕੇ ਚਲੇ ਗਏ। ਪਰ ਸ: ਹਰਵਿੰਦਰ ਸਿੰਘ, ਨਿੱਜੀ ਸਕੱਤਰ ਤਰਸੇਮ ਸਿੰਘ ਅਤੇ ਮੈਨੂੰ ਕੋਲ ਬੁਲਾ ਲਿਆ ਗਿਆ। ਸ੍ਰੀ ਸਤਿਗੁਰੂ ਜੀ ਮੰਜੇ ਪਰ ਵਿਰਾਜਮਾਨ ਹੋ ਗਏ। ਬੀਬੀ ਨੇ ਪ੍ਰਾਰਥਨਾ ਕੀਤੀ : ਇਹਨਾਂ ਦਾ ਸਰੀਰ ਬਹੁਤ ਕਮਜ਼ੋਰ ਹੋ ਗਿਆ ਏ, ਜਦੋਂ ਦਾ ਕਾਰੋਬਾਰ ਵਿਚ ਘਾਟਾ ਪਿਆ ਏ। ਇਹਨਾਂ ਤੇ ਕਿਰਪਾ ਕਰੋ।

ਸਤਿਗੁਰਾਂ ਫ਼ਰਮਾਇਆ : ਇਹ ਚਿੰਤਾ ਛੱਡਣ। ਜਿਸ ਜਗਹ ਚਿੰਤਾ ਰਹਿੰਦੀ ਏ ਉਸ ਥਾਂ ਈਸ਼ਵਰ ਚਿੰਤਨ ਨੂੰ ਸਥਾਪਤ ਕਰਨ। ਇਹਨਾਂ ਦੇ ਦਿਮਾਗ਼ ਨੇ ਸੋਚਣਾ ਏ। ਸੋਚ ਦਾ ਧੁਰਾ ਹੁਣ ਕੇਵਲ ਚਿੰਤਾ ਏ, ਫਿਰ ਅਕਾਲਪੁਰਖ ਦੀਆਂ ਮਿਹਰੰਮਤਾਂ ਹੋ ਜਾਣਗੀਆਂ।

ਸ੍ਰੀ ਸਤਿਗੁਰੂ ਜੀ ਰਝੇਵੇਂ ਦੇ ਮੂਡ ਵਿਚੋਂ ਨਿਕਲ, ਇਕਦਮ ਐਸੀ ਨਿੱਧਰੀ ਅਵਸਥਾ ਵਿਚ ਹੋ ਗਏ ਜਿਵੇਂ ਆਕਾਸ਼ ਯਕਾਯਕ ਨਿੰਮਲ ਹੋ ਗਿਆ ਹੋਵੇ। ਵੀਹ ਮਿੰਟ ਤਕ ਅਨੇਕਾਂ ਪ੍ਰਮਾਣਾਂ, ਦਲੀਲਾਂ, ਉਦਾਹਰਣਾਂ ਦੇ ਕੇ ਪਤੀ-ਪਤਨੀ ਦੋਹਾਂ ਨੂੰ, ਨਿਹਾਲ ਕਰ ਦਿਤਾ। ਪਤੀ ਤਾਂ 'ਠੀਕ ਹੈ ਜੀ', 'ਕਿਰਪਾ ਕਰੋ ਜੀ' 'ਜਿਵੇਂ ਆਪ ਆਗਿਆ ਕਰੋ' ਕਹਿੰਦਾ ਗਿਆ ਪਰ ਪਤਨੀ ਵਿਚ-ਵਿਚਾਲਿਓਂ ਪਰਵਾਰਕ ਮੁਸ਼ਕਲਾਂ, ਸਰਦਾਰ ਜੀ ਦੀ ਸਰੀਰਕ ਸਥਿਤੀ ਦਾ ਵੇਰਵਾ ਦੱਸਦੀ ਜਾਂਦੀ।

ਸਤਿਗੁਰੂ ਜੀ ਨੇ ਇਹਨਾਂ ਨੂੰ ਆਸਾਮ ਵਾਲੇ ਗੁਰਸਹਾਈ ਸਿੰਘ ਸਪੁਤਰ ਸੰਤ ਕਰਮ ਸਿੰਘ ਦੀ ਸਾਖੀ ਸੁਣਾਈ। ਇਹਨੂੰ ਗੁਰੂ ਰਾਮ ਸਿੰਘ ਜੀ ਨੇ ਸ਼ਬਦ-ਗੁਰੂ ਦੇ ਦਰਸ਼ਨ ਕਰਵਾਏ ਸਨ। ਅਤੇ ਫਿਰ ਹਾਂਗਕਾਂਗ ਵਾਲੇ ਸਿੱਖ ਨੂੰ ਗੁਰਸਹਾਈ ਸਿੰਘ ਦੇ ਦਾਦਾ ਸੰਤ ਰੁਲਦੂ ਸਿੰਘ ਦੇ ਬਚਨ ਸੁਣਾਏ। ਇਹ ਗੁਰੂ ਰਾਮ ਸਿੰਘ ਜੀ ਦੇ ਵੇਲੇ ਦੇ ਸਿੱਖ ਸਨ। ਉਦਾਹਰਣ ਦਿਤਾ : ਸਾਡੇ ਧੰਧਿਆਂ ਵਿਚ ਘਾਟਾ ਪੈ ਜਾਏ ਤਾਂ ਅਸੀਂ ਸਭ ਕੁਛ ਛੱਡ ਕੇ ਬੈਠ ਨਹੀਂ ਜਾਂਦੇ। ਉਦਮ ਕਰਦੇ ਹਾਂ। ਫੇਰ ਕਾਰੋਬਾਰ ਵਿੱਢਦੇ ਹਾਂ। ਇੰਜ ਹੀ ਜੇ ਇਕ ਵਾਰ ਅਗੰਮੀ ਦੁਨੀਆਂ ਦਾ ਪਤਾ ਨਾ ਲਗੇ ਤਾਂ ਸਾਨੂੰ ਹਾਰ ਕੇ ਨਹੀਂ ਬੈਠਣਾ ਚਾਹੀਦਾ, ਮੁੜ ਮੁੜ ਜਤਨ ਕਰਨਾ ਚਾਹੀਦਾ ਹੈ।

"ਪਹਾੜਾਂ ਵਿਚ ਤੁਰਦੇ ਫਿਰਦਿਆਂ ਕਿਸੇ ਦੀ ਜੁੱਤੀ ਦੀ ਖੁਰੀ ਸੋਨੇ ਦੀ ਹੋ ਗਈ। ਵਿਚਾਰ ਹੋਣ ਲਗਾ, ਇਹ ਕਿਵੇਂ ਹੋਇਆ ? ਸਮਝਿਆ ਗਿਆ, ਏਥੇ ਕਿਤੇ ਪਾਰਸ ਹੈ। ਫਿਰ ਉਸਦੀ ਢੂੰਡ ਲਈ, ਜਾਂ ਹੋਰ ਸੋਨਾ ਹਾਸਲ ਕਰਨ ਦੀ ਗ਼ਰਜ਼ ਨਾਲ ਉਸ ਇਲਾਕੇ ਵਿਚ ਬਕਰੀਆਂ ਨੂੰ ਖੁਰੀਆਂ ਲੁਆਕੇ ਫੇਰਨ ਲਗੇ। ਪਾਰਸ, ਭਾਵੇਂ ਨਾ ਮਿਲਿਆ ਪਰ ਸੋਨੇ ਦੀ ਪ੍ਰਾਪਤੀ ਤਾਂ ਹੋਣ ਲਗੀ। ਮਨੁੱਖ ਇਉਂ ਆਪਣੇ ਲਈ ਲਾਭਕਾਰੀ ਵਸਤਾਂ ਦੀ ਢੂੰਡ ਕਰਦਾ ਹੈ। ਆਤਮ ਗਿਆਨ ਦੀ ਖੋਜ ਦੇ ਪਿਛੇ ਪਿਆਂ ਹੀ ਪ੍ਰਾਪਤੀਆਂ ਦੀ ਸੰਭਾਵਨਾ ਹੋ ਸਕਦੀ ਹੈ।

## ਭਾਈ ਰੁਲਦੂ ਸਿੰਘ ਦੀ ਸਾਖੀ

"ਭਾਈ ਰੁਲਦੂ ਸਿੰਘ, ਸ਼ਾਹਬਾਜ਼ਪੁਰ (ਪੱਛਮੀ ਪਾਕਿਸਤਾਨ) ਦੇ ਵਸਨੀਕ ਸਨ।

ਉਨ੍ਹਾਂ ਅੰਦਰ ਲਗਨ ਉਠੀ ਕਿ ਈਸ਼ਵਰ ਦਰਸ਼ਨ ਲਈ ਜਤਨ ਕਰਨਾ ਚਾਹੀਦਾ ਹੈ। ਵਕਤ ਦੇ ਸਤਿਗੁਰੂ ਦੀ ਪ੍ਰਾਪਤੀ ਹੋਣੀ ਚਾਹੀਦੀ ਹੈ। ਪਤਾ ਕਰਦੇ ਕਰਾਂਦੇ ਉਹ ਗਿੱਲਾਂ (ਜ਼ਿਲਾ ਸ਼ੇਖੂਪੁਰ, ਪਾਕਿਸਤਾਨ) ਵਾਲੇ ਬਾਬਾ ਜਮੀਅਤ ਸਿੰਘ ਨੂੰ ਆ ਮਿਲੇ। ਬਾਬਾ ਜੀ ਨੇ ਰੁਲਦੂ ਸਿੰਘ ਨੂੰ ਇਸ਼ਨਾਨ ਕਰ, ਕੁਝ ਸਮਾਂ ਰੋਜ਼ਾਨਾ ਇਕਾਂਤ ਵਿਚ ਬੈਠਣ ਲਈ ਆਖਿਆ। ਇਕ ਸਾਲ ਇੰਜ ਕਰਨਾ ਸੀ। ਸਾਲ ਪਿਛੋਂ ਭਾਈ ਰੁਲਦੂ ਸਿੰਘ ਫੇਰ ਆਏ ਤੇ ਬਾਬਾ ਜਮੀਅਤ ਸਿੰਘ ਨੂੰ ਬੇਨਤੀ ਕੀਤੀ : ਅਜੇ ਕੁਝ ਲੱਭਾ ਨਹੀਂ।

"ਇਕ ਸਾਲ ਹੋਰ ਜਤਨ ਕਰੋ।" ਬਾਬਾ ਜੀ ਨੇ ਆਖਿਆ ਅਤੇ ਲਗਨ ਵਾਲੇ ਰੁਲਦੂ ਸਿੰਘ ਫੇਰ ਸਾਲ ਭਰ ਉਹੋ ਉਦਮ ਕੀਤਾ। ਫੇਰ ਗਿੱਲੀਂ ਆ ਚਰਨਾਂ ਤੇ ਸਿਰ ਰਖਿਆ। ਤੀਜੇ ਸਾਲ ਵਾਸਤੇ ਫਿਰ ਉਹੋ ਆਗਿਆ ਹੋਈ। ਅਤੇ ਤੀਜੇ ਸਾਲ ਬੰਦ ਬੂਹਿਆਂ ਵਿਚ ਦੀ ਜਿਵੇਂ ਝੀਤਾਂ ਥਾਣੀਂ ਰੌਸ਼ਨੀ ਆ ਜਾਂਦੀ ਹੈ, ਬਾਬਾ ਜਮੀਅਤ ਸਿੰਘ ਜੀ ਪਰਗਟ ਹੋ ਗਏ। ਜੇ ਮੌਤ ਭੀੜੇ ਹੋਏ ਦਰਾਂ ਵਿਚ ਦੀ ਲੰਘ ਕੇ ਆ ਸਕਦੀ ਹੈ ਤਾਂ ਜ਼ਿੰਦਗੀ ਲਈ ਵੀ ਕੋਈ ਦੁਆਰ ਬੰਦ ਨਹੀਂ।

"ਸੰਤ ਜਮੀਅਤ ਸਿੰਘ ਜੀ ਨੇ ਭਾਈ ਰੁਲਦੂ ਸਿੰਘ ਦੇ ਕੰਨਾਂ ਵਿਚ ਨਾਮ ਮੰਤਰ ਦੇ ਦਿਤਾ ਅਤੇ ਆਖਿਆ : ਹੁਣ ਭਾਂਡਾ ਤਿਆਰ ਹੋ ਗਿਆ ਹੈ, ਸੁਧ ਹੋ ਗਿਆ ਹੈ। ਭਾਂਡਾ ਧੋਇ ਬੈਸਿ ਧੂਪੁ ਦੇਵਉ ਤਉ ਦੂਧੈ ਕਉ ਜਾਵਹੁ। ਤੈਨੂੰ ਬਹੁਤ ਚੰਗੀ ਚੀਜ ਦੇ ਦਿਤੀ ਹੈ। ਦੱਬਕੇ ਇਹਦਾ ਅਭਿਆਸ ਕਰੀਂ। ਦੁਨੀਆਂ ਦੀਆਂ ਤਮਾਮ ਨਿਆਮਤਾਂ ਏਸੇ ਵਿਚ ਨੇ।

"ਅਤੇ ਫਿਰ ਇਨ੍ਹਾਂ ਹੀ ਬਾਬਾ ਜਮੀਅਤ ਸਿੰਘ ਹੁਰਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੱਸ ਪਾਈ। ਭਾਈ ਰੁਲਦੂ ਸਿੰਘ ਲੰਮੇ ਰਾਹ ਝਾਗਦਾ, ਨਦੀਆਂ ਨਾਲੇ ਪਾਰ ਕਰਦਾ ਭੈਣੀ ਸਾਹਿਬ ਗੁਰੂ ਕੀ ਸ਼ਰਨ ਵਿਚ ਆ ਗਿਆ। ਇਕੋ ਝਲਕ ਨੇ ਉਸਨੂੰ ਕੰਚਨ ਕਰ ਦਿਤਾ। ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ। ਪਾਹਣ ਮਾਣਕ ਕਰੈ ਗਿਆਨ ਗੁਰ, ਕਹਿਅਉ ਬੀਚਾਰੈ। ਅੱਜ ਉਸੇ ਦਾ ਲਾਇਆ ਸਿੱਖੀ ਦਾ ਬੂਟਾ, ਉਹੋ ਆਤਮਾ ਦੀ ਖੋਜ ਦੀ ਭਾਵਨਾ, ਗੁਰਸਹਾਈ ਸਿੰਘ, ਤੀਜੀ ਪੀੜ੍ਹੀ ਤਕ, ਆ ਪਹੁੰਚੀ ਹੈ।"

ਸ੍ਰੀ ਸਤਿਗੁਰੂ ਜੀ ਨੇ ਸ: ਦੇਵਿੰਦਰ ਸਿੰਘ ਨੂੰ ਦੱਸਿਆ : ਗੁਰੂ ਰਾਮ ਸਿੰਘ ਜੀ ਦੇ ਸਿੱਖ ਰੁਲਦੂ ਸਿੰਘ ਨੇ ਨੀਂਦ ਜਿੱਤੀ। ਕਿੱਲੀ ਨਾਲ ਕੇਸ ਬੰਨ੍ਹ ਕੇ ਸਮਾਧੀ ਵਿਚ ਬੈਠਣਾ। ਨੀਂਦ ਦਾ ਝੋਂਕਾ ਆਉਣ ਤੇ ਕੇਸਾਂ ਨੂੰ ਖਿਚ ਪੈਣੀ। ਫਿਰ ਸਾਵਧਾਨ ਹੋਣਾ। ਅੰਤ, ਨੀਂਦ ਵੱਸ ਵਿਚ ਹੋ ਗਈ। ਨਾਲ ਹੀ ਸਦਾ ਸਦਾ ਦਾ ਸੁਖ ਪ੍ਰਾਪਤ ਕਰ ਲਿਆ। ਦੇਵਿੰਦਰ ਸਿੰਘ ਜੀ, ਬਥੇਰਾ ਕਰੋਬਾਰ ਕਰ ਲਿਆ ਜੇ, ਹੁਣ ਆਤਮ ਸੁਖ ਦੀ ਪ੍ਰਾਪਤੀ ਦਾ ਮਾਰਗ ਅਪਣਾਓ।

ਸਿੰਘ ਨੇ ਵਿਦਾ ਹੋਣ ਲਗਿਆਂ, ਝਕਦੇ ਝਕਦੇ ਪੁਛਿਆ : ਇਕ ਕੈਮਰਾ ਆਪ ਜੀ ਦੀ ਸੇਵਾ ਵਿਚ ਭੇਜਿਆ ਸੀ, ਮਿਲ ਗਿਆ ਸੀ ? ਸ੍ਰੀ ਸਤਿਗੁਰੂ ਜੀ ਨੇ ਯਾਦ ਦੀ ਤਾਕੀ ਖੋਲ੍ਹਣ ਲਈ ਕਮਲ ਮਸਤਕ ਨੂੰ ਇਕ ਉਂਗਲੀ ਨਾਲ ਠਕੋਰਿਆ : ਹਾਂ, ਬੈਂਕੋਕ ਵਿਚ ਕਿਸੇ ਨੇ ਲਿਆਕੇ ਦਿਤਾ ਸੀ।

ਜੋੜਾ ਜਿਵੇਂ ਰੱਜਿਆ-ਰੱਜਿਆ ਵਿਦਾ ਹੋ ਗਿਆ।

## ਮਹਾਰਾਜ ਬੀਰ ਸਿੰਘ ਜੀ

ਹੋਰ ਬਹੁਤ ਸਾਰੇ ਇਸਤਰੀ-ਪੁਰਸ਼ ਦੋ-ਦੋ ਚਾਰ-ਚਾਰ ਮਿੰਟ ਦਾ ਸਮਾਂ ਲੈਕੇ ਦਰਸ਼ਨ ਕਰ ਵਾਪਸ ਹੋਏ। ਸਤਿਗੁਰੂ ਜੀ ਨੇ 12 ਵਜੇ ਦੇ ਕਰੀਬ ਹੀ ਇਸ਼ਨਾਨ ਕੀਤਾ। ਪ੍ਰਸ਼ਾਦ ਛਕਦਿਆਂ ਨੂੰ ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਮਾਤਾ ਜੀ, ਮਹਾਰਾਜ ਬੀਰ ਸਿੰਘ ਜੀ ਅਤੇ ਬੇਬੇ ਦਲੀਪ ਕੌਰ ਜੀ ਸੇਵਕ ਸੰਤ ਖਜ਼ਾਨ ਸਿੰਘ ਨਾਲ ਲੈਕੇ ਸ੍ਰੀ ਸੁਖਦੇਵ ਸਿੰਘ ਦੀ ਚਲਾਈ ਹੋਈ ਕਾਰ ਦੁਆਰਾ ਆ ਪਹੁੰਚੇ। ਸ੍ਰੀ ਸਤਿਗੁਰੂ ਜੀ ਨੂੰ ਆਕੇ ਨਮਸਕਾਰ ਕੀਤੀ। ਜਾਪਦਾ ਹੈ ਸਾਰਾ ਪਰਵਾਰ ਅੱਜ ਯੂ.ਪੀ. ਨਾਮਧਾਰੀ ਫਾਰਮ ਨੂੰ ਜਾਏਗਾ।

## ਸੰਤ ਬੂੜ ਸਿੰਘ ਦਾ ਵਰ੍ਹੀਣਾ

ਸੰਤ ਮਹਿੰਦਰ ਸਿੰਘ ਬਾਲੀ ਨਗਰ ਦੇ ਪਿਤਾ ਸੰਤ ਬੂੜ ਸਿੰਘ ਜੀ ਦੇ ਵਰ੍ਹੀਣੇ ਦਾ 3 ਵਜੇ ਭੋਗ ਪੈਣਾ ਹੈ। ਸ੍ਰੀ ਸਤਿਗੁਰੂ ਜੀ ਤਦ ਤਕ ਥੋੜਾ ਸਮਾਂ ਬਿਰਾਜ, ਮੁੜ ਇਸ਼ਨਾਨ ਕਰ, ਨਿਤਨੇਮ ਕਰਦੇ ਹੋਏ 2.30 ਤਕ ਬਾਲੀ ਨਗਰ ਪਹੁੰਚ ਗਏ। ਇਕ ਪਿੰਡਾਲ ਵਿਚ ਸਮਾਗਮ ਸੀ। ਸੰਤ ਸੇਵਾ ਸਿੰਘ ਜਥੇਦਾਰ ਦਿੱਲੀ ਦਾ ਪ੍ਰਭਾਵਸ਼ਾਲੀ ਹੱਲੇ ਦਾ ਦੀਵਾਨ, ਸੰਤ ਹਰਭਜਨ ਸਿੰਘ-ਗੁਰਦੇਵ ਸਿੰਘ ਦਾ ਇਕ ਸ਼ਬਦ ਦਾ ਕੀਰਤਨ ਤੇ ਪ੍ਰੀਤਮ ਸਿੰਘ ਕਵੀ ਵਲੋਂ 20 ਮਿੰਟ ਦਾ ਭਾਸ਼ਣ ਹੋਇਆ। ਕਥਨ ਦਾ ਸਾਰ : ਗੁਰੂ ਅਤੇ ਸਿੱਖਾਂ ਦੇ ਦਰਮਿਆਨ ਵਿਸ਼ਵਾਸ ਹੀ ਆਧਾਰ ਹੈ ਜਿਵੇਂ ਤਮਾਮ ਮਖ਼ਲੂਕਾਤ ਦਾ ਆਧਾਰ ਧਰਤੀ ਹੈ।

ਭੋਗਾਂ ਦੇ ਸ਼ਲੋਕਾਂ ਉਪਰੰਤ 3.20 ਤਕ ਸਮਾਪਤੀ ਹੋ ਗਈ।

## ਬਾਬਾ ਵੈਸਾਖਾ ਸਿੰਘ ਦਾ ਭੋਗ

4 ਵਜੇ ਭੋਗ ਬਾਬਾ ਵੈਸਾਖਾ ਸਿੰਘ ਨਮਿਤ ਰਮੇਸ਼ ਨਗਰ ਪੈਣਾ ਸੀ, ਤਦ ਤਕ ਸੰਤ ਮਹਿੰਦਰ ਸਿੰਘ ਜੀ ਦੇ ਘਰ ਉਨ੍ਹਾਂ ਦੇ ਛੋਟੇ ਬੱਚੇ ਨੇ "ਅਵਲ ਅਲਹ ਨੂਰ ਉਪਾਇਆ" ਸ਼ਬਦ ਅਪਣੇ ਵਡੇ ਭਾਈ ਦੀ ਮਦਦ ਨਾਲ, ਖਲੋ ਖਲੋਤੇ ਸੁਣਾਇਆ। ਕੁਛ ਚਿੱਠੀਆਂ ਵੀ ਪੜ੍ਹੀਆਂ ਖੜੇ ਖੜੋਤੇ ਹੀ। ਸ਼ਬਦ ਸੁਣ ਟਿੱਪਣੀ ਕੀਤੀ : ਅਕਾਲੀਆਂ ਵਰਗੀ ਤਰਜ਼ ਹੈ ਇਸਦੀ। ਪਤਾ ਲਗਾ ਸ਼ਬਦ ਉਨ੍ਹਾਂ ਤੋਂ ਹੀ ਸਿੱਖਿਆ ਗਿਆ ਹੈ।

ਬਾਲੀ ਨਗਰ ਦੇ ਹੀ ਸੰਤ ਸਰਦਾਰਾ ਸਿੰਘ ਦੇ ਘਰ ਆਏ। ਦੁਕਾਨ ਵਿਚ ਦਰਸ਼ਨ ਦੇਕੇ ਰਮੇਸ਼ ਨਗਰ ਸੰਤ ਸੁਲੱਖਣ ਸਿੰਘ-ਗੁਰਮੁਖ ਸਿੰਘ ਦੇ ਘਰ ਸਤਿਗੁਰੂ ਜੀ ਪਹੁੰਚੇ ਜਿਥੇ ਬਾਬਾ ਵੈਸਾਖਾ ਸਿੰਘ ਨਮਿਤ ਭੋਗ ਪਾਇਆ ਜਾ ਰਿਹਾ ਸੀ।

ਇਹ ਬਾਬਾ ਜੀ ਪਿਛਲੇ ਹਫ਼ਤੇ ਹੀ ਗੁਜ਼ਰੇ ਸਨ। ਅੱਜ ਵੀ ਬਾਬਾ ਜੀ ਦੀ ਯਾਦ ਵਿਚ ਬਹੁਤ ਲੋਕ ਜੁੜੇ ਹੋਏ ਸਨ। ਸੰਤ ਸੇਵਾ ਸਿੰਘ ਜਥੇਦਾਰ ਦਾ ਕੀਰਤਨ ਜਾਰੀ ਸੀ ਕਿ ਸਤਿਗੁਰੂ ਜੀ ਨੇ ਅੱਧਾ ਘੰਟਾ ਇਹ ਸੁਣਦਿਆਂ ਦਰਸ਼ਨਾਰਥੀਆਂ ਦੀਆਂ

ਨਮਸਕਾਰਾਂ ਪਰਵਾਨ ਕੀਤੀਆਂ । ਇਹ ਤਾਂਤਾ ਤਦ ਤਕ ਜਾਰੀ ਰਿਹਾ ਜਦ ਤਕ ਸ੍ਰੀ ਸਤਿਗੁਰੂ ਜੀ ਆਂਸਣ ਪਰ ਵਿਰਾਜਮਾਨ ਰਹੇ ।

ਸੰਤ ਅਮਰ ਸਿੰਘ ਨਿਰਮਾਣ ਕਿਸੇ ਦੇ ਘਰ ਚਰਨ ਪਾਉਣ ਦੀ ਬੇਨਤੀ ਕੀਤੀ । ਸਤਿਗੁਰਾਂ ਬਚਨ ਕੀਤਾ : ਮੈਨੂੰ ਅੱਜ ਅਮ੍ਰਿਤ ਵੇਲੇ ਤੋਂ ਹੀ ਲੁੜੀਂਦਾ ਆਰਾਮ ਨਹੀਂ ਮਿਲਿਆ । ਮੇਰਾ ਜੀ ਕਰਦਾ ਏ ਮੈਂ ਹਰੇਕ ਦੇ ਘਰ ਜਾਵਾਂ, ਹਰ ਕਿਸੇ ਦੀ ਗੱਲ ਮੰਨਾਂ, ਪਰ ਮੇਰਾ ਕੱਲਾ ਸਰੀਰ ਕਿੰਨਿਆਂ ਕੁ ਦਾ ਕਿਹਾ ਮੰਨ ਸਕਦਾ ਹੈ ! ਪੰਜ ਭੌਤਕ ਸਰੀਰ ਆਪਣੀਆਂ ਕੁਛ ਸੀਮਾਵਾਂ ਰਖਦਾ ਹੈ । 6 ਵਜੇ ਤਕ "ਡਾਲਮੀਆ" ਦੇ ਘਰ ਕੁਆਣ ਵੀ ਜਾਣਾ ਹੈ । ਅਤੇ 6.10 ਏਥੇ ਹੀ ਵਜ ਗਏ ਹਨ । ਵਕਤ ਸਿਰ 'ਡਾਲਮੀਆਂ' ਦੇ ਘਰ ਵੀ ਤਾਂ ਹੀ ਜਾ ਸਕਾਂਗਾ ਜੇ ਮੈਂ ਆਪਣਾ ਹੁਣ ਦਾ ਜਲਪਾਣੀ ਛਡ ਦਿਆਂ ।

ਏਥੇ ਹੀ ਆਪ ਜੀ ਨੇ ਸ. ਜਗਦੀਸ਼ ਸਿੰਘ "ਵਰਿਆਮ" ਦੀ ਇਕ ਲੰਮੀ ਚਿੱਠੀ ਦਾ ਵਾਚਣ ਕੀਤਾ ।

ਸੰਤ ਅਮਰ ਸਿੰਘ ਨਿਰਮਾਣ ਨੇ ਹੀ ਬਾਬਾ ਵਸਾਖਾ ਸਿੰਘ ਦੇ ਭੋਗ ਤੇ ਪਰਵਚਨ ਸੁਣਨ ਲਈ ਮਾਈਕ ਸਤਿਗੁਰੂ ਜੀ ਦੇ ਸਨਮੁਖ ਰਖਿਆ । ਸਤਿਗੁਰੂ ਜੀ ਨੇ ਏਨੇ ਸ਼ਬਦ ਹੀ ਆਖੇ :

"ਸਾਧ ਸੰਗਤ ਜੀ, ਤੁਸਾਂ ਹੁਣੇ ਸ਼ਬਦ ਸੁਣਿਆ ਹੈ ਗੁਰਬਾਣੀ ਦਾ । ਉਹਦੇ ਵਿਚ ਇਕ ਤੁਕ ਆਈ ਹੈ, "ਮਿਰਤੁ ਹਸੈ ਸਿਰ ਊਪਰੈ ਪਸੂਆ ਨਹੀ ਬੂਝੈ ।" ਜੇ ਅਸੀਂ ਇਸਨੂੰ ਬੁਝਦੇ ਹੀ ਨਹੀਂ, ਜਿਹੜਾ ਵੀ ਇਹਨੂੰ ਨਹੀਂ ਬੁਝਦਾ ਉਹ ਆਪਣੇ ਆਪ ਨੂੰ ਸਮਝ ਲਏ ਜੋ ਗੁਰਬਾਣੀ ਵਿਚ ਲਿਖਿਆ ਹੈ । ਬਸ, ਅਜ ਏਨਾ ਹੀ ਆਖਣਾ ਹੈ ।"

ਏਥੇ ਸਮਾਪਤੀ ਹੁੰਦਿਆਂ ਹੀ ਇਕ ਬੀਬੀ ਨੇ ਆਪਣੇ ਕੁਛੜਲੇ ਬੱਚੇ ਨੂੰ ਨਮਸਕਾਰ ਕਰਵਾ ਕੇ ਬੇਨਤੀ ਕੀਤੀ ਕਿ ਇਸਦਾ ਰੋਗ ਨਵਿਰਤ ਕਰੋ, ਇਲਾਜ ਕੁਛ ਨਹੀਂ ਕਰ ਸਕੇ ! ਸਤਿਗੁਰਾਂ ਉਸਦੇ ਕੰਨ ਵਿਚਲੀ ਵਾਲੀ ਵਲ ਤਕਾਕੇ ਬਚਨ ਕੀਤਾ : ਇਲਾਜ ਤਾਂ ਤੂੰ ਇਹਦੇ ਨਾਲ ਕਰ ਰਹੀ ਹੋਵੇਂਗੀ । ਇਹ ਗਹਿਣਾ ਨਹੀਂ, ਸੱਚਾ ਗਹਿਣਾ ਪਹਿਨ । ਬੀਬੀ ਨੇ ਉਸੇ ਵੇਲੇ ਸੋਨੇ ਦੀ ਵਾਲੀ ਲਾਹ ਦਿਤੀ । ਸਤਿਗੁਰੂ ਜੀ ਨੇ ਸਵੇਰੇ ਉਠਕੇ ਸਕੇਸ ਇਸ਼ਨਾਨ ਕਰ ਭਜਨ ਅਤੇ ਭਗਉਤੀਆਂ ਦੀ ਮਾਲਾ ਫੇਰ ਕੇ ਅਰਦਾਸ ਕਰਨ ਲਈ ਬੀਬੀ ਨੂੰ ਆਗਿਆ ਕੀਤੀ ।

### ਡਾਲਮੀਆ ਦੇ ਨਿਵਾਸ ਤੇ

ਏਥੋਂ ਉਠ, ਸ੍ਰੀ ਸਤਿਗੁਰੂ ਜੀ ਕੋਠੀਓਂ ਹੋ ਕੇ, ਲੋੜੀਂਦੇ ਸਰੀਰਾਂ ਨਾਲ ਸੇਠ ਰਾਮ ਕ੍ਰਿਸ਼ਨ ਡਾਲਮੀਏ ਦੇ ਘਰ ਗਏ । ਸ੍ਰੀ ਪ੍ਰਭੂਦੱਤ ਜੀ ਬ੍ਰਹਮਚਾਰੀ ਹੀ ਇਸ ਜਗਹ ਕੁਰਸੀ ਤੇ ਬੈਠੇ ਸਨ, ਬਾਕੀ ਸਭ ਲੋਗ ਭੁੰਜੇ ਸਨ । ਬ੍ਰਹਮਚਾਰੀ ਜੀ ਨੇ ਵੀ ਸਤਿਗੁਰੂ ਜੀ ਦਾ ਉਠਕੇ ਸਤਿਕਾਰ ਸੁਆਗਤ ਕੀਤਾ । ਫਿਰ ਡਾਲਮੀਆ ਪਰਵਾਰ ਅਤੇ ਹੋਰ ਆਏ-ਲੋਕਾਂ ਨੂੰ ਸਤਿਗੁਰੂ ਜੀ ਦੀ ਜਾਣਕਾਰੀ ਦੇਣ ਲਈ ਬਹੁਤ ਕੁਝ ਕਿਹਾ । ਗੋ

ਰਖਿਅਕ, ਮਹਾਨ ਸ਼ਾਕਾਹਾਰੀ, ਸ਼ਾਂਤੀ ਜੁਝਾਰ ਆਦਿ ਸ਼ਬਦਾਂ ਦੀ ਖੁਲ੍ਹੇ ਦਿਲ ਵਰਤੋਂ ਕੀਤੀ। ਐਉਂ ਲੱਗਾ ਜਿਵੇਂ 'ਕੁਆਣ' ਗਏ ਸਤਿਗੁਰੂ ਜੀ ਨੂੰ ਅਚਿਤਵੀ ਪ੍ਰਸ਼ੰਸਾ ਦੀ ਵਾਛੜ ਦਾ ਸਾਹਮਣਾ ਕਰਨਾ ਪੈ ਗਿਆ ਹੋਵੇ।

ਵਾਪਸੀ ਸਮੇਂ ਵੀ ਬ੍ਰਹਮਚਾਰੀ ਜੀ ਨੇ ਗਲਵਕੜੀ ਅਤੇ ਪ੍ਰੇਮ ਭਰੀ ਵਿਦਾਇਗੀ ਦਿਤੀ। ਇਸ ਮੌਕੇ ਸੰਤ ਪੂਰਬਾ, ਸੇਠ ਜੀ ਅਤੇ ਸ. ਹੰਸਪਾਲ ਨਾਲ ਸਨ।

## ਬੀਬੀ ਬਲਜੀਤ

ਸਵੇਰੇ, ਸ੍ਰੀ ਸਤਿਗੁਰੂ ਜੀ ਹੋਲੀ ਫੈਮਿਲੀ ਹਸਪਤਾਲ ਵਿਚ ਇਕ ਵਾਰ ਆਪਣੀ ਚਾਚੀ, ਮਾਤਾ ਸਤਵੰਤ ਕੌਰ ਜੀ ਦਾ ਹਾਲ ਚਾਲ ਪੁਛਣ ਗਏ ਸਨ। ਪਰ ਓਦੋਂ ਮਾਤਾ ਜੀ ਉਪਰੇਸ਼ਨ ਥੀਏਟਰ ਵਿਖੇ ਪਹੁੰਚ ਚੁਕੇ ਸਨ। ਮਾਤਾ ਜੀ ਦੀ ਨੂੰਹ ਬੀਬੀ ਬਲਜੀਤ ਸੁਪਤਨੀ ਸ੍ਰੀ ਵਿਸ਼ੇਸ਼ਰ ਸਿੰਘ ਬੱਲ੍ਹੋ ਜੀ ਕਈ ਵਾਰ ਸਤਿਗੁਰੂ ਜੀ ਨੂੰ ਘਰ ਚਰਨ ਪਾਉਣ ਲਈ ਬੇਨਤੀ ਕਰ ਚੁਕੀ ਸੀ। ਸ੍ਰੀ ਸਤਿਗੁਰੂ ਇਸ ਬਾਲਿਕਾ ਵਾਸਤੇ ਮੋਹ ਭਰਿਆ ਧਿਆਨ ਰਖਦੇ ਹਨ। ਸ. ਗੁਰਚੈਨ ਸਿੰਘ ਫਲੋਰਾ, ਨੈਰੋਬੀ ਵਾਲਿਆਂ ਨੇ ਆਪਣੀ ਭੈਣ ਦੇ ਗੁਰੂ ਆਗਿਆ ਨਾਲ ਹੀ ਏਥੇ ਸੰਬੰਧ ਜੋੜੇ ਸਨ। ਬੀਬੀ ਜੀ ਪਾਸ ਸੰਤਾਨ ਵਜੋਂ ਅਜੇ ਤਕ ਦੋ ਪੁਤਰੀਆਂ ਹਨ, ਸੋ ਰਾਤੀਂ 7.30 ਵਜੇ ਆਪ ਜੀ ਕੁਤਬ ਰੋਡ ਸਥਿਤ ਮਹਾਰਾਜ ਨਿਹਾਲ ਸਿੰਘ ਜੀ ਵਾਲੇ ਮਕਾਨ ਵਿਚ ਦਰਸ਼ਨ ਦੇ ਕੇ ਆਏ।

ਸਤਿਗੁਰੂ ਜੀ ਨੇ ਵਾਪਸ ਆਕੇ ਮੁਸਕਾਂਦਿਆਂ ਦੱਸਿਆ : ਬਲ੍ਹੋ ਜੀ ਤੇ ਬਹੁਤ ਕਿਰਪਾ ਹੈ। ਉਨ੍ਹਾਂ ਆਖਿਆ ਹੈ, ਉਨ੍ਹਾਂ ਦੀ ਮਾਤਾ ਜੀ ਨਮਿਤ ਇਕ ਵਰਨੀ ਕਰਵਾਈ ਜਾਵੇ। ਮੈਂ ਉਨ੍ਹਾਂ ਨੂੰ ਕਿਹਾ ਵਰਨੀ ਵੀ ਹੋਵੇਗੀ ਅਤੇ ਇਕ ਅਖੰਡ ਪਾਠ ਵੀ।

ਸ੍ਰੀ ਸਤਿਗੁਰੂ ਜੀ ਨੇ ਸ. ਹੰਸਪਾਲ ਨੂੰ ਆਗਿਆ ਕੀਤੀ ਕਿ ਉਹ ਭੈਣੀ ਸਾਹਿਬ ਫੋਨ ਸੰਪਰਕ ਕਰਕੇ ਅੱਜ ਹੀ ਅਖੰਡ ਪਾਠ ਸ਼ੁਰੂ ਕਰਵਾ ਦੇਣ ਲਈ ਆਖੇ ਅਤੇ ਸਵੇਰੇ ਵਰਨੀ ਵੀ ਹੋ ਜਾਵੇ। ਪਰ ਸੰਤ ਤਰਸੇਮ ਸਿੰਘ ਨੇ ਓਸੇ ਵੇਲੇ ਇਹ ਕਾਰਜ ਆਪਣੇ ਜ਼ਿਮੇ ਲੈ ਲਿਆ।

## ਸ. ਗੁਰਮੀਤ ਸਿੰਘ ਸਿੱਧੂ

ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਇਕ ਮੀਟਿੰਗ ਸ. ਗੁਰਮੀਤ ਸਿੰਘ ਸਿੱਧੂ ਨਾਲ ਹੋਈ। ਪੰਦਰਾਂ ਮਿੰਟ ਤਕ ਸ੍ਰੀ ਸਤਿਗੁਰੂ ਜੀ ਤੇ ਸ. ਸਿੱਧੂ ਅੰਦਰ ਬੈਠੇ ਗੱਲਬਾਤ ਕਰਦੇ ਰਹੇ। ਅੰਦਰੋਂ ਨਿਕਲੇ ਤਾਂ ਸਿੱਧੂ ਅਟੈਚੀਕੇਸ ਫੜਦਿਆਂ ਹੀ ਫਟਾ-ਫਟ ਪੌੜੀਆਂ ਉਤਰ ਗਿਆ।

## ਮਿੱਤਰ ਕਾਬੂ

ਮੇਰਾ ਇਕ ਗੂੜ੍ਹਾ ਮਿੱਤਰ ਸ੍ਰੀ ਸਤਿਗੁਰੂ ਜੀ ਨਾਲ ਆਸ਼ਕੀ ਦਾ ਸੁਆਦ ਵੀ ਲੈਂਦਾ ਹੈ, ਉਂ ਵੀ ਨੇਮੀ ਧਰਮੀ ਹੈ। ਅਜ ਕਾਬੂ ਆ ਗਿਆ। ਅਪਣੀ ਪੁੱਤਰੀ ਲਈ ਉਸ, ਸਗਾਈ ਉਤੇ ਕੁਛ ਖ਼ਰਚ ਕਰ ਦਿਤਾ। ਸਤਿਗੁਰੂ ਜੀ ਦੀ ਸੇਵਾ ਵਿਚ ਕਿਸੇ ਬੇ-ਨਾਮੀ

ਅਰਦਾਸ ਲਿਖ ਭੇਜੀ : "...ਨੇ 8000/-ਸ਼ਗਨ ਦੇਣ ਲਗਿਆਂ ਖ਼ਰਚ ਕੀਤਾ ਹੈ। ਗਰੀਬ ਸਿੱਖਾਂ ਨੂੰ ਵਧੇਰੇ ਡੰਨ ਲਗਦੇ ਹਨ, ਉਸਨੂੰ ਪਤਾ ਨਹੀਂ ਪੁਛਿਆ ਜਾਏ ਜਾਂ ਨਾ।"

ਮਿੱਤਰ ਨੇ ਲੜਕੀ ਦੀ ਸ਼ਾਦੀ ਬਾਰੇ ਤਾਰੀਖ਼ ਮਿਥਣ ਲਈ ਅਰਜ਼ ਕੀਤੀ। ਸਤਿਗੁਰਾਂ ਪੁਛਿਆ : ਕੋਈ ਸ਼ਗਨ ਸਾਰ ਤਾਂ ਨਹੀਂ ਕੀਤਾ ?

"ਜੀ ਅਰਦਾਸਾ ਨਹੀਂ ਕੀਤਾ !"

ਸ੍ਰੀ ਸਤਿਗੁਰੂ ਜੀ ਅਣਸੁਣੀ ਕਰਕੇ ਅਗਾਂਹ ਲੰਘ ਗਏ ਪਰ ਉਨ੍ਹਾਂ ਨੂੰ ਗੁਪਤ ਆਈ ਅਰਦਾਸ ਤੇ ਵਿਸ਼ਵਾਸ ਹੋ ਗਿਆ। ਮੇਰਾ ਮਿੱਤਰ ਮੈਨੂੰ ਵੀ ਇਸ ਗੱਲ ਵਿਚ ਲੈਣਾ ਚਾਹੁੰਦਾ ਸੀ, ਭਾਵੇਂ ਮੈਨੂੰ ਕਿਸੇ ਲੈਣ-ਦੇਣ ਦਾ ਪਤਾ ਨਹੀਂ ਸੀ। ਮੈਂ ਸ. ਹੰਸਪਾਲ ਨਾਲ ਗੱਲ ਕੀਤੀ। ਉਸ, ਮਿੱਤਰ ਨੂੰ ਸਤਿਗੁਰੂ ਜੀ ਪਾਸ ਬੁਲਾ ਲਿਆ। ਸ੍ਰੀ ਹਜ਼ੂਰ ਦੇ ਪੁੱਛਣ ਤੇ ਮਿੱਤਰ ਨੇ 2000/-ਖ਼ਰਚ ਕੀਤਾ ਮੰਨਿਆ ਅਤੇ ਨਾਲ ਹੀ ਇਸ ਲਈ ਡੰਨ ਵੀ ਮੰਨ ਲਿਆ। ਸਿੰਘ ਨੇ ਪਹਿਲਾਂ ਗੁਰੂ ਘਰ ਵਲੋਂ ਮੰਗੀ ਗਈ ਉਧਾਰੀ ਰਕਮ ਵੀ ਬੇਸ਼ਕ ਨ ਦੇਣ ਦੀ ਗੱਲ ਕੀਤੀ।

ਮੈਂ ਸੁਚੇਤ ਰੂਪ ਵਿਚ ਸਤਿਗੁਰੂ ਜੀ ਦੇ ਫ਼ੈਸਲੇ ਤੇ ਧਿਆਨ ਰਖ ਰਿਹਾ ਸਾਂ। ਮੇਰਾ ਮਿੱਤਰ ਆਪਣੀ ਥਾਂ ਸੀ, ਪੰਥ ਦੀ ਮਾਨ ਮਰਿਆਦਾ ਆਪਣੀ ਜਗਹ ਅਤੇ ਸਤਿਗੁਰੂ ਜੀ ਦਾ ਫ਼ੈਸਲਾ ਕਿਸ ਅਧਾਰ ਤੇ ? ਸਤਿਗੁਰਾਂ ਬਚਨ ਕੀਤਾ : ਕਾਹਲੀ ਵਿਚ ਫ਼ੈਸਲਾ ਨਹੀਂ ਕਰਨਾ। ਮੈਨੂੰ ਦੋਬਾਰਾ ਦਿੱਲੀ ਆਇਆਂ ਮਿਲੋ।

ਮੇਰੇ ਮਿੱਤਰ ਨੇ ਮੈਨੂੰ ਆਖਿਆ : ਸੱਚੇ ਪਾਤਸ਼ਾਹ ਜੋ ਵੀ ਡੰਨ ਲਾਉਣਗੇ, ਖਿੜੇ ਮੱਥੇ ਪਰਵਾਨ ਕਰਾਂਗਾ। ਸ. ਹੰਸਪਾਲ ਅਜ ਹੀ 'ਗੱਲ ਮੁਕਾਣੀ' ਚਾਹੁੰਦਾ ਸੀ ਪਰ ਸਤਿਗੁਰੂ ਉਸ "ਅਰਦਾਸ" ਤੇ ਵਿਚਾਰਪੂਰਵਕ ਪੜਤਾਲ ਕਰਕੇ ਪਬਲਿਕ ਵਿਚ ਮਿੱਤਰ ਨੂੰ ਡੰਨੀਂ ਕਰਨਾ ਚਾਹੁੰਦੇ ਸਨ।

## ਗੁਆਂਢੀ

ਮਿੱਤਰ ਵਿਦਾ ਹੋਇਆ ਤਾਂ ਇਕ ਵਿਸ਼ੇਸ਼ ਗੁਆਂਢੀ ਦੀ ਵਾਰੀ ਆ ਗਈ। ਛੋਟਾ ਲੜਕਾ ਉਹਦੇ ਨਾਲ ਸੀ। ਗੁਆਂਢੀ ਸੱਜਣ ਪਰਸੋਂ ਤਕ ਆਪਣੇ ਵਡੇ ਲੜਕੇ ਦੀ ਵਿਆਂਹਦੜ ਲੈ ਆਉਣ ਲਈ 'ਮਿਲਣੀ' ਦੀ ਸ਼ਕਲ ਵਿਚ ਦੋ ਪੁਤਰਾਂ ਤੇ ਇਕ ਪਤਨੀ ਨੂੰ ਭੇਜਣਾ ਚਾਹੁੰਦਾ ਸੀ।

ਗੁਆਂਢੀ ਕਦੇ ਤਜਵੀਜ਼ ਦੇਵੇ : ਦੀਨ ਦਿਆਲ, ਹੁਕਮ ਆਪ ਜੀ ਦਾ ਹੀ ਮੰਨਾਂਗਾ ਪਰ ਜੇ (ਮੁਕਲਾਵੇ ਸਮੇਂ) ਲੜਕੇ ਦੀ ਮੰਮੀ ਨੇ ਨਾਲ ਨਹੀਂ ਜਾਣਾ ਤਾਂ ਭੈਣ ਜਾਏ ਦੋਹਾਂ ਭਰਾਵਾਂ ਨਾਲ। ਕਦੇ ਆਖੇ : ਉਹਦੀ ਮਾਂ ਤੇ ਮੁੰਡਾ ਚਲੇ ਜਾਣ। ਸਤਿਗੁਰੂ ਜੀ ਨੇ ਆਪਣੇ ਜ਼ਿਦੇ ਪਏ ਸਿੱਖ ਨੂੰ ਸਮਝਾਇਆ : ਆਪਾਂ ਬਾਰਾਂ ਟਾਹਣੂੰ ਖੇਡ ਰਹੇ ਹਾਂ। ਇਕ ਕੋਡੀ ਇਕ ਖਾਨਿਓਂ ਚੁਕ ਦੂਜੇ ਵਿਚ ਧਰ ਇਕ ਦੂਜੇ ਨੂੰ ਮਾਤ ਦੇਣ ਦੀ ਕੋਸ਼ਸ਼ ਕਰ ਰਹੇ ਹਾਂ। ਖੇਡਦਾ ਰਹੁ ਜਿੰਨਾ ਚਿਰ ਮਰਜ਼ੀ ਊ। ਪਰ ਮੈਂ ਤੇਰੇ ਤੋਂ ਇਹ ਉਮੀਦ ਨਹੀਂ ਸਾਂ ਕਰਦਾ।

ਅੰਤ ਸਤਿਗੁਰੂ ਜੀ ਨੇ ਤਿੰਨ ਸੁਝਾਅ ਰਖੇ : ਸਭ ਤੋਂ ਉਤਮ, ਤੁਸੀਂ ਕੋਈ ਵੀ ਨ

ਜਾਓ । ਮੈਂ ਉਹਨਾਂ (ਸਹੁਰੇ ਘਰ) ਨੂੰ ਕਹਿੰਦਾ ਹਾਂ ਲੜਕੀ ਛੱਡ ਜਾਣਗੇ । ਨੰਬਰ ਦੋ ਕੱਲੇ ਲੜਕੇ ਨੂੰ ਭੇਜ ਦਿਓ, ਲੜਕੀ ਲੈ ਆਵੇ । ਨੰਬਰ ਤਿੰਨ, ਤੂੰ ਆਪ ਚਲਾ ਜਾਹ ਅਤੇ ਨੂੰਹ ਨੂੰ ਲੈ ਆ ।

ਨੰਬਰ ਦੋ ਸੁਝਾਅ ਉਤੇ ਰਜ਼ਾਮੰਦੀ ਹੋ ਗਈ ਅਤੇ ਸਭ ਦੀ ਰਹਿ ਆਈ ।

ਇਕ ਪਰਵਾਰਕ ਸੰਬੰਧਾਂ ਦੇ ਵਿਗਾੜ ਵਾਲਾ ਹੋਰ ਕੇਸ ਸੀ ਜਿਸ ਵਾਸਤੇ ਸ੍ਰੀ 'ਨਿਰੀਖਿਅਕ' ਜੀ ਵਿਸ਼ੇਸ਼ ਕਰ ਆਏ ਹੋਏ ਸਨ । ਉਹ ਵੀ ਸਤਿਗੁਰੂ ਜੀ ਦੇ ਪੇਸ਼ ਸੀ ।

## ਚਲੋ ਚਲੀ

ਹੁਣ ਤਕ ਰਾਤ ਦੇ 9.20 ਹੋ ਚੁਕੇ ਸਨ । ਮਹਾਰਾਜ ਬੀਰ ਸਿੰਘ ਜੀ ਗੁਟ-ਘੜੀ ਵਖਾਂਦੇ ਆਏ । ਸਤਿਗੁਰੂ ਜੀ ਤੁਰਤ ਉਠਕੇ ਤੁਰ ਪਏ ।

ਹੇਠਾਂ ਗੱਡੀਆਂ ਤਿਆਰ ਖੜੀਆਂ ਸਨ । ਸਾਮਾਨ ਰੱਖਿਆ ਜਾ ਚੁਕਾ ਸੀ । ਪੌੜੀਆਂ ਉਤਰਦਿਆਂ ਹੀ, ਸੰਗਤ ਦੇ ਝੁਰਮਟ ਵਿਚ ਸਤਿਗੁਰੂ ਜੀ ਅਰਦਾਸ ਵਾਸਤੇ ਖਲੋ ਗਏ । ਅਰਦਾਸ ਹੋਈ । ਗੱਡੀਆਂ ਨਵੀਂ ਦਿੱਲੀ ਸਟੇਸ਼ਨ ਨੂੰ ਤੁਰ ਪਈਆਂ । ਬੇਬੇ ਦਲੀਪ ਕੌਰ ਜੀ ਜਾਂਦੇ ਜਾਂਦੇ ਬੋਲੇ : ਚਲੋ ਕਵੀ ਜੀ ਯੂ.ਪੀ. ਫਾਰਮ ਨੂੰ ਲੈ ਚਲੀਏ ।

## ਲੇਖਕ ਨੂੰ ਵਜ਼ੀਫਾ

ਪਰਸੋਂ, ਮੈਂ ਅਤੇ ਸ: "ਵਰਿਆਮ" ਇਕ ਲੇਖਕ ਨੂੰ ਮਿਲਣ ਉਹਦੇ ਘਰ ਪਹੁੰਚੇ । ਲੇਖਕ ਤਾਂ ਪੰਜਾਬ ਵਿਚ ਕਿਸੇ ਕੰਮ ਗਿਆ ਹੋਇਆ ਸੀ ਉਹਦੇ ਘਰੋਂ ਬੀਬੀ ਨੇ ਸਾਡਾ ਸੁਆਗਤ ਸਤਿਕਾਰ ਕੀਤਾ ਤੇ ਫਿਰ ਪੁਛਿਆ : ਅਜਕਲ ਗੁਰਭਜਨ ਸਿੰਘ (ਨਿੱਜੀ ਸਕੱਤਰ) ਕਿਥੇ ਹੈ ? ਅਗੇ ਸਾਨੂੰ ਘਰ ਬੈਠਿਆਂ ਹੀ ਸਤਿਗੁਰੂ ਜੀ ਵਲੋਂ ਸਹਾਇਤਾ ਆ ਜਾਂਦੀ ਸੀ । ਅਸਾਂ ਬੁਢਿਆਂ ਲਈ ਏਨੀ ਰਕਮ ਹੀ ਵਰਦਾਨ ਹੈ । ਪਿਛਲੇ ਦੋ ਮਹੀਨੇ ਤੋਂ ਰਕਮ ਨਹੀਂ ਮਿਲੀ । ਸਤਿਗੁਰੂ ਜੀ ਦਾ ਵੀ ਪਤਾ ਨਹੀਂ ਕਿਥੇ ਹਨ ।

ਅਸਾਂ ਸਕੱਤਰ ਬਦਲੀ ਦੀ ਗੱਲ ਦੱਸੀ ਅਤੇ ਇਹ ਵੀ ਭਰੋਸਾ ਦੁਆਇਆ ਕਿ ਹੁਣ ਵੀ ਇਹ ਰਕਮ ਮਿਲਦੀ ਰਹੇਗੀ । ਕੱਲ ਜਦੋਂ ਮੈਂ ਸੱਚੇ ਪਾਤਸ਼ਾਹ ਜੀ ਨੂੰ ਲੇਖਕ-ਪਤਨੀ ਦੀ ਜ਼ਰੂਰਤ ਦੱਸੀ ਤਾਂ ਕੋਲ ਖਲੋਤੇ ਸ: ਹਰਵਿੰਦਰ ਸਿੰਘ ਹੰਸਪਾਲ ਨੂੰ ਮਹੀਨਾ ਦੇਣ ਦਾ ਹੁਕਮ ਹੋਇਆ ।

## 6 ਅਕਤੂਬਰ 1978, ਸ਼ੁਕਰਵਾਰ
## ਨਵੀਂ ਦਿੱਲੀ

ਦੁਪਹਿਰ ਵੇਲੇ ਕਰੋਲ ਬਾਗ ਦੀ ਗੁਰਦੁਆਰਾ ਰੋਡ ਤੋਂ ਦੀ ਪੈਦਲ ਜਾ ਰਿਹਾ ਸਾਂ ਕਿ ਇਕ ਘਰ ਅੰਦਰ ਇਕ ਬਜ਼ੁਰਗ ਦੀ, ਮੰਜੀ ਤੇ ਬੈਠਿਆਂ ਦੀ ਅਜਿਹੀ ਸ਼ਕਲ ਨਜ਼ਰ ਪਈ ਜਿਵੇਂ ਨਾਮਧਾਰੀ ਹੋਵੇ, ਕੋਲ ਗਿਆ । ਉਹ ਮੇਰਾ ਪਹਿਲਾਂ ਤੋਂ ਵਾਕਫ਼ ਬਜ਼ੁਰਗ ਨਿਕਲ ਆਇਆ—ਸ: ਸਵਰਨ ਸਿੰਘ ।

ਉਸਨੇ ਦੱਸਿਆ : ਤੁਹਾਨੂੰ ਦੂਰੋਂ ਵੇਖਕੇ ਹੀ ਮੋਹ ਜਾਗ ਪਿਆ ਅਤੇ ਮੈਂ ਆਵਾਜ਼

ਦੇਣ ਹੀ ਲਗਾ ਸਾਂ ਕਿ ਤੁਸੀਂ ਮੇਰੇ ਵੱਲ ਤੁਰ ਪਏ। ਇਸ ਬਜ਼ੁਰਗ ਪਾਸ ਸੰਤ ਹਜਾਰਾ ਸਿੰਘ ਮਾਫ਼ੀ ਦੀ ਅਰਜ਼ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਰਸ਼ਨ ਦੇਣ ਆਏ ਸਨ। ਓਦੋਂ ਮੈਂ ਨਾਲ ਸਾਂ। ਫਿਰ ਮੈਂ ਸਤਿਗੁਰਾਂ ਦੀਆਂ ਜੜਾਊ ਤਸਵੀਰਾਂ ਦੇਣ ਵੀ ਇਸ ਘਰ ਆਇਆ ਸਾਂ।

ਇਸਨੇ ਮੈਨੂੰ ਦੱਸਿਆ ਕਿ ਇਸਦੇ ਦਾਦਾ ਸ: ਸ਼ੇਰ ਸਿੰਘ ਗੁੰਥਗੜ੍ਹ (ਜ਼ਿ: ਅੰਮ੍ਰਿਤਸਰ) ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਦੇ ਸਿੱਖ ਸਨ। ਉਹਨਾਂ ਜਦੋਂ ਸਤਿਗੁਰਾਂ ਦੀ ਸ਼ੁਹਰਤ ਸੁਣੀ ਤਾਂ ਉਹ ਇਹ ਵਿਚਾਰ ਲੈਕੇ ਉਨ੍ਹਾਂ ਪਾਸ ਗਏ ਸਨ ਕਿ ਜੇ ਪੂਰਾ ਗੁਰੂ ਹੋਇਆ ਤਾਂ ਮੈਨੂੰ ਅਪਣਾ "ਭੋਗ ਲਾਇਆ" (ਅਰਥਾਤ ਜੂਠਾ) ਹੋਇਆ ਕੁਛ ਖਾਣ ਨੂੰ ਦੇਵੇਗਾ। ਮੱਥਾ ਟੇਕ, ਥੋੜਾ ਸਮਾਂ ਉਡੀਕ 'ਕੁਛ ਨਹੀਂ ਏਥੇ' ਸੋਚ ਤੁਰਨ ਲਗੇ ਤਾਂ ਗੁਰੂ ਰਾਮ ਸਿੰਘ ਜੀ ਨੇ ਆਖਿਆ : ਸਿੱਖਾ ! ਬਸ !! ਏਨੀ ਗੱਲੋਂ ਹੀ ਰੁੱਸ ਤੁਰਿਆ ਏਂ ? ਇਹੋ ਜਿਹੀਆਂ ਬੁਝਾਰਤਾਂ ਨਹੀਂ ਪਾਈ ਦੀਆਂ। ਏਨਾ ਆਖ ਵਾਪਸ ਬੁਲਾ ਲਿਆ। ਅਪਣੇ ਛਕੇ ਜਲ ਵਿਚੋਂ ਦੋ-ਚਾਰ ਘੁਟਾਂ ਪੀਣ ਲਈ ਦਿੰਦਿਆਂ ਬਚਨ ਕੀਤਾ : ਜੂਠ ਖਾਣੀ ਸੀਤ ਪ੍ਰਸਾਦ ਨਹੀਂ।

ਅਤੇ ਦਾਦਾ ਜੀ ਨੇ ਭਜਨ ਪੁੱਛ ਲਿਆ।

ਬਾਬਾ ਸਵਰਨ ਸਿੰਘ ਨੇ ਇਹ ਵੀ ਸੁਣਾਇਆ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਗਵਨ ਬਾਅਦ ਜਦੋਂ ਇਸਦੇ ਪਿਤਾ ਸ: ਈਸ਼ਰ ਸਿੰਘ ਕੋਲ, ਇਕ ਦਿਨ ਦੀਵਾਨ ਵਿਚ ਬੈਠਿਆਂ ਇਹਨਾਂ ਦੇ ਦਾਦਾ ਬਾਬਾ ਸ਼ੇਰ ਸਿੰਘ ਜੀ ਨੇ ਉੱਚੀ ਸਾਰੀ "ਧੰਨ ਸਤਿਗੁਰੂ ਰਾਮ ਸਿੰਘ" ਆਖਿਆ ਤਾਂ ਪਿਤਾ ਜੀ ਨੇ ਅਪਣੇ ਪਿਤਾ ਨੂੰ ਮੋਢਿਓਂ ਫੜ ਲਿਆ : ਕੀ ਗੱਲ ਹੈ ਤੁਹਾਡਾ ਸਰੀਰ ਕੰਬਣ ਕਿਉਂ ਲਗ ਪਿਆ ਹੈ ? ਹੋਰ ਦੇ ਹੋਰ ਹੋ ਗਏ ਓ ?

ਦਾਦਾ ਜੀ ਬੋਲੇ : ਈਸ਼ਰ ਸਿੰਘਾ, ਗੁਰੂ ਰਾਮ ਸਿੰਘ ਦਾ ਜਿਨ ਦਰਸ਼ਨ ਕੀਤਾ ਹੋਇ, ਉਹੋ ਇਹ ਗੱਲ ਜਾਣ ਸਕਦਾ ਹੈ। ਗੁਰੂ ਰਾਮ ਸਿੰਘ ਵਰਗਾ ਦੁਨੀਆਂ ਵਿਚ ਹੋਰ ਕੋਈ ਦਿੱਸਦਾ ਨਹੀਂ। ਚੇਤੇ ਆਉਂਦਿਆਂ ਹੀ ਹੋਰ ਦੇ ਹੋਰ ਹੋ ਜਾਈਦਾ ਹੈ।

ਅਤੇ ਕੁਛ ਹੋਰ ਬਚਨ ਸੁਣਕੇ ਮੈਂ ਆਪਣੇ ਰਾਹੇ ਪਿਆ। ਅਸੀਂ ਦੋਵੇਂ ਹੀ ਸੁਖੀ ਸਾਂ। ਉਹ ਬਚਨ ਸੁਣਾ ਕੇ, ਮੈਂ ਦਰਸ਼ਨ ਕਰਕੇ।

## 8 ਅਕਤੂਬਰ 1978, ਐਤਵਾਰ
## ਚੰਡੀਗੜ੍ਹ

ਮੈਂ ਕੱਲ ਪਿੰਡ ਚੁਟਾਲਾ ਜ਼ਿਲਾ ਹੁਸ਼ਿਆਰਪੁਰ ਪਹੁੰਚਣਾ ਹੈ। ਦੋ ਟੁਕੜਿਆਂ ਵਿਚ ਸਫ਼ਰ ਕਰਨਾ ਸੁਖਦਾਈ ਰਹੇਗਾ। 8 ਵਜੇ ਦੀ ਬੱਸ ਚੰਡੀਗੜ੍ਹ ਵਾਸਤੇ ਦਿੱਲੀਓਂ ਲਈ ਸੀ। ਚੰਡੀਗੜ੍ਹ ਸ: ਗੁਰਦੀਪ ਸਿੰਘ ਬਲ ਐਸ.ਆਈ. ਦੇ ਘਰ ਪਹੁੰਚ ਗਿਆ। ਇਹ ਮੇਰਾ ਲੜਕਾ ਹੈ (ਮੇਰੇ ਬਿੰਦੀ ਪੁੱਤਰ ਦਾ ਪੱਗ ਵੱਟ ਭਾਈ ਹੋਣ ਕਰਕੇ)। ਪਿਛਲੇ ਦਿਨੀਂ ਕਾਫ਼ੀ ਬਿਮਾਰ ਰਿਹਾ ਹੈ, ਹੁਣ ਕੁਝ ਸਵਸਥ ਹੈ। ਪੰਜਾਬ ਦੀਆਂ ਗੁਰਮੁਖੀ ਅਖ਼ਬਾਰਾਂ ਜੋ ਕੁਝ ਅੱਜ ਲਿਖ ਰਹੀਆਂ ਹਨ, ਉਹਨਾਂ ਬਾਰੇ ਬੱਲ ਨੇ ਪੁੱਛਿਆ : ਪਿਤਾ

ਜੀ, ਕੁਛ ਲੋਕਾਂ ਦੀ ਹੀ ਮੱਤ ਮਾਰੀ ਗਈ ਹੈ ਜਾਂ ਪੰਜਾਬੀ ਅਖ਼ਬਾਰਾਂ ਨੂੰ ਹੀ ਕੁਛ ਹੋ ਗਿਐ ? ਪ੍ਰਾਂਤ ਅਤੇ ਦੇਸ ਦਾ ਅਮਨ ਕਿਉਂ ਤਬਾਹ ਕਰਨ ਤੇ ਤੁਲੇ ਹੋਏ ਹਨ ?... ਪੜ੍ਹਿਆ ਕਰਦਾ ਸਾਂ । ਇਕ ਦਿਨ ਇਹਦੇ ਸੰਪਾਦਕ ਦਾ ਨਾਮਧਾਰੀਆਂ ਉਤੇ ਲੱਗਾ 'ਜ਼ੋਰ' ਵੇਖਕੇ ਅਖ਼ਬਾਰ ਲੈਣੀ ਬੰਦ ਕਰ ਦਿਤੀ । ਇਹ ਤਾਂ ਦੇਵਤਿਆਂ ਨੂੰ ਵੀ ਡਰਾਉਣੇ ਦੈਂਤ ਬਣਾ-ਬਣਾ ਕੇ ਪੇਸ਼ ਕਰ ਰਹੇ ਹਨ, ਇਸ ਕੂੜ ਕੁਸੱਤ ਦਾ ਕੀ ਸਿੱਟਾ ਨਿਕਲੇਗਾ ?

ਇਹ ਠਾਣੇਦਾਰ ਸਾਹਿਬ ਨਾਮਧਾਰੀ ਨਹੀਂ ਹਨ । ਪਰ ਇਹਨਾਂ ਦੇ ਘਰ ਕਿਸੇ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਅਪੜੀ ਹੋਈ ਹੈ । ਮੈਂ ਅਪਣੇ ਮੇਜ਼ਬਾਨ ਨੂੰ ਯਥਾਯੋਗ ਹਾਲਾਤ ਸਮਝਾਣ ਦੀ ਕੋਸ਼ਸ਼ ਕੀਤੀ ।

## ਵੈਦ ਗੁਰਮੁਖ ਸਿੰਘ

ਇਹਨਾਂ ਦੇ ਘਰ ਹੀ ਇਕ ਹੈੱਡ ਕਾਨਸਟੇਬਲ ਸ: ਗੁਰਦੇਵ ਸਿੰਘ ਸਿੱਧੂ ਬਾਹੀਏ ਵਾਲਾ ਮਿਲਿਆ ਹੈ । ਇਸ ਨੇ ਪੁਰਾਣੇ ਨਾਮਧਾਰੀਆਂ ਵਿਚ ਪ੍ਰਸਿਧ ਬਾਬਾ ਗੁਰਮੁਖ ਸਿੰਘ ਵੈਦ ਬਰਨਾਲਾ ਦਾ ਅੰਤ ਸਮਾਂ ਸੁਣਾਇਆ । ਇਹ ਵੈਦ ਬਾਬਾ ਜੀ ਨਾਮਧਾਰੀ ਸਨ । ਸ: ਗੁਰਦੇਵ ਸਿੰਘ ਨੇ ਦੱਸਿਆ :

''ਬਾਬਾ ਗੁਰਮੁਖ ਸਿੰਘ ਵੈਦ ਬਰਨਾਲੇ ਦੇ ਇਲਾਕੇ ਵਿਚ ਬੜਾ ਪ੍ਰਸਿੱਧ ਸੀ । ਉਹਦੇ ਹੱਥ ਵਿਚ ਕਰਾਮਾਤਾਂ ਸਨ । ਚੁਟਕੀ ਦਵਾਈ ਦੀ ਅਸਾਧ ਰੋਗਾਂ ਤੋਂ ਛੁਟਕਾਰਾ ਦਿਵਾ ਦਿੰਦੀ ਸੀ । ਬਾਬਾ ਜੀ ਸ਼ਰਧਾਵਾਨ ਨਾਮਧਾਰੀ ਸਨ । ਭਾਵੇਂ ਪਰਵਾਰ ਵਿਚ, ਮਗਰੋਂ, ਨਾਮਧਾਰੀਆਂ ਵਰਗਾ ਕੋਈ ਨਹੀਂ ਰਿਹਾ । ਜਦੋਂ ਬਾਬਾ ਗੁਰਮੁਖ ਸਿੰਘ ਜੀ ਦਾ ਅੰਤ ਸਮਾਂ ਆਇਆ, ਉਦੋਂ ਉਹ 100 ਸਾਲ ਤੋਂ ਉਪਰ ਦੀ ਆਯੂ ਦੇ ਸਨ । ਇਕ ਹਫਤਾ ਪਹਿਲਾਂ ਹੀ ਮੇਰੇ ਭਣੇਵੇਂ ਜੋਗਾ ਸਿੰਘ ਨੂੰ ਬੁਲਾਕੇ ਆਖਿਓ ਨੇ : ਜੋਗਾ ਸਿੰਘ, ਹਫ਼ਤੇ ਕੁ ਤਕ ਮੈਂ ਸਰੀਰ ਤਿਆਗ ਦੇਣਾ ਹੈ । ਇਸ ਸਰੀਰ ਵਿਚ ਨਹੀਂ ਰਹਿਣਾ ਹੁਣ । ਮੇਰੇ ਪਾਸ 5000/-ਨਕਦ ਪਿਆ ਹੈ । ਇਹ ਤੂੰ ਅਪਣੇ ਕੋਲ ਲੈ ਜਾ । ਵੱਡੇ (ਲਾਲ ਸਿੰਘ) ਨੂੰ ਤਾਂ ਇਸ ਲਈ ਨਹੀਂ ਦੇਣਾ ਕਿ ਉਹ ਸ਼ਰਾਬ ਤੇ ਉਜਾੜ ਦੇਵੇਗਾ । ਛੋਟੇ, (ਪ੍ਰੀਤਮ ਸਿੰਘ ਰਾਹੀ) ਨੂੰ ਦਿਤਾ ਤਾਂ ਦੂਜੇ ਸ਼ੱਕ ਕਰਨਗੇ ਕਿ ਪਤਾ ਨਹੀਂ ਉਸਨੂੰ ਕੀ ਦੇ ਗਿਆ ਹੈ, ਇਹ ਤੂੰ ਹੀ ਕੋਲ ਰੱਖ । ਤਿੰਨ ਕੁ ਹਜ਼ਾਰ ਤਾਂ ਮੇਰੇ ਉਤੇ ਹੀ ਲੱਗ ਜਾਣਾ ਹੈ । ਮੈਂ ਤੈਨੂੰ, ਜੋਗਾ ਸਿੰਘ, ਪਿਛਲੇ ਦਸ ਸਾਲਾਂ ਤੋਂ ਵੇਖਦਾ ਆ ਰਿਹਾ ਹਾਂ, ਤੂੰ ਭਲਾ ਮਾਣਸ ਤੇ ਇਮਾਨਦਾਰ ਹੈਂ । ਮੇਰੇ ਪੁੱਤਰ ਤੇ ਪਰਵਾਰ ਤੇਰੀ ਸਪੁਰਦਦਾਰੀ ਵਿਚ ਹਨ, ਧਿਆਨ ਰਖੀਂ । ਜੋਗਾ ਸਿੰਘ ਨੇ ਨਾਂਹ-ਨੁਕਰ ਕੀਤੀ ਪਰ ਪ੍ਰੀਤਮ ਸਿੰਘ ਰਾਹੀ ਨੇ ਸੈਣਤ ਮਾਰ ਦਿਤੀ ਤੇ ਰਕਮ ਜੋਗਾ ਸਿੰਘ ਨੇ ਲੈ ਲਈ ।

''ਜੋਗਾ ਸਿੰਘ ਗੋਤ ਦਾ ਢਿਲੋਂ, (ਪਿੰਡ ਤ੍ਰਾਨ੍ਹੇ ਕੇ, ਬਰਨਾਲੇ ਤੋਂ 10 ਕੁ ਮੀਲ ਦੇ ਫ਼ਾਸਲੇ ਤੇ) ਆ ਗਿਆ । ਸੱਤ ਕੁ ਦਿਨ ਲੰਘੇ ਤਾਂ ਬਾਬਾ ਜੀ ਜੋਗਾ ਸਿੰਘ ਨੂੰ ਯਾਦ ਕੀਤਾ । ਜੋਗਾ ਸਿੰਘ ਦਾ ਇਸ ਘਰ ਨਾਲ ਕਾਫ਼ੀ ਗੂੜ੍ਹ ਸੀ । ਬਾਬਾ ਜੀ ਰਾਮਗੜ੍ਹੀਏ ਸਨ ਤੇ ਇਹ ਜੱਟ ਪਰ ਦੋਵੇਂ ਪਰਵਾਰ ਬੜੇ ਇਕਸੁਰ ਸਨ ।

''ਜੋਗਾ ਸਿੰਘ ਨੂੰ ਮੋਟਰ ਸਾਈਕਲ ਤੇ ਲੈ ਆਂਦਾ ਗਿਆ । ਹੋਰ ਵੀ ਸਾਕ-ਸਨਬੰਧੀ

ਹੌਲੀ ਹੌਲੀ ਜੁੜ ਗਏ, ਬਾਬਾ ਜੀ ਦਾ ਅੰਤ ਸਮਾਂ ਨੇੜੇ ਜਾਣ ਜੋਗਾ ਸਿੰਘ ਨੇ ਆਕੇ ਬਾਬਾ ਜੀ ਨੂੰ ਸੇਵਾ ਪੁੱਛੀ। ਬਾਬਾ ਜੀ ਨੇ ਪੱਕੀ ਕੀਤੀ : ਜੋਗਾ ਸਿੰਘ, ਮੇਰਾ ਮਰੇ ਦਾ ਪਾਠ ਨਾਮਧਾਰੀਆਂ ਤੋਂ ਕਰਵਾਉਣਾ ਹੈ, ਹੋਰ ਕਿਸੇ ਤੋਂ ਨਹੀਂ। ਮੈਂ ਸਵੇਰੇ ਚਲਾਣਾ ਕਰ ਜਾਣਾ ਹੈ। ਮੇਰੇ ਸਵਾਸ ਪੂਰੇ ਹੋ ਗਏ ਹਨ।

"ਜੋਗਾ ਸਿੰਘ ਨੇ ਜ਼ੋਰ ਦਿਤਾ ਕਿ ਹੁਣ, ਅੰਤ ਦੇ ਸਮੇਂ, ਉਸ ਨੂੰ ਜ਼ਰੂਰ ਹੀ ਪਾਸ ਰੱਖਣ। ਚਾਰ ਪਹਿਰ ਰਾਤ ਹੀ ਤਾਂ ਹੈ, ਦਰਸ਼ਨ ਦਾ ਅਵਸਰ ਦੇਣ। ਬਾਬਾ ਜੀ ਕਹਿਆ : ਚੰਗਾ ਹੁਣ ਚਲਾ ਜਾਹ, ਮੈਂ ਪਾਠ ਕਰਨਾ ਹੈ, ਫੇਰ ਆ ਜਾਈਂ।

"ਚਾਰ ਘੰਟੇ ਬਾਅਦ ਫੇਰ ਆਇਆ ਜੋਗਾ ਸਿੰਘ। ਬਾਬਾ ਜੀ ਸਮਾਧੀ ਸਥਿਤ ਪਾਠ ਕਰ ਰਹੇ ਸਨ। ਮੀਟੀਆਂ ਹੋਈਆਂ ਅੱਖਾਂ। ਦੈਵੀ ਪ੍ਰਭਾਵ ਹੈ ਮੁਖੜੇ ਤੇ। ਪਾਠ ਸੰਪੂਰਨ ਹੋਇਆ ਤਾਂ ਜੋਗਾ ਸਿੰਘ ਨੂੰ ਬੋਲੇ : ਥੋੜੀ ਕੁ ਫਿੱਕੀ ਚਾਹ ਬਣਾ ਕੇ ਲੈ ਆ। ਉਸ ਵਿਚੋਂ ਅੱਧੀ ਜੋਗਾ ਸਿੰਘ ਨੂੰ ਦੇ ਕੇ ਦੋ ਤਿੰਨ ਘੁੱਟਾਂ ਆਪਣੇ ਸਰਬ ਲੋਹ ਦੇ ਬਾਟੇ ਵਿਚ ਪਾ ਕੇ ਪੀ ਲਈ। ਫੇਰ ਜੋਗਾ ਸਿੰਘ ਦੀ ਮਦਦ ਨਾਲ ਉਠਕੇ ਪਿਸ਼ਾਬ ਕਰਨ ਚਲੇ ਗਏ। ਆਕੇ, ਜੋਗਾ ਸਿੰਘ ਨੂੰ ਕਹਿਆ ਕਿ ਉਹਨਾਂ ਦੀ ਚਿੱਟੀ ਚੱਦਰ ਲੈ ਆਵੇ। ਚਾਦਰ ਲੈ ਕੇ ਪੁਛਿਓ ਨੇ : ਜੋਗਾ ਸਿੰਘ, ਵਕਤ ਕੀ ਹੋਇਆ ਹੈ ?

"ਜੀ ਚਾਰ ਵਜੇ ਨੇ, ਤੜਕਾ ਹੈ।"

"ਅਤੇ ਚੱਦਰ ਵਲ੍ਹੇਟ ਕੇ ਸਦਾ ਲਈ ਸਉਂ ਗਏ !"

ਸ. ਪ੍ਰੀਤਮ ਸਿੰਘ ਰਾਹੀ ਬਾਬਾ ਗੁਰਮੁਖ ਸਿੰਘ ਵੈਦ ਦਾ ਦੂਜਾ ਪੁੱਤਰ ਹੈ। ਵੈਦਗੀ ਦੀ ਡਬਲ ਐਮ.ਏ.। ਸਿਆਣਾ, ਉਦਾਰ ਅਤੇ ਮਿਲਣਸਾਰ। ਜਦੋਂ ਕਿਤੇ ਸ੍ਰੀ ਸਤਿਗੁਰੂ ਜੀ ਨੇੜੇ ਤੇੜੇ ਹੋਣ ਤਾਂ ਉਹ ਚਾਅ ਨਾਲ ਦਰਸ਼ਨ ਕਰਨ ਜਾਂਦਾ ਹੈ। ਸ਼ਹੀਦਾਂ ਦੇ ਮੇਲੇ ਤੇ ਮਲੇਰ ਕੋਟਲੇ ਜ਼ਰੂਰ ਪੁਜਦਾ ਹੈ।

ਉਪਰੋਕਤ ਵਿਥਿਆ ਸੁਣਾਨ ਵਾਲਾ ਸ. ਗੁਰਦੇਵ ਸਿੰਘ ਇਕ ਨਿਰੰਕਾਰੀ ਵਕੀਲ ਸ. ਸਰਵਣ ਸਿੰਘ ਦੀ ਸੁਰਖਿਆ ਲਈ ਚੰਡੀਗੜ੍ਹ ਉਸ ਦੀ ਕੋਠੀ ਤੇ ਤਾਈਨਾਤ ਹੈ। ਅਤੇ ਜੋਗਾ ਸਿੰਘ ਸ. ਜੋਗਾ ਸਿੰਘ ਡਾਇਰੈਕਟਰ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਬਣ ਚੁਕਾ ਹੈ। ਪਰ ਵੱਢੀ-ਚੱਟੀ ਦੇ ਲਾਗਿਓਂ ਨਹੀਂ ਲੰਘਦਾ !

## 9 ਅਕਤੂਬਰ 1978, ਸੋਮਵਾਰ

### ਚੁਟਾਲਾ

ਚੰਡੀਗੜੋਂ 9 ਵਜੇ ਹੁਸ਼ਿਆਰਪੁਰ ਜਾਣ ਵਾਲੀ ਬਸ ਤੇ ਚੜ੍ਹ ਗਿਆ। ਛਾਂ ਦਾਰ ਸੜਕਾਂ ਵਿਚ ਬਸ ਘੂਕਦੀ ਜਾ ਰਹੀ ਸੀ। ਖਰੜ, ਰੋਪੜ ਤੇ ਫਿਰ ਸਤਿਲੁਜ ਪਾਰ ਕਰਕੇ ਅਪਰਬਾਰੀ ਦੁਆਬ ਦੇ ਕੰਢੇ-ਕੰਢੇ ਸਫ਼ੈਦਿਆਂ ਦੇ ਨਾਲ-ਨਾਲ ਜਾਂਦੇ ਬਲਾਚੌਰ ਦੇ ਮੋੜ ਤੋਂ ਹੁਸ਼ਿਆਰਪੁਰ ਨੂੰ ਸੇਧ ਲਈ।

ਪਹਿਲਾਂ ਦਰਿਆ ਦੀ ਬੇਟ ਦੀ ਨੇੜਤਾ, ਫਿਰ ਦੁਆਲੇ ਦੇ ਖੇਤਾਂ ਵਿਚ ਬੇਰੌਣਕ

ਹਰਿਆਲੀ। ਅਗੇ ਜਾ ਕੇ ਕੁਝ ਵਧੀਆ ਖ਼ੇਤ—ਕਮਾਦ, ਛੌਨਾ, ਚਰ੍ਹੀ ਆਦਿ—ਚੋਅ ਅਤੇ ਚੋਆਂ ਮਾਰੀ ਧਰਤੀ। ਚੋਆਂ ਦੁਆਲੇ ਝਾੜ ਝੰਖਾੜ ਤੇ ਟਾਹਲੀਆਂ ਦੇ ਜੰਗਲ। ਅਜਿਹੇ ਦ੍ਰਿਸ਼ਾਂ ਵਿਚੋਂ ਲੰਘਦਿਆਂ ਗੜ੍ਹਸ਼ੰਕਰ, ਮਾਹਲਪੁਰੋਂ ਹੁੰਦੇ ਹੋਏ ਹੁਸ਼ਿਆਰਪੁਰ ਪੁਜਾ।

## ਜਥੇਦਾਰ ਸੁਚੇਤ ਸਿੰਘ

ਬਸ ਅੱਡਿਓਂ ਉਤਰ, ਅੱਡੇ ਦੇ ਨਾਲ ਹੀ ਇਕ ਪ੍ਰਿੰਟਿੰਗ ਪ੍ਰੈਸ ਦੇ ਮਾਲਕ ਜਥੇਦਾਰ ਸੁਚੇਤ ਸਿੰਘ ਦੇ ਘਰ ਜਾ ਡੇਰੇ ਲਾਏ। ਅਗੇ ਨਾਮਧਾਰੀ ਇਸਤਰੀ ਪੁਰਸ਼ਾਂ ਦੀ ਕਾਫ਼ੀ ਭੀੜ ਸੀ। ਇਹ ਸਾਰੇ ਲੋਕ ਜਥੇਦਾਰ ਫੌਜਾ ਸਿੰਘ ਦੇ ਭੋਗ ਤੇ ਚੁਟਾਲੇ ਜਾ ਰਹੇ ਸਨ। ਕਦੇ ਸਮੁਚੇ ਨਾਮਧਾਰੀ ਪੰਥ ਵਿਚੋਂ ਸਿਰ ਕੱਢਵਾਂ। ਬਿਨਾ ਲਾਊਡ ਸਪੀਕਰ ਤੋਂ ਹਜ਼ਾਰਾਂ ਆਦਮੀਆਂ ਨੂੰ ਆਪਣੀ ਆਵਾਜ਼ ਨਾਲ ਮੁਗਧ ਕਰਨ ਵਾਲਾ ਅਜ ਸਾਡੇ ਵਿਚ ਨਹੀਂ ਰਿਹਾ।

ਉਹਨਾਂ ਸਜਣਾਂ ਦੇ ਕੁਝ ਨਾਮ ਲਿਖਦਾ ਹਾਂ ਜਿਨ੍ਹਾਂ ਜਥੇਦਾਰ ਸੁਚੇਤ ਸਿੰਘ ਦੇ ਘਰ ਨੂੰ ਰੌਣਕ ਬਖਸ਼ੀ ਹੈ : ਸੰਤ ਕਰਤਾਰ ਸਿੰਘ ਪਿੰਡ ਦਦਿਆਲ, ਜ਼ਿ: ਹੁਸ਼ਿਆਰਪੁਰ, ਜਥੇਦਾਰ ਨਿਰੰਜਨ ਸਿੰਘ ਕੱਕੜ ਸੰਤ ਨਗਰ (ਸਰਸਾ), ਸੰਤ ਗੁਰਬਖ਼ਸ਼ ਸਿੰਘ, ਗੁਰਨਾਮ ਸਿੰਘ ਜੀਵਨ ਨਗਰ, ਸੰਤ ਅਵਤਾਰ ਸਿੰਘ ਘਰਜਾਖੀਆ, ਸੰਤ ਅਵਤਾਰ ਸਿੰਘ ਅੰਮ੍ਰਿਤਸਰ ਕਲਾਂ (ਸਰਸਾ), ਸੰਤ ਸੁਚਾ ਸਿੰਘ ਅੰਮ੍ਰਿਤਸਰ ਕਲਾਂ, ਸਮੇਤ ਪਤਨੀ ਜਥੇਦਾਰ ਨਾਹਰ ਸਿੰਘ ਲੁਧਿਆਣਾ, ਜਥੇਦਾਰ ਪ੍ਰੀਤਮ ਸਿੰਘ ਪੱਧਰੀ, ਸੰਤ ਕੁਲਦੀਪ ਸਿੰਘ ਗਲੇਵਾਲ ਭਗਤਾਂ ਆਦਿ। ਇਹ ਤੇ ਹੋਰ ਸਾਰੇ ਪ੍ਰਸ਼ਾਦ ਪਾਣੀ ਛਕ ਰਹੇ ਸਨ। ਜਥੇਦਾਰ ਸੁਚੇਤ ਸਿੰਘ ਤਾਂ ਕਿਤੇ ਸ਼ਹਿਰ ਵਿਚ ਸੀ ਪਰ ਉਸਦੇ ਘਰੋਂ ਬੀਬੀ ਅਵਤਾਰ ਕੌਰ, ਉਹਦੀਆਂ ਲੜਕੀਆਂ ਅਤੇ ਨੂੰਹ ਲੰਗਰ ਕਰਦੀਆਂ, ਭਾਂਡੇ ਮਾਂਜਦੀਆਂ, ਛਕਾਂ-ਦੀਆਂ ਲੁੜੀਂਦੀ ਸੇਵਾ ਕਰ ਰਹੀਆਂ ਸਨ।

2.50 ਵਜੇ ਜਦੋਂ ਚੁਟਾਲੇ ਜਾਣ ਵਾਲੀ ਬਸ ਤੇ ਚੜ੍ਹੇ ਤਾਂ ਗੱਡੀ ਦੀਆਂ ਵਧੇਰੇ ਸਵਾਰੀਆਂ ਚਿੱਟੇ ਲੀੜਿਆਂ ਵਾਲੀਆਂ ਸਨ। ਸਫ਼ੈਦ ਬਸਤਰਾਂ ਦੀ ਇਕ ਬਹਾਰ ਸੀ ਗੱਡੀ ਵਿਚ। ਸਬਬ ਨਾਲ ਇਸ ਬਸ ਦਾ ਖਲੋਣਾ ਵੀ ਸੁਚੇਤ ਸਿੰਘ ਦੇ ਘਰ ਦੀ ਦੀਵਾਰ ਦੇ ਨਾਲ ਹੀ ਸੀ।

ਸੁਚੇਤ ਸਿੰਘ ਅਕਾਲੀ ਪਰਵਾਰ ਚੋਂ ਇਕੱਲਾ ਹੀ ਨਾਮਧਾਰੀ ਬਣਿਆ। ਸਭ ਵਿਰੋਧਤਾਵਾਂ ਤੇ ਮਾਲੀ ਔਕੜਾਂ ਦੇ ਬਾਵਜੂਦ ਡਟਿਆ ਰਿਹਾ। ਪਹਿਲਾਂ ਇਹ ਪ੍ਰਿੰਟਿੰਗ ਪ੍ਰੈਸ ਦਾ ਮਾਲਿਕ ਸੀ। ਇਸ ਦੀ ਮਾਲੀ ਮੁਸ਼ਕਲ ਨੂੰ ਵੇਖ, ਸੰਤ ਤਰਨ ਸਿੰਘ ਵਹਿਮੀ ਕਰਤਾ ਜੱਸ ਜੀਵਨ ਨੇ ਇਕ ਵਾਰ ਰਕਮ ਉਧਾਰੀ ਦੇ ਕੇ ਮਕਾਨ ਖ਼ਰੀਦ ਦਿਤਾ ਸੀ। ਸੁਚੇਤ ਸਿੰਘ ਜਥੇਦਾਰ ਦੀ ਪਤਨੀ ਨੇ ਦਸਿਆ ਕਿ ਉਹ ਆਪ ਕੋਈ ਕੰਮ ਨਹੀਂ ਕਰਦੇ, ਜਿਧਰ 'ਹੁਕਮ' ਹੋਵੇ ਤੁਰ ਪੈਂਦੇ ਹਨ। ਸੋ ਪ੍ਰੈਸ ਤਾਂ ਵੇਚ ਦਿਤਾ ਗਿਆ ਹੈ ਅਤੇ ਹੁਣ ਖਰਾਦ ਲਾਉਣ ਦੀਆਂ ਤਿਆਰੀਆਂ ਹਨ।

## ਚੁਟਾਲਾ, ਸੰਤ ਫੌਜਾ ਸਿੰਘ ਜਥੇਦਾਰ

ਸੰਤ ਮਹਿੰਦਰ ਸਿੰਘ 17-ਓ, ਜ਼ਿ: ਗੰਗਾ ਨਗਰ, ਰਾਜਸਥਾਨ, ਵਾਲੇ ਵੀ ਸਾਡੇ ਨਾਲ ਸਨ। ਇਹਨਾਂ ਦੇ ਵਡੇ ਭਰਾ ਸ. ਸੂਰਤਾ ਸਿੰਘ ਵਲ ਸੰਤ ਫੌਜਾ ਸਿੰਘ ਜਥੇਦਾਰ ਦੀ ਲੜਕੀ ਵਿਆਹੀ ਹੋਈ ਹੈ। ਸ. ਸੂਰਤਾ ਸਿੰਘ ਪਹਿਲਾਂ ਹੀ ਚੁਟਾਲੇ ਮੌਜੂਦ ਹੈ। ਸੰਤ ਅਵਤਾਰ ਸਿੰਘ ਅੰਮ੍ਰਿਤਸਰ ਕਲਾਂ (ਸਰਸਾ) ਵਲ ਦੂਜੀ ਲੜਕੀ ਹੈ। ਇਹ ਵੀ ਸਾਰਾ ਪਰਵਾਰ ਸਾਡੇ ਨਾਲ ਬਸ ਵਿਚ ਆਇਆ ਹੈ।

ਹੁਸ਼ਿਆਰਪੁਰ ਤੋਂ ਬੁਲ੍ਹੋ ਵਾਲ ਤਕ ਜ਼ਮੀਨ ਪੱਧਰੀ, ਕਮਾਦ, ਝੋਨੇ, ਚਰ੍ਹੀਆਂ ਵਧੀਆ, ਅੰਬ ਬਹੁਤਾਤ ਵਿਚ। ਅਗੇ, ਜਥੇਦਾਰ ਜੀ ਦੇ ਪਿੰਡ ਵਲ ਨੂੰ ਆਉਂਦਿਆਂ ਜ਼ਮੀਨ ਦੀ ਕਿਸਮ ਸਾਧਾਰਣ, ਕਿਸਾਨਾਂ ਦੀ ਮਿਹਨਤ ਬੇਧਿਆਨੀ ਹੁੰਦੀ ਗਈ। ਛੋਟੇ ਚੋਅ ਵੀ ਜ਼ਮੀਨ ਖਰਾਬ ਕਰਨ ਲਈ ਕਾਫ਼ੀ ਸਨ।

ਅਸੀਂ ਕੋਈ ਚਾਰ ਵਜੇ ਲਉਢੇ ਵੇਲੇ ਚੁਟਾਲੇ ਪੁਜੇ। ਜਥੇਦਾਰ ਜੀ ਦੇ ਫ਼ਰਜ਼ੰਦ ਸ. ਗੁਰਬਖ਼ਸ਼ ਸਿੰਘ ਨੇ ਆਈ ਸੰਗਤ ਨੂੰ ਬੈਠਣ-ਉਠਣ ਲਈ ਯੋਗ ਸਥਾਨ ਦਿਤੇ। ਉਸ ਨੇ ਦੱਸਿਆ ਕਿ ਉਸਦੇ ਪਿਤਾ ਜੀ 24 ਸਤੰਬਰ 1978 ਨੂੰ ਸਾਨੂੰ ਸਦਾ ਲਈ ਤਿਆਗ ਕੇ ਪ੍ਰਭੂ ਲੋਕ ਵਿਚ ਜਾ ਬਿਰਾਜੇ ਹਨ।

ਸਮੁੱਚੀ ਵਾਰਤਾਲਾਪ ਦਾ ਸਾਰ ਇਸ ਪਰਕਾਰ ਹੈ :

ਜਥੇਦਾਰ ਫੌਜਾ ਸਿੰਘ ਜੀ 88 ਸਾਲ ਦੀ ਆਯੂ ਭੋਗ ਕੇ ਗੁਜ਼ਰੇ। ਉਹਨਾਂ ਦਾ ਸਰੀਰ ਚੰਗਾ ਭਾਰਾ ਸੀ ਅਤੇ ਸਾਢੇ ਛੇ ਫੁਟ ਕੱਦ ਸੀ। ਆਵਾਜ਼ ਏਨੀ ਸੁਰੀਲੀ, ਤਕੜੀ ਤੇ ਦਮਦਾਰ ਸੀ ਕਿ ਲਾਊਡ ਸਪੀਕਰ ਦੀ ਲੋੜ ਨਹੀਂ ਸੀ ਪੈਂਦੀ। 50 ਸਾਲ ਤਕ ਨਾਮਧਾਰੀ ਪੰਥ ਦੀ ਸੇਵਾ ਹੱਲੇ ਦੇ ਦੀਵਾਨਾਂ ਦੁਆਰਾ ਕੀਤੀ। ਲੋਕ ਬੜੀ ਦਿਲਚਸਪੀ ਨਾਲ ਆਪ ਦਾ ਕੀਰਤਨ ਸੁਣਦੇ। ਅਨੇਕਾਂ ਲੋਕ ਆਪ ਜੀ ਦੀ ਪ੍ਰੇਰਨਾ ਨਾਲ ਨਾਮਧਾਰੀ ਬਣੇ। ਫੌਜਾ ਸਿੰਘ ਜੀ ਲਗਾਤਾਰ ਸਤਿਗੁਰੂ ਜੀ ਅਤੇ ਸਾਧ ਸੰਗਤ ਨਾਲ ਇਕਸੁਰ ਰਹੇ। ਨਿਰੋਲ ਗੁਰਮਤ ਪਰਚਾਰ ਹੀ ਆਪ ਦਾ ਆਦਰਸ਼ ਸੀ।

ਜਥੇਦਾਰ ਜੀ ਦੇ ਦੋ ਲੜਕੇ ਹਨ। ਵਡਾ ਸ: ਗੁਰਬਖ਼ਸ਼ ਸਿੰਘ, ਛੋਟਾ ਸ. ਕਰਮ ਸਿੰਘ ਅਤੇ ਛੇ ਲੜਕੀਆਂ ਹਨ। ਵੱਡੀ ਲੜਕੀ ਨੇ ਵਿਧਵਾ ਹੋਣ ਪਿਛੋਂ ਦੂਜੀ ਥਾਂ ਵਿਆਹੇ ਜਾਣਾ ਪਰਵਾਨ ਨਹੀਂ ਕੀਤਾ। ਉਹ ਵੀ ਪੇਕੇ ਘਰ ਰਹਿੰਦੀ ਹੈ। ਢਾਈ ਕੁ ਮਹੀਨੇ ਪਹਿਲਾਂ ਜਥੇਦਾਰ ਜੀ ਨੇ ਦੋਹਾਂ ਲੜਕਿਆਂ ਨੂੰ ਇਕਠਿਆਂ ਕੀਤਾ। ਪੰਦਰਾਂ ਸਾਲਾਂ ਤੋਂ ਉਹ ਅੱਡ ਅੱਡ ਸਨ। ਫੌਜਾ ਸਿੰਘ ਜੀ ਛੋਟੇ ਨਾਲ ਸਨ। ਇਹਨਾਂ ਪਾਸ ਜ਼ਮੀਨ ਦੇ ਦੋ ਹਿਸੇ ਸਨ। ਗੁਰਬਖ਼ਸ਼ ਸਿੰਘ ਪਾਸ ਇਕੋ ਭਾਗ ਸੀ, 25 ਏਕੜ। ਹੁਣ ਦੋਵੇਂ ਪਰਵਾਰ ਸਾਂਝੀ ਖੇਤੀ ਕਰਦੇ ਹਨ। ਇਹ ਸੰਤਾਂ ਦੀ ਪ੍ਰੇਰਨਾ ਦਾ ਸਿੱਟਾ ਸੀ ਕਿ ਘਰੋਂ ਵੀ ਸਾਂਝ ਪੈਦਾ ਹੋ ਗਈ। ਸਾਰਾ ਪਰਵਾਰ ਸੁਖ ਪੂਰਵਕ ਜੀਵਨ ਬਤੀਤ ਕਰ ਰਿਹਾ ਸੀ।

ਕਦੇ ਕਦੇ ਜਥੇਦਾਰ ਫੌਜਾ ਸਿੰਘ ਜੀ ਨੇ ਆਪਣੇ ਪੋਤੇ ਪੋਤੀਆਂ ਨਾਲ ਗੱਲਾਂ ਕਰਨੀਆਂ : ਮੇਰੇ ਗੁਜ਼ਰੇ ਤੇ ਦੇਸੀ ਘਿਉ ਦਾ ਪ੍ਰਸ਼ਾਦ ਕਰਨਾ। ਢੋਲਕ ਛੈਣੇ ਵਜਾ ਕੇ

ਸ਼ਬਦ ਪੜ੍ਹਦਿਆਂ ਸਸਕਾਰ ਕਰਨ ਲੈ ਜਾਣਾ । ਮੇਰੇ ਪਿਛੇ ਰੋਣਾ ਅਸਲੋਂ ਨਾ । ਮੇਰੇ ਨਮਿਤ ਪਾਠ ਕਿਸੇ ਨਾਮਧਾਰੀ ਤੋਂ ਹੀ ਮਰਿਆਦਾ ਅਨੁਸਾਰ ਕਰਵਾਣਾ । ਗੁਰਬਖ਼ਸ਼ ਸਿੰਘ ਨੇ ਦਸਿਆ ਕਿਉਂਕਿ ਉਹ ਇਹਨੂੰ ਪੁਲੀਟੀਕਲ ਵਰਕਰ ਸਮਝਦੇ ਸਨ ਤੇ ਸੋਚਦੇ ਸਨ ਕਿ ਉਹ ਅਜਿਹੀਆਂ ਗੱਲਾਂ ਨੂੰ ਟਿੱਚਰਾਂ ਨਾਲ ਹੀ ਉਡਾ ਦੇਵੇਗਾ ਸੋ 'ਇਨ ਡਾਇਰੈਕਟ' ਗੱਲਾਂ ਕਰਦੇ ਸਨ । ਗੁਰਬਖ਼ਸ਼ ਸਿੰਘ ਨੂੰ ਬੱਚਿਆਂ ਦੁਆਰਾ ਹੀ ਇਹ ਵੀ ਪੱਕੀ ਹੋਈ ਕਿ ਘਰ ਵਿਚ ਪਈਆਂ ਵੱਡੀਆਂ ਤੇ ਸੁੱਕੀਆਂ ਲੱਕੜਾਂ ਐਵੇਂ ਨਾ ਚੁਕਾਈ ਜਾਵੇ, ਇਹਨਾਂ ਦੀ ਲੋੜ ਪੈਣ ਵਾਲੀ ਹੈ ।

24 ਸਤੰਬਰ 1978, ਐਤਵਾਰ, ਜਥੇਦਾਰ ਜੀ ਨੇ ਬੁਲ੍ਹੋਵਾਲ ਜਾਣ ਵਾਲੀ ਬੱਸ ਤੇ ਸਵਾਰੀ ਕਰਨ ਦਾ ਮਨ ਬਣਾ ਲਿਆ । ਅਪਣੀ ਸਿਹਤ ਵਾਸਤੇ ਕੋਈ ਗੋਲੀ ਲਿਆਉਣਾ ਚਾਹੁੰਦੇ ਸਨ । ਕੋਈ ਸੱਜਣ ਇਹਨਾਂ ਨੂੰ ਇਸ਼ਤਹਾਰ ਵੀ ਦੇ ਗਿਆ ਕਿ 26–27 ਸਤੰਬਰ ਨੂੰ ਮੁਕੇਰੀਆਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਮਦ ਹੈ । ਬੜਾ ਭਾਰੀ ਮੇਲਾ ਹੋਵੇਗਾ ।

ਗੁਰਬਖ਼ਸ਼ ਸਿੰਘ ਨੇ ਪਿਤਾ ਜੀ ਨੂੰ ਕੇਵਲ ਇਕ ਗੋਲੀ ਲਿਆਉਣ ਵਾਸਤੇ ਹੀ, 6 ਕਿਲੋਮੀਟਰ ਦੂਰ, ਬੁਲ੍ਹੋਵਾਲ ਜਾਣੋਂ ਰੋਕਿਆ : ਭਾਵੇਂ ਤੁਸੀਂ ਜਦੋਂ ਜੀ ਕਰੇ ਬੁਲ੍ਹੋਵਾਲ ਚਲੇ ਜਾਂਦੇ ਹੋ ਪਰ ਇਕ ਗੋਲੀ ਬਦਲੇ ਹੀ ਕੀ ਜਾਣਾ ਹੋਇਆ । ਮੈਂ ਲਿਆ ਦਿਆਂਗਾ । ਤੁਸੀਂ ਏਥੇ ਰਹੋ ।

ਸਾਰੇ ਪਰਵਾਰ ਨੂੰ ਹੀ ਸਤਿਗੁਰੂ ਜੀ ਦੇ ਮੁਕੇਰੀਆਂ ਆਉਣ ਦਾ ਚਾਅ ਸੀ ਅਤੇ ਇਹ 26–27 ਨੂੰ ਜਾਕੇ ਦਰਸ਼ਨ ਕਰਨ ਦੀ ਤਿਆਰੀ ਕਰਦੇ ਰਹੇ ।

ਜਥੇਦਾਰ ਜੀ ਨੂੰ ਦੁਪਹਿਰੇ ਜਲ ਪਾਣੀ ਦੀ ਲੋੜ ਪਈ ਤਾਂ ਦੋ ਨਿੰਬੂਆਂ ਦੀ ਸ਼ਿਕੰਜਵੀ ਛਕਾ ਦਿਤੀ । ਸਰੀਰ ਅੰਦਰ ਕਿਸੇ ਤਰ੍ਹਾਂ ਦੀ ਕੋਈ ਤਕਲੀਫ਼ ਨਹੀਂ ਸੀ । ਸ: ਗੁਰਬਖ਼ਸ਼ ਸਿੰਘ ਨੇ ਦੱਸਿਆ : ਉਹਨਾਂ ਆਪ ਲਉਢੇ ਵੇਲੇ ਦੀ ਰੋਟੀ ਮੈਨੂੰ ਘਲਵਾਈ । ਦੁਪਹਿਰੇ ਪੱਟਾਂ ਤੇ ਰਖਕੇ ਹਾਰਮੋਨੀਅਮ ਵਜਾਂਦੇ ਰਹੇ । ਸਾਢੇ ਸੱਤ ਵਜੇ ਰਾਤ ਦੀਆਂ ਖ਼ੁਬਰਾਂ ਸੁਣੀਆਂ । ਪੌਣੇ ਅੱਠ ਵਜੇ ਜੰਗਲ ਦੀ ਹਾਜਤ ਹੋਈ । ਆਪ ਗੜਵਾ ਫੜ ਕੇ ਬਾਹਰ ਗਏ । ਕਾਇਆਂ ਸਾਧੀ । ਵਾਪਸ ਆਕੇ ਮੰਜੇ ਪਾਸ ਜਾ ਬੈਠਣ ਹੀ ਲਗੇ ਸਨ ਕਿ ਸਿਰ ਨੀਵਾਂ ਹੋ ਗਿਆ । ਮੰਜਾ ਜ਼ਰਾ ਪਿਛਾਂਹ ਸੀ । ਘਰ ਦੇ ਜੀਆਂ ਨੇ ਮੰਜੇ ਤੇ ਪਾਕੇ ਘੁੱਟਣਾ ਨੱਪਣਾ ਸ਼ੁਰੂ ਕਰ ਦਿਤਾ ਪਰ ਪ੍ਰਾਣ ਪੰਖੇਰੂ ਤਾਂ ਉਡ ਚੁਕੇ ਸਨ ।

ਗੁਰਬਖ਼ਸ਼ ਸਿੰਘ ਨੇ ਅਗਲੇ ਦਿਨ ਮੁਕੇਰੀਆਂ ਵੀ ਖ਼ਬਰ ਭੇਜੀ ਅਤੇ ਹੁਸ਼ਿਆਰਪੁਰ ਵੀ ਕਿ ਸਤਿਗੁਰੂ ਜੀ ਨੂੰ ਵੀ ਪਤਾ ਲਗ ਜਾਵੇ ਤੇ ਸੰਗਤ ਵੀ ਸਸਕਾਰ ਸਮੇਂ ਆ ਸਕੇ । ਸਤਿਗੁਰੂ ਜੀ ਤਾਂ ਆਪਣੇ ਦੌਰੇ ਦੇ ਪੀਚਵੇਂ ਪ੍ਰੋਗਰਾਮ ਕਾਰਨ ਮਜਬੂਰ ਸਨ । ਆਪ ਜੀ ਨੇ ਇਕ ਜ਼ਿੰਮੇਵਾਰ ਨੂੰ ਪੱਕੀ ਕੀਤੀ ਕਿ 5–7 ਸਰੀਰ ਫ਼ੌਰੀ ਤੌਰ ਤੇ ਜਾਓ ਤੇ ਸੰਗਤ ਨਾਲ ਮਿਲਕੇ ਜਥੇਦਾਰ ਜੀ ਦਾ ਸਸਕਾਰ ਕਰ ਦਿਓ । ਉੱਚਾ, ਲੰਮਾ, ਸਾਂਵਲਾ ਗੁਰਬਖ਼ਸ਼ ਸਿੰਘ ਅੱਖਾਂ ਵਿਚ ਗਲੇਡੂ ਭਰ ਕੇ ਬੋਲਿਆ : ਜਥੇਦਾਰ ਜਿਸ ਸਮਾਜ ਲਈ 50 ਸਾਲ ਤਕ ਬਾਹਾਂ ਉੱਚੀਆਂ ਕਰਕੇ ਹੋਕਾ ਦਿੰਦਾ ਰਿਹਾ, ਉਹਦੇ ਨੁਮਾਇੰਦਿਆਂ ਨੂੰ

ਉਡੀਕਦੇ ਅਸਾਂ 3 ਵਜਾ ਦਿਤੇ । ਪਿੰਡ ਵਿਚ ਪਤਾ ਲਗ ਚੁਕਾ ਸੀ ਕਿ ਸੱਚੇ ਪਾਤਸ਼ਾਹ ਜੀ ਨੇ ਕੁਛ ਸਰੀਰ ਭੇਜਣੇ ਹਨ ।...ਚੰਗੇ ਭਾਗਾਂ ਨੂੰ ਸੰਤ ਪ੍ਰੀਤਮ ਸਿੰਘ ਮਜ਼ਹਬੀ 4-5 ਦਿਨ ਪਹਿਲਾਂ ਦਾ ਹੀ ਆਇਆ ਹੋਇਆ ਸੀ, ਉਸਨੇ ਅਰਦਾਸ ਕਰਕੇ ਸਾਡੀ ਮਦਦ ਕੀਤੀ ਤੇ ਸਸਕਾਰ ਹੋ ਗਿਆ ।

ਦੂਜੇ ਦਿਨ ਹੀ ਸਤਿਗੁਰੂ ਜੀ ਨੂੰ ਜ਼ਿੰਮੇਵਾਰ ਦੀ ਗ਼ੈਰ-ਜ਼ਿੰਮੇਂਵਾਰੀ ਦਾ ਪਤਾ ਲਗ ਗਿਆ । ਉਹਦਾ ਉਤਰ ਸੁਣਕੇ ਸਤਿਗੁਰੂ ਜੀ ਸਖ਼ਤ ਨਾਰਾਜ਼ ਹੋਏ । ਉਹ ਮਾਫ਼ੀ ਮੰਗਣ ਲਗਾ । ਬਚਨ ਹੋਇਆ : ਮਾਫ਼ੀ ਮੇਰੇ ਤੋਂ ਨਹੀਂ ਉਹਨਾਂ ਕੋਲੋਂ ਜਾਕੇ ਮੰਗੋ ਜਿਨ੍ਹਾਂ ਕੋਲੋਂ ਆਪ ਝੂਠੇ ਪਏ ਜੇ ਅਤੇ ਮੈਨੂੰ ਵੀ ਝੂਠਿਆਂ ਪਾਇਆ ਜੇ । ਸੰਤ ਪ੍ਰੀਤਮ ਸਿੰਘ ਪੱਧਰੀ ਵਾਲੇ ਜਥੇਦਾਰ ਨੇ ਤਸਦੀਕ ਕੀਤਾ : ਸੱਚੇ ਪਾਤਸ਼ਾਹ ਜੀ ਨੇ ਆਖਿਆ ਸੀ ਚਟਾਲੇ ਜਾਕੇ ਮੇਰੇ ਵਲੋਂ ਵੀ ਖਿਮਾ ਮੰਗਣੀ ।

ਅੱਜ ਫਿਰ, ਸੰਤਾਂ ਨਮਿਤ ਸਾਧ ਸੰਗਤ ਇਕੱਤਰ ਹੋ ਰਹੀ ਹੈ । ਸਵੇਰੇ ਸਤਿਗੁਰੂ ਜੀ ਦਰਸ਼ਨ ਦੇਣਗੇ । ਰਾਤ ਤੱਕ 30-35 ਸਰੀਰ ਹੋਰ ਪੁਜ ਗਏ । ਇਹਨਾਂ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਅੱਜ ਸਵੇਰੇ ਸ੍ਰੀ ਭੈਣੀ ਸਾਹਿਬ ਪਹੁੰਚ ਗਏ ਹਨ ਅਤੇ ਕੱਲ੍ਹ ਆਸਾ ਦੀ ਵਾਰ ਵਿਚ ਚੁਟਾਲੇ ਦਰਸ਼ਨ ਹੋਣਗੇ ।

ਪਿੰਡਾਲ ਬਣ ਗਿਆ ਹੈ । ਜਥੇਦਾਰ ਸ਼ੇਰ ਸਿੰਘ ਭੜੋਲਿਆਂ ਵਾਲੀ ਆਪਣੇ ਸਾਥੀਆਂ ਨਾਲ ਆਇਆ ਹੋਇਆ ਹੈ । ਜਥੇਦਾਰ ਫੌਜਾ ਸਿੰਘ ਜੀ ਵੀ ਲਾਇਲਪੁਰ ਦੇ ਏਸੇ ਪਿੰਡ ਦੇ ਵਸਨੀਕ ਸਨ । ਰਾਤੀਂ ਪਹਿਲਾਂ ਸ਼ੇਰ ਸਿੰਘ ਤੇ ਫੇਰ ਜਥੇਦਾਰ ਨਿਰੰਜਨ ਸਿੰਘ ਕੱਕੜ ਅਤੇ ਜਥੇਦਾਰ ਪ੍ਰੀਤਮ ਸਿੰਘ ਪੱਧਰੀ ਨੇ ਹੱਲੇ ਦੇ ਦੀਵਾਨਾਂ ਦੁਆਰਾ ਸੰਗਤ ਨੂੰ ਨਿਹਾਲ ਕੀਤਾ ।

ਜਥੇਦਾਰ ਫੌਜਾ ਸਿੰਘ ਜੀ ਪਾਕਿਸਤਾਨੋਂ ਆਣ ਕੇ ਪਹਿਲਾਂ ਬੀਕਾਨੇਰ ਵਿਚ ਰਹੇ ਫੇਰ 1950 ਵਿਚ ਚੁਟਾਲੇ—ਅਤਿ ਪਛੜੇ ਪਿੰਡ ਤੇ ਇਲਾਕੇ ਵਿਚ ਆ ਵਸੇ । ਇਲਾਕਾ ਬੀਬਾ ਸੀ । ਪਰ ਸਾਧ ਸੰਗਤ ਤੋਂ ਦੂਰ ਰਹਿਣਾ ਸਦਾ ਹੀ ਜਥੇਦਾਰ ਜੀ ਨੂੰ ਰੜਕਦਾ ਰਿਹਾ ।

ਜਥੇਦਾਰ ਜੀ ਚਲਾਣੇ ਸਮੇਂ ਜ਼ਿਲੇ ਦੇ ਜ਼ਿਮੇਵਾਰਾਂ ਵਲੋਂ ਵਰਤੀ ਗਈ ਅਸਾਵਧਾਨੀ ਦਾ ਪ੍ਰਭਾਵ ਖ਼ਤਮ ਕਰਨ ਲਈ ਸ੍ਰੀ ਸਤਿਗੁਰੂ ਜੀ ਨੇ ਅਪਣੇ ਸਕੱਤਰ ਸੰਤ ਤਰਸੇਮ ਸਿੰਘ ਅਤੇ ਸ: ਗੁਰਦੇਵ ਸਿੰਘ ਮਦਾਰੀਏ ਨੂੰ ਭੇਜਿਆ ਜਿਨ੍ਹਾਂ ਨੇ ਪਰਵਾਰ ਨਾਲ ਭੋਗ ਪਾਉਣ ਹਿਤ 10 ਅਕਤੂਬਰ ਦਾ ਦਿਨ ਮਿਥਿਆ । ਅਤੇ ਪਾਠ ਕਰਨ ਲਈ ਵੀ ਸੰਤ ਰਾਮ ਰਾਮ ਜੀ ਨੂੰ ਭੇਜਿਆ......

...ਸੰਤ ਰਾਮ ਰਾਮ ਜੀ ਰੋਜ਼ ਪਰਵਾਰ ਨੂੰ ਨਾਮ ਸਿਮਰਨ, ਕਥਾ ਵਾਰਤਾ ਅਤੇ ਪਾਠ ਸੁਣਾਕੇ ਨਿਹਾਲ ਕਰਦੇ ਰਹੇ । ਇਹਨਾਂ ਨੂੰ ਭਾਣਾ ਮੰਨਣ ਦੀ ਭਾਵਨਾ ਦੇ ਅਧੀਨ ਕਰ ਦਿਤਾ ।

ਗੁਰਬਖ਼ਸ਼ ਸਿੰਘ ਨੇ ਦੱਸਿਆ : ਪਾਠ ਧਰਿਆਂ ਨੂੰ ਅਜੇ ਛੇ ਦਿਨ ਹੋਏ ਸਨ ਕਿ ਇਕ ਦਿਨ ਨਿਤਨੇਮ ਕਰਦਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਜਥੇਦਾਰ ਜੀ ਅੰਦਰ ਆ ਗਏ । ਮੈਨੂੰ ਤਾਂ ਏਨਾ ਕੁ ਹੀ ਜਾਪਿਆ ਜਿਵੇਂ ਇਥੋਂ ਬੂਹਿਓਂ ਅੱਗੜ

ਪਿੱਛੜ ਲੰਘੇ ਹਨ, ਗਲੇ ਮਾਲਾ ਹਨ, ਪਿੱਠ ਹੀ ਨਜ਼ਰ ਪਈ ਹੈ। ਮੇਰੀਆਂ ਦੋ ਕੁੜੀਆਂ ਤਾਂ ਸਤਿਗੁਰਾਂ ਨੂੰ ਸਿਰ ਝੁਕਾ ਹੱਥ ਜੋੜ ਨਮਸਕਾਰ ਕੀਤੀ। ਇਹ ਦਰਸ਼ਨ ਮਜ਼ਹਬੀ ਸੰਤ ਪ੍ਰੀਤਮ ਸਿੰਘ ਨੂੰ ਵੀ ਹੋਏ। ਦਾਦਾ ਜੀ ਨੂੰ ਵੇਖ ਮੇਰੀਆਂ ਕੁੜੀਆਂ ਪੁਛਿਆ : ਤੁਸੀਂ ਚਲੇ ਕਿਉਂ ਗਏ ? ਜਥੇਦਾਰ ਜੀ ਨੇ ਪੋਤੀਆਂ ਨੂੰ ਦੱਸਿਆ : ਸਤਿਗੁਰੂ ਪ੍ਰਤਾਪ ਸਿੰਘ ਜੀ ਆਏ ਸਨ ਲੈਣ ਵਾਸਤੇ। ਕਹਿਣ ਲਗੇ, ਤੁਹਾਡੇ ਦੋਹਾਂ ਚੋਂ—ਗੁਰਬਖ਼ਸ਼ ਸਿੰਘ ਜਾਂ ਮੇਰੇ ਚੋਂ—ਇਕ ਨੂੰ ਗੁਰੂ ਨਾਨਕ ਦੇਵ ਜੀ ਨੇ ਬੁਲਾਇਆ ਹੈ। ਦੋ ਮਿੰਟ ਵਿਚ ਫ਼ੈਸਲਾ ਕਰੋ। ਸਭ ਕੁਝ ਸੋਚਕੇ ਮੈਂ ਹੀ ਤਿਆਰ ਹੋ ਪਿਆ।

ਗੁਰਬਖ਼ਸ਼ ਸਿੰਘ ਨੇ ਆਖਿਆ : ਹੁਣ ਸਾਨੂੰ ਪਤਾ ਲਗਾ ਕਿ ਉਹ ਦੋ ਦਿਨ ਤੋਂ ਬਾਰ ਬਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਕਿਉਂ ਯਾਦ ਕਰਦੇ ਸਨ ਅਤੇ ਏਨੀ ਅਚਾਨਕ ਕਿਉਂ ਚਲਾਣਾ ਕਰ ਗਏ। 3-4 ਦਿਨ ਪਹਿਲਾਂ ਉਹਨਾਂ ਪੂਰੇ ਤਿੰਨ ਘੰਟੇ ਦੀਵਾਨ ਲਾਇਆ। ਦੋ ਦਿਨ ਪਹਿਲਾਂ ਆਲੂਆਂ ਦੀਆਂ ਬੋਰੀਆਂ ਇਕੋ ਹੱਥ ਨਾਲ ਘਸੀਟ ਕੇ ਅੰਦਰ ਕੀਤੀਆਂ।

### ਚੁਟਾਲਾ

ਮੈਨੂੰ ਰਿਹਾਇਸ਼ ਸ: ਕਰਨੈਲ ਸਿੰਘ ਕੇ ਘਰ ਮਿਲੀ। ਉਹਨਾਂ ਤੋਂ ਚੁਟਾਲੇ ਬਾਰੇ ਜਾਣਕਾਰੀ ਮਿਲੀ। 1947 ਤੋਂ ਪਹਿਲਾਂ ਇਹ ਪਿੰਡ ਰਾਜਪੂਤ 'ਮੁਸਲਮਾਨ' ਜਾਗੀਰ-ਦਾਰਾਂ ਦਾ ਸੀ। ਉਹ ਚਲੇ ਗਏ। ਪੁਰਾਣੇ ਵਸਨੀਕ ਲੁਹਾਰ, ਤਖਾਣ, ਕੰਬੋਅ, ਚਮਾਰ, ਮਜ਼ਹਬੀ ਅਤੇ ਮਹਾਸ਼ੇ ਜਿਉਂ ਕੇ ਤਿਉਂ ਹਨ। 40 ਕੁ ਘਰ ਜੱਟਾਂ ਦੇ ਪਾਕਿਸਤਾਨੋਂ ਆਕੇ ਵੱਸੇ ਹਨ। ਕੁਲ ਆਬਾਦੀ 1000 ਦੀ ਹੈ। ਪਿੰਡ ਦੀ ਕੁਲ ਜ਼ਮੀਨ 1500 ਏਕੜ ਹੈ। ਪੰਜਾਬ ਸਰਕਾਰ ਨੇ ਇਸ ਪਿੰਡ ਨੂੰ ਫ਼ੋਕਲ ਪੁਆਇੰਟ ਮਿਥਕੇ ਚਾਹੁੰਆਂ ਪਾਸਿਆਂ ਤੋਂ ਸੜਕਾਂ, ਸਕੂਲ, ਹਸਪਤਾਲ ਤੇ ਹੋਰ ਸਹੂਲਤਾਂ ਮੁਹਈਆ ਕਰਨੀਆਂ ਹਨ। ਪਿੰਡ ਵਿਚ ਬਿਜਲੀ ਹੈ, ਪਰ ਖੇਤਾਂ ਵਿਚ ਇੰਜਣਾਂ ਨਾਲ ਟਿਊਬਵੈੱਲ ਚਲਦੇ ਹਨ। ਪਿੰਡ ਵਿਚ ਦਸਵੀਂ ਦਾ ਸਕੂਲ ਹੈ।

## 10 ਅਕਤੂਬਰ 1978, ਮੰਗਲਵਾਰ
## ਚੁਟਾਲਾ

### ਗਰੀਬ ਨਿਵਾਜ਼

ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸੰਤ ਖਜ਼ਾਨ ਸਿੰਘ-ਹਰਬੰਸ ਸਿੰਘ ਘੁੱਲਾ ਤੇ ਜਸਪਾਲ ਸਿੰਘ ਆਦਿ ਨੇ ਆਰੰਭ ਕੀਤਾ। ਸ੍ਰੀ ਸਤਿਗੁਰੂ ਜੀ ਮੰਚ ਆਸਣ ਤੇ ਸੁਸ਼ੋਭਤ ਸਨ। ਆਪ ਜੀ ਦੇ ਸਕੱਤਰ ਤੋਂ ਪਤਾ ਲਗਾ ਕਿ ਸੱਚੇ ਪਾਤਸ਼ਾਹ ਅੱਜ ਹੀ ਸਵੇਰੇ ਸ੍ਰੀ ਭੈਣੀ ਸਾਹਿਬ ਤੋਂ ਪੀਜੋ ਕਾਰ ਦੁਆਰਾ ਸਫ਼ਰ ਕਰਕੇ 5 ਵਜੇ ਤਕ ਚੁਟਾਲੇ ਨੂੰ ਆ ਨਿਵਾਜਿਆ। ਇਸ਼ਨਾਨ ਕਰਕੇ ਆਏ ਮਾਈ ਭਾਈ 100 ਦੀ ਗਿਣਤੀ ਤਕ ਸਨ। ਨਾਮਧਾਰੀ ਪੰਥ ਦੀ ਅੱਧੀ ਸਦੀ ਤਕ ਸੇਵਾ ਕਰਨ ਵਾਲੇ ਜਥੇਦਾਰ ਫੌਜਾ ਸਿੰਘ ਦੀ ਯਾਦ ਨੂੰ ਸਮਰਪਤ ਸਤਿਗੁਰੂ ਜੀ ਨੇ ਆਪ ਸ਼ਬਦ ਪੜ੍ਹਿਆ : ਸੇਵਕ ਕੀ ਓੜਕ

ਨਿਬਹੀ ਪ੍ਰੀਤਿ। ਜੀਵਤ ਸਾਹਿਬ ਸੇਵਿਓ ਅਪੁਨਾ ਚਲਤੇ ਰਾਖਿਓ ਚੀਤ। ਸ਼ਬਦ ਗਾਇਨ ਵਿਚ ਸ੍ਰੀ ਸਤਿਗੁਰੂ ਜੀ ਨਾਲ ਸੰਤ ਪੂਰਬਾ, ਸੂਬਾ ਮੇਲਾ ਸਿੰਘ ਜਥੇਦਾਰ, ਸਵਰਨ ਸਿੰਘ ਢੋਟੀਆਂ ਆਦਿ ਹੋਰ ਵੀ ਰਲ ਪਏ।

ਚੰਡੀ ਦੀ ਵਾਰ ਦਾ ਪਾਠ ਆਰੰਭ ਕਰਨ ਸਮੇਂ ਸਤਿਗੁਰਾਂ ਨੇ ਅਪਣੇ ਸਕੱਤਰ ਸੰਤ ਤਰਸੇਮ ਸਿੰਘ ਨੂੰ ਲਿਖਿਆ ਕਿ ਉਹ ਏਥੋਂ ਦੇ ਸਮਾਗਮ ਦਾ ਪ੍ਰੋਗਰਾਮ ਬਣਾ ਕੇ ਦੇਵੇ। ਘਰ ਵਾਲਿਆਂ ਤੇ ਹੋਰ ਪ੍ਰਬੰਧਕਾਂ ਨਾਲ, ਪ੍ਰੋਗਰਾਮ ਬਣਾਕੇ ਉਹ ਲਿਖ ਲਿਆਇਆ। ਜਥੇਦਾਰ ਸ਼ੇਰ ਸਿੰਘ ਭੜੋਲਿਆਂ ਵਾਲੀ, ਜਥੇਦਾਰ ਪ੍ਰੀਤਮ ਸਿੰਘ ਪੱਧਰੀ, ਜਥੇਦਾਰ ਨਿਰੰਜਨ ਸਿੰਘ ਕੱਕੜ, ਜਥੇਦਾਰ ਮੇਲਾ ਸਿੰਘ, ਪੰ: ਗੋਪਾਲ ਸਿੰਘ ਜੀ 9 ਤੋਂ 2.30 ਤਕ ਹੱਲੇ ਦੇ ਦੀਵਾਨ ਸਜਾਣਗੇ। ਉਪਰੰਤ ਭੋਗ ਪਾਇਆ ਜਾਇਗਾ।

6.45 ਦੇ ਦੀਵਾਨ ਦੀ ਸਮਾਪਤੀ ਹੋ ਗਈ।

ਸੂਬਾ ਅਮਰੀਕ ਸਿੰਘ ਜੀ ਨੂੰ ਆਗਿਆ ਹੋਈ ਕਿ ਜਿਨ੍ਹਾਂ ਜਿਨ੍ਹਾਂ ਸਰੀਹਾਂ ਨੇ ਸਿਮ੍ਰਤੀ ਮੰਦਰ ਲਈ ਉਗਰਾਹੀ ਲਿਖਾਈ ਸੀ ਪਰ ਅਜੇ ਦਿਤੀ ਨਹੀਂ, ਜਿਹੜੇ ਏਥੇ ਨਹੀਂ ਆਏ, ਉਹ ਬੁਲਵਾ ਲਏ ਜਾਣ। ਜਥੇਦਾਰ ਸੁਚੇਤ ਸਿੰਘ ਨੂੰ ਮੋਟਰ ਸਾਈਕਲ ਤੇ ਭੇਜਿਆ ਗਿਆ।

ਉਪ੍ਰੰਤ ਡੇਰੇ ਆਕੇ, ਜੋ ਗੁਰਬਖ਼ਸ਼ ਸਿੰਘ ਦੇ ਘਰ ਵਿਚ ਹੀ ਸੀ, ਸਤਿਗੁਰੂ ਜੀ ਕੁਝ ਇਕ ਵਿਅਕਤੀਆਂ ਨੂੰ ਮਿਲੇ। ਹਲਕਾ ਜਲ ਪਾਨ ਕੀਤਾ ਤੇ ਫਿਰ ਆਰਾਮ ਕਰਨ ਲਈ ਇਕਾਂਤ ਲੈ ਲਈ। ਓਧਰ ਸਾਧ ਸੰਗਤ ਲੰਗਰ ਛਕਣ-ਛਕਾਣ ਵਿਚ ਰੁਝ ਗਈ।

## ਸ: ਮਹਿੰਦਰ ਸਿੰਘ
## 17-ਓ (ਰਾਜਸਥਾਨ) ਨਾਲ ਗਿਆਨ ਚਰਚਾ

9 ਵਜੇ ਮੈਨੂੰ ਆਵਾਜ਼ ਪਈ: ਸਤਿਗੁਰਾਂ ਯਾਦ ਕੀਤਾ ਹੈ। ਮੈਂ ਗੁਰੂ ਚਰਨਾਂ ਵਿਚ ਪਹੁੰਚਾ। ਸਤਿਗੁਰੂ ਜੀ ਦੇ ਨਿਵਾਸ ਵਿਚ ਸ: ਮਹਿੰਦਰ ਸਿੰਘ 17-ਓ ਵਾਲੇ ਜਗਿਆਸੂ ਰੂਪ ਵਿਚ ਬੈਠੇ ਸਨ। ਪੰ: ਗੋਪਾਲ ਸਿੰਘ ਜ਼ਰਾ ਕੁ ਹਟਵੇਂ, ਦੋਹਾਂ ਦੇ ਕੋਲ ਸੰਤ ਪੂਰਬਾ ਅਤੇ ਸਤਿਗੁਰੂ ਜੀ ਦੀ ਪੁਆਂਦੀ ਸੰਤ ਕਿਰਪਾਲ ਸਿੰਘ ਝੱਬਰ ਪਏ ਸਨ।

ਸੰਤ ਮਹਿੰਦਰ ਸਿੰਘ ਹੁਰਾਂ ਦੇ ਹੱਥ ਵਿਚ ਪੁਸਤਕ "ਵਿਚਾਰ ਸਾਗਰ" ਸੀ। ਉਨ੍ਹਾਂ ਅਰਜ਼ ਕੀਤੀ: ਮੈਨੂੰ ਕੋਈ ਵਿਸ਼ੇਸ਼ ਆਦੇਸ਼ ਦਿਓ। ਹੁਕਮ ਕਰੋ, ਜੀਵਨ ਦੀ ਸੇਧ ਬਖ਼ਸ਼ੋ।

ਸਤਿਗੁਰੂ ਜੀ: "ਨਾਰਾਇਣ ਹਰੀ ਉਪਦੇਸ਼" ਇਸ (ਵਿਚਾਰ ਸਾਗਰ) ਨਾਲੋਂ ਇਸ ਗੱਲੋਂ ਉੱਤਮ ਹੈ ਕਿ ਉਹ ਭਗਤੀ ਭਾਵ ਪੈਦਾ ਕਰਦਾ ਅਤੇ ਦ੍ਰਿੜ੍ਹਾਂਦਾ ਹੈ। ਇਹ ਵੀ ਠੀਕ ਹੈ, ਪਰ ਆਪਣਾ ਧਿਆਨ ਖਿੰਡਣ ਨਾ ਦਿਓ।

"ਸਾਡੇ ਧਿਆਨ ਦਾ ਆਦਰਸ਼ ਰਹਿਣਾ ਚਾਹੀਦਾ ਹੈ ਭਜਨ ਕਰਨਾ, ਆਏ ਗਏ ਦੇ ਬਰਤਨ ਮਾਂਜਣਾਂ, ਨਿਮਰ ਭਾਵ ਨਾਲ ਸੇਵਾ ਕਰਨੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੀ ਤਾਂਘ ਰਖਣੀ। ਇਹ (ਵਿਚਾਰ ਸਾਗਰ) ਪੜ੍ਹਨ ਨਾਲ ਮਨ ਨੂੰ ਟਿਕਾਣ ਤੇ ਜੀ ਕਰਦਾ ਹੈ, ਇਹ ਕਰਦੇ ਰਹਿਣਾ ਚਾਹੀਦਾ ਹੈ।

ਪੰਡਿਤ ਜੀ ਵੀ ਇਸ ਵਿਚਾਰ ਵਟਾਂਦਰੇ ਵਿਚ ਹਿੱਸਾ ਪਾਂਦੇ ਰਹੇ। ਉਹਨਾਂ ਦੱਸਿਆ : ਇਹ (ਸੰਤ ਮਹਿੰਦਰ ਸਿੰਘ) ਜਗਿਆਸੂ ਹਨ। ਮੇਰੇ ਨਾਲ ਵੀ ਮੇਲੇ ਵਿਚ ਬੈਠ ਕੇ ਵਿਚਾਰਾਂ ਕਰਦੇ ਰਹੇ ਹਨ।

ਸੰਤ ਮਹਿੰਦਰ ਸਿੰਘ : ਸੱਚੇ ਪਾਤਸ਼ਾਹ, ਇਸ ਵਿਚ ਜੀਵ ਦੀ ਕੀ ਵਿਸ਼ੇਸ਼ਤਾ ਹੈ। ਇਹ ਤਾਂ ਆਪ ਦੀ ਹੀ ਕ੍ਰਿਪਾ ਹੈ, ਜਿਸਨੂੰ ਜਿੱਧਰ ਚਾਹੇ ਲਾ ਦਿਓ।

ਪੰਡਿਤ ਜੀ : ਕੋਟ ਮਧੇ ਕੋਈ ਬਿਰਲਾ ਸੇਵਕ ਹੋਰ ਸਗਲ ਬਿਉਹਾਰੀ। (ਅਚਾਨਕ ਸਤਿਗੁਰੂ ਜੀ ਨੂੰ ਯਾਦ ਆਇਆ। ਆਪ ਨੇ ਮੈਨੂੰ ੯.੧੦.੭੮ ਦਾ ਪੰਜਾਬ ਦੀ ਸਿੱਖ ਸਿਆਸਤ ਉਤੇ ਕਿਸੇ ਦਾ 'ਟ੍ਰਿਬਿਊਨ' ਵਿਚ ਲਿਖਿਆ ਲੇਖ ਪੜ੍ਹਨ ਲਈ ਬਚਨ ਕੀਤਾ। ਲੇਖ ਦੀ ਸ਼ੈਲੀ ਤੇ ਸ਼ਬਦਾਵਲੀ ਸਲਾਹੀ)।

ਅੰਦਰ ਚਿੜੀਆਂ ਬੜਾ ਰੌਲਾ ਪਾ ਰਹੀਆਂ ਸਨ। ਕਿਸੇ ਨੇ ਕੱਪੜੇ ਦੇ ਪੱਲੇ ਨਾਲ ਉਡਾਉਣ ਦੀ ਕੋਸ਼ਿਸ਼ ਕੀਤੀ। ਸਤਿਗੁਰਾਂ ਦੱਸਿਆ : ਮੇਰੇ ਸੌਣ ਲਗਿਆਂ ਬਾਹਰ ਦੀਵਾਰ ਨਾਲ ਕਿਸੇ ਸਿੰਘ ਨੂੰ ਉੱਚਾ ਬੋਲਦਾ ਸੁਣ ਕਿਰਪਾਲ ਸਿੰਘ (ਝੱਬਰ) ਹਟਾਣ ਜਾਣ ਲੱਗਾ। ਮੈਂ ਉਸਨੂੰ ਕਿਹਾ, ਕਰਨ ਦੇ ਗੱਲਾਂ। ਮੈਂ ਜਦੋਂ ਸੌਣਾ ਹੈ ਸੌਂ ਹੀ ਜਾਣਾ ਹੈ। ਸੋ ਤੁਸੀਂ ਚਿੜੀਆਂ ਦੇ ਰੌਲੇ ਵਲ ਧਿਆਨ ਨਾ ਦਿਓ। ਅਪਣੇ ਨੁਕਤੇ ਤੇ ਜੁੜੇ ਰਹੋ।

ਸ੍ਰੀ ਸਤਿਗੁਰੂ ਜੀ ਨੇ ਵਿਚਾਰ ਗਲੋਟੇ ਦੀ ਤੰਦ ਪਕੜ ਲਈ : ਸਤਿਗੁਰੂ ਕਿਰਪਾ ਕਰੇ, ਮਨੁੱਖ ਜਤਨ ਕਰੇ ਤਾਂ ਮਨ ਹੌਲੀ ਹੌਲੀ ਵੱਸ ਵਿਚ ਹੁੰਦਾ ਜਾਂਦਾ ਹੈ। ਭਾਈ ਹਰਨਾਮ ਸਿੰਘ (ਰਾਗ ਉਸਤਾਦ) ਜੀ ਕਿਹਾ ਕਰਦੇ ਸਨ, ਸੁਰ ਦੇਵਤਾ ਹੈ। ਬੰਦੇ ਨੂੰ ਸੁਰ ਨਾਲ ਆਨੰਦ ਹੋਣ ਦੀ ਕੋਸ਼ਸ਼ ਕਰਦੇ ਰਹਿਣਾ ਚਾਹੀਦਾ ਹੈ। ਜਦੋਂ ਸਹੀ ਢੰਗ ਨਾਲ, ਸਹੀ ਸੁਰ ਲਗ ਜਾਇ ਤਾਂ ਦੁਨੀਆਂ ਮੂਰਛਿਤ ਕਰ ਦਿੰਦਾ ਹੈ। ਜਿੰਨੀ ਜਿੰਨੀ ਬਿਰਤੀ ਬਾਰੀਕ ਹੁੰਦੀ ਜਾਂਦੀ ਹੈ ਓਨਾ ਓਨਾ ਸੁਆਦ ਵਧਦਾ ਜਾਂਦਾ ਹੈ। ਕਈਆਂ ਨੂੰ ਤਾਂ ਆਪਣੀ ਬਿਰਤੀ ਦੀ ਬਾਰੀਕੀ ਦਾ ਅਹਿਸਾਸ ਤਕ ਵੀ ਭੁਲ ਜਾਂਦਾ ਹੈ, ਏਨਾ ਸਹਿਜ–ਸੂਖਮ ਹੋ ਜਾਂਦੇ ਹਨ।

ਸਤਿਗੁਰਾਂ ਕਿਸੇ ਦਾ ਨਾਂ ਲਏ ਬਗੈਰ ਬਚਨ ਕੀਤਾ ਕਿ ਉਸਨੇ ਇਕ ਬਾਰੀਕ ਬਿਰਤੀ ਸਾਧੂ ਨੂੰ ਕਿਸੇ ਗੱਲੋਂ ਮਾਂ ਦੀ ਗਾਲ੍ਹ ਕੱਢ ਦਿਤੀ। ਸਾਧੂ ਸੁਣਕੇ ਹੱਸ ਪਿਆ। ਕ੍ਰੋਧ ਕਰਨ ਦੀ ਥਾਂ, ਉਸਨੇ ਸਹਿਜ ਭਾ ਆਖਿਆ : ਨਹੀਂ, ਤੂੰ ਇਹ ਕੰਮ ਨਹੀਂ ਕਰ ਸਕਦਾ। ਮੇਰੇ ਤਿੰਨ ਭਾਈ ਗੇਲੀਆਂ-ਗੇਲੀਆਂ ਜਿਡੇ ਜੁਆਨ ਹਨ, ਉਹਨਾਂ ਤੈਨੂੰ ਉਹ ਕੁਝ ਨਹੀਂ ਕਰਨ ਦੇਣਾ ਜੋ ਤੂੰ ਚਾਹੁੰਦਾ ਹੈਂ। ਸਾਧੂ ਨੇ ਆਤਮ ਸੰਜਮ ਨਾਲ ਆਪਣੇ ਆਪ ਨੂੰ ਤਿਰਿਆਕਲ ਬਣਾ ਰਖਿਆ ਸੀ।

ਪੁੱਛਣ ਵਾਲਿਆਂ ਨੂੰ ਬਾਰੀਕ ਬੁੱਧੀ ਸੰਤ ਨੇ ਦੱਸਿਆ : ਮੈਂ ਜੇ ਉਸਨੂੰ ਗਾਲ੍ਹ ਦੀ ਥਾਂ ਕੁਹਾੜੀ ਮਾਰਦਾ ਤਾਂ ਦੁਖੀ ਕਰਨ ਲਈ ਹੀ ਮਾਰਨੀ ਸੀ। ਦੁਖੀ ਤਾਂ ਉਹ ਪਹਿਲਾਂ ਹੀ ਬੜਾ ਸੀ।

ਸਤਿਗੁਰਾਂ ਨਿਤਾਰਿਆ : ਇਕ ਜਣਾ ਦੁਖੀ ਹੋ ਕੇ ਗਾਲ੍ਹਾਂ ਕੱਢੀ ਜਾਂਦਾ ਹੈ, ਦੂਜਾ ਸੁਭਾਵਕ ਸ਼ਾਂਤੀ ਨਾਲ, ਬਿਨਾਂ ਉਤੇਜਿਤ ਹੋਣ ਤੋਂ ਉੱਤਰ ਦੇਈ ਜਾਂਦਾ ਹੈ। ਇਹ

ਗੱਲ ਹੈ ਸਿੱਖਣ ਵਾਲੀ । ਅੰਦਰ ਸੜਨ ਨਾ ਹੋਵੇ, ਉੱਚੀ ਨੀਵੀਂ ਸੁਣਦਿਆਂ ਅਪਣਾ ਸੁਆਦ ਕਾਇਮ ਰਖੇ, ਫਿਰ ਏ ਗੱਲ !

ਮੈਥੋਂ ਵੀ ਰਿਹਾ ਨਾ ਗਿਆ । ਇਕ ਮਿਸਾਲ ਦਿਤੀ : ਜਹਾਜ਼ ਵਿਚ ਬੈਠਿਆਂ ਜਿਉਂ ਜਿਉਂ ਉਤਾਂਹ ਉਠੀ ਦਾ ਹੈ, ਤਿਉਂ ਤਿਉਂ ਹੇਠਾਂ ਦਿੱਸਦੀਆਂ ਸ਼ਕਲਾਂ ਦਾ ਚੁਤਰਫਾ ਨਜ਼ਰ ਪੈਣ ਲੱਗ ਜਾਂਦਾ ਹੈ ਅਤੇ ਉਨ੍ਹਾਂ ਦੀ ਮਹਾਨਤਾ ਘਟਣੀ ਸ਼ੁਰੂ ਹੋ ਜਾਂਦੀ ਹੈ। ਹੋਰ ਉਚੇਰੇ ਹੋਦਿਆਂ ਸਭ ਕੁਝ ਏਨਾ ਛੋਟਾ-ਛੋਟਾ ਹੋ ਜਾਂਦਾ ਹੈ ਕਿ ਮਨੁੱਖ ਉਹਨਾਂ ਵਲੋਂ ਬੇਪਰਵਾਹ ਹੋ ਜਾਂਦਾ ਹੈ। ਨਿੱਕੀਆਂ ਨਿੱਕੀਆਂ ਗੱਲਾਂ ਦਾ ਭਰਮ ਤੇ ਇਹੋ ਜਿਹੇ ਝਗੜੇ-ਝਾਂਜਿਆਂ ਤੋਂ ਮਾਨਸਿਕ-ਉਚਤਾ-ਪ੍ਰਧਾਨ-ਵਿਅਕਤੀ ਉਂਜ ਹੀ ਮੁਕਤ ਹੋ ਜਾਂਦਾ ਹੈ । ਪੰਡਿਤ ਜੀ ਨੇ ਹੋਰ ਵਧਾਇਆ : ਅਸਲੋਂ ਉੱਚਾ ਹੋ ਗਿਆਂ ਹੇਠਾਂ ਕੁਝ ਵੀ ਨਜ਼ਰ ਨਹੀਂ ਪੈਂਦਾ । ਸਤਿਗੁਰੂ ਜੀ ਨੇ ਸਮਾਪਨ ਕੀਤਾ । ਇਹ ਹੇਠਲਾ ਸੰਸਾਰ ਹੇਠਾਂ ਹੀ ਰਹਿ ਜਾਂਦਾ ਹੈ ।

ਸਤਿਗੁਰੂ ਜੀ ਨੂੰ ਬੈਂਕੋਕ ਵਿਚ ਕੀਤਾ ਗਿਆਨੀ ਗੋਪਾਲ ਸਿੰਘ ਦਰਦੀ ਦਾ ਭਾਸ਼ਣ ਯਾਦ ਆਇਆ : ਦਰਦੀ ਜੀ ਨੇ ਕਿਹਾ ਸੀ ਜਿਵੇਂ, ਜਹਾਜ਼ ਦੀ ਚੜ੍ਹਾਈ ਅਤੇ ਉਡਾਣ ਸ਼ੁਰੂ ਕਰਨ ਲਗਿਆਂ ਪੇਟੀਆਂ ਬੰਨ੍ਹਣੀਆਂ ਪੈਂਦੀਆਂ ਹਨ ਪਰ ਉਪਰ ਜਾਕੇ ਏਨੀ ਟਿਕਵੀਂ ਯਾਤਰਾ ਸ਼ੁਰੂ ਹੋ ਜਾਂਦੀ ਹੈ, ਜਿਵੇਂ ਅਸੀਂ ਧਰਤੀ ਤੇ ਹੀ ਬੈਠੇ ਹੋਵੀਏ । ਉਤਰਨ ਲੱਗਿਆਂ ਫਿਰ ਪੇਟੀਆਂ ਲਾਉਣੀਆਂ ਜ਼ਰੂਰੀ ਹੋ ਜਾਂਦੀਆਂ ਹਨ । ਇਹ ਪੇਟੀਆਂ ਸੰਸਾਰ ਵਿਚ ਉਲਝਿਆਂ ਡੋਲਣੋਂ ਬਚਾਣ ਲਈ ਹੀ ਹਨ । ਇਹੋ ਅਵਸਥਾ ਮਨੁੱਖ ਦੇ ਮਾਨਸਿਕ ਪੱਧਰ ਉਚਾ ਹੋਣ ਨਾਲ ਢੁਕਦੀ ਹੈ । ਆਦਮੀ ਜਦੋਂ ਸੰਸਾਰਕ ਖਿਚੋਤਾਣਾਂ ਚੋਂ ਨਿਕਲ ਧਰਮ ਪਰਾਇਣਤਾ ਵਲ ਵਧਦਾ ਹੈ, ਓਦੋਂ ਹਿਚਕੋਲੇ ਵੱਜਦੇ ਹੀ ਹਨ ।

ਪੰਡਿਤ ਜੀ ਨੇ ਨਿਖਾਰਿਆ : ਜਦੋਂ ਬੰਦਾ ਹਿਠਾਂਹ ਨੂੰ ਆਵੇਗਾ ਅਗੇ ਕੁਰੁਚੀਆਂ ਸੁਆਗਤ ਕਰਨ ਲਈ ਤਿਆਰ ਮਿਲਣਗੀਆਂ ।

ਸਤਿਗੁਰੂ ਜੀ : ਜਿਵੇਂ ਕਵੀ ਹੁਰਾਂ ਕਿਹਾ ਹੈ, ਬੰਦੇ ਦੇ ਮਨ ਕਰਕੇ ਉਚੇ ਹੋਇਆਂ ਹੀ ਅਡੋਲਤਾ ਦੀ ਪੱਧਰ ਪ੍ਰਾਪਤ ਹੁੰਦੀ ਹੈ । ਬੰਦਾ ਉਚਾ ਹੋਵੇ ਤਾਂ ਹੇਠਾਂ ਤੋਪਾਂ ਗਰਜ-ਦੀਆਂ, ਗੋਲੀਆਂ ਚਲਦੀਆਂ ਹੋਣ ਉਸਨੂੰ ਚਿੰਤਾ ਨਹੀਂ ਹੁੰਦੀ ।

ਪੰਡਿਤ ਜੀ : ਫਰੀਦ ਨੇ ਉੱਚੇ ਥਾਂ ਖਲੋਕੇ ਹੀ ਆਖਿਆ ਸੀ—

ਉਚੇ ਚੜਕੇ ਦੇਖਿਆ, ਘਰਿ ਘਰਿ ਏਹਾ ਅੱਗ ।

ਹੇਠਾਂ ਲੋਕਾਂ ਵਿਚ ਖਲੋਤਿਆਂ ਇੰਜ ਨਹੀਂ ਸੀ ਦਿੱਸਣਾ ।

ਪੰਡਿਤ ਜੀ ਨੇ ਉੱਚੇ ਉਡਦਿਆਂ ਨੂੰ ਵੀ ਬੱਦਲਾਂ ਜਾਂ ਤੂਫਾਨਾਂ ਨਾਲ ਟਕਰਾਉਣ ਦੀ ਹੋਣੀ ਵਲੋਂ ਸੁਚੇਤ ਕੀਤਾ ।

ਸਤਿਗੁਰੂ ਜੀ : ਸਿਖੀ ਬੜੀ ਉਚੀ ਖਜੂਰ ਹੈ ।

ਚੜ ਜਾਏ ਤਾਂ ਖਾਏ ਅਮਰ ਫਲ
ਗਿਰ ਜਾਏ ਤਾਂ ਚਕਨਾਚੂਰ ਹੈ ।

ਹੈਰਾਨੀ ਤਾਂ ਇਸ ਗੱਲ ਦੀ ਹੈ ਕਿ ਵਿਹਾਰ ਵਿਚ ਜਦੋਂ ਘਾਟਾ ਪੈਂਦਾ ਹੈ,

ਜ਼ਮੀਨ ਜਦੋਂ ਸਾਥ ਨਹੀਂ ਦਿੰਦੀ, ਬੰਦਾ ਪ੍ਰਿਸ਼ਰਮ ਕਰਣੋਂ ਹਟਕੇ ਬੈਠ ਨਹੀਂ ਜਾਂਦਾ, ਮੁੜ ਕੋਸ਼ਸ਼ ਜਾਰੀ ਕਰਦਾ ਹੈ। ਬੀਜ ਖਰੀਦਦਾ ਹੈ, ਹਲ ਵਾਹੁੰਦਾ ਹੈ, ਪਾਣੀ ਦਿੰਦਾ ਹੈ। ਅਤੇ ਵਿਹਾਰੀਕਾਰੀ ਫੇਰ ਰੁਪਏ ਕਰਜ਼ ਚੁਕ ਕੇ ਨਵੇਂ ਸਿਰਿਓਂ ਧੰਧੇ ਵਿੱਢਦਾ ਹੈ, ਭਾਵੇਂ ਫਲ ਦੀ ਪ੍ਰਾਪਤੀ ਫੇਰ ਵੀ ਨਾ ਹੋਵੇ। ਪਰ, ਧਰਮ ਵਾਲੇ ਪਾਸਿਓਂ ਤਾਂ ਛੇਤੀ ਨਿਰਾਸਤਾ ਫੜ ਲੈਂਦਾ ਹੈ...ਕਈ ਐਸੀਆਂ ਚੀਜ਼ਾਂ ਹਨ ਜਿਨ੍ਹਾਂ ਦਾ ਹੁੰਗਾਰਾ ਮਿਲਦਾ ਹੈ, ਜਿਵੇਂ ਸਿਮਰਨ ਹੈ। ਇਹਦਾ ਮਤਲਬ ਹੈ ਯਾਦ ਕਰਨਾ। ਜਦੋਂ ਕਿਸੇ ਨੂੰ ਯਾਦ ਕਰੀਦਾ ਹੈ ਉਹ ਵੀ ਜ਼ਰੂਰ ਯਾਦ ਕਰ ਰਿਹਾ ਹੁੰਦਾ ਹੈ।

ਏਥੇ ਸਤਿਗੁਰੂ ਜੀ ਨੇ ਬਾਬਾ ਬੁੱਢਾ ਸਿੰਘ ਅਤੇ ਬਾਬਾ ਸੁਰਜਨ ਸਿੰਘ ਆਹਲੂਵਾਲ ਦੀ ਯਾਦ-ਗਾਥਾ ਸੁਣਾਈ। (ਇਹ ਪਹਿਲਾਂ ਵੀ ਲਿਖੀ ਹੋਈ ਹੈ) ਜਿਨ੍ਹਾਂ ਦੀ ਫ੍ਰੀਕੁਐਂਸੀ ਇਕ ਬਰਾਬਰ ਦੀ ਹੋ ਜਾਂਦੀ ਹੈ, ਉਹਨਾਂ ਬਾਰੇ ਹੀ ਕਹੀਦਾ ਹੈ, ਆਹ ਗੱਲ ਮੇਰੇ ਮੂੰਹ ਵਿਚ ਹੀ ਸੀ। ਸੰਤ ਦਰਸ਼ਨ ਸਿੰਘ (ਰਾਗੀ) ਹੁਰੀਂ ਕੀਰਤਨ ਕਰਿਆ ਕਰਦੇ ਸਨ, ਤਾਂ ਜਦੋਂ ਮੇਰੇ ਜੀ ਆਉਣੀ ਕਿ ਆਹ ਸ਼ਬਦ ਪੜ੍ਹਨ ਹੁਣ, ਉਹਨਾਂ ਉਹੋ ਗਾਉਣਾ ਸ਼ੁਰੂ ਕਰ ਦੇਣਾ।

ਪੰਡਿਤ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਉਨ੍ਹਾਂ ਦੇ ਗੜਵਈ ਭਾਈ ਵਜੀਰ ਸਿੰਘ ਦੀ ਮਿਸਾਲ ਦਿਤੀ। ਸਤਿਗੁਰਾਂ ਨੂੰ ਠੰਡਾ, ਤੱਤਾ, ਮਿੱਠਾ, ਫਿੱਕਾ, ਜਿਹੋ ਜਿਹੇ ਜਲ ਜਾਂ ਪਦਾਰਥ ਦੀ ਲੋੜ ਹੋਵੇ ਬਿਨਾਂ ਆਖਿਆਂ ਹਾਜ਼ਰ ਕਰਦੇ।

ਸਤਿਗੁਰੂ ਜੀ : ਮੈਂ ਅੰਮ੍ਰਿਤ ਵੇਲੇ ਉਠਣ ਦਾ ਆਦੀ ਹਾਂ। ਜਦੋਂ ਕਿਤੇ ਰਾਤ ਕਵੇਲੇ ਸੰਵੀਏਂ, ਜਾਂ ਨੀਂਦ ਚਿਰਕੀ ਆਉਣ ਕਾਰਨ ਘੂਕ ਸੁਤੇ ਹੋਈਏ ਤਾਂ ਐਉਂ ਲਗਦਾ ਹੈ ਜਿਵੇਂ ਕੋਈ ਮੋਢਿਓਂ ਫੜਕੇ, ਹਿਲਾਕੇ, ਸੁਚੇਤ ਕਰਦਾ ਹੈ।

ਸੰਤ ਮਹਿੰਦਰ ਸਿੰਘ : ਇਕ ਕਾਨੂੰਨ ਹੈ, ਦੂਜੇ ਬਖਸ਼ਸ਼ ਹੈ। ਬਖਸ਼ਸ਼ ਨਾਲ ਜੋ ਮਰਜ਼ੀ ਹੈ ਕਰ ਦਿਓ। ਤੁਹਾਡੇ ਹੱਥ ਵੱਸ ਹੈ। ਇਕ ਜਾਗੰਦੇ ਨਾ ਲਹਨਿ ਇਕਨਾ ਸੁਤਿਆ ਦੇਇ ਉਠਾਲ।

ਸਤਿਗੁਰੂ ਜੀ : ਬਖਸ਼ਸ਼ ਵਾਸਤੇ ਆਦਮੀ ਕੋਸ਼ਸ਼ ਕਰਦਾ ਹੈ, ਮਿਲਣੀ ਨਾ ਮਿਲਣੀ ਹੋਰ ਗੱਲ ਹੈ। ਹੱਲ ਵਾਹੁਣਾ, ਬੀਜ ਸੁਟਣਾ, ਪਾਣੀ ਦੇਣਾ, ਗੋਡੀ ਕਰਨਾ, ਸਾਡੀ ਕੋਸ਼ਸ਼ ਹੈ। ਫਲ ਲਗਣਾ ਪ੍ਰਭੂ ਦੀ ਬਖਸ਼ਸ਼ ਹੈ।

ਕਵੀ : ਰਾਤ ਦਿਵਸ ਕੇ ਕੂਕਨੇ ਕਬਹੁ ਕਿ ਸੁਨੈ ਪੁਕਾਰ।

ਪੰਡਿਤ ਜੀ : ਅਦਾਲਤਾਂ ਵਿਚ ਹੇਠ ਤੋਂ ਉੱਪਰ ਤਕ ਘੁੰਮਦਿਆਂ ਅੰਤ ਨੂੰ ਮਨੁੱਖ ਸੁਪ੍ਰੀਮ ਕੋਰਟ ਦੇ ਅਪੀਲ ਹੀ ਕਰਦਾ ਹੈ। ਬਖਸ਼ਸ਼ ਹੋਣੀ, ਨਾ ਹੋਣੀ ਆਖ਼ਰੀ ਗੱਲ ਹੈ। ਬਖਸ਼ਸ਼ ਤੇ ਜ਼ੋਰ ਨਹੀਂ, ਕਾਨੂੰਨੀ ਚਾਰਾਜੋਈ ਵਿਚ ਅਧਿਕਾਰ ਹੈ। ਜ਼ੋਰ ਹੈ। ਪਹਿਲਾਂ ਹੀ ਕੋਈ ਰਹਿਮ ਦੀ ਅਪੀਲ ਨਹੀਂ ਕਰਦਾ।

ਸਤਿਗੁਰੂ ਜੀ : ਕੇਸੋ ਕੇਸੋ ਕੂਕੀਐ ਨਾ ਸੋਈਐ ਆਸਾਰ। ਰਾਤ ਦਿਵਸ ਕੇ ਕੂਕਨੇ ਕਬਹੂ ਕਿ ਸੁਨੈ ਪੁਕਾਰ। ਐਨ ਏਸੇ ਤਰ੍ਹਾਂ ਦਾ ਇਕ ਕਬਿਤ ਭਾਈ ਗੁਰਦਾਸ ਨੇ ਲਿਖਿਆ ਹੈ—

ਆਵਤ ਹੈ ਜਾਕੇ ਭੀਖ ਮਾਂਗਨ, ਭਿਖਾਰੀ, ਦੀਨ,
ਦੇਖਿ ਕੈ ਅਧੀਨਤਾ ਨਿਰਾਸੋ ਨ ਬਿਡਾਰ ਹੈ ।
ਬੈਠਤ ਹੈ ਜਾਕੇ ਦੁਆਰ ਆਸਾ ਕੋ ਬਿਡਾਰ ਸੁਆਨ,
ਅੰਤ ਕਰੁਣਾ ਕੈ, ਟੂਕ ਤੋਰਿ ਤਾਹਿ ਡਾਰ ਹੈ ।
ਪਾਇਨ ਕੀ ਪਨਹੀ ਸੁ ਰਾਖਤ ਹੈ ਹਰੀ ਭਰੀ,
ਤਾਹੂ ਕਾਹੂ ਕਾਜ ਚਿਤ ਚਲਤ ਸਮਾਰ ਹੈ ।
ਛਾਡਿ ਅਹੰਕਾਰ, ਛਾਰਿ ਹੋਇ ਗੁਰ ਮਾਰਗ ਮੈ
ਕਬਹੂ ਦਇਆਲ ਹੋਇ ਦਇਆ ਕੈ ਪਗ ਧਾਰ ਹੈ ।

ਸੰਤ ਮਹਿੰਦਰ ਸਿੰਘ : ਠੀਕ ਹੈ ਜੀ, ਧੰਨੇ ਨੇ ਕਿਹੜਾ 'ਵਿਚਾਰ ਸਾਗਰ' ਪੜ੍ਹਿਆ ਹੋਇਆ ਸੀ !

ਸਤਿਗੁਰੂ ਜੀ : ਤੁਹਾਡੇ ਦਾਦੇ ਨੇ ਕਿਹੜਾ ਪੜ੍ਹਿਆ ਸੀ !

ਪੰਡਿਤ ਜੀ : ਭਗਤੀ ਮਾਰਗ ਵਾਲੇ ਅਤੇ ਕਮਿਊਨਿਸਟ ਇਕ ਗੱਲੋਂ ਇਕੋ ਜਿਹੇ ਹਨ । ਕਮਿਊਨਿਸਟ ਕਹਿੰਦੇ ਨੇ ਰੱਬ ਕੋਈ ਨਹੀਂ ਜੋ ਕੁਝ ਹੋਣਾ ਹੁੰਦੈ, ਹੋ ਹੀ ਜਾਣੈ । ਭਗਤ ਲੋਕ ਆਖਦੇ ਨੇ, ਜੋ ਕਰਨੈ ਰੱਬ ਨੇ ਕਰਨੈ । ਹੁੰਦਾ ਤਾਂ ਰਹਿੰਦਾ ਹੀ ਹੈ ਕੁਛ ਨਾ ਕੁਛ !

ਸਤਿਗੁਰੂ ਜੀ : ਕੇਹਰ ਸਿੰਘ ਰੋਪੜ ਵਾਲੇ ਦਾ ਲੜਕਾ ਭਾਰਤ ਹੈਵੀ ਇਲੈਕਟ੍ਰੀ-ਕਲਜ਼ ਵਿਚ ਕੰਮ ਕਰਦਾ ਹੈ । ਉਹ ਰੂਸ ਵਿਚੋਂ ਪੜ੍ਹਕੇ ਆਇਆ ਹੈ । ਉਸਨੇ ਦੱਸਿਆ, ਰੂਸੀ ਕਮਿਊਨਿਸਟ ਕਹਿੰਦੇ ਨੇ ਜਾਂ ਤਾਂ ਧਰਮ ਵਾਲੇ ਬਹੁਤ ਪਿਛੇ ਰਹਿ ਗਏ ਨੇ ਅਤੇ ਇਸ ਹਾਲਤ ਵਿਚ ਸਾਨੂੰ ਉਹਨਾਂ ਨੂੰ ਉਡੀਕਣ ਦੀ ਲੋੜ ਨਹੀਂ । ਜਾਂ ਉਹ ਏਨੇ ਅੱਗੇ ਨਿਕਲ ਗਏ ਹਨ ਕਿ ਸਾਡੀ ਪਹੁੰਚੋਂ ਹੀ ਪਰੇਡੇ ਹੋ ਗਏ ਹਨ । ਦੋਹਾਂ ਹਾਲਤਾਂ ਵਿਚ ਸੁਮੇਲ ਨਹੀਂ ।

ਏਥੇ ਸੱਚੇ ਪਾਤਸ਼ਾਹ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੁਮੇਲਤਾ ਨੂੰ ਯਾਦ ਕੀਤਾ : ਜਿਹੜੇ ਬੜੇ ਆਸਤਕ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ ਉਹਨਾਂ ਨਾਲ ਵੀ ਗੂਹੜਾ ਸਨੇਹ ਰਖਦੇ ਸਨ ਅਤੇ ਜਿਹੜੇ ਬੜੇ ਨਾਸਤਕ ਸਨ ਸਤਿਗੁਰੂ ਜੀ ਦੀ ਪਹੁੰਚ ਉਹਨਾਂ ਵੱਲ ਵੀ ਉਹੋ ਸੀ ।

ਪੰਡਿਤ ਜੀ : ਸਤਿਗੁਰੂ ਦੇ ਸਾਰੇ ਜੁ ਹੋਏ ।

ਸਤਿਗੁਰੂ ਜੀ : ਸਾਡੇ ਵੱਲ ਦੋਹਾਂ ਦੀ ਪਹੁੰਚ ਇਕਸਾਰ ਰਹਿੰਦੀ ਹੈ । ਸਾਨੂੰ ਦੋਵੇਂ ਹੀ ਪਸੰਦ ਕਰਦੇ ਹਨ, ਨਫ਼ਰਤ ਨਹੀਂ ਕਰਦੇ ।

ਸੰਤ ਮਹਿੰਦਰ ਸਿੰਘ : ਅਖ਼ੀਰ ਤੇ ਜਾਕੇ ਸਾਰੇ ਇਕ ਹੀ ਹੋ ਜਾਂਦੇ ਹਨ । ਦੁਜੈਗ ਤਾਂ ਉਰ੍ਹਾਂ ਉਰ੍ਹਾਂ ਦੀ ਹੀ ਚੀਜ਼ ਹੈ ।

ਅਤੇ ਵਿਚਾਰ ਥੋੜੀ ਕੁ ਹੋਰ ਹੋਕੇ ਸਭਾ ਵਿਸਰਜਤ ਹੋ ਗਈ । 10 ਵਜ ਚੁਕੇ ਸਨ । ਸਤਿਗੁਰੂ ਜੀ ਜੰਗਲ ਮੈਦਾਨ ਜਾਣ ਵਾਸਤੇ ਕਾਰ ਸਵਾਰ ਹੋ ਦੂਰ ਨਿਕਲ ਗਏ ।

## ਭੋਗ ਦਾ ਦੀਵਾਨ

ਪੰਡਿਤ ਗੋਪਾਲ ਸਿੰਘ ਦਾ ਹੱਲੇ ਦਾ ਦੀਵਾਨ 1 ਵਜੇ ਤੋਂ ਜਾਰੀ ਹੋ ਗਿਆ ਹੈ। ਪਿੰਡਾਲ ਭਰਪੂਰ ਹੈ। ਸੱਚੇ ਪਾਤਸ਼ਾਹ ਜੀ ਵੀ 1-30 ਵਜੇ ਨਿਜ ਆਸਣ ਤੇ ਸੁਸ਼ੋਭਤ ਹੋ ਗਏ ਹਨ। ਦੀਵਾਨ ਵਿਚ ਖੁਸ਼ੀ ਦੀ ਲਹਿਰ ਛਾ ਗਈ ਹੈ। ਉਠ ਉਠ ਕੇ ਸੰਗਤਾਂ ਨਮਸਕਾਰਾਂ ਕਰਨ ਲਗੀਆਂ। ਨੀਲੀਆਂ ਪੱਗਾਂ ਵਾਲੇ, ਕਿਰਪਾਨਧਾਰੀ ਇਸਤਰੀਆਂ, ਸਭ ਤਰ੍ਹਾਂ ਦੇ ਲੋਕਾਂ ਨੇ ਸ਼ਰਧਾ ਨਾਲ ਭੇਟਾ ਧਰ-ਧਰ ਮੱਥਾ ਟੇਕਿਆ ਹੈ। ਇਸ ਸਮੇਂ ਇਸ ਇਲਾਕੇ ਦੇ ਦੂਰ ਨੇੜੇ ਦੇ ਸਿੰਘ ਗੁਰੂ ਕੇ ਦਰਸ਼ਨਾਂ ਨੂੰ ਪਹੁੰਚੇ ਹੋਏ ਹਨ। ਸੰਤ ਅਪਾਰ ਸਿੰਘ ਬੀੜ ਅਤੇ ਸ: ਹੀਰਾ ਸਿੰਘ ਸਰਪੰਚ ਸੰਤ ਨਗਰ ਵੀ ਏਥੇ ਆਏ ਵੇਖੇ। ਪੰ: ਜੀ ਜਥੇਦਾਰ ਫੌਜਾ ਸਿੰਘ ਦੀ ਮਹਾਨਤਾ, ਸਿਦਕ, ਸਾਦਗੀ ਆਦਿ ਉਤੇ ਸਪ੍ਰਮਾਣ ਕੀਰਤਨ ਕਰ ਰਹੇ ਹਨ। ਇਲਾਕੇ ਦੇ ਨਾਮਧਾਰੀਆਂ ਵਿਚੋਂ ਕੁਝ ਇਕ ਨੇ ਸਤਿਗੁਰਾਂ ਦੇ ਚਰਨਾਂ ਵਿਚ ਪੱਤਰ ਰੱਖ ਰੱਖ ਕੇ ਮਨੋਵਿਥਿਆ ਦੀਆਂ ਅਰਜ਼ਾਂ ਕੀਤੀਆਂ ਹਨ।

ਪਿੰਡਾਲ ਸਵੇਰ ਨਾਲੋਂ ਦੁਗਣਾ ਹੋ ਗਿਆ ਸੀ। ਜਾਪਦਾ ਸੀ ਨਗਰ ਦੇ ਹਰ ਘਰੋਂ ਇਕ ਇਕ, ਦੋ ਦੋ ਜੀ ਦੀਵਾਨ ਵਿਚ ਪਹੁੰਚੇ ਹੋਏ ਹਨ। ਜਲੰਧਰੋਂ ਵੀ ਬਹੁਤ ਸਾਰੀ ਸੰਗਤ ਆਈ ਹੋਈ ਹੈ। 1.45 ਵਜੇ ਰਾਗੀਆਂ ਦਾ ਦੀਵਾਨ ਸਜ ਗਿਆ ਹੈ।

ਦੀਵਾਨ ਵਿਚ ਕੁਛ ਐਸੇ ਲੋਕ ਵੀ ਆਏ ਜਿਨ੍ਹਾਂ ਸਤਿਗੁਰੂ ਜੀ ਨੂੰ ਨਮਸਕਾਰ ਤਾਂ ਕੀ ਕਰਨੀ ਸੀ ਸਮੁਚੇ ਦੀਵਾਨ ਨੂੰ ਵੀ ਸਿਰ ਨ ਝੁਕਾਇਆ। ਪਰ ਦੀਵਾਨ ਅਤੇ ਕੀਰਤਨ ਦੇ ਪ੍ਰਭਾਵ ਨੇ ਉਹਨਾਂ ਨੂੰ ਮੁੜ ਉਠਾਇਆ। ਰਾਗੀਆਂ ਨੂੰ ਵੀ ਜਾ ਕੇ ਮਥਾ ਟੇਕਿਆ ਅਤੇ ਫਿਰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆ, ਸਿਰ ਝੁਕਾ, ਆਪਣੇ ਸਥਾਨ ਤੇ ਆ ਬੈਠੇ। ਗਿਆਨੀ ਰਤਨ ਸਿੰਘ ਮਠਾੜੂ (ਇੰਦਰਾ ਕਾਂਗਰਸੀ) ਚੇਅਰਮੈਨ ਜਿਲਾ ਪਰੀਸ਼ਦ ਹੁਸ਼ਿਆਰ ਵੀ ਸ਼ਰਧਾਂਜਲੀ ਭੇਟ ਕਰਨ ਆਇਆ। 2.30 ਵਜੇ ਭੋਗ ਦੇ ਸਲੋਕ ਪੜ੍ਹੇ ਜਾਣ ਲਗੇ।

## ਚਿੱਠੀਆਂ ਮਿੱਠੀਆਂ

ਇਸ ਸਮੇਂ ਸਤਿਗੁਰੂ ਜੀ ਦੇ ਸਕੱਤਰ ਵਲੋਂ, ਮੇਰੇ ਧਿਆਨ ਵਿਚ, 29-9-78 ਦੀ ਲਿਖੀ ਸ. ਰਘਬੀਰ ਸਿੰਘ ਰੰਧਾਵਾ ਵਕੀਲ ਸਰਸਾ ਦੀ ਚਿੱਠੀ ਲਿਆਂਦੀ ਜਿਸ ਵਿਚ ਸ. ਰੰਧਾਵਾ ਨੇ ਸਤਿਗੁਰੂ ਜੀ ਨੂੰ ਚੇਤਾ ਕਰਵਾਇਆ ਸੀ ਕਿ ਅਕਾਲੀ-ਨਿਰੰਕਾਰੀ ਵਿਵਾਦ ਸਮੇਂ ਸਾਨੂੰ 'ਨਵਾਂ ਹਿੰਦੁਸਤਾਨ' ਵਰਗੇ ਅਖ਼ਬਾਰ ਦੀ ਲੋੜ ਸੀ। ਬਹੁਤ ਗ਼ਲਤ ਬਿਆਨੀਆਂ ਛਪ ਰਹੀਆਂ ਹਨ। ਰੰਧਾਵਾ ਨੇ ਬੇਨਤੀ ਕੀਤੀ ਸੀ ਸਤਿਗੁਰੂ ਜੀ ਜਾਂ ਤਾਂ ਆਪਣਾ ਪ੍ਰੈਸ ਸਕੱਤਰ ਰਖਣ ਜਾਂ ਫਿਰ ਨਾਮਧਾਰੀ ਦਰਬਾਰ ਵਲੋਂ ਜਾਂਦੇ ਬਿਆਨ ਆਪ ਧਿਆਨ ਨਾਲ ਵੇਖਕੇ ਛਪਣ ਦੇਣ।

ਇਕ ਹੋਰ ਚਿੱਠੀ, ਸੰਤ ਹਰਨਾਮ ਦਾਸ ਉਦਾਸੀ, ਕਪੂਰਥਲਾ ਦੀ ਵਿਖਾਈ ਗਈ ਜਿਸ ਉਤੇ ਲਿਖਣ ਮਿਤੀ 2-10-78 ਸੀ। ਲੇਖਕ ਨੇ ਸਤਿਗੁਰੂ ਜੀ ਦੇ ਸਕੱਤਰ ਸੰਤ ਤਰਸੇਮ ਸਿੰਘ ਨੂੰ ਲਿਖਿਆ ਸੀ ਕਿ ਕੁਝ ਪੁਸਤਕਾਂ ਉਸਦੇ ਵਿਦਿਆ ਗੁਰੂ ਕੋਲ ਹਨ,

ਕੁਛ ਪੁਸਤਕਾਂ ਹੋਰ ਹੋਰ ਥਾਵਾਂ ਤੇ ਵੀ ਦੱਸੀਆਂ । ਮੁਖ ਜ਼ੋਰ ਇਸ ਗੱਲ ਤੇ ਸੀ ਕਿ ਨਾਮਧਾਰੀਆਂ ਪਾਸ ਲਿਟਰੇਚਰ ਦੀ ਘਾਟ ਹੈ । ਲਿਟਰੇਰੀ ਆਦਮੀਆਂ ਨੂੰ ਖ਼ਾਸ ਤੌਰ ਤੇ ਉਤਸ਼ਾਹਤ ਕੀਤਾ ਜਾਵੇ । ਸੌ ਪੁਸਤਕਾਂ ਐਸੀਆਂ ਲਿਖਵਾਈਆਂ ਜਾਣ ਜਿਨ੍ਹਾਂ ਨੂੰ ਕਿਸੇ ਤਰ੍ਹਾਂ ਨਾਲ ਵੀ ਖੰਡਤ ਨਾ ਕੀਤਾ ਜਾ ਸਕੇ ।

### ਗਿ: ਬਤਨ ਸਿੰਘ ਮਠਾਰੂ

ਭੋਗ ਦੇ ਸ਼ਲੋਕ ਪੜੇ ਜਾ ਚੁਕੇ ਤਾਂ ਸ਼ਰਧਾਂਜਲੀ ਭੇਂਟ ਕਰਨ ਹਿਤ 10 ਮਿੰਟ ਲਈ ਕਾਂਗਰਸੀ ਲੀਡਰ, ਚੇਅਰਮੈਨ ਜ਼ਿਲਾ ਪਰੀਸ਼ਦ ਹੁਸ਼ਿਆਰਪੁਰ ਉਠਿਆ । ਸੰਖੇਪ ਨੁਕਤੇ :

—ਸੰਤ ਫੌਜਾ ਸਿੰਘ ਜਥੇਦਾਰ ਜੀ ਦੀ ਰੂਹ ਦੀ ਸ਼ਾਂਤੀ ਲਈ ਅਸੀਂ ਸਾਰੇ ਇਥੇ ਇਕੱਤਰ ਹੋਏ ਹਾਂ । ਗੁਰੂ ਗਰੰਥ ਸਾਹਿਬ ਜੀ ਦੀ ਹਜ਼ੂਰੀ ਅਤੇ ਬਾਬਾ ਰਾਮ ਸਿੰਘ ਜੀ ਦੀ ਗੱਦੀ ਦੇ ਮਾਲਕ ਬਾਬਾ ਜਗਜੀਤ ਸਿੰਘ ਜੀ ਵੀ ਮੌਕੇ ਤੇ ਬਿਰਾਜਮਾਨ ਹਨ । ਸਤਿਗੁਰੂ ਰਾਮ ਸਿੰਘ ਜੀ ਨੇ ਉਸ ਵੇਲੇ ਸੁਦੇਸ਼ੀ ਦੀ ਲਹਿਰ ਚਲਾਈ ਜਦੋਂ ਅੰਗਰੇਜ਼ ਦੇ ਟਾਕਰੇ ਦੀ ਲੋੜ ਸੀ । ਡਾਕ ਆਪਣੇ ਪ੍ਰਬੰਧ ਹੇਠ, ਖੱਦਰ ਦਾ ਪਹਿਨਣਾ, ਕਚਿਹਰੀਆਂ ਦਾ ਬਾਈਕਾਟ ਆਦਿ ਮਹਾਤਮਾ ਗਾਂਧੀ ਨੇ ਸਤਿਗੁਰਾਂ ਤੋਂ ਹੀ ਸਿਖਿਆ ।

—ਬਾਬਾ ਫੌਜਾ ਸਿੰਘ ਏਥੋਂ ਗਿਆ ਨਹੀਂ । ਜੋਤ ਵਿਚ ਜੋਤ ਸਮਾ ਗਈ ਹੈ । ਪੰਜਾਂ ਤੱਤਾਂ ਵਿਚ ਤੱਤ ਸਮਾ ਗਏ ਹਨ । ਮੌਤ ਤੋਂ ਸਾਰੇ ਡਰਦੇ ਹਨ ਪਰ ਉਹ ਨਹੀਂ ਡਰਦੇ ਜਿਨ੍ਹਾਂ ਤੇ ਗੁਰੂ ਦੀ ਕਿਰਪਾ ਹੁੰਦੀ ਹੈ । ਉਹ ਸਮਝਦੇ ਹਨ ਸਿਰਫ਼ ਚੋਲਾ ਹੀ ਬਦਲਣਾ ਹੈ । ਜੀਵਨ ਮੁਕਤ ਸੋ ਆਖੀਐ ਮਰ ਜੀਵੈ ਮਰੀਆ ।

—ਫੌਜਾ ਸਿੰਘ ਜੀ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਹਾਜ਼ਰ ਹੋ ਕੇ ਭਜਨ ਬਾਣੀ ਪਰਚਾਰ ਪ੍ਰਸਾਰ ਕੀਤਾ । ਸਤਿਗੁਰੂ ਜੀ ਦੀ ਸੇਵਾ ਕੀਤੀ । ਉਨ੍ਹਾਂ ਦਾ ਜਨਮ ਸਫਲ ਹੈ । ਉਹਨਾਂ ਦੇ ਮਾਤਾ ਪਿਤਾ ਧੰਨ ਹਨ ।

—ਮਨੁਖੀ ਜੀਵਨ ਭਜਨ ਭਗਤੀ ਅਤੇ ਦੇਸ਼ ਸੇਵਾ ਦੇ ਲੇਖੇ ਲਾਉਣਾ ਚਾਹੀਦਾ ਹੈ । ਇਹ ਜੀਵਨ ਤਾਂ ਬਿਨਸਨ ਹਾਰ ਹੈ : "ਡਡਾ ਡੇਰਾ ਇਹੁ ਨਹੀਂ ਜਹ ਡੇਰਾ ਤਹ ਜਾਨੁ" ਅਨੁਸਾਰ ਇਕ ਦਿਨ ਹਰੇਕ ਨੇ ਚਲਣਾ ਹੈ ਪਰ ਨੇਕ ਕਮਾਈਆਂ ਵਾਲਿਆਂ ਦਾ ਜਸ ਦੂਜਿਆਂ ਨੂੰ ਵੀ ਮਾਰਗ ਦਰਸਾਂਦਾ ਹੈ ।

—ਗੁਰਬਖ਼ਸ਼ ਸਿੰਘ ਸਾਡਾ ਵਰਕਰ ਹੈ । ਮੇਰਾ ਇਹਦੇ ਨਾਲ ਪਿਆਰ ਹੈ । ਬਾਬਾ ਫੌਜਾ ਸਿੰਘ ਜੀ ਨਾਲ ਇਸੇ ਕਾਰਨ ਨੇੜਤਾ ਮਿਲੀ । ਉਹ ਜੀਵਨ ਵਿਚ ਸੱਚੇ ਅਤੇ ਸੁਚੇ ਸਨ ।

### ਸ੍ਰੀ ਸਤਿਗੁਰੂ ਜੀ

10 ਮਿੰਟ ਵਾਸਤੇ ਪ੍ਰੀਤਮ ਸਿੰਘ ਕਵੀ ਨੂੰ ਸ਼ਰਧਾਂਜਲੀ ਭੇਟ ਕਰਨ ਦਾ ਅਵਸਰ ਮਿਲਿਆ । ਉਪ੍ਰੰਤ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ । ਸਤਿਗੁਰੂ ਜੀ ਦੇ ਸ਼ਬਦਾਂ ਦਾ ਸੰਖੇਪ :

—ਕਬੀਰ ਜੀ ਲਿਖਿਆ ਹੈ—

ਕਬੀਰ ਕਾਲਿ ਕਰੰਤਾ ਅਬਹਿ ਕਰੁ, ਅਬ ਕਰਤਾ ਸੁਇ ਤਾਲ ।
ਪਾਛੈ ਕਛੂ ਨ ਹੋਇਗਾ, ਜਉ ਸਿਰ ਪਰ ਆਵੈ ਕਾਲੁ । (1371)

ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ 1934 ਵਿਚ, ਬੈਂਕੌਕ ਗਏ, ਉਸ ਵੇਲੇ ਸਤਿਗੁਰਾਂ ਨਾਲ ਗਏ ਸਿਖਾਂ, ਸੰਤ ਫੌਜਾ ਸਿੰਘ, ਕਿਰਪਾ ਸਿੰਘ ਲਾਂਗਰੀ ਅਤੇ ਰਲਾ ਸਿੰਘ ਸਿਆਹੜ ਵਾਲੇ ਨੂੰ ਦੋਬਾਰਾ ਬੈਂਕੌਕ ਵਖਾਣ ਲਈ ਤੇ ਉਸ ਵੇਲੇ ਦੀ ਸਿਖੀ ਅਤੇ ਹੁਣ ਦੇ ਸਿਖਾਂ ਦਾ ਪੁੰਨ ਪ੍ਰਤਾਪ ਵਖਾਣ ਲਈ ਸੋਚਦਾ ਹੀ ਰਿਹਾ, ਜਥੇਦਾਰ ਜੀ ਪੂਰੇ ਹੋ ਗਏ, ਕਿਰਪਾ ਸਿੰਘ ਲੱਭ ਹੀ ਨਹੀਂ ਰਿਹਾ, ਰਲਾ ਸਿੰਘ ਬਾਕੀ ਹੈ । ਉਹਦੇ ਪਾਸਪੋਰਟ ਦਾ ਜਤਨ ਕਰ ਰਹੇ ਹਾਂ, ਜੇ ਸਤਿਗੁਰਾਂ ਕਿਰਪਾ ਕੀਤੀ ਤਾਂ ਉਸਨੂੰ ਬੈਂਕੌਕ ਦੀ ਸਿਖੀ ਵਖਾ ਲਿਆਵਾਂਗੇ ।

—ਰੰਗੂਨ, 1934 ਵਿਚ ਨਾਮਧਾਰੀਆਂ-ਅਕਾਲੀਆਂ ਦੀ ਨਹੀਂ, ਅਕਾਲੀਆਂ-ਨਿਰੰਕਾਰੀਆਂ ਦੀ ਨਹੀਂ, ਸਗੋਂ ਅਕਾਲੀਆਂ-ਅਕਾਲੀਆਂ ਦੀ ਲੜਾਈ ਹੋਈ। ਲੜਾਈ ਸਿਵਲੀਅਨ ਤੇ ਫੌਜੀ ਗੁਟਾਂ ਵਿਚਾਲੇ ਸੀ ਅਤੇ ਓਥੋਂ ਦੇ ਗੁਰਦੁਆਰੇ ਨੂੰ ਜੰਦਰੇ ਵਜ ਗਏ । ਇਸ ਦਸ਼ਾ ਨੂੰ ਵੇਖ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਹੁਤ ਦੁਖ ਮਹਿਸੂਸ ਕੀਤਾ ।

—ਸਿਖਾਂ ਵਿਚ ਪਰਸਪਰ ਸਦਭਾਵਨਾ ਪੈਦਾ ਕਰਨ ਵਾਸਤੇ, ਸਤਿਗੁਰੂ ਜੀ ਨੇ ਆਪਣੇ ਘਰ ਦਸ ਪਾਤਸ਼ਾਹੀਆਂ ਤਕ ਦਾ ਅਰਦਾਸਾ ਕਰਵਾ ਕੇ ਮਾਰਗ ਪ੍ਰਸ਼ਸਤ ਕੀਤਾ ਕਿ ਨਾਮਧਾਰੀਆਂ ਨੂੰ ਵੀ ਗੁਰਦੁਆਰਿਆਂ ਵਿਚ ਬਾਰਾਂ ਪਾਤਸ਼ਾਹੀਆਂ ਦਾ ਅਰਦਾਸਾ ਕਰਨ ਦਿਤਾ ਜਾਵੇ ।

—ਜਿਥੇ ਸਿਆਸਤ ਦੀ ਪ੍ਰਧਾਨਤਾ ਹੋਵੇਗੀ ਓਥੋਂ ਧਰਮ ਤੇ ਸਦਭਾਵਨਾ ਦੂਰ ਹੋ ਜਾਣਗੇ ।

—ਪ੍ਰਥਾ ਪੈਦਾ ਕੀਤੀ ਗਈ ਹੈ ਲੈਕਚਰ ਦੇ ਦੇ ਕੇ, ਲੇਖ ਲਿਖ ਲਿਖ ਕੇ ਕਿ ਮਾਸ ਨਾ ਖਾਣਾ ਉਹਨਾਂ ਲਈ ਜ਼ਰੂਰੀ ਹੈ ਜਿਹੜੇ ਨਾਮ ਅਭਿਆਸੀ ਹਨ । ਇਸ ਪ੍ਰਚਾਰ ਦੇ ਪ੍ਰਭਾਵ ਨੂੰ ਇਹੋ ਗੱਲ ਸਪਸ਼ਟ ਕਰ ਸਕਦੀ ਹੈ ਕਿ ਜੇ ਕਲਿਜੁਗ ਵਿਚ ਇਸ ਤਰ੍ਹਾਂ ਦੀਆਂ ਗੱਲਾਂ ਨਹੀਂ ਹੋਣੀਆਂ ਤਾਂ ਕਦੋਂ ਹੋਣੀਆਂ ਹਨ ? ਸਾਡੇ ਦਿਲ ਕਾਲੇ ਹੋਏ ਪਏ ਹਨ, ਸਾਡੀ ਸਮਝ ਕਾਲੀ ਹੋਈ ਪਈ ਹੈ । ਹਕੀਕਤ ਸਾਨੂੰ ਨਜ਼ਰ ਨਹੀਂ ਆਉਂਦੀ, ਪਰ ਇਸ ਸਮੇਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਵਾਕ—

ਕਲਿਜੁਗ ਮੈਂ ਸਤਿਜੁਗ ਵਰਤਾਊਂ,
ਤਬੀ ਬਾਰ੍ਹਵਾਂ ਬਪ ਕਹਾਊਂ ।

ਕਲਿਜੁਗ ਵਿਚ ਵੀ ਸਤਿਜੁਗੀ ਸਿਫਤਾਂ ਵਾਲਾ ਇਹ ਨਾਮਧਾਰੀ ਪੰਥ ਸਾਜਿਆ । ਇਸ ਪੰਥ ਦੇ ਬਹੁਤ ਵਡੇ ਹੀਰੇ ਸਨ ਸੰਤ ਫੌਜਾ ਸਿੰਘ ਹੋਰੀਂ, ਪਤਾ ਨਹੀਂ ਉਹਨਾਂ ਕਿੰਨੇ ਸਿਖ ਸਜਾਏ ਅਤੇ ਕਿੰਨਿਆਂ ਨੂੰ ਸਿੱਧੀਆਂ, ਠੋਠ ਅਤੇ ਹਸਾਉਣੀਆਂ ਗੱਲਾਂ ਕਰਕੇ ਅੰਮ੍ਰਿਤਪਾਨ ਕਰਵਾਇਆ ।

—ਕਵੀ ਹੁਰਾਂ ਨੇ ਇਹਨਾਂ ਦੇ ਬੱਚਿਆਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ

ਜਥੇਦਾਰ ਹੁਰਾਂ ਦੇ ਦਰਸ਼ਨ ਹੋਏ ਦੱਸੇ ਹਨ, ਇਹ ਇੰਜ ਹੀ ਹੈ ਜਿਵੇਂ ਬਾਰਸ਼, ਕਦੀ ਵਾਰ, ਇਕ ਖੇਤ ਛਡਦੀ, ਨਾਲ ਦੇ ਖੇਤ ਵਿਚ ਪਾਣੀ ਪਾਣੀ ਕਰ ਦਿੰਦੀ ਹੈ। ਜਿਸ ਤੇ ਸਤਿਗੁਰੂ ਦੀ ਕ੍ਰਿਪਾ ਹੋਵੇ ਉਸ ਨੂੰ ਦਰਸ਼ਨ ਦਾਤ ਬਖਸ਼ੀ ਜਾਂਦੀ ਹੈ। ਹੁਣ ਫੌਜਾ ਸਿਘ ਹੁਰਾਂ ਆਪ ਆ ਕੇ ਦਸਿਆ ਹੈ ਕਿ ਉਹ ਹਰ ਤਰ੍ਹਾਂ ਸੁਖੀ, ਪ੍ਰਸੰਨ ਅਤੇ ਸਤਿਗੁਰਾਂ ਦੇ ਚਰਨਾਂ ਵਿਚ ਹਨ ।

—ਇਕ ਵਾਰ, ਪਟਿਆਲੇ ਕਿਸੇ ਪੰਥਕ ਮਸਲੇ ਹਿਤ, ਜਸਟਿਸ ਗੁਰਨਾਮ ਸਿੰਘ, ਜਥੇਦਾਰ ਊਧਮ ਸਿੰਘ ਨਾਗੋਕੇ, ਸ: ਗਿਆਨ ਸਿੰਘ ਰਾੜੇਵਾਲਾ ਅਤੇ ਮੈਂ ਮਹਾਰਾਜਾ ਪਟਿਆਲਾ ਨੂੰ ਮਿਲਣ ਗਏ। ਇਕ ਕਮਰੇ ਵਿਚ ਚਾਰੇ ਬੈਠੇ ਸਾਂ ਕਿ ਜਸਟਿਸ ਗੁਰਨਾਮ ਸਿੰਘ ਨੇ ਆਖਿਆ : ਇਹ ਗੁਰਦੁਆਰਿਆਂ ਵਾਸਤੇ ਚੋਣਾਂ—ਵੋਟਾਂ ਦਾ ਪ੍ਰਬੰਧ ਸਾਨੂੰ ਲੈ ਬਹੇਗਾ। ਇਸ ਗੱਲ ਤੇ ਕਿਸੇ ਵੀ ਕਿੰਤੂ ਨਹੀਂ ਕੀਤਾ। ਪਰ ਜੇ ਕੋਈ ਮੇਰੇ ਵਰਗਾ ਇਹੋ ਗੱਲ ਹੀ ਕਰੇ ਤਾਂ ਗੁੱਸਾ ਕੀਤਾ ਜਾਂਦਾ ਹੈ ਕਿ ਸਾਡੇ ਪ੍ਰਬੰਧ ਨੂੰ ਮਾੜਾ ਕਿਉਂ ਆਖਿਆ ਜਾਵੇ !

—ਭਜਨ ਬਾਣੀ ਗੁਰਦੁਆਰਿਆਂ ਵਾਲਿਆਂ ਤੋਂ ਛੁਟ ਗਿਆ ਹੈ, ਸਿਆਸਤ ਪੱਲੇ ਪੈ ਗਈ ਹੈ। ਗੁਰਬਾਣੀ ਵਿਚ ਸੱਚ ਨੂੰ ਆਧਾਰ ਬਣਾਇਆ ਗਿਆ ਹੈ ਪਰ ਚੋਣ ਸਿਸਟਮ ਵਿਚ ਤਾਂ ਨਿਰਾ ਝੂਠ ਹੀ ਝੂਠ ਰਹਿ ਜਾਂਦਾ ਹੈ। ਵਾਕ ਲੈਣ ਵਿਚ ਜੇ ਸ਼ਬਦ ਨੇ ਸੰਸਾਰਕ ਰਾਜ ਨੂੰ ਨਿੰਦਿਆ ਹੋਵੇ, ਤਾਂ ਵੀ ਚੋਣ ਲੜਨ ਵਾਲੇ ਨੇ ਤਾਂ ਝੂਠ ਦੀ ਟੇਕ ਲੈ ਹੀ ਚੋਣ ਜਿੱਤਣੀ ਹੁੰਦੀ ਹੈ।

—ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ।

—ਸਤਿਗੁਰੂ ਦੇ ਪਿਆਰ ਵਾਲੇ, "ਜਿਹ ਮਰਨੈ ਤੇ ਜਗ ਡਰੈ ਮੇਰੇ ਮਨਿ ਆਨੰਦ" ਵਾਲੀ ਅਵਸਥਾ ਵਾਲੇ ਹੋ ਜਾਂਦੇ ਹਨ।

—ਏਥੇ ਵੀ, ਜਦੋਂ ਪਤਾ ਲਗੇ ਕਿ ਵਲਾਇਤ ਜਾਣ ਦਾ ਪਰਮਿਸ਼ਨ ਮਿਲ ਗਿਆ ਹੈ ਤਾਂ ਬੰਦਾ ਘਰ, ਜ਼ਮੀਨ, ਜਾਇਦਾਦ ਸਭ ਕੁਝ ਛਡ ਕੇ ਵਲਾਇਤ ਚਲਾ ਜਾਂਦਾ ਹੈ। ਸਤਿਗੁਰੂ ਦੇ ਪ੍ਰੇਮ ਵਾਲੇ ਵੀ ਸੰਤ ਫੌਜਾ ਸਿੰਘ ਜੀ ਵਾਂਗ ਅਗਲੇ ਪਾਸੇ, ਵਡੇ ਸੁਖ ਵਲ ਜਾਂਦਿਆਂ ਸੰਕੋਚ ਨਹੀਂ ਕਰਦੇ, ਸਗੋਂ ਖੁਸ਼ੀ ਅਨੁਭਵ ਕਰਦੇ ਹਨ।

ਸਤਿਗੁਰੂ ਜੀ ਦੇ ਇਹਨਾਂ ਸ਼ਬਦਾਂ ਨਾਲ ਦੀਵਾਨ ਦੀ ਸਮਾਪਤੀ ਹੋ ਗਈ। ਸਾਧ ਸੰਗਤ ਨੇ ਪ੍ਰਸ਼ਾਦ ਲਿਆ।

**ਸਫ਼ਰ**

ਇਸ ਇਲਾਕੇ ਦੇ ਸਿੰਘਾਂ ਦਾ ਸਤਿਗੁਰੂ ਜੀ ਦੇ ਡੇਰੇ ਇਕੱਠ ਹੋਇਆ ਜਿਸ ਵਿਚ (ਸਤਿਗੁਰੂ ਪ੍ਰਤਾਪ ਸਿੰਘ) ਸਿਮ੍ਰਤੀ ਮੰਦਰ ਵਾਸਤੇ ਉਗਰਾਹੀਆਂ ਲਿਖਵਾਈਆਂ ਗਈਆਂ ਅਤੇ ਐਨ 4 ਵਜੇ ਸ੍ਰੀ ਸਤਿਗੁਰੂ ਜੀ ਦੀ ਕਾਰ ਸੇਵਕਾਂ ਅਤੇ ਪੰਡਤ ਜੀ ਨੂੰ ਲੈ ਕੇ ਜਲੰਧਰ ਦੇ ਪੰਧੇ ਪੈ ਗਈ।

## ਸਤ ਬੁੱਧ ਸਿੰਘ

ਮੈਂ ਸ੍ਰੀ ਗੁਰਦੀਪ ਸਿੰਘ ਅਹੀਆਪੁਰ ਦੇ ਟ੍ਰਕ ਦੀ ਵਰਤੋਂ ਟਾਂਡਾ ਜਾਣ ਤਕ ਕੀਤੀ। ਏਥੇ ਨਾਮਧਾਰੀਆਂ ਵਿਚ ਵਿਖਿਆਤ ਸੰਤ ਬੁਧ ਸਿੰਘ ਬੈਠੇ ਹੋਏ ਸਨ। ਉਮਰ 60 ਦੇ ਲਾਗੇ ਚਾਗੇ ਹੋਵੇਗੀ। ਪਿਛਲੇ ਸਾਲ ਫਾਲਿਜ ਦਾ ਹਮਲਾ ਹੋਣ ਕਾਰਨ ਖੱਬਾ ਪਾਸਾ ਸਰੀਰ ਦਾ ਕਮਜ਼ੋਰ ਹੋ ਗਿਆ ਹੈ। ਪਰ ਆਪਣੀ ਕਿਰਿਆ ਆਪ ਸਾਧਦੇ, ਗੱਲਾਂ ਬਾਤਾਂ ਠੀਕ ਢੰਗ ਨਾਲ ਕਰਦੇ, ਸਤਿਗੁਰੂ ਦੀ ਕਿਰਪਾ ਹੀ ਸਮਝਦੇ ਹਨ ਜੋ ਏਨਾ ਕੁਝ ਕਰਨ ਦੇ ਵੀ ਯੋਗ ਰਹਿ ਗਏ ਹਨ। ਅੱਜ ਜਦੋਂ ਸਤਿਗੁਰੂ ਜੀ ਦੀਵਾਨ ਸਮਾਪਤੀ ਪਿਛੋਂ, ਚੁਟਾਲੇ ਜਥੇਦਾਰ ਫੌਜਾ ਸਿੰਘ ਦੇ ਭੋਗ ਬਾਦ ਉਠੇ ਤਾਂ ਸੰਤ ਬੁਧ ਸਿੰਘ ਜੀ ਨੇ ਹਜ਼ੂਰ ਦੇ ਚਰਨਾਂ ਤੇ ਸਿਰ ਝੁਕਾ ਕੇ ਮੱਥਾ ਟੇਕਿਆ। ਸਤਿਗੁਰਾਂ ਪਿਆਰ ਨਾਲ ਥਾਪੀ ਦਿਤੀ ਅਤੇ ਸੁਖਸਾਂਦ ਪੁੱਛੀ। ਅਜਿਹੇ ਸਮੇਂ ਸਿੱਖਾਂ ਅੰਦਰ ਇਕ ਸਰੂਰ ਆ ਜਾਂਦਾ ਅਤੇ ਅੱਖੀਆਂ ਛਲਕ ਉਠਦੀਆਂ ਹਨ।

ਟਾਂਡੇ ਤੋਂ ਬੜੀ ਹਰਿਆਲੀ ਸੜਕ ਵਿਚਦੀ ਬਸ ਦੁਆਰਾ ਗੁਜ਼ਰਦਿਆਂ ਦੋਹੀਂ ਪਾਸੀਂ ਪੱਕਾ ਹੋਇਆ ਝੋਨਾ, ਕਮਾਦੀਆਂ, ਕਿਤੇ ਕਿਤੇ ਬਾਜਰੇ ਦੇ ਖੇਤ ਅਤੇ ਅਗਲੀ ਫਸਲ ਲਈ ਤਿਆਰ ਕੀਤੀ ਜ਼ਮੀਨ ਨਜ਼ਰ ਪੈਂਦੇ ਚਲੇ ਗਏ।

## ਜਲੰਧਰ

ਮੈਂ 7-30 ਵਜੇ ਸ਼ਾਮੀਂ, ਜਲੰਧਰ ਵਿਖੇ ਸ: ਜਗਦੀਸ਼ ਸਿੰਘ "ਵਰਿਆਮ" ਕੇ ਘਰ ਪਹੁੰਚਾ। ਅਜੇ ਅੱਧਾ ਘੰਟਾ ਹੀ ਬੀਤਿਆ ਹੋਵੇਗਾ ਕਿ ਜਲੰਧਰ ਦੇ ਸ੍ਰੀ ਸੁਰਜੀਤ ਸਿੰਘ ਸਕੂਟਰ ਲੈ ਕੇ ਆ ਗਏ। ਸਤਿਗੁਰੂ ਜੀ ਨੇ ਤੁਹਾਨੂੰ ਸਤਵੰਤ ਸਿੰਘ ਦੇ ਘਰ ਬੁਲਾਇਆ ਹੈ।

ਜਾਕੇ ਵੇਖਿਆ, ਸਤਿਗੁਰੂ ਜੀ ਵਿਹੜੇ ਵਿਚ ਇਕ ਪਤਲੇ ਜਿਹੀ ਮੰਜੀ ਤੇ ਵਿਛੇ ਕਪੜੇ ਉਤੇ ਲੇਟੇ ਹੋਏ ਸਨ, ਕੋਲ ਸ੍ਰੀ ਜਗਦੀਸ਼ ਸਿੰਘ, ਠੇਕੇਦਾਰ ਦਰਸ਼ਨ ਸਿੰਘ ਪ੍ਰਧਾਨ, ਸੰਤ ਮਹਿੰਦਰ ਸਿੰਘ, ਸੰਤ ਉਜਾਗਰ ਸਿੰਘ, ਸੰਤ ਰੂਬਲ ਸਿੰਘ (ਦਾਮਾਦ ਸੂਬਾ ਅਮਰੀਕ ਸਿੰਘ ਜੀ) ਆਦਿ ਜਲੰਧਰ ਦੇ ਕਈ ਸਰੀਰ ਬੈਠੇ ਹੋਏ ਸਨ। ਜਲੰਧਰ ਦੀਆਂ ਬਸਤੀਆਂ ਦੋਕੋਹੇ ਆਦਿ ਨੇੜੇ ਦੇ ਪਿੰਡਾਂ ਵਿਚੋਂ ਸਕੂਟਰ ਤੇ ਕਾਰਾਂ ਭੇਜ ਭੇਜ ਸਿੰਘ ਬੁਲਾਏ ਜਾ ਰਹੇ ਸਨ। ਮਸਲਾ ਸੀ ਸਿਮ੍ਰਤੀ ਮੰਦਰ ਦੀ ਉਗਰਾਹੀ ਦਾ। ਮੇਰੇ ਹੁੰਦਿਆਂ ਕੁਝ ਸਰੀਰਾਂ ਦੇ ਜ਼ਿਮੇ ਗੋਣਵੀਂ ਰਕਮ ਲਾਈ ਗਈ। ਕੋਈ ਜੋ ਘੱਟ ਚਾਹੁੰਦੇ ਸਨ ਉਹਨਾਂ ਦੀ ਵਧਾਈ ਗਈ, ਜੋ ਵੱਧ ਦੇਣ ਲਈ ਤਿਆਰ ਸਨ ਉਹਨਾਂ ਨੂੰ ਅੱਧੀ ਅੱਧੀ ਰਕਮ ਦੀ ਛੋਟ ਦਿਤੀ ਗਈ।

ਸਤਿਗੁਰੂ ਜੀ 9 ਵਜੇ ਰਾਤ ਤਕ ਜ਼ਿਮੇਵਾਰੀਆਂ ਲਾਕੇ ਸ੍ਰੀ ਭੈਣੀ ਸਾਹਿਬ ਵਲ ਚਲੇ ਗਏ। ਕਲ੍ਹ ਨੂੰ ਲੁਹਾਰੀਂ (ਲੁਹਾਰ ਪ੍ਰਤਾਪਪੁਰਾ—ਜਲੰਧਰ ਨਕੋਦਰ ਰੋਡ ਤੇ) ਦੁਪਹਿਰ ਦਾ ਦੀਵਾਨ ਹੈ, ਸਤਿਗੁਰੂ ਜੀ ਦਰਸ਼ਨ ਦੇਣਗੇ।

## 11 ਅਕਤੂਬਰ 1978, ਬੁਧਵਾਰ
## ਜਲੰਧਰ—ਨਵੀਂ ਦਿੱਲੀ

### ਦੁਕੋਹੇ ਲਈ ਫੋਨ

8 ਵਜੇ ਸਵੇਰੇ ਮੇਰੇ ਕਮਰੇ ਦੇ ਬਾਹਰ ਕਿਸੇ ਅਵਾਜ਼ ਦਿਤੀ : ਜਗਦੀਸ਼ ਸਿੰਘ ਜੀ ਜਲਦੀ ਆਓ, ਤੁਹਾਡਾ ਫੋਨ ਹੈ। ਜਗਦੀਸ਼ ਸਿੰਘ ਅਜੇ ਤਿਆਰ ਨਹੀਂ ਸੀ। ਉਸ ਮੈਨੂੰ ਭੇਜਿਆ। ਤੀਜੇ ਚੌਥੇ ਘਰ ਫੋਨ ਸੀ। ਇਕ ਬੈਠਕ ਵਿਚ ਦਰਮਿਆਨੀ ਉਮਰ ਦਾ ਇਕ ਹਿੰਦੂ ਸਜਣ ਚੌਕੜਾ ਲਾ, ਉੱਨ ਦੀ ਮਾਲਾ ਫੇਰਦਾ ਵੇਖਿਆ। ਕੋਲ ਹੀ ਫੋਨ ਸੀ, ਉਠਾਇਆ। ਸੰਤ ਤਰਸੇਮ ਸਿੰਘ ਭੈਣੀ ਸਾਹਿਬ ਤੋਂ ਬੋਲ ਰਿਹਾ ਸੀ : ਸਤਿਗੁਰੂ ਜੀ ਦੁਕੋਹੇ ਵਾਲੀ ਮਾਈ ਦੇ ਘਰ ਅੱਜ ਦੋ ਵਜੇ ਦੁਪਹਿਰੇ ਦਰਸ਼ਨ ਦੇਣਗੇ। ਉਹਨਾਂ ਨੂੰ ਸੂਚਿਤ ਕੀਤਾ ਜਾਏ।......

ਰਾਤੀਂ ਇਕ ਮਾਈ ਤੇ ਇਕ ਦੋ ਹੋਰ ਸਿੰਘ ਦੁਕੋਹਿਓਂ ਸਤਿਗੁਰੂ ਜੀ ਦੀ ਸੇਵਾ ਵਿਚ ਆਏ ਸਨ। ਮਾਈ ਕਹਿ ਰਹੀ ਸੀ : ਦੀਨ ਦਿਆਲ, ਉਹ (ਬਾਬਾ ਪਾਲਾ ਸਿੰਘ ਮਈਓ ਦਾਤਾ) ਆਪ ਜੀ ਨੂੰ ਬਹੁਤ ਯਾਦ ਕਰਦੇ ਰਹਿੰਦੇ ਹਨ, ਆਪ ਜ਼ਰੂਰ ਦਰਸ਼ਨ ਦਿਓ।

ਮਾਈ ਨੂੰ ਦੱਸਿਆ ਗਿਆ, ਕਿਸੇ ਮੁਨਾਸਬ ਸਮੇਂ ਦੁਕੋਹੇ ਆਇਆ ਜਾਏਗਾ, ਅਤੇ ਉਹ ਮੁਨਾਸਬ ਸਮਾਂ ਅੱਜ ਹੀ ਆ ਗਿਆ।

### ਇਕ ਚਿੱਠੀ ਜੋਧਪੁਰੋਂ

ਸਤਿਗੁਰੂ ਜੀ ਦੇ ਸਕੱਤਰ ਨੇ ਮੈਨੂੰ ਦਿੱਲੀ ਵਿਚ ਇਕ ਚਿੱਠੀ ਦਿਤੀ ਸੀ, ਉਹ ਮੈਨੂੰ, ਮੇਰੇ ਕਾਗਜ਼ਾਂ 'ਚੋਂ ਅੱਜ ਮਿਲੀ ਹੈ। ਸੰਤ ਤਰਸੇਮ ਸਿੰਘ ਨੂੰ ਸੰਬੋਧਤ ਸ੍ਰੀ ਜੋਗਾ ਸਿੰਘ ਜੋਧਪੁਰ ਨੇ ਲਿਖੀ ਸੀ। ਉਤਾਰਾ :

''ਸ੍ਰੀ ਸਤਿਗੁਰੂ ਜੀ ਜਦੋਂ ਜੋਧਪੁਰ ਆਏ ਸੀ ਤਾਂ ਜਿਹੜਾ ਝੰਡਾ ਸ੍ਰੀ ਸਤਿਗੁਰੂ ਜੀ ਦੀ ਕਾਰ ਅਗੇ ਲਗਾ ਸੀ, ਉਹ ਅਸਾਂ, ਬਾਦ ਵਿਚ ਲਾਹ ਕੇ ਸ: ਸੁਰਿੰਦਰ ਸਿੰਘ ਦੇ ਕੋਠੇ ਤੇ ਲਾ ਦਿਤਾ ਸੀ, ਸ਼ਾਇਦ ਆਪ ਨੇ ਦੇਖਿਆ ਵੀ ਹੋਵੇਗਾ। 16 ਸਤੰਬਰ 78 ਨੂੰ ਸ਼ਾਮ ਦੇ 6 ਵਜੇ ਦੇ ਕਰੀਬ ਦੁੱਧ ਦੇਣ ਵਾਲਾ ਸ: ਸੁਰਿੰਦਰ ਸਿੰਘ ਰਜਿਸਟਰਾਰ ਦੇ ਘਰ ਆਇਆ। ਉਹਨਾਂ ਦੇ ਮਾਤਾ ਜੀ ਦੁਧ ਲੈਂਦੇ ਸੀ ਤਾਂ ਦੁਧ ਵਾਲਾ ਉਪਰ ਨੂੰ ਵੇਖਕੇ ਕਹਿਣ ਲਗਾ, ਮਾਤਾ ਜੀ ਤੁਹਾਡੇ ਕੋਠੇ ਤੇ ਚਿਟੇ ਬਸਤਰਾਂ ਵਾਲਾ ਇਕ ਆਦਮੀ ਹੈ। ਮਾਤਾ ਜੀ ਕਹਿਣ ਲਗੇ, ਨਹੀਂ ਝੰਡਾ ਲਗਾ ਹੈ। ਉਹ ਕਹਿਣ ਲਗਾ ਨਹੀਂ, ਆਦਮੀ ਹੈ, ਮਾਤਾ ਜੀ ਨੂੰ ਝੰਡਾ ਦਿਖਾਈ ਦੇਵੇ ਤੇ ਉਸ ਨੂੰ ਆਦਮੀ ਦਿਖਾਈ ਦੇਵੇ। ਜਦੋਂ ਉਸ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਫੋਟੋ ਵਖਾਇਆ, ਕਹਿਣ ਲਗਾ, ਇਹੋ ਹੀ ਉਪਰ ਖੜੇ ਸਨ। ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਹੜੇ ਗੁਪਤ ਰੂਪ ਵਿਚ ਆ ਕੇ ਆਪਣੀ ਸੰਗਤ ਨੂੰ ਜੋਧਪੁਰ ਦੇਖ ਕੇ ਗਏ ਹਨ—ਥੋੜੇ ਚਿਰਾਂ ਬਾਦ ਸਤਿਗੁਰੂ ਜੀ ਅਲੋਪ ਹੋ ਗਏ—ਦਰਸ਼ਨ ਸਿਰਫ਼ ਦੁਧ ਵਾਲੇ ਨੂੰ ਹੀ ਦਿਤੇ।

### ਲਹਾਰਾਂ ਵਾਲਿਆਂ ਦਾ ਪਿਤਾ ਸੁਰਗਵਾਸ

ਸੰਤ ਭਗਵਾਨ ਸਿੰਘ, ਕਿਰਪਾਲ ਸਿੰਘ, ਦਿਆਲ ਸਿੰਘ ਬਲਵੰਤ ਸਿੰਘ ਹੁਰਾਂ ਦਾ ਪਿਤਾ ਸੰਤ ਪ੍ਰੇਮ ਸਿੰਘ ਪੂਰਾ ਹੋ ਗਿਆ ਹੈ। ਦੋ ਕੁ ਵਜੇ ਉਸਦਾ ਭੋਗ ਪੈਣਾ ਹੈ, ਜਿਥੇ ਸੱਚੇ ਪਾਤਸ਼ਾਹ ਜੀ ਨੇ ਦਰਸ਼ਨ ਦੇਣੇ ਹਨ। ਸ: ਜਗਦੀਸ਼ ਸਿੰਘ 'ਵਰਿਆਮ' ਨੇ ਮੈਨੂੰ ਦੱਸਿਆ : ਘਰ ਵਾਲਿਆਂ ਵਲੋਂ ਤਾਂ ਕੋਈ ਸੂਚਨਾ ਮਿਲੀ ਨਹੀਂ ਪਰ ਮੈਂ ਸਾਰੀ ਜਲੰਧਰ ਦੀ ਸੰਗਤ ਨੂੰ ਲੁਹਾਰ ਪ੍ਰਤਾਪ ਪੁਰੇ ਦੋ ਵਜੇ ਤਕ ਪਹੁੰਚ ਜਾਣ ਲਈ ਆਖਿਆ ਹੈ। ਪ੍ਰੇਮ ਸਿੰਘ ਹੁਰੀਂ ਸਾਧੂ ਪੁਰਸ਼ ਸਨ। ਗੁਰੂ ਕੇ ਕੀਰਤਨੀਆਂ ਦੇ ਪਿਤਾ ਦੇ ਭੋਗ ਤੇ ਸਾਡਾ ਸਭ ਦਾ ਜਾਣਾ ਹੀ ਬਣਦਾ ਹੈ।

ਦੋਕੋਹੇ ਵਾਲਿਆਂ ਦੇ ਘਰ ਵੀ ਸਤਿਗੁਰਾਂ ਜਾਣਾ ਹੈ। ਕਲ ਮਾਤਾ ਨੇ ਸੰਤ ਪਾਲਾ ਸਿੰਘ ਦਾ ਸੁਨੇਹਾ ਸਤਿਗੁਰਾਂ ਨੂੰ ਇੰਜ ਦਿਤਾ ਸੀ : ਉਹ ਕਹਿੰਦੇ ਸਨ, ਤੁਸਾਂ ਵਿਸਾਰ ਦਿਤਾ ਹੈ। ਸਤਿਗੁਰੂ ਜੀ ਦਾ ਉਤਰ ਸੀ : ਉਹਨਾਂ ਨੂੰ ਕਹਿਣਾ ਮੈਂ ਤਾਂ ਭਾਵੇਂ ਵਿਸਾਰ ਦਿਤਾ ਹੈ ਪਰ ਤੁਸਾਂ ਨਾ ਮੈਨੂੰ ਵਿਸਾਰਨਾ। (ਇਹ ਸਤਿਗੁਰੂ ਹੀ ਕਹਿ ਸਕਦੇ ਹਨ !)

### ਵਾਪਸ ਦਿਲੀ

ਅੱਜ ਫਲਾਇੰਗ ਮੇਲ ਬੜੀ ਪਰੇਸ਼ਾਨਕੁਨ ਹਾਲਤ ਵਿਚ ਹੈ। ਇਕ ਦੀ ਥਾਂ ਦੋ ਗੱਡੀਆਂ ਦੀਆਂ ਸਵਾਰੀਆਂ ਲੈ ਕੇ ਆਈ ਹੈ। ਦੋ ਘੰਟੇ ਪੱਛੜ ਕੇ ਜਲੰਧਰੋਂ ਦਿੱਲੀ ਪਹੁੰਚੀ ਹੈ। ਰਾਤੀਂ 12 ਵਜੇ ਸੁਖੀ ਸਾਂਦੀ ਘਰ ਪਹੁੰਚ ਗਿਆ ਹਾਂ, ਇਹੋ ਗ਼ਨੀਮਤ ਹੈ।

## 12 ਅਕਤੂਬਰ 1978, ਵੀਰਵਾਰ
## ਨਵੀਂ ਦਿੱਲੀ

### ਆਗਮਨ

ਗੁਰਦੇਵ ਸਿੰਘ ਸਰੋਦ ਦੇ ਘਰ, ਰਮੇਸ਼ ਨਗਰ ਗਿਆਂ ਸੰਤ ਗੁਰਦੀਪ ਸਿੰਘ ਢੋਡਾ ਤੋਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਅਜ ਸ਼ਾਮ ਤਕ ਦਿੱਲੀ ਦਰਸ਼ਨ ਦੇ ਰਹੇ ਹਨ। ਇਹ ਵੀ ਦੱਸਿਆ ਗਿਆ ਕਿ ਸ੍ਰੀ ਹਜ਼ੂਰ 14.10.78 ਨੂੰ ਥਾਈਲੈਂਡ ਪਧਾਰ ਰਹੇ ਹਨ / ਮਹਾਰਾਜ ਜੀ ਦਿੱਲੀ ਪਹੁੰਚੇ ਹੋਏ ਹਨ।

ਸ਼ਾਮੀ 5.30 ਆਪਣੇ ਮਨੋਂ ਹੰਸਪਾਲ ਦੇ ਘਰ ਸੱਚੇ ਪਾਤਸ਼ਾਹ ਜੀ ਬਾਰੇ ਜਾਣਨ ਚਲਿਆ ਸਾਂ ਕਿ ਸਾਡੇ ਸਾਹਮਣੇ ਦੀ 'ਗੁਡ ਵੇ ਬੇਕਰੀ' ਦੀ ਦੁਕਾਨ ਤੇ ਫੋਨ ਆ ਗਿਆ। ਸੁਣ ਕੇ ਮਨਧੀਰ ਸਿੰਘ ਨੇ ਦੱਸਿਆ : ਗੁਰਭਜਨ ਸਿੰਘ ਸਾਬਕਾ ਸਕੱਤਰ ਨੇ ਫੋਨ ਕੀਤਾ ਹੈ। ਸਤਿਗੁਰੂ ਪਹੁੰਚ ਚੁਕੇ ਹਨ, ਪੂਸਾ ਰੋਡ ਆ ਜਾਓ। ਮੈਂ ਤੁਰਤ ਚਲ ਪਿਆ।

### ਓਖਲੇ ਹਸਪਤਾਲ ਵਿਚ

ਕੋਠੀ 1/6 ਬੀ ਪੂਸਾ ਰੋਡ ਆਇਆ। ਵੇਖਿਆ ਜਿਹੜਾ ਵਿਹੜਾ ਕਾਰਾਂ ਨਾਲ ਭਰਿਆ ਹੁੰਦਾ ਹੈ, ਉਥੇ ਇਕ ਵੀ ਗੱਡੀ ਨਹੀਂ ਸੀ। ਅੰਦਰ ਦਾਖ਼ਲ ਹੋਇਆ। ਕੁਝ

ਸਿੰਘਾਂ ਦਾ ਗਰੁਪ ਲਾਨ ਤੇ ਬੈਠਾ ਨਜ਼ਰ ਪਿਆ। ਕੁਝ ਵਰਾਂਡੇ ਵਿਚ ਕੁਰਸੀਆਂ ਤੇ ਸਨ। ਧੁਰ ਸਤਿਗੁਰ ਨਿਵਾਸ ਤਕ ਪਹੁੰਚਿਆਂ ਪਤਾ ਲਗਾ ਕਿ ਸਤਿਗੁਰੂ ਜੀ ਆਪਣੀ ਚਾਚੀ ਜੀ ਬੇਬੇ ਸਤਵੰਤ ਕੌਰ ਜੀ ਦਾ ਹਾਲ ਚਾਲ ਪਤਾ ਕਰਨ ਓਖਲਾ ਹਸਪਤਾਲ ਵਿਚ ਗਏ ਹੋਏ ਹਨ। ਉਹਨਾਂ ਦਾ ਉਪਰੇਸ਼ਨ ਹੋ ਚੁਕਾ ਹੈ। ਪਤਾ ਲਗਾ ਹੈ ਕਿ ਬੇਬੇ ਜੀ ਦੀ ਸੁਰਤੀ ਕੰਮ ਨਹੀਂ ਕਰ ਰਹੀ ਅਤੇ ਚਲਾਣੇ ਕਿਸੇ ਸਮੇਂ ਵੀ ਸੰਭਵ ਹਨ। ਸਤਿਗੁਰੂ ਜੀ ਨੇ ਪਿਛਲੀ ਵਾਰ ਮੇਰੇ ਨਾਲ ਜ਼ਿਕਰ ਕੀਤਾ ਸੀ ਕਿ ਬੇਬੇ ਜੀ ਦੀ ਦਸ਼ਾ ਵੇਖਿਆਂ 'ਰੀਕਵਰੀ' ਦੀ ਆਸ ਨਹੀਂ। ਠਾਕਰ ਜੀ ਤੇ ਬਲੂੰ ਜੀ ਵੀ ਇੰਜ ਹੀ ਖ਼ਿਆਲ ਕਰਦੇ ਹਨ।

ਕੋਠੀ ਵਿਚ ਸੇਠ ਜੀ ਦੇ ਸਹਿਯੋਗੀ ਰਾਜਾ ਫ਼ਕੀਰ ਸਿੰਘ ਸੰਤ ਹਰਭਜਨ ਸਿੰਘ ਸਟੈਨੋ ਨੂੰ ਕਹਿ ਰਿਹਾ ਸੀ ਕਿ ਭੈਣੀ ਸਾਹਿਬ ਨੂੰ ਫੋਨ ਬੁਕ ਕੀਤਾ ਹੈ। ਮਗਰੋਂ ਓਧਰੋਂ ਜੇ ਪੁੱਛ ਆ ਜਾਵੇ ਤਾਂ ਉਹਨਾਂ ਨੂੰ ਕਹਿਣਾ ਨਾਮ ਸਰੋਵਰ ਵਿਚੋਂ ਸੋਧ ਦੇ ਜਲ ਦਾ ਵੱਡਾ ਗੜਵਾ ਲੈ ਕੇ ਕੋਈ ਸਰੀਰ ਕੱਲ ਦਿਨੇ ਬਹੁਤ ਸਵੇਰੇ ਦਿੱਲੀ ਪੁਜ ਜਾਵੇ।

ਇਸ ਤੋਂ ਮੈਂ ਇਹ ਅੰਦਾਜ਼ਾ ਕਰਦਾ ਹਾਂ ਕਿ ਬੇਬੇ ਸਤਵੰਤ ਕੌਰ ਜੀ ਦੇ ਦਰਗਾਹੀ ਸੱਦਿਆਂ ਬਾਰੇ ਹੀ ਤਿਆਰੀਆਂ ਹੋ ਰਹੀਆਂ ਹਨ।

**ਬੈਠਣ ਕਮਰੇ ਵਿਚ**

6.45 ਤੇ ਅਚਾਨਕ ਬੂਹਾ ਖੁਲ੍ਹਿਆ। ਠਾਕੁਰ ਦਲੀਪ ਸਿੰਘ ਜੀ, ਹੱਥ ਵਿਚ ਕੁਝ ਕਿਤਾਬਾਂ ਫੜੀ, ਹਸਦੇ ਹਸਦੇ ਅੰਦਰ ਲੰਘੇ। ਮੈਨੂੰ ਸਤਿ ਸ੍ਰੀ ਅਕਾਲ ਆਖੀ। ਮੇਰੀ ਪਰਵਾਨ ਕੀਤੀ। ਉਹਨਾਂ ਦੇ ਚਿਹਰੇ ਤੇ ਵਰਾਛ ਕੋਲ ਦੇ ਸਫੈਦ ਦਾਗ਼ ਕਾਲੇ ਹੋਏ ਨਜ਼ਰ ਪਏ। ਮੈਨੂੰ ਉਹਨਾਂ ਦੱਸਿਆ ਕਿ ਉਹ ਪਰਸੋਂ ਦੇ ਦਿੱਲੀ ਵਿਚ ਹਨ। ਮਾਤਾ ਚੰਦ ਕੌਰ ਜੀ ਚੌਥ ਦੇ ਏਥੇ ਹਨ, ਉਹਨਾਂ ਦੀ ਪੁਤਰੀ ਤੇ ਉਸਦੀ ਉਸਤਾਨੀ ਅੱਜ ਸਤਿਗੁਰੂ ਜੀ ਨਾਲ ਆਈਆਂ ਹਨ। ਇਸ ਜੋੜ ਮੇਲ ਦਾ ਅਰਥ ਵੀ ਮੇਰਾ ਉਪਰਲਾ ਜਾਇਜ਼ਾ ਸਹੀ ਸਾਬਤ ਕਰਦਾ ਹੈ।

ਮੇਰੇ ਅਤੇ ਗੁਰਦੇਵ ਸਿੰਘ ਦੇ ਪ੍ਰਸ਼ਾਦ ਛਕਦਿਆਂ ਦੀਨ ਦਿਆਲ ਜੀ ਕੋਠੀ ਪਹੁੰਚ ਗਏ। ਸਵਾ ਸਤ ਵਜ ਗਏ ਸਨ।

**ਆਰਾਮ ਕਮਰੇ ਵਿਚ**

ਮੈਂ ਦਰਸ਼ਨਾਂ ਦੀ ਗ਼ਰਜ਼ ਨਾਲ ਬਹੁਤ ਸਹਿਜ ਨਾਲ ਸ੍ਰੀ ਸਤਿਗੁਰੂ ਜੀ ਦੇ ਕਮਰੇ ਦਾ ਦੁਆਰ ਖੋਲ੍ਹਿਆ। ਝਾਤ ਮਾਰੀ ਤਾਂ ਅੰਦਰ ਸਤਿਗੁਰੂ ਜੀ ਦੇ ਚਰਨਾਂ ਵਿਚ ਸ੍ਰੀ ਮਹਾਰਾਜ ਜੀ, ਮਾਤਾ ਜੀ, ਠਾਕੁਰ ਜੀ, ਸੇਠ ਜੀ, ਸ. ਹੰਸਪਾਲ ਫਰਸ਼ ਤੇ ਬੈਠੇ ਸਨ। ਸ੍ਰੀ ਸਤਿਗੁਰੂ ਜੀ ਬਿਸਤਰ ਤੇ ਵੱਖੀ ਪਰਨੇ ਲੇਟੇ ਹੋਏ ਸਨ। ਮੈਂ ਢੀਠਤਾਈ ਕਰ ਲਈ। ਆਉਣ ਦਾ ਇਸ਼ਾਰਾ ਸਮਝ ਕੇ ਅੰਦਰ ਗਿਆ ਤਾਂ ਮੇਰੇ ਮਗਰ ਮਗਰ ਹੋਰ ਕਿੰਨੇ ਹੀ ਸਰੀਰ ਆ ਗਏ। ਉਹ ਬਾਹਰ ਇੰਤਜ਼ਾਰ ਵਿਚ ਖਲੋਤੇ ਸਨ।

ਸੇਠ ਕਰਤਾਰ ਸਿੰਘ ਚਾਵਲਾ ਬੈਂਕੋਕ, ਉਨ੍ਹਾਂ ਦੀ ਪਤਨੀ, ਰਣਜੀਤ ਨਗਰ ਦੇ

ਸ੍ਰੀ ਮਹਿੰਦਰ ਸਿੰਘ, ਹਰਭਜਨ ਸਿੰਘ ਰਾਗੀ ਤੇ ਉਸਦੇ ਮਾਮਾ ਜੀ, ਆਦਿ। ਮਾਤਾ ਜੀ ਵੀ ਆ ਗਏ ਤਿੰਨ ਚਾਰ ਸਰੀਰ ਉਨ੍ਹਾਂ ਨਾਲ ਹੋਰ ਵੀ। ਸਭ ਦੀ ਨਮਸਕਾਰ ਪਰਵਾਨ ਕਰਕੇ ਸਤਿਗੁਰੂ ਜੀ ਮਹਾਰਾਜ ਜੀ ਨਾਲ ਬੈਠਣ ਕਮਰੇ ਵਿਚ ਚਲੇ ਗਏ। ਮੈਨੂੰ ਆਪਣੀ ਗਲਤੀ ਦਾ ਅਹਿਸਾਸ ਬੁਰੀ ਤਰ੍ਹਾਂ ਹੋ ਰਿਹਾ ਸੀ।

ਸਤਿਗੁਰੂ ਜੀ ਦੂਜੇ ਕਮਰੇ ਵਿਚ ਕਿਸੇ ਵਿਅਕਤੀ ਨੂੰ ਇਕ ਕੱਟਿੰਗਜ਼ ਦੀ ਫਾਈਲ ਦਿੰਦਿਆਂ ਫ਼ਰਮਾਇਆ : ਸਾਰੇ ਹਾਲਾਤ ਜਾਣ ਲਓ। ਇਕ ਨਿਸਚਿਤ ਲਾਈਨ ਅਪਣਾਈ ਜਾਵੇ। ਸਤਿਗੁਰੂ ਜੀ ਨੇ 'ਅਜੀਤ' ਅਖ਼ਬਾਰ ਵਿਚ ਨਾਮਧਾਰੀ ਬੱਚਿਆਂ ਦੀਆਂ ਖੇਡਾਂ ਬਾਰੇ ਲਿਖੀਆਂ 10 ਲਾਈਨਾਂ ਦੀ ਪ੍ਰਸੰਸਾ ਕੀਤੀ ਤੇ ਸੁਝਾਅ ਦਿਤਾ ਕਿ ਸੰਪਾਦਕ 'ਅਜੀਤ' ਨੂੰ ਇਸ ਦਾ ਸ਼ਲਾਘਾ-ਪੱਤਰ ਲਿਖਿਆ ਜਾਇ। ਸਤਿਗੁਰੂ ਜੀ ਸਮਝਾਇਆ : ਇਹੋ ਵਡੱਪਣ ਹੈ, ਤੁਸੀਂ ਇਕ ਚੰਗੀ ਗੱਲ ਤੇ ਅਗਲੇ ਦੀ ਪ੍ਰਸ਼ੰਸਾ ਕਰੋ। ਮਾੜੀਆਂ ਗੱਲਾਂ ਵਲ ਧਿਆਨ ਨਾ ਦਿਓ।

## ਚੁਟਕਲੇ

ਸ੍ਰ. ਹਰਵਿੰਦਰ ਸਿੰਘ ਹੰਸਪਾਲ ਚੁਟਕਲਾ-ਪ੍ਰੇਮੀ ਹੈ। ਉਹ ਸੁਣਦਾ ਵੀ ਖ਼ੂਬ ਹੈ ਤੇ ਸੁਣਾਉਂਦਾ ਵੀ ਖ਼ੂਬ ਹੈ। ਉਸ ਕਹਿਣਾ ਸ਼ੁਰੂ ਕੀਤਾ : ਕੋਈ ਬੜਾ ਕੋਝੇ ਨਖ਼ਰੇ ਕਰਨ ਵਾਲਾ ਸੀ। ਉਹ ਦਹੀਂ ਲਈ ਜਾ ਰਿਹਾ ਸੀ। ਕਿਸੇ ਨੇ ਟਾਈਮ ਪੁਛ ਲਿਆ। ਨਖ਼ਰੇਦਾਰ ਨੇ ਘੜੀ ਵੇਖਣ ਲਈ ਏਨੀ ਮਟਕ ਨਾਲ ਕਲਾਈ ਘੁਮਾਈ ਕਿ ਹੱਥ ਵਿਚਲਾ ਦਹੀਂ-ਛੰਨਾ ਪਟਾਕ ਦੇਣੀ ਧਰਤੀ ਤੇ ਡਿੱਗ ਪਿਆ। ਅਤੇ ਦਹੀਂ ਰੁੜ੍ਹ ਗਿਆ। ਸਬਬ ਨਾਲ ਅਗਲੇ ਦਿਨ ਵੀ ਟਾਈਮ ਪੁਛਣ-ਦੱਸਣ ਵਾਲੇ ਓਸੇ ਸਮੇਂ, ਉਸੇ ਥਾਂ, ਉਸੇ ਤਰ੍ਹਾਂ ਮਿਲ ਪਏ। ਕੋਝੇ ਨਖ਼ਰੇਦਾਰ ਨੂੰ ਪਤਾ ਸੀ ਕਿ ਅਜ ਵੀ ਟਾਈਮ ਪੁਛਿਆ ਜਾ ਸਕਦਾ ਹੈ, ਇਸ ਲਈ ਇਹਤਿਆਤਨ ਉਸ ਨੇ ਖੱਬੇ ਹੱਥ ਵਿਚ ਦਹੀਂ-ਕੌਲ ਫੜ ਲਿਆ। ਪਰ ਜਦੋਂ ਦੂਜੇ ਵਿਅਕਤੀ ਨੇ ਟਾਈਮ ਪੁਛਿਆ ਤਾਂ ਕੋਝੇ ਨਖ਼ਰੇ ਵਾਲੇ ਨੇ ਏਨੇ ਜ਼ੋਰ ਨਾਲ ਖੱਬਾ ਹੱਥ ਨਫ਼ੀ ਵਿਚ ਹਿਲਾਇਆ ਕਿ ਬਰਤਨ ਫਿਰ ਮੂੰਧੇ ਮੂੰਹ ਡਿਗ ਪਿਆ। ਪਰ ਨਖ਼ਰੇਦਾਰ ਬੋਲਿਆ : ਮੈਂ ਏਨਾ ਮੂਰਖ ਨਹੀਂ ਕਿ ਅੱਜ ਵੀ ਉਸੇ ਹੱਥ ਦਹੀਂ ਛੰਨਾ ਰਖਦਾ।

ਹੁਣ ਵਾਰੀ ਗੁਰਭਜਨ ਸਿੰਘ ਨੇ ਮੱਲ ਲਈ : ਕੋਈ ਜਣਾ ਤੇਲ ਲੈਣ ਲਈ ਗਲਾਸ ਲੈ ਤੁਰਿਆ। ਦੁਕਾਨ ਤੇ ਉਸਦੀ ਖਰੀਦ ਦਾ ਤੇਲ ਗਲਾਸੋਂ ਵਧ ਗਿਆ। ਪਤਾ ਨਹੀਂ ਉਸ ਨੂੰ ਕੀ ਸੁੱਝਾ ਗਲਾਸ ਉਲਟਾ ਕਰਕੇ ਕੜੇ ਵਾਲਾ ਪਾਸਾ ਅਗੇ ਕਰ ਦਿਤਾ। ਜਦ ਉਹ ਭਰਾ ਕੇ ਲਈ ਜਾ ਰਿਹਾ ਸੀ ਤਾਂ ਕਿਸੇ ਪੁਛਿਆ : ਏਨਾ ਈਂ ? ਕੀ ਕਰੇਂਗਾ ? ਉਸ ਨੇ ਗਲਾਸ ਸਿੱਧਾ ਕਰ ਦਿਤਾ : ਆਹ ਵੀ ਭਰਿਆ ਹੋਇਆ ਏ।

## ਉਸਾਰੀ

ਸੇਠ ਤਰਲੋਕ ਸਿੰਘ ਹੁਰਾਂ ਜਦੋਂ ਤੋਂ 1/6ਬੀ ਵਿਚ ਡੇਰੇ ਲਾਏ ਹੋਏ ਹਨ। ਹਰ ਕਮਰੇ, ਹਰ ਦੀਵਾਰ ਵਿਚ ਤਬਦੀਲੀ ਹੋ ਰਹੀ ਹੈ। ਨਵੀਨਤਾ ਆ ਰਹੀ ਹੈ। ਕੋਠੀ ਦੇ

ਪਿਛਵਾੜੇ ਖੂਹੀ ਲਗ ਗਈ ਹੈ। ਗੁਰੂ ਕੇ ਲੰਗਰ ਵਾਸਤੇ ਸੁਹਣਾ ਸਥਾਨ ਤਿਆਰ ਹੋ ਗਿਆ ਹੈ। ਟੱਟੀਆਂ, ਗੁਸਲਖਾਨੇ ਤੇ ਕਪੜੇ ਧੋਣ ਲਈ ਜਗਹ ਵੀ ਬਣ ਗਈ ਹੈ। ਸ੍ਰੀ ਸਤਿਗੁਰੂ ਜੀ ਵਾਸਤੇ ਦੁਧ ਘਿਉ ਦੀ ਵਿਵਸਥਾ ਲਈ ਗਊਆਂ-ਮੱਝਾਂ ਲਈ ਸ਼ੈੱਡ ਵੀ ਤਿਆਰ ਕੀਤੇ ਗਏ ਹਨ।

**ਬੀਤਿਆ ਕਲ੍ਹ**

ਸੰਤ ਮਹਿੰਦਰ ਸਿੰਘ ਪੂਰਬਾ ਨੂੰ ਮੈਂ ਸਤਿਗੁਰਾਂ ਦੀ ਬੀਤੇ ਕਲ੍ਹ ਦੀ ਦਿਨ ਚਰਯਾ ਪੁੱਛੀ ਤਾਂ ਗੁਰੂ ਕੇ ਸੇਵਕ ਅਤੇ ਖਜ਼ਾਨਚੀ ਨੇ ਦੱਸਿਆ : ਕਲ੍ਹ ਸੱਚੇ ਪਾਤਸ਼ਾਹ ਜੀ ਨੇ ਆਸ਼ਾ ਦੀ ਵਾਰ ਸ੍ਰੀ ਭੈਣੀ ਸਾਹਿਬ ਸੁਣੀ। ਦੁਕੋਹੇ ਜਾ ਕੇ ਬਾਬਾ ਪਾਲਾ ਸਿੰਘ ਨੂੰ ਦਰਸ਼ਨ ਦਿਤੇ। ਫਿਰ ਬਾਬਾ ਪ੍ਰੇਮ ਸਿੰਘ ਨਮਿਤ ਪਾਏ ਗਏ ਭੋਗ ਸਮੇਂ, ਲੁਹਾਰਾਂ ਪਧਾਰੇ। ਏਥੋਂ ਪੁਰਦਲ ਨੰਗਲ ਮਾਤਾ ਸੰਤ ਕੌਰ ਜੀ ਨੂੰ ਦਰਸ਼ਨ ਜਾ ਦਿਤੇ। ਇਸ ਮਾਤਾ ਜੀ ਨੇ ਸਤਿਗੁਰੂ ਜੀ ਨੂੰ ਮਾਂ ਵਾਂਗ ਧਿਆਨ ਦਿਤਾ ਹੈ। ਮੋਹ ਇਨ੍ਹਾਂ ਨਾਲ ਪੁੱਤਾਂ ਵਰਗਾ ਸਤਿਕਾਰ ਸਤਿਗੁਰੂ ਜੀ ਜੈਸਾ ਹੈ। ਅੱਜ 9 ਵਜੇ ਸਵੇਰੇ ਭੈਣੀ ਸਾਹਿਬੋਂ ਚਲ ਕੇ ਪੌਣੇ ਦੋ ਵਜੇ ਦਿੱਲੀ ਪੁਜੇ ਹਾਂ।

**ਡਾ: ਨਵੀਨ**

ਰਾਤੀਂ 9.15 ਵਜੇ ਡਾ: ਨਵੀਨ ਆਹਲੂਵਾਲੀਆ ਸ੍ਰੀ ਗੁਰਭਜਨ ਸਿੰਘ ਦੀ ਪ੍ਰੇਰਨਾ ਨਾਲ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਸਭਿਅਤਾ ਦੀ ਗੱਲ ਚੱਲੀ ਤਾਂ ਸੱਚੇ ਪਾਤਸ਼ਾਹ ਜੀ ਨੇ ਫ਼ਰਮਾਇਆ : ਅਸੀਂ ਤਾਂ ਭਾਰਤੀ ਸਭਿਅਤਾ ਦੇ ਧਾਰਨੀ ਬਣੇ ਰਹਿਣ ਲਈ ਸੰਘਰਸ਼ ਕਰਦੇ ਹਾਂ। ਤੁਸਾਂ ਯੂਰਪ ਤੋਂ ਪ੍ਰਭਾਵ ਗ੍ਰਹਿਣ ਕਰਕੇ ਬੁਸ਼ਰਟ ਪੈਂਟ ਪਹਿਨੀ ਹੈ। ਪਰ ਤੁਹਾਡੀ ਸੁਪਤਨੀ ਸਾਹੜੀ ਬੰਨ੍ਹਦੀ ਹੈ ਜੋ ਸ਼ੁਧ ਭਾਰਤੀ ਪਹਿਰਾਵਾ ਹੈ। 15 ਕੁ ਮਿੰਟ ਦੇ ਵਿਚਾਰ ਵਟਾਂਦਰੇ ਅਤੇ ਜਲਪਾਣ ਕਰਨ ਉਪਰੰਤ ਡਾਕਟਰ ਜੋੜੀ ਵਾਪਸ ਆ ਗਈ।

ਇਹ ਡਾਕਟਰ ਪਿਛੋਂ ਖੰਨਾ ਸ਼ਹਿਰ, ਪੰਜਾਬ, ਦਾ ਹੈ। ਜਰਮਨੀ ਵਿਚ ਇਸ ਨੇ ਐਮ. ਬੀ. ਬੀ. ਐਸ. ਦੀ ਡਿਗਰੀ ਲਈ ਹੈ। ਇਸ ਦਾ ਪਿਤਾ ਵਕੀਲ ਸੀ। ਦਾਦਾ ਦੇਸ਼ ਭਗਤੀ ਭਰੇ ਵਿਚਾਰਾਂ ਵਾਲਾ ਡਾਕਟਰ ਨਰੋਤਾ ਰਾਮ ਸੀ, ਜਿਸ ਨੇ ਲਾਲਾ ਲਾਜਪਤ ਰਾਇ ਆਦਿ ਕਾਂਗਰਸੀਆਂ ਨਾਲ ਭਾਰਤ ਸੁਤੰਤਰਤਾ ਵਿਚ ਭਰਪੂਰ ਸੰਘਰਸ਼ ਕੀਤਾ ਸੀ। ਦਾਦੇ ਦੀ ਇਸ ਸਰਗਰਮੀ ਸਦਕਾ ਅੰਗਰੇਜ਼ਾਂ ਨੇ ਤਾਂ ਨਵੀਨ ਦੇ ਪਿਤਾ ਨੂੰ ਨੌਕਰੀ ਨਹੀਂ ਸੀ ਦਿਤੀ।

## 13 ਅਕਤੂਬਰ 1978, ਸ਼ੁਕਰਵਾਰ
## ਨਵੀਂ ਦਿੱਲੀ

ਆਸਾ ਦੀ ਵਾਰ ਦਾ ਕੀਰਤਨ, ਗੁਰੂ ਕੀ ਹਜ਼ੂਰੀ ਵਿਚ, ਮੋਰੀ ਗੇਟ ਦੇ ਨਜ਼ਦੀਕ

ਕਿਸੇ ਸਿੰਘ ਘਰ ਹੋਇਆ। ਜਾ ਕੇ ਦਰਸ਼ਨ ਨਹੀਂ ਕਰ ਸਕਿਆ, ਅਨਜਾਣੀ ਥਾਂ ਹੋਣ ਕਰਕੇ।

## ਕਲ੍ਹ ਥਾਈਲੈਂਡ ਨੂੰ

ਸ੍ਰੀ ਗੁਰਭਜਨ ਸਿੰਘ ਨਾਮਧਾਰੀ ਟਰੈਵਲਜ਼ ਤੋਂ ਪਤਾ ਲਗਾ ਹੈ ਕਿ ਸ੍ਰੀ ਸਤਿਗੁਰੂ ਜੀ 16 ਅਕਤੂਬਰ ਨੂੰ ਸਵੇਰੇ 6 ਵਜੇ ਦੀ ਫਲਾਈਟ ਤੇ ਥਾਈਲੈਂਡ ਜਾਣਗੇ। ਏਥੇ ਕਿਸੇ ਜਗਹ ਮਹਾ ਮਹਿਮ ਡਾ: ਸੁਚਾਟ ਇਕ ਕੌਮਾਂਤਰੀ ਕੇਂਦਰ ਦਾ ਉਦਘਾਟਨ ਸ੍ਰੀ ਸਤਿਗੁਰੂ ਜੀ ਦੁਆਰਾ ਕਰਵਾਣਾ ਚਾਹ ਰਹੇ ਹਨ। ਹੇਠ ਲਿਖੇ ਵਿਅਕਤੀ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਜਾ ਰਹੇ ਹਨ : ਸ੍ਰੀ ਮਾਤਾ ਜੀ, ਸੰਤ ਪੂਰਬਾ, ਸ. ਸੁਰਿੰਦਰ ਸਿੰਘ ਮਨਚੰਦਾ ਅਤੇ ਪ੍ਰੀਤਮ ਸਿੰਘ ਕਵੀ।

ਮੈਨੂੰ ਅਜੇ ਸਤਿਗੁਰਾਂ ਇਸ਼ਾਰਾ ਤਕ ਨਹੀਂ ਕੀਤਾ ਥਾਈਲੈਂਡ ਜਾਣ ਦਾ। ਸੋਚਦੇ ਹਨ, ਕਹਿਣਾ ਕੀ ਹੈ, ਪਤਾ ਲਗ ਹੀ ਜਾਵੇਗਾ। ਇਸ ਅਚਾਨਕਤਾ ਦਾ ਸੁਆਦ ਵਾਧੂ ਲਿਆ ਜਾਵੇਗਾ। ਮੇਰੇ ਲਈ ਬੈਂਕੋਕ-ਥਾਈਲੈਂਡ ਦਾ ਇਹ ਦੂਜਾ ਭਰਮਣ ਹੋਵੇਗਾ। ਪਿਛੇ 197? ਵਿਚ ਸੇਠ ਪਿਆਰਾ ਸਿੰਘ ਨਰੂਲਾ ਨੇ ਬੈਂਕੋਕ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਵਿਚ, ਇਹਨਾਂ ਦੇ ਗੁਰੱਤਵ ਕਾਲ ਵਿਚ ਪਹਿਲਾ ਹੋਲਾ ਪਰ ਨਾਮਧਾਰੀਆਂ ਦਾ ਦੂਜਾ ਵਿਦੇਸ਼ੀ ਹੋਲਾ ਕਰਵਾਇਆ ਸੀ। ਓਦੋਂ ਵੀ ਸ੍ਰੀ ਸਤਿਗੁਰੂ ਜੀ ਦੇ ਉਸ ਵੇਲੇ ਦੇ ਨਿਜੀ ਸਕੱਤਰ ਸ੍ਰੀ ਗੁਰਭਜਨ ਸਿਘ ਦੁਆਰਾ ਬੜੇ ਨਾਟਕੀ ਤਰੀਕੇ ਨਾਲ ਮੇਰਾ ਪਾਸਪੋਰਟ ਬਣਵਾਕੇ, ਥਾਈਲੈਂਡ ਯਾਤਰਾ ਦਾ ਪਹਿਲਾ ਅਵਸਰ ਮੁਹਈਆ ਕੀਤਾ ਗਿਆ ਸੀ। ਦੂਜੀ ਵਾਰ ਸੱਚੇ ਪਾਤਸ਼ਾਹ ਜੀ ਨੇ ਮੇਰੇ ਵਾਸਤੇ ਇਕ ਸ਼ਾਨਦਾਰ ਵਿਦੇਸ਼ ਯਾਤਰਾ ਦਾ ਮੌਕਾ 1974 ਵਿਚ ਪੈਦਾ ਕੀਤਾ, ਜਿਸ ਰਾਹੀਂ ਮੈਂ ਇੰਗਲੈਂਡ; ਅਮਰੀਕਾ ਅਤੇ ਕੈਨੇਡਾ ਦੀ ਪ੍ਰਥਮ ਯਾਤਰਾ ਸ੍ਰੀ ਸਤਿਗੁਰੂ ਜੀ ਨਾਲ ਕੀਤੀ।

## ਤਿਹਾਈ ਦੀ ਇਕ ਕਿਸਮ

ਅਜ ਮੈਂ 11 ਵਜੇ ਹੀ ਕੋਠੀ ਪੂਸਾ ਰੋਡ ਪੁਜਾ। ਸਾਧ ਸੰਗਤ ਕਾਫ਼ੀ ਗਿਣਤੀ ਵਿਚ ਦਰਸ਼ਨ ਗ਼ਰਜ਼ ਨਾਲ ਇੰਤਜ਼ਾਰ 'ਚ ਬੈਠੀ ਸੀ। ਜਾਂ ਮੈਂ ਕਲ ਵਾਂਗ ਜ਼ਰਾ ਕੁ ਬੂਹਾ ਖੋਲ੍ਹ ਸਤਿਗੁਰੂ ਜੀ ਦੇ ਆਰਾਮ ਕਮਰੇ ਵਿਚ ਝਾਕਿਆ ਤਾਂ ਸ੍ਰੀ ਮਹਾਰਾਜ ਜੀ ਦੀ ਆਵਾਜ਼ ਆਈ : ਬਸ, ਤੁਸੀਂ ਲੰਘ ਆਓ ਅੰਦਰ, ਹੋਰ ਕੋਈ ਨਾ ਆਵੇ। ਸਤਿਗੁਰੂ ਜੀ ਨੇ ਵਿਆਖਿਆ ਕੀਤੀ : ਤਿਹਾਈ ਲਗ ਗਈ। ਪਹਿਲਾਂ ਭਾਰਤੀ ਹੁਰੀਂ ਆਏ ਤਾਂ ਮੈਂ ਕਿਹਾ, ਲੰਘ ਆਓ ਅੰਦਰ, ਹੋਰ ਕੋਈ ਨ ਆਵੇ। ਫੇਰ ਹਰਵਿੰਦਰ ਸਿੰਘ ਨੇ ਅੰਦਰ ਝਾਕਿਆ ਤਾਂ ਮੈਂ ਕਿਹਾ, ਲੰਘ ਆਓ ਅੰਦਰ, ਹੋਰ ਕੋਈ ਨ ਆਵੇ। ਤੁਹਾਡੇ ਬਾਰੇ ਮੈਂ ਅੰਦਰ ਗੱਲ ਰਖੀ ਹੋਈ ਸੀ ਕਿ ਕਵੀ ਹੁਰਾਂ ਅਜੇ ਆਉਣਾ ਹੈ। ਤੁਹਾਨੂੰ ਮਹਾਰਾਜ ਜੀ ਨੇ ਉਹੋ ਸ਼ਬਦ ਕਹਿਕੇ ਤਿਹਾਈ ਲਗਾ ਦਿਤੀ ਹੈ।

ਸ੍ਰੀ ਸਤਿਗੁਰੂ ਜੀ ਸੋਧ ਦਾ ਇਸ਼ਨਾਨ ਕਰ ਰੇਸ਼ਮੀ ਬਸਤਰ ਪਾਈ, ਵਿਛੇ ਹੋਏ

ਮੰਜੇ ਉਪਰ ਚੌਕੜਾ ਲਾਈ ਬੈਠੇ ਸਨ । ਮਹਾਰਾਜ ਜੀ, ਭਾਰਤੀ ਜੀ, ਹੰਸਪਾਲ ਅਤੇ ਇਕ ਅੱਧਾ ਹੋਰ ਸਰੀਰ ਅੰਦਰ ਸੀ । ਮਹਾਰਾਜ ਜੀ ਪਾਸ ਅਖ਼ਬਾਰਾਂ ਦੇ ਕੱਟਿੰਗਜ਼ ਦੀ ਇਕ ਫਾਈਲ ਅਤੇ 'ਸਤਿਜੁਗ' ਦੀਆਂ ਫਾਈਲਾਂ ਪਈਆਂ ਸਨ । ਮੁਮਕਿਨ ਹੈ ਸਤਿਗੁਰੂ ਜੀ ਪਾਸੋਂ ਪ੍ਰਾਪਤ ਕੀਤੀਆਂ ਗਈਆਂ ਹੋਣ । ਸਤਿਗੁਰੂ ਜੀ ਨੇ ਮੈਨੂੰ ਸੰਤ ਸੰਤੋਖ ਸਿੰਘ ਦੀ ਪੁਸਤਕ ਤੇ ਹਜ਼ੂਰ ਦਾ ਅੰਮ੍ਰਿਤਸਰ ਵਿਚ ਕੀਤਾ ਟੇਪ ਭਾਸ਼ਣ ਲਿਆਕੇ ਮਹਾਰਾਜ ਜੀ ਨੂੰ ਦੇਣ ਵਾਸਤੇ ਆਗਿਆ ਕੀਤੀ ।

ਮਾਤਾ ਜੀ ਨੇ ਮਹਾਰਾਜ ਜੀ ਨੂੰ ਥਾਈਲੈਂਡੋਂ ਲਿਆਂਦੀ ਨਾਈਲਨ ਦੀ ਇਕ ਰਜ਼ਾਈ ਵਾਲਾ ਪੈਕ ਉਸ ਵਿਚ ਇਕ ਸੂਟ ਦਾ ਕਪੜਾ ਹੋਰ ਪਾ ਕੇ ਲਿਆ ਦਿਤਾ । ਮਹਾਰਾਜ ਜੀ ਨੇ ਜਲੰਧਰ ਜਾਣਾ ਸੀ ਤੇ ਕਿਸੇ ਨੂੰ ਇਹ ਤੋਅਫ਼ੇ ਦੇ ਤੌਰ ਦੇਣਾ ਹੋਵੇਗਾ ।

12.30 ਹੋ ਗਏ ਹਨ । ਦਰਸ਼ਨਾਂ ਲਈ ਇਕਤਰ ਸੰਗਤ ਚੋਂ ਇਹਨਾਂ ਦੇ ਨਾਮ ਮੈਨੂੰ ਪਤਾ ਹਨ : ਸਰਬ ਸ੍ਰੀ ਹਰਮੀਤ ਸਿੰਘ ਢੋਡਾ, ਸੁਖਬੀਰ ਸਿੰਘ ਗੁਲਾਟੀ, ਧਰਮ ਸਿੰਘ ਡਾਲਟਨਗੰਜ, ਮਹਿੰਦਰ ਸਿੰਘ ਬਾਲੀ ਨਗਰ, ਬਾਬੂ ਕਰਤਾਰ ਸਿੰਘ, ਸੁਖਦੇਵ ਸਿੰਘ ਗਾਇਕ, ਸੁਰਿੰਦਰ ਸੁਮਨ, ਦਰਸ਼ਨ ਸਿੰਘ ਡਾ: ਗੰ: ਵਾਲਾ ਦਰਸ਼ਨ ਕਰ ਗਏ ਸਨ । ਬਹੁਤ ਸਾਰੀਆਂ ਬੀਬੀਆਂ ਵੀ ਮੌਜੂਦ ਹਨ । ਸ: ਬਲਦੇਵ ਸਿੰਘ ਸਰਸਾ ਤੋਂ, ਬਨਾਰਸੋਂ ਸ. ਇੰਦਰ ਸਿੰਘ ਤੇ ਉਸ ਦੀ ਪਤਨੀ ਸੁਰਜੀਤ ਕੌਰ, ਇਸ ਬੀਬੀ ਦਾ ਭਾਈ ਹਰਭਜਨ ਸਿੰਘ ਥਾਈਲੈਂਡ ਤੋਂ । ਦਿੱਲੀ ਦੀਆਂ ਹਰਜੀਤ ਤੇ ਚਰਨਜੀਤ ਕੌਰ ।

## ਪੰਜਾਬ ਦਾ ਸੰਕਟ

ਕਲ ਅਖ਼ਬਾਰਾਂ ਦੀ ਮੁਖ ਖ਼ਬਰ ਦੇ ਵਿੱਦਿਆ ਮੰਤਰੀ ਸ. ਸੁਖਜਿੰਦਰ ਸਿੰਘ ਦਾ ਅਕਾਲੀ ਵਜ਼ਾਰਤ ਚੋਂ ਨਿਸ਼ਕਾਸਨ ਸੀ । ਅੱਜ ਉਸ ਦੇ ਤਿੰਨ ਹਮਾਇਤੀ ਮੰਤਰੀਆਂ ਸ. ਜਸਵਿੰਦਰ ਸਿੰਘ ਬਰਾੜ, ਸ੍. ਰਣਧੀਰ ਸਿੰਘ ਚੀਮਾ ਅਤੇ ਸ੍ਰੀਮਤੀ ਸਤਵੰਤ ਕੌਰ ਸੰਧੂ ਨੇ ਅਕਾਲੀ ਦਲ ਦੇ ਪ੍ਰਧਾਨ ਸ੍. ਜਗਦੇਵ ਸਿੰਘ ਤਲਵੰਡੀ ਨੂੰ ਅਸਤੀਫ਼ੇ ਪੇਸ਼ ਕਰ ਦਿਤੇ ਹਨ ਅਤੇ ਸ. ਪ੍ਰਕਾਸ਼ ਸਿੰਘ ਬਾਦਲ ਦੀ ਵਜ਼ਾਰਤ ਨੂੰ ਆਪਣੇ ਵਲੋਂ ਸੰਕਟ ਪੈਦਾ ਕਰ ਦਿਤਾ ਹੈ ।

## ਭਜਨ ਪੁੱਛਣਾ

ਸੰਤ ਮਹਿੰਦਰ ਸਿੰਘ ਪੂਰਬਾ ਨੇ ਦੱਸਿਆ ਕਿ ਜਿਸ ਘਰ ਅਜ ਆਸਾ ਦੀ ਵਾਰ ਦਾ ਕੀਰਤਨ ਹੋਇਆ ਹੈ ਉਸ ਘਰ 27 ਇਸਤਰੀ ਪੁਰਸ਼ਾਂ ਨੇ ਭਜਨ ਪੁਛਕੇ ਸਤਿਗੁਰਾਂ ਦੀ ਸ਼ਰਣ ਗ੍ਰਹਿਣ ਕੀਤੀ ਹੈ । ਪਰਵਾਰ ਸਾਰਾ ਹੀ ਬੜਾ ਪ੍ਰੇਮੀ ਸੀ ।

## ਬੈਂਗਲੌਰ ਨੂੰ

ਸੰਤ ਹਰਮੀਤ ਸਿੰਘ ਢੋਡਾ, ਸਤਿਗੁਰੂ ਜੀ ਦੇ ਬਾਬੂ ਨੇ ਇਕ ਫਹਿਰਿਸਤ ਵਖਾਈ ਹੈ ਜਿਸ ਅਨੁਸਾਰ ਹੇਠ ਲਿਖੇ ਸਿੰਘ ਸਿੰਘਣੀਆਂ ਦੀ ਬੈਂਗਲੌਰ ਲਈ ਰੇਲਵੇ ਰੀਜ਼ਰਵੇਸ਼ਨ ਕਰਵਾਣੀ ਹੈ : 1. ਸੰਤ ਕੌਰ ਸੁਪਤਨੀ ਸੰਤ ਦਿਆਲ ਸਿੰਘ ਮੁਠੱਡਾ, 2. ਸੰਤ ਸੰਤੋਖ

ਸਿੰਘ ਦੀ ਪਤਨੀ, 3. ਸੰਤ ਮਹਿੰਦਰ ਸਿੰਘ ਦੀ ਪਤਨੀ, 4. ਬੇਬੇ ਦਲੀਪ ਕੌਰ ਜੀ, 5. ਸੰਤ ਖਜ਼ਾਨ ਸਿੰਘ, ਮਹਾਰਾਜ ਜੀ ਦੇ ਸੇਵਕ, 6. ਮਾਤਾ ਜਸਬੀਰ ਕੌਰ। ਤਾਰੀਖ਼ ਮਹਾਰਾਜ ਜੀ ਦਸਣਗੇ।

ਅਜ ਕਲ ਬੈਂਗਲੌਰ ਦਾ ਫਾਰਮ ਵੇਚਣ ਦੀ ਗਲਬਾਤ ਚਲ ਰਹੀ ਹੈ। ਮਹਾਰਾਜ ਜੀ ਨੇ 9 ਲਖ ਰੁਪੈ ਤੋਂ ਵੇਚ ਦੇਣ ਦਾ ਮਨ ਬਣਾ ਲਿਆ ਹੈ। ਸਤਿਗੁਰਾਂ ਹੁਕਮ ਕੀਤਾ ਹੈ 20 ਲਖ ਰੁਪੈ ਤੋਂ ਵੇਚ ਦਿਓ। 8 ਲਖ ਦਾ ਫਾਰਮ ਲੈ ਕੇ 9 ਲਖ ਤਕ ਹੀ ਵੇਚਣਾ ਹੈ ਤਾਂ ਉਪਰ ਕੀਤੇ ਖਰਚ ਤਾਂ ਭੰਗ ਦੇ ਭਾੜੇ ਹੀ ਗਏ।

## ਨਾਮ ਸਿਮਰਨ

ਦੋ ਵਜਦਿਆਂ ਹੀ ਸੇਠ ਤ੍ਰਿਲੋਕ ਸਿੰਘ ਜੀ ਦੀ ਕੋਠੀ ਦੇ ਉਪਰਲੇ ਹਾਲ ਵਿਚ ਨਾਮ ਸਿਮਰਨ ਆਰੰਭ ਦੀ ਅਰਦਾਸ ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਨੇ ਕੀਤੀ। ਸਮਾਪਤੀ ਦੀ ਪੂਰਬਾ ਜੀ ਨੇ। ਸਤਿਗੁਰਾਂ ਦੀ ਹਜ਼ੂਰੀ ਵਿਚ ਸੁਰਿੰਦਰ ਸਿੰਘ ਸੁਮਨ ਨੇ 'ਜੰਗਲਾ ਭੈਰਵੀ' ਵਿਚ 'ਜਾ ਤੂੰ ਮੇਰੇ ਵਲ ਹੈ ਤਾਂ ਕਿਆ ਮੁਹਛੰਦਾ।' ਗਈ ਗੁਜ਼ਰੀ ਟਿਊਨ ਵਿਚ ਸੁਣਾਇਆ ਤਾਂ ਸ੍ਰੀ ਸਤਿਗੁਰੂ ਜੀ ਨੇ ਟਿੱਪਣੀ ਕੀਤੀ : ਬਹੁਤ ਸਬਰ ਨਾਲ ਤੇਰੀ ਟਿਊਨ ਸੁਣੀ ਹੈ। ਸ਼ੁਕਰ ਕਰ ਵਿਚੋਂ ਹੀ ਬੰਦ ਨਹੀਂ ਕਰਾ ਦਿਤਾ।

ਸੁਮਨ : ਇਹ ਜੰਗਲਾ ਭੈਰਵੀ ਹੈ ਜੀ।

ਸਤਿਗੁਰੂ ਜੀ : ਭੈਰਵੀ ਬਾਰੇ ਤਾਂ ਕਿਸੇ ਨੂੰ ਸ਼ੰਕਾ ਨਹੀਂ ਅਸੀਂ ਇਹ ਢਿੱਲੀਆਂ, ਮਰੂੰ-ਮਰੂੰ ਕਰਦੀਆਂ ਤਰਜ਼ਾਂ ਸੁਣਨ ਦੇ ਆਦੀ ਨਹੀਂ। ਕਿਸੇ ਹੋਰ ਗੁਰਦੁਆਰੇ ਜਾ ਗਉਣੀਆਂ ਸਾਈ।

ਫਿਰ ਹਰਭਜਨ ਸਿੰਘ-ਗੁਰਦੇਵ ਸਿੰਘ ਜੋੜੀ ਨੇ, "ਸਖੀ ਨਾਲ ਵਸਾ ਆਪਣੇ ਨਾਹ ਪਿਆਰੇ ਮੇਰਾ ਤਨ ਮਨ ਹਰਿ ਸੰਗ ਮਿਲਿਆ" ਸ਼ਬਦ ਰਾਗ ਭੀਮ ਪਲਾਸੀ ਤਾਲ ਚਾਰ ਵਿਚ ਸੁਣਾਇਆ। ਜਿਸ ਨਾਲ ਨਾਮਧਾਰੀ ਦੀਵਾਨਾਂ ਦੀ ਗਾਉਣ ਪੱਧਤੀ ਮੰਡਲ ਵਿਚ ਛਾ ਗਈ। ਮਹਾਰਾਜ ਜੀ ਨੇ ਤਬਲਾ ਸੰਗਤ ਕੀਤੀ ਅਤੇ ਸਤਿਗੁਰੂ ਜੀ ਨੇ ਦਿਲਰੁਬਾ ਨਾਲ ਆਨੰਦ ਸਿਰਜਿਆ।

## ਆਨੰਦ ਦਾ ਚੱਕਰ

ਸੰਤ ਮਹਿੰਦਰ ਸਿੰਘ ਬਾਲੀ ਨਗਰ ਦੀ ਲੜਕੀ ਅਤੇ ਸੰਤ ਭੂਪ ਸਿੰਘ ਡਬਵਾਲੀ ਦੇ ਲੜਕੇ ਮਾਲਵਿੰਦਰ ਸਿੰਘ ਦਾ ਆਨੰਦ ਕਾਰਜ ਪਹਿਲਾਂ ਭੈਣੀ ਸਾਹਿਬ ਕਰਨਾ ਨਿਸਚਿਤ ਕੀਤਾ ਗਿਆ ਸੀ। ਓਦੋਂ ਸਤਿਗੁਰੂ ਜੀ ਦਾ 18.10.78 ਨੂੰ ਥਾਈਲੈਂਡ ਜਾਣ ਦਾ ਕਾਰਜ ਕਰਮ ਸੀ। ਮਗਰੋਂ ਪਤਾ ਲਗਾ ਕਿ ਉਸ ਦਿਨ ਜਹਾਜ਼ ਦੀ ਟਿਕਟ ਉਪਲਬਧ ਨਹੀਂ ਹੋਣੀ ਇਹ 16.10 ਨੂੰ ਹੀ ਮਿਲ ਸਕੇਗੀ। ਸੋ ਮਹਿੰਦਰ ਸਿੰਘ ਹੁਰਾਂ ਨੂੰ ਕਿਹਾ ਗਿਆ ਕਿ ਜੇ ਆਨੰਦ ਕਾਰਜ ਗੁਰੂ ਕੀ ਹਜ਼ੂਰੀ ਵਿਚ ਹੀ ਕਰਨ ਦੀ ਇਛਾ ਹੈ ਤਾਂ 15.10.78 ਨੂੰ ਸ੍ਰੀ ਭੈਣੀ ਸਾਹਿਬ ਲੜਕਾ ਲੜਕੀ ਪਹੁੰਚ ਜਾਣ।

ਸਤਿਗੁਰੂ ਜੀ ਕਲ ਰੁੜਕੀ (ਯੂ. ਪੀ.) ਜਾਣਗੇ, ਓਥੋਂ ਸਿਧੇ ਭੈਣੀ ਸਾਹਿਬ ਅਤੇ

ਅਗਲੇ ਦਿਨ ਬੱਚਿਆਂ ਦਾ ਆਨੰਦ ਕਾਰਜ ਕਰਕੇ ਵਾਪਸ ਦਿੱਲੀ ਆ ਜਾਣਗੇ।

ਸਤਿਗੁਰੂ ਜੀ ਦਾ ਸਕੱਤਰ ਤੇ ਸੰਤ ਮਹਿੰਦਰ ਸਿੰਘ ਪਹਿਲਾਂ ਵਖ ਵਖ ਥਾਵਾਂ ਤੋਂ ਡਬਵਾਲੀ ਭੂਪ ਸਿੰਘ ਹੁਰਾਂ ਨੂੰ ਫੋਨ ਕਰਨ ਦਾ ਜਤਨ ਕਰਦੇ ਰਹੇ, ਫੇਰ ਇਕ ਆਦਮੀ ਹੀ ਡਬਵਾਲੀ ਨੂੰ ਭੇਜਿਆ ਗਿਆ ਤਾਂਕਿ ਸੰਤ ਭੂਪ ਸਿੰਘ ਦਾ ਲੜਕਾ 14.10.78 ਸ਼ਾਮ ਤਕ ਭੈਣੀ ਸਾਹਿਬ ਪਹੁੰਚ ਸਕੇ।

## ਮੇਰਾ ਮਿੱਤਰ

ਮੇਰੇ ਮਿੱਤਰ ਵਾਸਤੇ ਪਹਿਲਾਂ ਤਾਂ ਹੈੱਡ ਕੁਆਰਟਰ ਵਿਚ ਸ਼ੱਕ ਉਪਜਿਆ ਕਿ ਉਹ ਡੰਨ ਲੁਆਉਣ ਨਹੀਂ ਆਵੇਗਾ। ਹੰਸਪਾਲ ਦਾ ਕਹਿਣਾ ਸੀ ਕਿ ਉਹ ਗੱਲ ਮੁਕਾ ਗਿਆ ਹੈ। ਪਰ ਇਹ ਗ਼ਲਤ ਫ਼ਹਿਮੀ ਹੀ ਨਿਕਲੀ। ਮਿੱਤਰ ਦਿਨੇ 11-12 ਵਜੇ ਦੇ ਵਿਚਾਲੇ ਗੁਰੂ ਕੀ ਹਾਜ਼ਰੀ ਨਮਿਤ ਆਇਆ। ਸਤਿਗੁਰੂ ਜੀ ਨੇ ਤਦ ਪ੍ਰਸ਼ਾਦ ਛਕਣਾ ਸੀ, ਇਸ ਲਈ 3 ਵਜੇ ਆਉਣ ਵਾਸਤੇ ਆਖਿਆ ਗਿਆ। ਫਿਰ ਉਹ 3 ਵਜੇ ਆਇਆ ਅਤੇ ਨਾਮ ਸਿਮਰਨ ਤੇ ਕੀਰਤਨ ਦੀ ਸਮਾਪਤੀ ਉਪਰੰਤ ਗੁਰੂ ਕੀ ਹਜ਼ੂਰੀ ਵਿਚ ਹੱਥ ਜੋੜ ਕੇ ਖਲੋ ਗਿਆ। ਸ੍ਰੀ ਸਤਿਗੁਰੂ ਜੀ ਨੇ ਵਿਆਹ ਤੋਂ ਪਹਿਲੋਂ ਦੇ ਸ਼ਗਨਸਾਰ ਕਾਰਣ 4000/-ਡੰਨ ਲਾਇਆ। ਵਿਆਖਿਆ ਕੀਤੀ : ਤੁਸੀਂ ਮੰਨਦੇ ਹੋ ਕਿ ਤੁਸਾਂ 2000/-ਸ਼ਗਨ ਤੇ ਖਰਚ ਕੀਤੇ ਹਨ। ਸ਼ਕਾਇਤ ਆਈ ਹੈ ਕਿ 8000/-ਖਰਚ ਕੀਤਾ ਗਿਆ ਹੈ। ਮੈਂ ਦੋਹਾਂ ਗੱਲਾਂ ਨੂੰ ਮਿਲਾਕੇ 4000/-ਡੰਨ ਲਾਇਆ ਹੈ।

'ਸਤਿਬਚਨ ਜੀ' ਕਹਿ ਕੇ ਮਿੱਤਰ ਨੇ ਖਿੜੇ ਮੱਥੇ ਹੱਥ ਜੋੜ ਕੇ ਡੰਨ ਪਰਵਾਨ ਕੀਤਾ।

ਇਸ ਮੌਕੇ ਸੰਤ ਅਵਤਾਰ ਸਿੰਘ ਨੇ ਆਪਣੀ ਪੁੱਤਰੀ ਦੀ ਸ਼ਾਦੀ ਵਾਸਤੇ ਅਰਜ਼ ਕੀਤੀ ਤਾਂ ਸਤਿਗੁਰਾਂ ਕਿਹਾ : ਕੱਲ ਹੀ ਦੋਵੇਂ ਧਿਰਾਂ ਭੈਣੀ ਸਾਹਿਬ ਚਲੇ ਜਾਓ। ਪਰ ਜੇ ਅਗਲੇ ਘਰ ਨੇ ਕੁਝ ਕੀਤਾ ਕਰਵਾਇਆ ਹੋਵੇ ਤਾਂ ਡੰਨੇ ਜਾਣ ਦਾ ਮਨ ਬਣਾ ਕੇ ਆਵੇ।

ਸੰਤ ਅਵਤਾਰ ਸਿੰਘ ਹੁਰਾਂ ਨੇ ਆਪਣੀ ਇੱਛਾ ਉਤੇ ਸਤਿਗੁਰੂ ਜੀ ਵਲੋਂ ਡੰਨੇ ਜਾਣਾ ਪਰਵਾਨ ਕਰਕੇ ਇਕ ਚੰਗੀ ਗੱਲ ਕੀਤੀ। ਉਹ ਸਤਿਗੁਰੂ ਜੀ ਨਾਲ ਡਾਢੀ ਮਾਨਸਿਕ ਨੇੜਤਾ ਰਖਦੇ ਹਨ ਤੇ ਪੁੱਤਰੀ ਦੇ ਮੋਹ ਨੇ ਜੋ ਅਵੱਗਿਆ ਕਰਵਾਈ ਸੀ ਉਹ ਖਿੜੇ ਮੱਥੇ ਡੰਨ ਲੁਆਕੇ ਸਥਿਤੀ ਬਰਕਰਾਰ ਰਖ ਲਈ।

ਸਤਿਗੁਰੂ ਜੀ ਨੇ ਮੇਰੇ ਮਿੱਤਰ ਨੂੰ ਫਿਰ ਕਿਹਾ : ਝੰਡਾ ਸਿੰਘ ਨੂੰ ਅਜੇ ਪੁਛਣਾ ਹੈ ਕਿ ਉਸ ਕਿੰਨਾ ਖਰਚ ਕੀਤਾ ਹੈ। ਸੰਤ ਅਵਤਾਰ ਸਿੰਘ : ਦੀਨ ਦਿਆਲ, 15 ਅਕਤੂਬਰ ਨੂੰ ਭੈਣੀ ਸਾਹਿਬ ਆਉਣਾ ਹੀ ਹੈ।

ਸਤਿਗੁਰੂ ਜੀ : ਮੈਨੂੰ ਤਾਂ ਕੋਈ ਫ਼ਰਕ ਨਹੀਂ ਪੈਂਦਾ, ਫਿਰ ਤੁਸੀਂ ਹੀ ਬੇਇਜ਼ਤੀ ਮਹਿਸੂਸ ਕਰਦੇ ਹੋ।

ਸੰਤ ਅਵਤਾਰ ਸਿੰਘ : ਗਰੀਬ ਨਿਵਾਜ, ਤੁਸੀਂ ਸਭ ਦਾ ਭਲਾ ਕਰਦੇ ਹੋ। ਤੁਮ ਕਰਹੁ ਭਲਾ ਹਮ ਭਲੋ ਨ ਜਾਨਹ ਤੁਮ ਸਦਾ ਸਦਾ ਦਇਆਲਾ। ਤੁਮ ਸੁਖਦਾਈ ਪੁਰਖ

ਬਿਧਾਤੇ ਤੁਮ ਰਾਖਹੁ ਅਪਨੇ ਬਾਲਾ । ਵਿਆਹ ਵਾਸਤੇ ਕਲ੍ਹ ਭੈਣੀ ਸਾਹਿਬ ਜਾਣ ਦਾ ਫੈਸਲਾ ਹੋ ਗਿਆ ।

## ਨਾਮ ਸੰਸਕਾਰ

ਸੰਤ ਅਵਤਾਰ ਸਿੰਘ ਦੇ ਸਾਰੇ ਬੱਚੇ ਹੀ ਸੁਲੱਗ ਹਨ ਅਤੇ ਸਭ ਦਾ ਹੀ ਸਤਿਗੁਰੂ ਜੀ ਦੇ ਚਰਨਾਂ ਨਾਲ ਸੰਘਣਾ ਸਨੇਹ ਹੈ । ਸੰਤਾਂ ਨਾਲ ਗੱਲਬਾਤ ਮੁਕੀ ਤਾਂ ਵੱਡਿਓਂ ਛੋਟਾ ਲੜਕਾ ਦੀਪ ਸਿੰਘ, ਸੁਪਤਨੀ ਜਸਬੀਰ ਕੌਰ ਸਮੇਤ ਆ ਚਰਨੀਂ ਲਗਾ । ਬੀਬੀ ਦੇ ਕੁਛੜ ਬਾਲ ਸੀ । ਅਵਤਾਰ ਸਿੰਘ ਹੁਰਾਂ ਬੇਨਤੀ ਕੀਤੀ : ਗਰੀਬ ਨਿਵਾਜ਼, ਇਸ ਬੱਚੇ ਦਾ ਨਾਮ ਰਖਣ ਦੀ ਕਿਰਪਾ ਕਰੋ । ਸਤਿਗੁਰੂ ਜੀ ਨੇ ਤੁਰਤ 'ਗੁਰਬਖ਼ਸ਼ ਸਿੰਘ' ਨਾਮ ਰਖਿਆ । ਫਿਰ ਦੀਪ ਸਿੰਘ ਨੇ ਅਰਜ਼ ਕੀਤੀ : ਸੱਚੇ ਪਾਤਸ਼ਾਹ, ਇਸਦਾ ਇਕ ਹੋਰ ਭਰਾ ਵੀ ਹੈ, ਉਹ ਇਹਦਾ ਜੁੜਵਾਂ ਭਾਈ ਹੈ । ਸਤਿਗੁਰੂ ਜੀ ਮੁਸਕਾਏ : ਬੜੀ ਛੇਤੀ ਕੋਟਾ ਪੂਰਾ ਕਰ ਲਿਆ ! ਅਤੇ ਨਾਮ ਰਖਿਆ 'ਗੁਰਦੇਵ ਸਿੰਘ' ।

ਸਤਿਗੁਰੂ ਜੀ ਦੀਪ ਸਿੰਘ ਦੀ ਸੁਪਤਨੀ ਨੂੰ ਨੁਹਾਰੋਂ ਪਛਾਣਦਿਆਂ ਪੁਛਿਆ : ਤੂੰ ਕਪੂਰ ਸਿੰਘ ਦੀ ਲੜਕੀ ਹੈਂ ਨ ? ਕਾਨਪੁਰ ਤੋਂ ? ਅਤੇ ਇਸਦੀ ਸਪਸ਼ਟਤਾ ਬਾਦ ਉਸ ਨੂੰ ਉਸਦੇ ਪੇਕੇ ਪਰਵਾਰ ਵਿਚ ਹੋਣ ਵਾਲੇ ਇਕ ਵਿਆਹ ਬਾਰੇ ਦੱਸਿਆ ਪੁਛਿਆ । ਅਤੇ ਨਾਲ ਹੀ ਹੱਸਦੇ-ਹੱਸਦੇ ਬਚਨ ਕੀਤਾ : ਤੈਨੂੰ ਹੀ ਸੋਚਣਾ ਪੈਣਾ ਹੈ ਤੂੰ ਕਿਸ ਦਾ ਸਾਥ ਦੇਣਾ ਹੈ, ਸਾਡਾ ਜਾਂ ਪਿਤਾ ਦਾ !

## ਲੇਖ "ਸਤਿਗੁਰੂ"

ਏਥੋਂ ਉਠ ਕੇ ਬੈਠਣ-ਕਮਰੇ ਵਲ ਹੋਏ ਤਾਂ ਏਥੇ ਡਾ: ਅਮਰ ਭਾਰਤੀ, ਸ: ਹੰਸਪਾਲ ਅਤੇ ਸ੍ਰੀ ਗੁਰਭਜਨ ਸਿੰਘ ਬੈਠੇ ਹੋਏ ਸਨ । ਇਹਨਾਂ ਸਤਰਾਂ ਦਾ ਲੇਖਕ ਵੀ ਆ ਗਿਆ । ਡਾ: ਭਾਰਤੀ ਨੇ ਇਕ ਲੇਖ ਪੜ੍ਹਨਾ ਸ਼ੁਰੂ ਕੀਤਾ : ਸਤਿਗੁਰੂ ! ਭਾਵੇਂ ਸਾਨੂੰ ਸਤਿਗੁਰੂ ਜੀ ਇਸ ਸਮੇਂ ਅਨੇਕਾਂ ਪਾਸਿਆਂ ਵਿਚ ਉਲਝੇ ਜਾਪਦੇ ਸਨ ਪਰ ਆਪ ਨੇ ਇਤਿਹਾਸ, ਅਤੇ ਗੁਰਬਾਣੀ ਵਿਚੋਂ ਲੋੜੀਂਦੀਆਂ ਅਨੇਕਾਂ ਚੀਜ਼ਾਂ ਭਾਰਤੀ ਦੇ ਧਿਆਨ ਵਿਚ ਲਿਆਂਦੀਆਂ । ਲੇਖਕ ਨੇ ਪਰਵਾਨ ਕੀਤਾ ਕਿ ਸਤਿਗੁਰੂ ਜੀ ਦੇ ਸੁਝਾਓ ਲੇਖ ਦੀ ਗੁਣਵੱਤਾ ਨੂੰ ਨਿਖਾਰਦੇ ਤੇ ਹੋਰ ਵੀ ਠੋਸ ਬਣਾਉਂਦੇ ਹਨ ।

ਸਤਿਗੁਰਾਂ ਸਿੰਘ ਸਾਹਿਬ ਭੁਪਿੰਦਰ ਸਿੰਘ ਜੀ ਦੇ ਕੁਛ ਛਪੇ ਹੋਏ ਲੇਖਾਂ ਵਲ ਵੀ ਸਾਡਾ ਧਿਆਨ ਕੇਂਦਰਿਤ ਕੀਤਾ । ਸਤਿਗੁਰੂ ਜੀ ਬਚਨ ਕੀਤਾ : ਜਿਸ ਜਿਸ ਅਖ਼ਬਾਰ ਰਸਾਲੇ ਵਿਚ ਇਹ ਸਮਗਰੀ ਛਪੀ ਹੈ, ਉਸਨੂੰ ਸੰਗ੍ਰਹਿ ਕਰਨਾ ਚਾਹੀਦਾ ਹੈ । ਉਨ੍ਹਾਂ ਵਿਚ ਬਹੁਤ ਸਾਰੀਆਂ ਗੱਲਾਂ ਕੰਮ ਦੀਆਂ ਹਨ ।

ਸਤਿਗੁਰੂ ਜੀ ਦਾ ਜ਼ੋਰ ਸੀ ਕਿ ਲੇਖ ਵਿਚ ਕੋਈ ਮੁਅਮਲ ਫ਼ਿਕਰਾ ਨਹੀਂ ਹੋਣਾ ਚਾਹੀਦਾ ਜਿਵੇਂ 'ਇਹ ਵੀ ਸੰਭਵ ਹੈ' । ਗੱਲ ਠੋਸ ਅਤੇ ਤੱਥ ਪੂਰਣ ਹੀ ਹੋਣੀ ਚਾਹੀਦੀ ਹੈ । ਆਪ ਨੇ ਸਪੱਸ਼ਟ ਕੀਤਾ, 'ਫ਼ਰਜ਼ ਕਰੋ' ਵੀ ਨਹੀਂ ਲਿਖਣਾ ਚਾਹੀਦਾ ।

## ਸਤਿਗੁਰਾਂ ਦੀ ਉਮਰ

ਏਥੇ ਪ੍ਰਸੰਗ ਵਸ ਸਤਿਗੁਰੂ ਜੀ ਨੇ ਉਸ ਭਾਵਨਾ ਦੀ ਵੰਨਗੀ ਦੱਸੀ ਜਿਹੜੀ ਗੁਰੂ ਅਰਜਨ ਦੇਵ ਜੀ ਦੇ ਵੇਲੇ ਭਾਈ ਤਿਲਕੇ ਦੀ ਸੁਭਾਵਕ ਤੌਰ ਤੇ ਸੀ। ਗੁਰੂ ਦੀ ਉਮਰ ਕਿੰਨੀ ਵੱਡੀ ਜਾਂ ਕਿੰਨੀ ਛੋਟੀ ਹੈ, ਇਸਦੀ ਮਹੱਤਤਾ ਨਹੀਂ। ਮਹੱਤਤਾ ਇਸ ਗੱਲ ਵਿਚ ਹੈ ਕਿ ਇਹ ਸਤਿਗੁਰੂ ਬਾਰੇ ਹੈ। (ਸੰਖੇਪ ਕਥਾ) ਭਾਈ ਤਿਲੋਕਾ ਗੁਰੂ ਅਰਜਨ ਦੇਵ ਜੀ ਦੇ ਵੇਲੇ ਦਾ ਸਿੱਖ ਸੀ। ਉਸਦੇ ਪਿੰਡ ਵਿਚ ਇਕ ਵਾਰ 350 ਸਾਲ ਵੱਡੀ ਉਮਰ ਦਾ, ਮਹੇਸ਼ਾ ਨਾਮ ਦਾ ਯੋਗੀ ਆਇਆ। ਸਾਰਾ ਪਿੰਡ ਉਹਦੇ ਦਰਸ਼ਨਾਂ ਨੂੰ ਗਿਆ। ਪਰ ਭਾਈ ਤਿਲਕਾ, ਸਤਿਗੁਰਾਂ ਦਾ ਅਨਿੰਨ ਸ਼ਰਧਾਵਾਨ ਵੇਖਣ ਨਾ ਗਿਆ ਮਹੇਸ਼ਾ ਯੋਗੀ। ਆਖ਼ਰ ਉਸੇ ਪਾਸ ਆਦਮੀ ਜਾਣ ਲਗੇ : ਮਹੇਸ਼ਾ ਯੋਗੀ ਦੇ ਦਰਸ਼ਨਾਂ ਤੋਂ 100 ਸਾਲ ਦਾ ਸਵਰਗ ਪ੍ਰਾਪਤ ਹੋਏਗਾ। ਭਾਈ ਤਿਲਕਾ ਬੋਲਿਆ : ਜਿਹੜਾ ਇਕ ਸਾਲ ਦੀ ਕੈਦ ਵੀ ਪਰਵਾਨ ਨਹੀਂ ਕਰਦਾ ਉਸਨੂੰ 10-50 ਜਾਂ 100-200 ਸਾਲ ਦੀ ਕੈਦ ਕਿਵੇਂ ਮਨਜ਼ੂਰ ਹੋਵੇਗੀ ?

ਸਿੱਖ ਦੀ ਅਡੋਲ ਸ਼ਰਧਾ ਨੇ ਲੋਕਾਂ ਅਤੇ ਮਹੇਸ਼ਾ ਯੋਗੀ ਨੂੰ ਨਿਵਾ ਦਿਤਾ। ਅੰਤ ਗੜ੍ਹਸ਼ੰਕਰ ਦਾ ਯੋਗੀ ਭਾਈ ਤਿਲਕੇ ਦੀ ਸ਼ਰਨ ਆ ਉਸਦੇ ਸਤਿਗੁਰਾਂ ਦੇ ਦਰਸ਼ਨਾਂ ਦਾ ਇੱਛਕ ਬਣਿਆ। ਸਤਿਗੁਰਾਂ ਦੇ ਦਰਸ਼ਨਾਂ ਨੂੰ ਗਏ ਤਾਂ ਯੋਗੀ ਨੂੰ, ਸਰੀਰੋਂ ਛੋਟੀ ਉਮਰ ਦੇ ਸਤਿਗੁਰਾਂ ਪਾਸ, ਆਪਣੀ ਵੱਡੀ ਉਮਰ ਦੇ ਅਭਿਮਾਨ ਨੇ ਘੇਰ ਲਿਆ। ਸਤਿਗੁਰਾਂ ਮਹੇਸ਼ਾ ਨੂੰ ਪ੍ਰਤਖ ਪ੍ਰਮਾਣ ਦੇ, ਉਸ ਦੇ ਇਕ ਸਾਬਤ ਕੰਨ ਦੇ 'ਦਰਸ਼ਨ' ਕਰਵਾ ਸਪੱਸ਼ਟ ਕੀਤਾ ਕਿ ਸਤਿਗੁਰੂ ਦੀ ਆਯੂ ਉਸਤੋਂ ਕਿੰਨੀ ਵੱਡੀ ਸੀ। ਇਕ ਵਾਰ ਸਮੁੰਦਰੀ ਤੂਫ਼ਾਨ ਸਮੇਂ ਡੋਲਦੇ ਜਹਾਜ਼ ਵਿਚ ਉਹਦਾ ਕੰਨ ਤੇ ਮੁੰਦਰਾਂ ਕਟਵਾਕੇ ਵੀ ਸਤਿਗੁਰਾਂ ਨੇ ਹੀ ਸਹਾਇਤਾ ਕੀਤੀ ਸੀ।

ਸ੍ਰੀ ਸਤਿਗੁਰੂ ਜੀ ਨੇ ਡਾ: ਅਮਰ ਭਾਰਤੀ ਨੂੰ ਉਹ ਪ੍ਰਸੰਗ ਸੂਰਜ ਪ੍ਰਕਾਸ਼ ਚੋਂ ਪੜ੍ਹਕੇ, ਇਸ ਤੱਥ ਨੂੰ ਸਮਝਕੇ ਥਾਂ ਸਿਰ ਲਿਆਉਣ ਦਾ ਸੁਝਾਉ ਦਿਤਾ। ਸਤਿਗੁਰਾਂ ਸਿੱਖ ਦੀ ਭਾਵਨਾ ਦਸਦਿਆਂ ਭਾਈ ਤਿਲਕੇ ਦੇ ਬਚਨ ਯਾਦ ਕਰਵਾਏ ਕਿ ਤਿਲਕੇ ਨੇ ਯੋਗੀ ਨੂੰ ਸਤਿਗੁਰਾਂ ਦੀ ਉਮਰ ਇੰਜ ਦੱਸੀ : ਜਦੋਂ ਸ੍ਰਿਸ਼ਟੀ ਨਹੀਂ ਸੀ ਬਣੀ ਤਦੋਂ ਵੀ ਸਤਿਗੁਰੂ ਮੌਜੂਦ ਸਨ ਅਤੇ ਜਦੋਂ ਸਾਰੀ ਸ੍ਰਿਸ਼ਟੀ ਲੈ ਹੋ ਜਾਵੇਗੀ ਤਦੋਂ ਵੀ ਮੇਰਾ ਸਤਿਗੁਰੂ ਕਾਇਮ-ਦਾਇਮ ਹੋਵੇਗਾ। ਉਂਜ ਦੇਹ ਕਰਕੇ ਗੁਰੂ ਅਰਜਨ ਦੇਵ ਜੀ ਇਸ ਸਮੇਂ...ਸਾਲ ਦੇ ਹਨ।

## ਸਤਿਗੁਰੂ ਦੀ ਵੱਡੀ ਮਹਾਨਤਾ

ਭਾਰਤੀ ਜੀ ਨੂੰ ਸਤਿਗੁਰੂ ਜੀ ਨੇ, ਸਤਿਗੁਰੂ ਦੀ ਮਹਾਨਤਾ ਅਕਾਲਪੁਰਖ ਤੋਂ ਵਡੀ ਦਰਸਾਂਦਿਆਂ ਭਾਈ ਸੰਤੋਖ ਸਿੰਘ ਦੇ ਗ੍ਰੰਥ ਦੀ ਇਕ ਹੋਰ ਸਾਖੀ ਸੁਣਾਈ ਜਿਸ ਅਨੁਸਾਰ ਕਿਸੇ ਰਾਜੇ ਜਾਂ ਸ਼ਾਹੂਕਾਰ ਦੇ ਘਰ ਸੰਤਾਨ ਨਹੀਂ ਸੀ ਹੁੰਦੀ। ਉਸਨੇ ਅਨੇਕਾਂ ਪੀਰਾਂ-ਫ਼ਕੀਰਾਂ, ਸਾਧੂ-ਸੰਤਾਂ ਤੋਂ ਪੁੱਤਰ ਦੀ ਦਾਤ ਮੰਗੀ। ਪਰ ਉਸਦਾ ਮਸਤਕ ਵੇਖ

ਸਭੇ ਕਹਿਣ : ਤੇਰੇ ਭਾਗਾਂ ਵਿਚ ਪੁੱਤਰ ਸੁਖ ਹੈ ਹੀ ਨਹੀਂ । ਅੰਤ ਨੂੰ ਉਹ ਲੋੜਵੰਦ ਧਨਾਢ ਸਤਿਗੁਰੂ ਅਰਜਨ ਦੇਵ ਜੀ ਦੀ ਸ਼ਰਣ ਆਇਆ । ਤਾਂ ਆਪ ਜੀ ਨੇ ਦੂਜੇ ਪੀਰਾਂ-ਫ਼ਕੀਰਾਂ, ਸਾਧੂ-ਸੰਤਾਂ ਦੀ ਕਥਨੀ ਦੀ ਤਸਦੀਕ ਕਰਦਿਆਂ ਆਪਣੀ ਕਿਰਪਾ ਦੁਆਰਾ ਪੁੱਤਰ ਦੀ ਦਾਤ ਬਖਸ਼ੀ । ਏਥੇ, ਸਤਿਗੁਰੂ, ਅਕਾਲ ਪੁਰਖ ਦੇ ਕੀਤੇ ਹੋਏ ਨੂੰ ਵੀ ਬਦਲਦਾ ਹੈ ।

ਇਸ ਬੈਠਕ ਵਿਚ ਗੁਰੂ ਬਾਣੀ, ਗੁਰੂ ਘਰ ਆਦਿ ਬਾਰੇ ਹੋਰ ਵੀ ਕਿੰਨਾ ਸਮਾਂ ਚਰਚਾ ਹੋਈ ।

## ਸਰੋਦ ਦਾ ਪ੍ਰੋਗਰਾਮ

3.30 ਵਜੇ, ਲੇਖ ਦਾ ਅਜੇ ਅੱਧ ਬਕਾਇਆ ਸੀ ਕਿ ਸਤਿਗੁਰੂ ਜੀ ਨੇ ਦੱਸਿਆ : ਅੱਜ ਕਮਾਨੀ ਆਡੀਟੋਰੀਅਮ ਵਿਖੇ 'ਰਾਗ ਰੰਗ' ਸੰਸਥਾ ਵਾਲੇ ਉਸਤਾਦ ਅਮਜਦ ਅਲੀ ਦੀ ਸਿਲਵਰ ਜੁਬਲੀ ਮਨਾ ਰਹੇ ਹਨ ਜਿਸ ਵਿਚ ਖ਼ਾਂ ਸਾਹਿਬ ਦਾ ਸਰੋਦ ਪ੍ਰੋਗਰਾਮ ਵੀ ਹੈ, ਇਸ ਵਿਚ 7 ਵਜੇ ਪਹੁੰਚਣਾ ਹੈ । ਕੁਝ ਸੱਜਣ ਬਾਹਰ ਮਿਲਣ ਨੂੰ ਉਡੀਕਦੇ ਹਨ । ਤੁਸਾਂ ਵੀ ਜਾਣਾ ਹੈ । ਕੁਝ ਖਾ ਪੀ ਲਓ ।

ਗੁਰਦੇਵ ਸਿੰਘ-ਹਰਭਜਨ ਸਿੰਘ ਕਮਾਨੀ ਆਡੀਟੋਰੀਅਮ ਵਿਚ, ਜਗਹ ਦੇ ਰਖ-ਰਖਾਅ ਲਈ ਜਾ ਚੁਕੇ ਸਨ । ਉਸਤਾਦ ਅਮਜਦ ਅਲੀ ਖ਼ਾਂ ਨੇ ਪੱਕੀ ਕੀਤੀ ਹੋਈ ਸੀ ਸਤਿਗੁਰਾਂ ਨੂੰ ਸਮੇਂ ਸਿਰ ਦਰਸ਼ਨਾਂ ਲਈ ।

ਸਤਿਗੁਰੂ ਜੀ ਨੇ ਅੰਦਰੋਂ ਬਾਹਰ ਆ ਕੇ, ਇਕਤਰ ਹੋਈ ਸੰਗਤ ਦੀ ਨਮਸਕਾਰ ਕਬੂਲ ਫ਼ਰਮਾਈ ਅਤੇ 7 ਵਜਦੇ ਨੂੰ ਸ੍ਰੀ ਸਤਿਗੁਰੂ ਜੀ ਕਮਾਨੀ ਆਡੀਟੋਰੀਅਮ ਵਿਖੇ ਪਹੁੰਚ ਗਏ ।

ਆਡੀਟੋਰੀਅਮ ਸੰਗੀਤ ਪ੍ਰੇਮੀਆਂ ਨਾਲ ਭਰਪੂਰ ਸੀ । ਗੁਰਦੇਵ-ਹਰਭਜਨ ਸਿੰਘ ਸਤਿਗੁਰੂ ਜੀ ਨੂੰ ਖ਼ਾਂ ਸਾਹਿਬ ਨਾਲ ਮਿਲਾਣ ਵਾਸਤੇ ਡਰੈਸਿੰਗ ਰੂਮ ਵਿਚ ਲੈ ਗਏ ਪਰ ਉਹ ਤਾਂ ਸਟੇਜ ਤੇ ਪਹੁੰਚ ਚੁਕੇ ਸਨ । ਪਰਦਾ ਉਠਣ ਤੋਂ ਪਹਿਲਾਂ ਆਪ ਖ਼ਾਂ ਸਾਹਿਬ ਦੇ ਨਜ਼ਦੀਕ ਗਏ ਤਾਂ ਖ਼ਾਂ ਸਾਹਿਬ ਨੇ ਝੁਕ ਕੇ ਨਮਸਕਾਰ ਕੀਤੀ । ਸਤਿਗੁਰੂ ਜੀ ਨੇ ਆਸ਼ੀਰਵਾਦ ਦਿਤੀ ।

ਮੈਨੂੰ ਸ੍ਰੀ ਸਤਿਗੁਰੂ ਜੀ ਤੇ ਮਹਾਰਾਜ ਜੀ ਨਾਲ ਮੂਹਰਲੀਆਂ ਸੀਟਾਂ ਤੇ ਬੈਠਣ ਦਾ ਸੁਭਾਗ ਮਿਲਿਆ । ਮਾਤਾ ਜੀ ਪਹਿਲਾਂ ਹੀ ਬੈਠੇ ਹੋਏ ਸਨ । ਡਾ: ਅਮਰ ਭਾਰਤੀ ਤੇ ਸ: ਹੰਸਪਾਲ ਵੀ ਪੁਜ ਗਏ ।

ਸਤਿਗੁਰੂ ਜੀ ਦੇ ਬੈਠਿਆਂ ਅਜੇ ਕੁਛ ਹੀ ਮਿੰਟ ਹੋਏ ਸਨ ਕਿ ਭਾਰਤ ਦੀ ਜਨਤਾ ਪਾਰਟੀ ਸਰਕਾਰ ਦੇ ਵਿਦੇਸ਼ ਮੰਤਰੀ ਸ੍ਰੀ ਅਟਲ ਬਿਹਾਰੀ ਬਾਜਪਾਈ ਸਫੈਦ ਖੱਦਰ ਦਾ ਧੋਤੀ ਕੁੜਤਾ ਪਹਿਨੀਂ ਸ੍ਰੀ ਸਤਿਗੁਰੂ ਜੀ ਨੂੰ ਮਿਲਣ ਵਾਸਤੇ ਆਏ । ਆਪ ਨੇ ਸਨਮਾਨ ਦਿਤਾ । ਰਾਜਾ ਭਾਲਿੰਦਰ ਸਿੰਘ ਵੀ ਉਚੇਚਿਆਂ ਆਏ । ਉਸਤਾਦ ਅਮਜਦ ਅਲੀ ਖ਼ਾਂ ਦੀ ਸੁਪਤਨੀ ਬੀਬੀ ਸੁਭੋ ਲਕਸ਼ਮੀ ਵੀ ਸਤਿਗੁਰੂ ਜੀ ਦੇ ਸਤਿਕਾਰ ਹਿਤ

ਆਈ। ਸ੍ਰੀ ਸਤਿਗੁਰੂ ਜੀ ਨੇ ਹਰੇਕ ਨੂੰ ਉਸ ਦੀ ਸਾਂਝ ਤੇ ਪਦਵੀ ਅਨੁਸਾਰ ਸ਼ਬਦ ਅਥਵਾ ਵਚਨ ਦਿਤੇ।

ਇੰਟਰਵਲ ਸਮੇਂ ਬਾਜਪਾਈ ਜੀ ਫਿਰ ਆਏ। ਸੱਚੇ ਪਾਤਸ਼ਾਹ ਜੀ ਨੇ ਉਨ੍ਹਾਂ ਦਾ ਤੁਆਰਫ਼ ਮਹਾਰਾਜ ਜੀ, ਹੰਸਪਾਲ ਜੀ ਆਦਿ ਨਾਲ ਕਰਵਾਇਆ।

ਖ਼ਾਂ ਸਾਹਿਬ ਨੇ ਪਹਿਲਾਂ ਸ੍ਰੀ ਰਾਗ ਵਜਾਇਆ। ਦੂਜੀ ਬੈਠਕ ਵਿਚ ਪਹਾੜੀ ਅਤੇ ਦਰਬਾਰੀ, ਅੰਤ ਉਤੇ ਭੈਰਵੀ। ਸਾਰੀ ਪਰਫਾਰਮੈਂਸ ਵਧੀਆ ਰਹੀ।

ਆਡੀਟੋਰੀਅਮ ਵਿਚ ਰਾਜਾ ਭਾਲਿੰਦਰ ਸਿੰਘ ਦੀ ਸੀਟ ਪਾਸ ਖ਼ਾਂ ਸਾਹਿਬ ਦਾ ਇਕ ਪ੍ਰਸ਼ੰਸਕ ਹਕੀਮ ਬੈਠਾ ਹੋਇਆ ਸੀ। ਛੋਟਾ ਕੱਦ, ਛੋਟੀ ਛੋਟੀ ਦਾੜ੍ਹੀ। ਇੰਟਰਵਲ ਤੋਂ ਬਾਦ ਸਰੋਦ ਸੁਰ ਕਰਨ ਦੇ ਸਮੇਂ ਵਿਚ ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਦੱਸਿਆ : ਕਲ੍ਹ ਕਾਕਾ (ਠਾਕੁਰ ਦਲੀਪ ਸਿੰਘ ਜੀ) ਖ਼ਾਂ ਸਾਹਿਬ ਨੂੰ ਇਕ ਸੇਬਾਂ ਦੀ ਪੇਟੀ ਲੈਕੇ ਮਿਲਣ ਗਿਆ ਸੀ। ਖ਼ਾਂ ਸਾਹਿਬ ਨੇ ਫੋਨ ਉਤੇ ਕਾਫ਼ੀ ਚਿਰ ਕਾਕੇ ਦੇ ਚਿਹਰੇ ਤੇ ਛਾਈਆਂ ਪੈ ਜਾਣ ਦਾ ਦੁਖ ਪ੍ਰਗਟ ਕੀਤਾ। ਇਹ ਹਕੀਮ ਬੜੇ ਧਰਮ ਪਰਾਇਣ ਅਤੇ ਖ਼ਾਂ ਸਾਹਿਬ ਦੇ ਪ੍ਰਸ਼ੰਸਕ ਹਨ। ਖ਼ਾਂ ਸਾਹਿਬ ਕਹਿੰਦੇ ਸਨ, ਜੇ ਆਪ ਨੂੰ ਇਤਰਾਜ਼ ਨਾ ਹੋਵੇ ਤਾਂ ਕਾਕੇ ਨੂੰ ਇਹਨਾਂ ਪਾਸ ਵਖਾਇਆ ਜਾਵੇ।

ਮਹਾਰਾਜ ਜੀ ਨੇ ਸਹਿਮਤੀ ਪਰਗਟ ਕਰ ਦਿਤੀ। ਸੰਗੀਤ ਸਭਾ ਦੀ ਸਮਾਪਤੀ ਰਾਤੀ 10.15 ਵਜੇ ਹੋਈ। ਉਠਕੇ ਸਤਿਗੁਰੂ ਜੀ ਖ਼ਾਂ ਸਾਹਿਬ ਨੂੰ 'ਵਾਹਵਾ' ਆਖਣ ਗਏ ਤਾਂ ਹਕੀਮ ਸਾਹਿਬ ਨੂੰ ਵੀ ਦੀਨ ਦਿਆਲ ਜੀ ਨਾਲ ਮਿਲਾਇਆ ਗਿਆ।

## ਮੁਹੰਮਦ ਕਿਊਮ ਖ਼ਾਨ

ਸਤਿਗੁਰੂ ਜੀ ਕੋਠੀ ਆਏ ਤਾਂ ਗੁਰਦੇਵ ਸਿੰਘ-ਹਰਭਜਨ ਸਿੰਘ ਇਕ ਟੈਕਸੀ ਤੇ ਖ਼ਾਂ ਸਾਹਿਬ ਦੇ ਇਸ ਹਕੀਮ ਸਾਹਿਬ ਨੂੰ ਨਾਲ ਲੈ ਆਏ। ਮੁਹੰਮਦ ਕਿਊਮ ਖ਼ਾਨ ਹਕੀਮ ਸਾਹਿਬ ਦਾ ਨਾਮ ਹੈ। ਸਤਿਗੁਰੂ ਜੀ ਪਾਸ ਹਕੀਮ ਸਾਹਿਬ ਦੇ ਗਿਆਂ ਮੈਨੂੰ ਵੀ ਬੁਲਾ ਲਿਆ ਗਿਆ।

ਜਨਾਬ ਕਿਊਮ ਖ਼ਾਨ ਯੂ.ਪੀ. ਵਿਚੋਂ ਅਪਣਾ ਜਨਮ ਨਗਰ ਛੱਡ ਕੇ ਰੱਬੀ ਪ੍ਰੇਰਨਾ ਅਧੀਨ ਹੀ ਨਜਫ਼ਗੜ੍ਹ ਵਿਚ ਆ ਵਸਣ ਦੀ ਕਹਾਣੀ ਸੁਣਾਈ। ਅੱਲਾ ਦੇ ਫ਼ਜ਼ਲ ਨਾਲ ਹੱਥ ਸ਼ਫ਼ਾ ਦੀ ਵਡਿਆਈ ਮਿਲਣ ਦਾ ਜ਼ਿਕਰ ਕੀਤਾ। ਅੰਤ ਉਤੇ ਆਖਿਆ : ਮੈਂ ਦਵਾ ਕਰਾਂਗਾ (ਵੱਡੇ ਕਾਕੇ ਦੀ) ਆਪ ਨੇ ਮੇਰੇ ਲਈ ਦੁਆ ਕਰਨਾ।

ਅਤੇ ਉਸ ਸੱਜਣ ਨੇ ਇਹ ਵੀ ਦੱਸਿਆ ਕਿ ਉਹ 2 ਵਜੇ ਫ਼ਜ਼ਰ ਦੇ ਉਠਕੇ ਅੱਲਾ ਦੀ ਯਾਦ ਵਿਚ ਜੁੜਦਾ ਹੈ। ਸ਼ਫ਼ਕਤ ਤਾਂ ਖ਼ੁਦਾ ਦਾ ਨੂਰ ਹੀ ਅਦਾ ਕਰਦਾ ਹੈ। ਅਦਾਬ ਕਰਕੇ ਹਕੀਮ ਸਾਹਿਬ ਤਾਂ ਗੁਰਦੇਵ ਸਿੰਘ ਹੁਰਾਂ ਨਾਲ ਚਲੇ ਗਏ। ਪਰ ਸਤਿਗੁਰੂ ਜੀ ਰਾਤ ਦੇ 11.30 ਵਜੇ ਤਕ ਆਪਣੇ ਨਾਲ ਸੰਬੰਧਤ ਵਿਅਕਤੀਆਂ ਨਾਲ ਗੱਲਾਂ ਬਾਤਾਂ ਕਰਦੇ ਰਹੇ। ਸਾਨੂੰ ਘਰ ਜਾਣ ਦੀ ਆਗਿਆ ਹੋ ਗਈ।

## 15 ਅਕਤੂਬਰ 1978; ਐਤਵਾਰ
## ਨਵੀਂ ਦਿੱਲੀ

### ਦਰਬਾਰ ਦੀ ਸੇਵਾ ਵਿਚ

ਸ: ਹਰਵਿੰਦਰ ਸਿੰਘ ਹੰਸਪਾਲ ਸਕੱਤਰ ਨਾਮਧਾਰੀ ਦਰਬਾਰ ਨੇ ਦੱਸਿਆ ਕਿ ਨਾਮਧਾਰੀ ਦਰਬਾਰ ਦਾ ਦਫ਼ਤਰੀ ਕੰਮ ਚਲਾਉਣ ਵਾਸਤੇ ਉਹ ਸ੍ਰੀ ਭੁਪਿੰਦਰ ਸਿੰਘ ਭੁਰਜੀ ਨੂੰ ਸੇਵਾ ਵਿਚ ਲੈ ਰਿਹਾ ਹੈ। ਮੇਰੇ ਖਿਆਲ ਵਿਚ ਸ੍ਰੀ ਭੁਰਜੀ ਇਸ ਜ਼ਿਮੇਵਾਰੀ ਦੇ ਯੋਗ ਹੀ ਹੈ।

### ਸ਼ਾਪਿੰਗ ਸੈਂਟਰ

ਘੁੰਮਦੇ ਘੁਮਾਂਦੇ ਮੈਂ ਕਰੋਲ ਬਾਗ਼ ਵਿਚ, ਸੜੇ ਹੋਏ ਸ਼ਾਪਿੰਗ ਸੈਂਟਰ ਪਾਸ ਪੁਜਾ। ਮਨਚੰਦਾ ਅਤੇ ਸਤਿਗੁਰਾਂ ਦਾ ਸਾਬਕਾ ਸਕੱਤਰ ਮਿਲੇ। ਉਨ੍ਹਾਂ ਨਾਲ ਗੱਲ਼ੀਂ ਬਾਤੀਂ ਪਿਆਂ ਪਤਾ ਲਗਾ ਕਿ ਇਸ ਬਿਲਡਿੰਗ ਦਾ ਸੌਦਾ, ਸੇਠ ਕਰਤਾਰ ਸਿੰਘ ਚਾਵਲਾ ਦੇ ਸਪੁਤਰਾਂ ਨਾਲ ਹੋ ਗਿਆ ਹੈ ਪਰ ਸੇਠ ਤਰਨ ਸਿੰਘ ਥਾਈਲੈਂਡ ਵਾਲਿਆਂ ਅਜੇ ਕੀਮਤ ਅਦਾ ਨਹੀਂ ਕੀਤੀ। ਆਸ ਵੀ ਅਜੇ ਨਹੀਂ ਟੁੱਟੀ।

ਸ: ਹੰਸਪਾਲ ਅਤੇ ਮੈਂ 6.45 ਤੇ ਫਿਰ 1/6 ਬੀ ਪੂਸਾ ਰੋਡ ਪੁਜੇ ਤਾਂ ਪਤਾ ਲਗਾ ਸ੍ਰੀ ਸਤਿਗੁਰੂ ਜੀ 6 ਵਜੇ ਦੇ ਦਿੱਲੀ ਵਿਖੇ ਦਰਸ਼ਨ ਦੇ ਰਹੇ ਹਨ। ਸਤਿਗੁਰੂ ਜੀ, ਜਲਪਾਨ ਕਰ ਹੀ ਰਹੇ ਸਨ ਕਿ ਸ: ਅਵਤਾਰ ਸਿੰਘ ਅਮ੍ਰਿਤਸਰੀ ਆਪਣੇ ਸ਼ਹਿਰੋਂ ਆ ਗਿਆ।

ਦੋ ਦਿਨ ਪਹਿਲਾਂ ਦਿਤਾ ਹੋਇਆ, ਸਤਿਗੁਰੂ ਜੀ ਦਾ ਦਿਲਰੁਬਾ ਗੁਰਦੇਵ ਸਿੰਘ–ਹਰਭਜਨ ਸਿੰਘ ਮੜ੍ਹਵਾ ਕੇ ਲੈ ਆਏ। ਇਸ ਨੇ ਬੈਂਕੋਕ ਨਾਲ ਜਾਣਾ ਹੈ।

### ਸਾਧ ਸੰਗਤ

ਸ੍ਰੀ ਸਤਿਗੁਰੂ ਜੀ ਜਾਂ ਹੇਠਲੇ ਵਰਾਂਡੇ ਵਿਚ ਪਧਾਰੇ ਤਾਂ ਇਕ ਕੁਰਸੀ ਸਜੀ ਧਜੀ ਆਪ ਜੀ ਨੂੰ ਬੈਠਣ ਲਈ ਦਾਅਵਤ ਦੇ ਰਹੀ ਸੀ। ਆਪ ਜੀ ਸਸ਼ੋਭਤ ਹੋਏ ਤਾਂ ਨਰ ਨਾਰ ਮਾਇਆ ਮੱਥਾ ਟੇਕ ਟੇਕ ਕੋਲ ਹੋ ਕੇ ਬੈਠਣ ਲਗੇ। ਸੇਠ ਕਰਤਾਰ ਸਿੰਘ ਬੈਂਕੋਕ, ਸ: ਸੁਲੱਖਣ ਸਿੰਘ ਮੈਂਬਰ ਦਿੱਲੀ ਸਿੱਖ ਗੁਰਦੁਆਰਾ ਕਮੇਟੀ, ਸੇਠ ਕਿਰਪਾਲ ਸਿੰਘ–ਸੁਰਿੰਦਰ ਸਿੰਘ ਡਾਲਟਨ ਗੰਜ। ਸਤਿਗੁਰੂ ਜੀ ਦਾ ਅੱਜ ਕਿਰਪਾਲ ਸਿੰਘ ਹੁਰਾਂ ਵਲ ਵਧੇਰੇ ਉਚੇਚ ਸੀ। ਹੋਰ ਕਾਫ਼ੀ ਸੰਗਤ ਨਮਸਕਾਰ ਕਰਕੇ ਬੈਠ ਗਈ।

### ਭੂਤ ਨਹੀਂ ਬੀਮਾਰੀ

ਸੇਠ ਹਰਭਜਨ ਸਿੰਘ ਕੋਮਲ, ਥਾਈਲੈਂਡ ਵਾਲਿਆਂ ਦੀ ਮਾਤਾ ਨੇ ਆਪਣਾ ਇਕ ਲੜਕਾ (ਸ਼ਾਇਦ ਛੋਟਾ ਹੋਵੇ) ਪੇਸ਼ ਕਰਕੇ ਅਰਜ਼ ਕੀਤੀ : ਦੀਨ ਦਿਆਲ, ਇਸਨੂੰ ਕਦੇ ਕਦੇ ਦੌਰਾ ਆ ਪੈਂਦਾ ਹੈ। ਸਾਰਾ ਸਰੀਰ ਤਣ ਜਾਂਦਾ ਹੈ ਤੇ ਊਲਜਲੂਲ ਬੋਲਦਾ

ਹੈ ਇਸਨੂੰ ਕੁਛ ਚੰਬੜਿਆ ਹੋਇਆ ਹੈ, ਆਪ ਜੀ ਕਿਰਪਾ ਕਰੋ ।

ਸਤਿਗੁਰੂ ਜੀ ਬਚਨ ਕੀਤਾ : ਇਸ ਨੂੰ ਚੰਬੜਿਆ ਕੁਛ ਨਹੀਂ । ਕੇਵਲ ਰੋਗ ਹੈ । ਇਲਾਜ ਕਰਵਾਇਆਂ ਠੀਕ ਹੋ ਜਾਵੇਗਾ । ਲੜਕੇ ਨੂੰ ਸਤਿਗੁਰਾਂ ਮਨ ਸਥਿਤੀ ਪੁਛੀ ਤਾਂ ਉਸ ਹੱਥ ਜੋੜਕੇ ਦੱਸਿਆ ਕਿ ਚਾਰ ਸਾਲ ਹੋਏ ਹਾਦਸਾ ਹੋ ਗਿਆ ਸੀ ਤਦ ਤੋਂ ਹੀ ਇੰਜ ਦੌਰਾ ਪੈਣਾ ਸ਼ੁਰੂ ਹੋਇਆ ਹੈ ।

ਇਸ ਲਈ ਡਾਕਟਰੀ ਇਲਾਜ ਕਰਵਾਣਾ ਹੀ ਸਤਿਗੁਰੂ ਜੀ ਨੇ ਦੱਸਿਆ ।

ਬੈਠਣ ਕਮਰੇ ਵਿਚ ਸਤਿਗੁਰੂ ਜੀ ਪਧਾਰੇ । ਏਥੇ ਬੈਠੇ ਸਿੰਘਾਂ ਨੂੰ 5-7 ਮਿੰਟ ਦਰਸ਼ਨ ਦੇਕੇ ਸੇਠ ਕਰਤਾਰ ਸਿੰਘ ਚਾਵਲਾ ਨਾਲ 10 ਮਿੰਟ ਇਕਾਂਤ ਲਈ ਅਤੇ ਜੋ ਕੁਝ ਆਕੇ ਆਪ ਨੇ ਸੰਕੇਤਕ ਬਚਨ ਕੀਤੇ ਉਹਨਾਂ ਤੋਂ ਮੇਰਾ ਅਨੁਮਾਨ ਸੀ ਕਿ ਸ਼ਾਪਿੰਗ ਸੈਂਟਰ ਬਾਰੇ ਹੀ ਬਚਨ ਹੋਏ ਹੋਣਗੇ ।

## ਬਾਜਪਾਈ ਦੀ ਸਹੀ ਗੱਲ

ਸਤਿਗੁਰੂ ਜੀ ਨੇ ਪਰਸੋਂ ਕਮਾਨੀ ਆਡੀਟੋਰੀਅਮ ਵਿਚ ਹੋਈ ਸ੍ਰੀ ਅਟਲ ਬਿਹਾਰੀ ਬਾਜਪਾਈ ਦੀ ਮਿਲਣੀ ਦੀ ਗੱਲ ਸੁਣਾਈ : ਜਦੋਂ ਹਰਵਿੰਦਰ ਸਿੰਘ ਨੇ ਬਾਜਪਾਈ ਨਾਲ ਉਸਤਾਦ ਸਲਾਮਤ ਅਲੀ ਖ਼ਾਂ ਨੂੰ ਭਾਰਤ, ਸਾਡੀ ਸੰਗੀਤ ਕਾਨਫਰੰਸ ਤੇ ਆਉਣ ਲਈ ਪਾਕਿਸਤਾਨ ਵਲੋਂ ਮਨਜ਼ੂਰੀ ਨਾ ਮਿਲਣ ਬਾਰੇ ਗੱਲ ਚਲਾਈ ਤਾਂ ਬਾਜਪਾਈ ਜੀ ਨੇ 'ਕੋਸ਼ਸ਼ ਕਰੀ ਚਲਣ' ਲਈ ਆਖਿਆ । ਮੈਂ ਕੋਲੋਂ ਹਸਦੇ ਹਸਦੇ ਕਹਿ ਦਿਤਾ, ਕੋਸ਼ਸ਼ ਕਰੀ ਜਾਈਏ ਤਾਂ ਹਕੂਮਤ ਤੇ ਕਬਜ਼ਾ ਕਰ ਹੀ ਲਈ ਦਾ ਹੈ । ਬਾਜਪਾਈ ਜੀ ਨੇ ਸਹੀ ਉਤਰ ਦਿਤਾ ਕਿ ਬਿਨਾ ਲੱਗ ਲਬੇੜ ਤੋਂ ਹਕੂਮਤ ਤੇ ਕਬਜ਼ਾ ਤਾਂ ਕਰ ਲਿਆ ਹੈ ਪਰ ਅਜੇ ਸੰਭਾਲਿਆ ਨਹੀਂ ਜਾ ਰਿਹਾ ।

## ਤਰਬ-ਤਬਲਾ

8 ਵਜ ਚੁਕੇ ਸਨ ਰਾਤ ਦੇ । ਅਵਤਾਰ ਸਿੰਘ ਅਮ੍ਰਿਤਸਰੀ ਪਹੁੰਚ ਗਿਆ । ਸਤਿਗੁਰੂ ਜੀ ਨੇ ਨਵਾਂ ਮੜ੍ਹਿਆ ਦਿਲਰੁਬਾ ਸੁਰ ਕਰਦਿਆਂ ਕਿਹਾ : ਪਤਾ ਨਹੀਂ ਮੇਰਾ ਦਿਲਰੁਬਾ ਛੇਤੀ ਸੁਰ ਹੋ ਜਾਂਦਾ ਹੈ ਜਾਂ ਮੈਂ ਹੀ ਇਸ ਨੂੰ ਛੇਤੀ ਸੁਰ ਕਰ ਲੈਂਦਾ ਹਾਂ । ਤਿੰਨ ਮਿੰਟ ਦੇ ਅੰਦਰ ਅੰਦਰ ਨਵਾਂ ਮੜ੍ਹਿਆ ਸਾਜ਼ ਸੁਰ ਹੋ ਕੇ ਤਿਆਰ ਸੀ । ਬਸ ਫਿਰ ਸਤਿਗੁਰੂ ਜੀ ਤਰਬਾਂ ਨਾਲ ਕਲੋਲ ਕਰਨ ਲਗੇ ਤੇ ਤਬਲੇ ਨਾਲ ਅਵਤਾਰ ਸਿੰਘ ।

ਸਤਿਗੁਰੂ ਜੀ ਲੈਅ-ਤਾਲ ਦੇ ਏਨੇ ਧਨੀ ਹਨ ਕਿ ਜਿਥੋਂ ਚਾਹੁਣ ਤੇ ਜਦੋਂ ਚਾਹੁਣ ਤਿਹਾਈਆਂ ਲਗਾ ਸਕਦੇ ਹਨ । ਹੋਰ ਤਾਂ ਹੋਰ ਸੰਗੀਤ ਨੇ ਐਸੀ ਰੰਗਣ ਚਾੜ੍ਹ ਵਿਖਾਈ ਹੈ ਕਿ ਮਲਵਈ ਜੱਟਾਂ ਦਾ ਪੁੱਤਰ ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਪੂਰਬਾ, ਜੋ ਰਾਗ-ਬੇਰਾਗ ਬਾਰੇ ਕੁਛ ਨਹੀਂ ਜਾਣਦਾ, ਕਿਸੇ ਵੀ ਤਾਲ ਲਈ ਪੋਟਿਆਂ ਤੇ ਉਂਗਲੀਆਂ ਟਿਕਾਣੀਆਂ ਸ਼ੁਰੂ ਕਰ ਦੇਵੇਗਾ ਤੇ ਸਮ ਤੇ ਆਕੇ ਦੱਸ ਦੇਵੇਗਾ, ਏਨੀਆਂ ਮਾਤ੍ਰਾ ਦਾ ਤਾਲ ਹੈ । ਉਸ ਦਿਨ ਸੱਤ ਮਾਤਰਾਂ ਦੇ ਤਾਲ ਨੂੰ ਠੀਕ ਤਰ੍ਹਾਂ ਜੱਜ ਕਰਕੇ ਪੂਰਬੇ ਨੇ ਹੈਰਾਨ ਕਰ ਦਿਤਾ ਸੀ ।

## ਵਰਲਡ ਇਟਰਨਲ ਪੀਸ ਕਾਨਫਰੰਸ

ਜਦੋਂ ਕੰਨਾਂ ਵਿਚਦੀ ਲੰਘ ਸਤਿਗੁਰੂ ਜੀ ਦੁਆਰਾ ਤਰਬ ਸੰਗੀਤ ਦੀਆਂ ਧੁਨਾਂ ਹਿਰਦਿਆਂ ਵਿਚ ਉਤਰ ਰਹੀਆਂ ਸਨ ਓਦੋਂ ਸੇਠ ਤਰਲੋਕ ਸਿੰਘ ਜੀ ਨੇ ਥਾਈਲੈਂਡ ਦੇ ਇਕ ਧਾਰਮਿਕ ਵਿਅਕਤੀ 'ਡਾ: ਸੁਚਾਟ ਕੋਸੋਲਕਿਟੀ ਵਾਂਗ' ਦੇ ਛਪਵਾਏ ਹੋਏ ਅਤੀ ਸੁੰਦਰ ਸੋਵੀਨਰ ਵੰਡੇ, ਜਿਨ੍ਹਾਂ ਦਾ ਅੰਗਰੇਜ਼ੀ ਵਿਚ ਨਾਮ ਹੈ "ਵਰਲਡ ਇਟਰਨਲ ਪੀਸ ਕਾਨਫਰੰਸ", (ਵਿਸ਼ਵ ਸਦੀਵੀ ਸ਼ਾਂਤੀ ਸਮੇਲਨ) ! ਇਹ ਰੰਗੀਨ ਅਤੇ ਸੁੰਦਰ ਤਸਵੀਰਾਂ ਨਾਲ ਸੁਸਜਿਤ ਅਨੂਪਮ ਕਿਰਤ ਹੈ। ਸਤਿਗੁਰੂ ਜੀ ਬਾਰੇ ਲਿਖਦਿਆਂ ਉਸ ਕਿਹਾ ਹੈ ਇਹ "ਡਿਸਟਿੰਗਵਿਸ਼ ਐਡਵਾਈਜ਼ਰ" ਹਨ ਅਰਥਾਤ ਵਸ਼ਿਸ਼ਟ ਸਲਾਹਕਾਰ ! ਸ੍ਰੀ ਸਤਿਗੁਰੂ ਜੀ ਇਸਦੀ ਜਥੇਬੰਦਕ ਕਮੇਟੀ ਵਿਚ ਸਨਮਾਨਤ ਹਨ।

44 ਸਫਿਆਂ ਦੀ ਇਸ ਤ੍ਰੈ ਰੰਗੀਆਂ ਤਸਵੀਰਾਂ ਵਾਲੀ ਪੁਸਤਕਾ ਵਿਚ ਸ੍ਰੀ ਸਤਿਗੁਰੂ ਜੀ ਨਾਲ ਸੰਬੰਧਤ 5 ਫੋਟੋ ਹਨ ਜਿਨ੍ਹਾਂ ਵਿਚ ਡਾ: ਸੁਚਾਟ ਅਤੇ ਸ੍ਰੀ ਸਤਿਗੁਰੂ ਜੀ ਦੀ ਮਿਲਣੀ ਦੇ ਦ੍ਰਿਸ਼ ਹਨ। ਸੇਠ ਤ੍ਰਲੋਕ ਸਿੰਘ ਅਤੇ ਇਕ ਹੋਰ ਨਾਮਧਾਰੀ ਨਾਲ ਸੰਬੰਧਤ ਵੀ ਦੋ ਫੋਟੋ ਹਨ।

8.30 ਸ਼ਾਮੀਂ, ਸਤਿਗੁਰੂ ਜੀ ਨੇ ਦਿਲਰੁਬਾ ਛੱਡ ਏਥੇ ਬਚਿਆਂ ਨੂੰ ਡਾਕਟਰ ਸੁਚਾਟ ਦੇ ਸਾਰੇ ਉੱਦਮ ਦੀ ਵੇਰਵੇ ਸਹਿਤ ਗਾਥਾ ਸੁਣਾਈ, ਜਿਹੜਾ ਥਾਈਲੈਂਡ ਦੇ ਸ਼ਾਹੀ ਪਰਵਾਰ ਚੋਂ ਜਨਮ ਲੈ, ਭਜਨ ਲੈ, ਭਜਨ ਭਗਤੀ ਨਾਲ ਵਾਬਸਤਾ ਹੋ, ਇਕ ਦੇਸ਼ ਤੋਂ ਦੂਜੇ ਦੇਸ਼ ਵਿਚ, ਵਖ ਵਖ ਪੱਧਰ ਦੀਆਂ ਉਚ ਹਸਤੀਆਂ ਨੂੰ ਮਿਲਦਾ, ਮਿੱਤਰ ਬਣਾਂਦਾ ਵਿਸ਼ਵ ਵਿਚ ਸਦੀਵੀ ਸ਼ਾਂਤੀ ਦਾ ਜੁਗ ਲਿਆਉਣ ਲਈ ਬੜੀ ਲਗਨ ਨਾਲ ਸੰਘਰਸ਼ ਕਰ ਰਿਹਾ ਹੈ।

ਕਲ੍ਹ ਸਵੇਰੇ ਅਸੀਂ ਕੁਛ ਲੋਕ ਸ੍ਰੀ ਸਤਿਗੁਰੂ ਜੀ ਦੀ ਤਾਬਿਆ ਵਿਚ ਵਿਸ਼ਵ ਸ਼ਾਂਤੀ ਦੀ ਇਸ ਕਾਨਫਰੰਸ ਵਿਚ ਸ਼ਾਮਲ ਹੋਣ ਵਾਸਤੇ ਥਾਈਲੈਂਡ ਜਾ ਰਹੇ ਹਾਂ। ਡਾ: ਸੁਚਾਟ ਬੈਂਕੋਕ ਤੋਂ 100 ਕਿਲੋਮੀਟਰ ਹਟਵਾਂ, ਇਕ ਪਹਾੜੀ ਦੀ ਗੋਦ ਵਿਚ ਇਕ ਵੈਜੀਟੇਰੀਅਨ ਕਾਲੋਨੀ ਅਰਥਾਤ ਸ਼ਾਕਾਹਾਰੀ ਵਸੇਬਾ ਉਸਾਰ ਰਹੇ ਹਨ। ਸਤਿਗੁਰੂ ਜੀ ਨੇ ਇਸ ਬਾਰੇ ਦੱਸਿਆ : ਡਾ: ਸੁਚਾਟ ਨੇ ਸਾਨੂੰ (ਨਾਮਧਾਰੀਆਂ ਨੂੰ) ਵੀ ਜ਼ੋਰ ਦਿਤਾ ਹੈ ਕਿ ਅਸੀਂ ਇਸ ਵੈਜੀਟੇਰੀਅਨ ਕਾਲੋਨੀ ਵਿਚ ਆਪਣੀ ਜਗਹ ਬਣਾਈਏ।

## ਹਰਭਜਨ ਸਿੰਘ ਨੂੰ ਉਸਤਾਦੀ

ਏਥੇ ਬੈਠਿਆਂ ਹੀ ਸਤਿਗੁਰੂ ਜੀ ਨੇ ਸ੍ਰੀ ਹਰਭਜਨ ਸਿੰਘ ਸਿਤਾਰ (ਗੁਰਦੇਵ ਸਿੰਘ ਦੇ ਸਾਥੀ) ਨੂੰ ਆਗਿਆ ਕੀਤੀ : ਮੈਂ ਮਹਿੰਦਰ ਸਿੰਘ (ਪ੍ਰਸਿੱਧ ਠੁਮਰੀ ਗਾਇਕ, ਅੰਮ੍ਰਿਤਸਰ) ਨੂੰ ਅਵਤਾਰ ਸਿੰਘ (ਤਬਲਾ) ਨਾਲ ਬੈਠਕੇ ਪੱਕੀ ਕੀਤੀ ਹੈ ਕਿ ਉਹ ਮਹੀਨੇ ਦੇ ਪਹਿਲੇ ਦੋ ਹਫਤੇ ਸ੍ਰੀ ਭੈਣੀ ਸਾਹਿਬ ਜਾਕੇ ਬੱਚਿਆਂ ਨੂੰ ਰਾਗ ਸਿਖਾਇਆ ਕਰੇ। ਤੀਜਾ ਹਫਤਾ ਮੰਡੀ (ਹਿਮਾਚਲ) ਵਿਚ ਲਗਾਏ ਤੇ ਚੌਥਾ ਹਫਤਾ ਨਿੱਜੀ ਵਰਤੋਂ

ਲਈ ਅੰਮ੍ਰਿਤਸਰ ਰਹੇ। ਤੇਰੇ ਲਈ ਇਹ ਹੈ ਕਿ ਤੂੰ ਪਹਿਲਾ ਹਫਤਾ ਛੁਟੀ, ਦੂਜੇ ਦੋ ਹਫਤੇ ਭੈਣੀ ਸਾਹਿਬ ਅਤੇ ਚੌਥਾ ਹਫਤਾ ਮੰਡੀ (ਹਿ: ਪ੍ਰ:) ਵਿਚ ਬੱਚਿਆਂ ਨੂੰ ਰਾਗ ਸਿਖਾਇਆ ਕਰ।

ਹਰਭਜਨ ਸਿੰਘ ਨੇ ਹੱਥ ਜੋੜ ਕੇ 'ਸਤਿ ਬਚਨ ਜੀ' ਆਖਿਆ।

## ਪੱਤਰ ਪਾਠ

ਥੋੜੇ ਚਿਰ ਪਿਛੋਂ ਸਤਿਗੁਰੂ ਜੀ ਦਾ ਨਿਜੀ ਸਕੱਤਰ ਆਇਆ। ਹੱਥ ਜੋੜ ਬੇਨਤੀ ਕੀਤੀ : ਜੇ ਵਕਤ ਕੱਢ ਸਕੋ ਤਾਂ ਮੈਂ ਡਾਕ ਵਖਾ ਲਵਾਂ ?

"ਇਹ ਤਾਂ ਭੈਣੀ ਸਾਹਿਬ ਵਖਾ ਲੈਣੀ ਸੀ" ਸਤਿਗੁਰੂ ਜੀ ਬਚਨ ਕੀਤਾ, "ਪਰ ਹੁਣ ਤੂੰ ਲੈ ਆਂਦੀ ਹੈ ਤਾਂ ਵੇਖਾਂਗਾ!" ਅਤੇ ਫਿਰ ਥੱਬਾ ਸਾਰੀਆਂ ਚਿੱਠੀਆਂ ਸਤਿਗੁਰੂ ਜੀ ਅਗੇ ਸਨਿਮਰ ਰਖ ਦਿਤੀਆਂ ਗਈਆਂ। ਸੱਚੇ ਪਾਤਸ਼ਾਹ ਡਾਕ ਸੁਣਨ ਤੇ ਵੇਖਣ ਲਗੇ। ਤਰਸੇਮ ਸਿੰਘ, ਬਹੁਤ ਸਾਰੀਆਂ ਚਿੱਠੀਆਂ ਦਾ ਸੰਖੇਪ, ਜੁ ਇਕ ਛੋਟੀ ਕਾਪੀ ਤੇ ਲਿਖਿਆ ਹੋਇਆ ਸੀ, ਸੁਣਾਕੇ ਸਤਿਗੁਰੂ ਜੀ ਦੇ ਵਿਚਾਰ ਨੋਟ ਕਰਦਾ ਰਿਹਾ ਕਿ ਕਿਸੇ ਨੂੰ ਕੀ ਉਤਰ ਦੇਣਾ ਹੈ।

ਪੱਤਰ ਵੇਖਦਿਆਂ ਇਕ ਚਿੱਠੀ ਸਤਿਗੁਰੂ ਜੀ ਨੇ ਸਾਡੇ ਨਾਲ ਸਾਂਝੀ ਕੀਤੀ। ਇਹ ਸਤਿਗੁਰੂ ਜੀ ਦੇ ਪ੍ਰਥਮ ਸਕੱਤਰ ਸ: ਗੁਰਦੇਵ ਸਿੰਘ ਰਾਮਪੁਰ ਦੇ ਦਾਮਾਦ ਦੀ ਸੀ। ਸ੍ਰੀ ਸਤਿਗੁਰੂ ਜੀ ਨੇ ਦੱਸਿਆ ਕਿ ਉਸਨੂੰ ਗੁਰੂ ਘਰ ਨਾਲ ਪ੍ਰੇਮ ਹੈ। ਕੈਨੇਡਾ ਦੇ ਸੂਬਾ ਰੇਸ਼ਮ ਸਿੰਘ ਜੀ ਨੇ ਟੋਰਾਂਟੋ ਵਿਚ ਉਸਨੂੰ ਨੌਕਰੀ ਲੁਆ ਦਿਤੀ ਹੈ। ਸੱਚੇ ਪਾਤਸ਼ਾਹ ਜੀ ਬਚਨ ਕੀਤਾ : ਸਤਿਗੁਰਾਂ ਦੀ ਕਿਰਪਾ ਹੈ ਕਿ ਲੜਕੇ ਨੇ ਸਿੱਖੀ ਵਾਲਾ ਪਾਸਾ ਘੁੱਟ ਕੇ ਫੜਿਆ ਹੋਇਆ ਹੈ। ਉਹ ਨਹੀਂ ਚਾਹੁੰਦਾ ਕਿ ਉਸਦੇ ਪਰਵਾਰ ਮੈਂਬਰ ਕਿਸੇ ਗ਼ਲਤ ਸੰਗਤ ਦਾ ਸ਼ਿਕਾਰ ਹੋਣ। ਇਸ ਤੋਂ ਹੋਰ ਵੀ ਚੰਗੇ ਨਤੀਜਿਆਂ ਦੀ ਆਸ ਕੀਤੀ ਜਾ ਸਕਦੀ ਹੈ।

## ਪੰਜ ਮਿੰਟ ਵੀ ਨਹੀਂ

ਸਤਿਗੁਰੂ ਜੀ ਜਦੋਂ ਚਿੱਠੀਆਂ ਦੇ ਉਤਰ ਨੋਟ ਕਰਵਾ ਲਏ, ਓਦੋਂ ਰਾਤ ਦੇ 9 ਵਜ ਚੁਕੇ ਸਨ। ਉਠਕੇ ਆਪਣੇ ਆਰਾਮ ਕਮਰੇ ਨੂੰ ਤੁਰਨ ਲਗੇ ਤਾਂ ਗੈਲਰੀ ਤਕ ਪਹੁੰਚਦਿਆਂ ਸ: ਹੰਸਪਾਲ ਨੇ ਆਣ ਅਰਜ਼ ਕੀਤੀ : ਪੰਜ ਮਿੰਟ ਦੀਨ ਦਿਆਲ। ਕੁਛ ਜ਼ਰੂਰੀ ਪੱਤਰਾਂ ਬਾਰੇ ਅਰਜ਼ ਕਰਨੀ ਹੈ। ਸਤਿਗੁਰਾਂ ਬਚਨ ਕੀਤਾ : ਹੁਣ ਨਹੀਂ ਮਨ ਮੰਨਦਾ। ਇਹਨਾਂ ਪੰਜਾਂ ਮਿੰਟਾਂ ਵਿਚ ਮੈਂ ਇਕ ਮਿੰਟ ਵੀ ਧਿਆਨ ਨਾਲ ਨਹੀਂ ਸੁਣ ਸਕਣਾ। ਮੇਰਾ ਜੀ ਨਹੀਂ ਕਰਦਾ। ਇਹ ਕਹਿਕੇ ਆਪ ਆਪਣੇ ਆਰਾਮ ਕਮਰੇ ਵਿਚ ਚਲੇ ਗਏ।

## ਆਨੰਦ ਦੀ ਪਰੇਸ਼ਾਨੀ

ਨਾਮਧਾਰੀ ਸਮਾਜ ਵਿਚੋਂ, ਕੋਈ ਦੋ ਧਿਰਾਂ ਮਿਲਕੇ ਘਰੇ ਹੀ ਫੇਰੇ ਕਰਨ ਦੀ ਵਿਉਂਤ ਬਣਾਈ ਫਿਰਦੀਆਂ ਸਨ। ਇਸ ਬਾਰੇ ਅੱਧੀ ਦਰਜਨ ਵਿਅਕਤੀਆਂ ਨਾਲ ਸੰਤ

ਰਤਨ ਸਿੰਘ ਥਾਂਦਰਾਂ ਦੀ ਖੂਹੀ ਵਾਲਾ ਆਣ ਪਹੁੰਚਾ। ਉਹ ਆਨੰਦ ਕਰਨ ਵਾਲਿਆਂ ਨੂੰ ਕੁਛ ਮੰਨ ਮਨੌਤੀ ਕਰਵਾਕੇ ਜਾ ਦਬਾਅ ਪਾਕੇ ਨਾਲ ਲਿਆਇਆ ਸੀ। ਹੁਣ ਇਹ ਸਾਰੇ ਸੱਜਣ ਸ: ਹੰਸਪਾਲ ਨੂੰ ਜਾ ਮਿਲੇ ਤੇ ਅੱਧਾ ਪੌਣਾ ਘੰਟਾ ਖਲੇ ਖਲੋਤੇ ਹੀ ਵਿਚਾਰ ਵਟਾਂਦਰਾ ਕਰਦੇ ਰਹੇ।

ਮੈਂ ਤਾਂ ਕਾਫ਼ੀ ਰਾਤ ਗਈ ਜਾਣ, ਨੇੜੇ ਪਈਆਂ ਕੁਰਸੀਆਂ ਤੇ ਬੈਠ ਕੇ ਉਂਘਣ ਲਗਾ। ਹੁਣ ਹੰਸਪਾਲ ਨੇ ਕਾਰਜ ਕੁਸ਼ਲਤਾ ਨਾਲ ਤਿੰਨਾਂ ਧਿਰਾਂ ਨਾਲ ਨਜਿੱਠਣਾ ਸੀ।

ਕੱਲ ਨੂੰ ਅਸਾਂ ਥਾਈਲੈਂਡ ਦੀ ਰਾਜਧਾਨੀ ਬੈਂਕੌਕ ਵਿਚ ਹੋਣਾ ਹੈ।

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ
## 53ਵਾਂ ਥਾਈਲੈਂਡ ਦੌਰਾ

## 16 ਅਕਤੂਬਰ 1978, ਸੋਮਵਾਰ
## ਬੈਂਕੌਕ (ਥਾਈਲੈਂਡ)

### ਪ੍ਰਸਥਾਨ

ਦਿੱਲੀਓਂ, ਨਿਸਚਿਤ ਪ੍ਰੋਗਰਾਮ ਅਨੁਸਾਰ ਸਵੇਰੇ 6.15 ਵਜੇ ਬੈਂਕੌਕ ਵਾਸਤੇ ਵਿਮਾਨ ਚੱਲਣਾ ਸੀ, ਪ੍ਰੰਤੂ ਇਹ ਪਿਛਲੇ ਸਫ਼ਰ ਵਿਚ ਹੀ ਡੇਢ ਘੰਟਾ ਲੇਟ ਹੋ ਗਿਆ। ਹੰਸਪਾਲ ਹੁਰਾਂ ਵਲ ਗਿਆਂ ਪਤਾ ਲਗਾ, ਗੁਰਭਜਨ ਸਿੰਘ ਨਾਮਧਾਰੀ ਟ੍ਰੈਵਲਜ਼ ਵਲੋਂ ਫੋਨ ਆਇਆ ਹੈ : ਜਹਾਜ਼ ਦੋ ਘੰਟੇ ਲੇਟ ਚਲੇਗਾ।

ਅਸੀਂ 1/6 ਬੀ ਪੂਸਾ ਰੋਡ ਪੁਜੇ। ਸਤਿਗੁਰੂ ਜੀ ਤਾਂ ਅਪਣੇ ਭਜਨ-ਪਾਠ ਵਿਚ ਮਗਨ ਸਨ। ਸਾਧ ਸੰਗਤ ਕਾਫ਼ੀ ਇਕੱਤਰ ਹੋ ਚੁਕੀ ਸੀ। ਸੇਠ ਤ੍ਰਿਲੋਕ ਸਿੰਘ ਜੀ ਨੇ ਦੱਸਿਆ ਕਿ ਉਹ ਦੋ ਦਿਨ ਲੇਟ ਬੈਂਕੌਕ ਪੁਜਣਗੇ। ਸਾਧ ਸੰਗਤ ਨੇ ਭਰਪੂਰ ਸਰਗਰਮੀ ਨਾਲ ਸਤਿਗੁਰੂ ਜੀ ਨੂੰ ਵਿਦਾਇਗੀ ਦਿਤੀ।

ਪਾਲਮ ਏਅਰ ਪੋਰਟ ਤੇ ਪਾਸਪੋਰਟ ਅਤੇ ਸਾਮਾਨ ਆਦਿ ਦੀ ਤੋਲ ਤੁਲਾਈ ਦੇ ਚੱਕਰ ਤਾਂ ਸ੍ਰੀ ਗੁਰਭਜਨ ਸਿੰਘ ਨਾਮਧਾਰੀ ਟ੍ਰੈਵਲਜ਼ ਅਤੇ ਸ: ਸੁਰਿੰਦਰ ਸਿੰਘ ਮਨਚੰਦਾ ਨੇ ਮੁਕਾਏ। ਜਹਾਜ਼ ਦੇ ਕਪਤਾਨ ਨੇ ਆ ਕਾਹਲ ਪਾਈ ਕਿ ਅਸੀਂ ਛੇਤੀ ਹੀ ਜਹਾਜ਼ ਵੱਲ ਜਾਈਏ। ਦਸਤਾਵੇਜ਼ਾਂ ਦੀ ਚੈਕਿੰਗ, ਹਥਲੇ ਬੈਗਾਂ ਦੀ ਘੋਖਵੀਂ ਪੜਚੋਲ, ਹੱਥ ਫੇਰਵੀਂ ਨਿਜੀ ਤਲਾਸ਼ੀ ਲੈਕੇ ਸਾਨੂੰ ਜਹਾਜ਼ ਤੇ ਜਾਣ ਲਈ ਵਿਦਾ ਕੀਤਾ ਗਿਆ।

ਜਾ ਰਹੇ ਹਨ : ਸ੍ਰੀ ਸਤਿਗੁਰੂ ਜੀ, ਮਾਤਾ ਜੀ, ਸੰਤ ਪੂਰਥਾ, ਸ: ਮਨਚੰਦਾ ਅਤੇ ਪ੍ਰੀਤਮ ਸਿੰਘ ਕਵੀ।

ਜਰਮਨ ਦੇ 'ਲੁਫਥੰਸਾ' ਡੀ.ਸੀ. 10 ਵਿਚ 8 ਵਜੇ ਜਾ ਸਵਾਰ ਹੋਏ। ਪੰਦਰਾਂ ਮਿੰਟ ਬਾਅਦ ਉਡਾਣ ਜਾਰੀ ਹੋ ਗਈ।

### ਉਡਾਣ

ਲੁਫਥੰਸਾ ਏਅਰ ਲਾਈਨ (ਜਰਮਨੀ) ਦੇ ਮਕਡਾਨਲ ਡਗਲਸ ਡੀ.ਸੀ. 10 ਦੀ

ਜਾਣਕਾਰੀ ਉਹਨਾਂ ਦੇ ਕਾਰਡ ਤੋਂ ਇਸ ਪਰਕਾਰ ਮਿਲੀ ਹੈ : ਜਹਾਜ਼ ਦੀ ਲੰਬਾਈ 181 ਫੁਟ 4 ਇੰਚ । ਖੰਭ ਖਿਲਾਰ (ਵਿੰਗ ਸਪੈਨ) '65 ਫੁਟ 3 ਇੰਚ । ਉਚਾਈ 58 ਫੁਟ 1 ਇੰਚ । ਕੈਬਨ ਦੀ ਵੱਧ ਤੋਂ ਵੱਧ ਚੁੜਾਈ 19 ਫੁਟ । ਰਫ਼ਤਾਰ 578 ਮੀਲ ਪ੍ਰਤੀ ਘੰਟਾ । ਉਡਾਣ ਦੀ ਵੱਧ ਤੋਂ ਵੱਧ ਉਚਾਈ 42,000 ਫੁਟ, ਕੁਲ ਸਵਾਰੀਆਂ 240 ।

ਦਿੱਲੀਓਂ ਵਿਦਾ ਹੁੰਦਿਆਂ ਜਹਾਜ਼ ਦੀ ਉਡਾਣ ਨਾਲ ਧਰਤੀ ਉਤੇ ਵੱਸੀ ਦੁਨੀਆਂ ਛੋਟੀਓਂ ਛੋਟੀ ਹੁੰਦੀ ਗਈ । ਨਿਸਚਿਤ ਉਠਾਣ ਤੇ ਜਾਕੇ ਹੇਠਲੇ ਨਦੀਆਂ ਨਾਲੇ ਵਲ ਖਾਂਦੀ ਸਪਣੀ ਵਰਗੇ ਦਿੱਸਣ ਲਗੇ । ਸ਼ਹਿਰ, ਸੜਕਾਂ, ਖੇਤਾਂ ਦਾ ਸਿਮਟਾਅ ਮਨਮੋਹਕ ਭਾਸਦਾ । ਦੂਰ ਦਿਸਹੱਦੇ ਤੇ ਚਿੱਟੇ ਬੱਦਲਾਂ ਦੇ ਕਿੰਗਰੇ ਸੁਨਹਿਰੀ ਭਾਅ ਨਾਲ ਚਮਕ ਰਹੇ ਸਨ । ਹਲਕੇ ਧੁੰਦ ਪਸਾਰ ਵਿਚ ਸਫੈਦ ਬੱਦਲਾਂ ਦੇ ਗੋਹੜੇ ਰੁਖਾਂ ਅਤੇ ਬੂਟਿਆਂ ਦੀ ਸ਼ਕਲ ਬਣਾਂਦੇ ਪਿਛੇ ਰਹੀ ਜਾਂਦੇ ਸਨ । ਉਪਰ ਅਮੁੱਕਵੀਂ ਨੀਲੱਤਣ ਹੇਠਾਂ ਧਰਤੀ ਦਾ ਵੈਭਵ, ਸਭ ਕੁਝ ਅੱਖਾਂ ਅਤੇ ਮਨ ਨੂੰ ਆਨੰਦ ਬਖ਼ਸ਼ ਰਿਹਾ ਸੀ ।

ਆਗਰਾ, ਬਨਾਰਸ ਅਤੇ ਕਲਕੱਤਾ ਆਦਿ ਨਗਰਾਂ ਉਤਦੀ ਉਡਾਣ ਸੀ । ਜਮਨਾ ਅਤੇ ਗੰਗਾ ਨਦੀਆਂ ਦਾ ਗੁਲਾਬੀ ਪਾਣੀ ਦੂਰੋਂ ਹੀ ਹੜਿਆਲੀ ਦਸ਼ਾ ਦਾ ਸੰਕੇਤ ਕਰਦਾ । ਅਗੇ ਚਲਕੇ, ਅਸਮਾਨ ਵਿਚ ਬਦਲਦੀ ਫੰਬੇ ਚੀਨੀ ਆਰਟਿਸਟਾਂ ਦੇ ਸੰਕੇਤਾਂ ਵਰਗੇ ਹੋ ਗਏ । ਸਮੁੰਦਰ ਦੇ ਕਿਨਾਰੇ ਕੋਲ ਨਦੀਆਂ ਦੇ ਪਾਟ ਚੌੜੇ, ਭਰਪੂਰ ਪਾਣੀ ਵਾਲੇ, ਗੂਹੜੇ ਗੁਲਾਬੀ ਤੇ ਕਈ ਥਾਂ ਮਟਮੈਲੇ ਨਜ਼ਰ ਆ ਰਹੇ ਸਨ ।

ਸਾਗਰ ਦਾ ਪਾਣੀ ਕੰਢਿਆਂ ਦੇ ਨਾਲ ਪੈਂਦੀਆਂ ਨਦੀਆਂ ਦਾ ਪ੍ਰਭਾਵ ਕਬੂਲ ਕਰ ਰਿਹਾ ਸੀ । ਅਰਥਾਤ ਸਾਗਰ ਦਾ ਨੀਲਾ ਪਾਣੀ ਵੀ ਗੁਲਾਬੀ ਰੰਗਤ ਲੈ ਰਿਹਾ ਸੀ । ਦੂਰੋਂ ਦਿਸਦੇ ਥੋੜੇ ਸਮੇਂ ਦੇ ਸਮੁੰਦਰ ਨੂੰ ਵੱਖ ਵੱਖ ਪਾਣੀਆਂ ਵਿਚ ਵੰਡਿਆ ਜਾ ਸਕਦਾ ਸੀ—ਲਾਲ, ਨੀਲਾ ਤੇ ਹਰਾ ਪਾਣੀ ।

ਸ੍ਰੀ ਸਤਿਗੁਰੂ ਜੀ ਫਸਟ ਕਲਾਸ ਵਿਚੋਂ ਉਠਕੇ ਇਕ ਵਾਰ ਮੇਰੀ ਤੇ ਪੂਰਬਾ ਦੀ ਸੁਧ ਲੈਣ ਆਏ । ਸਤਿਗੁਰੂ ਜੀ ਦੂਜਿਆਂ ਪ੍ਰਤੀ ਆਪਣੀ ਪਹੁੰਚ ਨੂੰ ਕਦੇ ਵੀ ਬੇਧਿਆਨਾ ਨਹੀਂ ਕਰਦੇ । ਸੁਭਾਵਕ ਹੀ ਅਜਿਹੇ ਸਮੇਂ ਸਿੱਖਾਂ ਦਾ ਮਨ ਮਾਣ-ਮਾਣ ਮਹਿਸੂਸ ਕਰਦਾ ਹੈ ।

## ਥਾਈਲੈਂਡ ਪਹੁੰਚ

2917 ਕਿਲੋਮੀਟਰ ਦਾ ਸਫ਼ਰ ਸਾਡੇ ਜਹਾਜ਼ ਨੇ 3-1/2 ਘੰਟੇ ਵਿਚ ਖ਼ਤਮ ਕੀਤਾ । ਜਦੋਂ ਅਸੀਂ ਥਾਈਲੈਂਡ ਦੀ ਧਰਤੀ ਤੇ, ਬੈਂਕੋਕ ਦੀ ਏਅਰ ਪੋਰਟ ਡਾਨਮੋਂਗ ਤੇ ਉਤਰੇ, ਓਥੋਂ ਦੀਆਂ ਘੜੀਆਂ ਦੁਪਹਿਰ ਦਾ 1.20 ਦੱਸ ਰਹੀਆਂ ਸਨ । ਥਾਈਲੈਂਡ ਦਾ ਵਕਤ ਭਾਰਤ ਨਾਲੋਂ ਡੇਢ ਘੰਟਾ ਅੱਗੇ ਰਹਿੰਦਾ ਹੈ । ਏਥੇ ਸੂਰਜ ਸਾਥੋਂ ਅਗਾਊਂ ਚੜ੍ਹਦਾ ਹੈ ।

ਥਾਈਲੈਂਡ ਦੀ ਧਰਤੀ ਪਾਣੀਆਂ ਦੇ ਪ੍ਰਕੋਪ ਅਧੀਨ ਸੀ । ਖੇਤ, ਸੜਕਾਂ ਜਿਥੋਂ ਤਕ ਨਜ਼ਰ ਜਾਂਦੀ ਜਲ ਮਗਨਾਂ ਮੀਂਹ ਜਾਂ ਸਮੁੰਦਰੀ ਚੜ੍ਹਾਅ ਨਾਲ ਥਾਈ ਦੇਸ਼ ਦੀ

ਧਰਤੀ ਜਿਵੇਂ ਡੋਲਦੀ-ਡੋਲਦੀ ਹੋਵੇ ।

## ਏਅਰ ਪੋਰਟ ਤੇ

ਮੈਨੂੰ ਏਥੇ ਪਹਿਲੀ ਫੇਰੀ ਮਾਰਿਆਂ 6 ਸਾਲ ਹੋ ਚੁਕੇ ਸਨ । ਓਦੋਂ ਬੈਂਕੋਕ ਦਾ ਹਵਾਈ ਅੱਡਾ ਨਵੀਨੀ-ਕਰਣ ਵਲ ਵਧ ਰਿਹਾ ਸੀ । ਮੇਰੇ ਤੇ ਉਸ ਸਮੇਂ ਏਅਰ ਪੋਰਟ ਦਾ ਕੋਈ ਚੰਗਾ ਪ੍ਰਭਾਵ ਨਹੀਂ ਸੀ ਪਿਆ । ਅੱਜ ਤਾਂ ਇਹ ਹਵਾਈ ਪੱਤਣ—ਏਅਰਪੋਰਟ—ਅਤੀ ਆਧੁਨਿਕ ਲਗਦਾ ਸੀ । ਖੁਲ੍ਹਾ ਚੋੜਾ ਕਸਟਮ ਹਾਲ, ਜਹਾਜ਼ੋਂ ਉਤਰਦੀਆਂ ਸਵਾਰੀਆਂ ਲਈ ਕਸਟਮ ਹਾਲ ਨੂੰ ਬੰਦ-ਗਲੀਆਂ, ਰਾਡਾਰ ਸਿਸਟਮ, ਸਭ ਕੁਝ ਨਵਾਂ ਨਵਾਂ ਅਤੇ ਅਜੋਕੀ ਟਕਨੀਕ ਦਾ ਕ੍ਰਿਸ਼ਮਾ ।

ਇਕ ਇਸਤਰੀ ਪ੍ਰਤੀਨਿਧ ਨੇ ਅਗਵਾਈ ਕੀਤੀ ਤੇ ਉਹ ਸ੍ਰੀ ਸਤਿਗੁਰੂ ਜੀ ਅਤੇ ਮਾਤਾ ਜੀ ਨੂੰ ਓਥੇ ਲੈ ਗਈ ਜਿਥੇ ਬਹੁਤ ਸਾਰੇ ਥਾਈਲੈਂਡ ਨਿਵਾਸੀ ਨਾਮਧਾਰੀ ਸੁਆਗਤ ਸਤਿਕਾਰ ਲਈ ਇੰਤਜ਼ਾਰ ਕਰ ਰਹੇ ਸਨ ।

ਸੰਤ ਪੂਰਬਾ, ਮਨਚੰਦਾ ਅਤੇ ਮੈਂ ਜਹਾਜ਼ੋਂ ਉਤਰੇ ਸਾਮਾਨ ਦੀ ਸੰਭਾਲ ਤੇ ਲਦਵਾਈ ਲਈ ਲੱਗੇਜ ਬੈਲਟਾਂ ਵਲ ਹੋ ਗਏ ।

ਜਦੋਂ ਨੂੰ ਅਸੀਂ ਕਸਟਮ ਹਾਲ ਤੋਂ ਬਾਹਰ ਆਏ ਸੰਤ ਇਕਬਾਲ ਸਿੰਘ ਮਨਚੰਦਾ ਸਾਨੂੰ ਉਡੀਕ ਰਹੇ ਸਨ । ਸਵਰਗਵਾਸੀ ਮਿੱਤਰ ਸੇਠ ਸੁਹੇਲ ਸਿੰਘ ਦਾ ਸਪੁਤਰ ਸੇਠ ਬਹਾਦਰ ਸਿੰਘ ਅਤੇ ਯੂਨੀਕੋ ਵਾਲੇ ਸ: ਸੁਰਿੰਦਰ ਸਿੰਘ ਜੀ ਦਾ ਲੜਕਾ ਸ: ਸੁਰਜੀਤ ਸਿੰਘ ਸਾਡੀ ਅਗਵਾਨੀ ਅਤੇ ਸਾਮਾਨ ਸੰਭਾਲਣ ਲਈ ਗੱਡੀਆਂ ਲੈਕੇ ਆਏ ਹੋਏ ਸਨ ।

ਮੈਂ ਸੇਠ ਬਹਾਦਰ ਸਿੰਘ ਦੀ ਕਾਰ ਵਿਚ ਸਾਂ । ਪਿਛਲੀ ਸੀਟ ਤੇ ਦੋਵੇਂ ਮਨਚੰਦੇ ਸਨ, ਇਕ ਭਾਰਤੀ ਇਕ ਬੈਂਕੋਕੀ । ਸਤਿਗੁਰੂ ਜੀ ਦੇ ਸੁਆਗਤ ਬਾਰੇ ਬੈਂਕੋਕ ਦੇ ਮਨਚੰਦਾ ਜੀ ਨੇ ਇੰਜ ਦਸਿਆ :

## ਸੁਆਗਤ ਸਤਿਗੁਰੂ ਜੀ ਦਾ

ਡਾ: ਸੁਚਾਟ ਕੋਸੋਲਕਿਟੀਵਾਂਗ, ਜਿਨ੍ਹਾਂ ਦੇ ਪ੍ਰੇਮ ਅਤੇ ਆਗ੍ਰਹਿ ਪੂਰਣ ਨਿਮੰਤਰਣ ਤੇ ਵਾਲੀ ਦੋ ਜਹਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਸ ਵਾਰ ਥਾਈਲੈਂਡ ਦੀ 53ਵੀਂ ਫੇਰੀ ਤੇ ਦਰਸ਼ਨ ਦੇ ਰਹੇ ਹਨ, 12 ਵਜੇ ਦੁਪਹਿਰ ਦੇ ਹੀ ਸਾਧ ਸੰਗਤ ਵਿਚ ਸ਼ਾਮਲ ਹੋ ਸਚੇ ਪਾਤਸ਼ਾਹ ਜੀ ਦੀ ਬਾ-ਸਬਰ ਇੰਤਜ਼ਾਰ ਕਰ ਰਹੇ ਸਨ । ਉਹਨਾਂ ਨੂੰ ਪਤਾ ਨਹੀਂ ਸੀ ਕਿ ਪਲੇਨ ਦੋ ਘੰਟੇ ਲੇਟ ਆ ਰਿਹਾ ਹੈ । ਏਸੇ ਜਹਾਜ਼ ਨੇ ਅਗੇ ਹਾਂਗਕਾਂਗ ਜਾਣਾ ਸੀ । ਥਾਈਲੈਂਡ ਦਾ ਪਰਮ ਸਤਿਕਾਰਤ ਵਿਅਕਤੀ ਮਹਾ ਮਹਿਮ ਡਾ: ਸੁਚਾਟ ਏਨਾ ਸਮਾਂ ਸਾਧ ਸੰਗਤ ਵਿਚ ਹੀ ਘੁਲ ਮਿਲ ਫਿਰ ਸਾਧ ਸੰਗਤ ਨਾਲ ਹੀ ਏਅਰਪੋਰਟ ਡਾਨਮੋਂਗ ਤੇ ਪਧਾਰੇ । 100 ਤੋਂ ਵਧ ਸਰੀਰ 26 ਕਿਲੋਮੀਟਰ ਸ਼ਹਿਰੋਂ ਦੂਰ ਪੋਰਟ ਤੇ ਪਹੁੰਚੇ ।

ਸਭ ਤੋਂ ਪਹਿਲਾਂ ਮਹਾ ਮਹਿਮ ਡਾ: ਸੁਚਾਟ ਨੇ ਮੋਤੀਆ-ਫੂਲਾਂ ਦਾ ਭਾਰੀ ਭਰਕਮ

ਤਾਜ਼ਾ ਹਾਰ ਪਹਿਨਾਅ ਕੇ ਸ੍ਰੀ ਹਜ਼ੂਰ ਦੇ ਸੁਆਗਤ ਦਾ ਆਰੰਭ ਕੀਤਾ । ਮਹਾ ਮਹਿਮ ਕੇਵਲ ਥਾਈ ਭਾਸ਼ਾ ਹੀ ਬੋਲਦੇ ਹਨ । ਗਦਗਦ ਕੰਠ, ਦਗ ਦਗ ਕਰਦੇ ਮੁਖ ਨੇ ਦੀਨ ਦਿਆਲ ਜੀ ਨੂੰ ਜੀਉ ਆਇਆਂ ਆਖਿਆ। ਬਾਅਦ ਵਿਚ ਪਦਵੀ ਅਤੇ ਆਯੂ ਅਨੁਸਾਰ ਸਾਧ ਸੰਗਤ ਵਿਚੋਂ ਚੋਣਵੇਂ ਵਿਅਕਤੀਆਂ ਨੇ ਸਤਿਗੁਰੂ ਜੀ ਨੂੰ ਸੁਆਗਤ ਹਾਰ ਪਹਿਨਾਏ ।

ਮਹਾ ਮਹਿਮ ਡਾ: ਸੁਚਾਟ ਅਤੇ ਸ੍ਰੀ ਸਤਿਗੁਰੂ ਜੀ ਪਰਸਪਰ ਪ੍ਰੇਮ ਭਰੀ ਬਾਤਚੀਤ ਕਰਦੇ ਰਹੇ । ਹਿਜ਼ ਐਕਸੀਲੈਂਸੀ ਨੇ ਵਨਿਮਰ ਤੇ ਸਤਿਕਾਰ ਗੁੱਧੀ ਆਵਾਜ਼ ਵਿਚ ਆਖਿਆ : ਸ੍ਰੀ ਸਤਿਗੁਰੂ ਜੀ, ਆਪ ਜੀ ਨੇ ਸਾਡੇ ਉਤੇ, ਸਾਡੇ ਦੇਸ਼ ਥਾਈਲੈਂਡ ਉਤੇ ਬੜੀ ਕਿਰਪਾ ਕੀਤੀ ਹੈ ਜੁ ਮੇਰੀ ਸਨਿਮਰ ਬੇਨਤੀ ਨੂੰ ਪਰਵਾਨ ਕਰਦੇ ਹੋਏ ਏਥੇ ਪਧਾਰੇ ਹੋ । ਅੱਜ ਸਾਡੇ ਜਿੰਨਾ ਕੌਣ ਵਡਭਾਗਾ ਹੈ !

ਮਹਾ ਮਹਿਮ ਡਾ: ਸੁਚਾਟ ਜੀ ਨੇ ਟਰੈਫ਼ਿਕ ਪੁਲਸ ਦਾ ਪ੍ਰਬੰਧ ਕੀਤਾ ਹੋਇਆ ਸੀ । ਸੁਆਗਤ ਸਤਿਕਾਰ ਪਿਛੋਂ ਮਹਾਨ ਸ਼ਹਿਰ ਬੈਂਕੋਕ ਨੂੰ ਚਾਲੇ ਪਏ ਤਾਂ ਮੂਹਰੇ ਮੂਹਰੇ ਪੁਲਿਸ ਦੀ ਸਿਗਨਲ ਗੱਡੀ ਸੀ ਪਿਛੇ ਪਿਛੇ 15-20 ਕਾਰਾਂ ਦਾ ਕਾਫ਼ਲਾ । ਲਾਲ ਬੱਤੀਆਂ ਜਾਂ ਟਰੈਫਿਕ ਕਿਸੇ ਪਰਕਾਰ ਦਾ ਵਿਘਨ ਨਹੀਂ ਪਾ ਸਕੀ । ਜਲਦੀ ਹੀ ਡਾ: ਸੁਚਾਟ ਅਤੇ ਸਾਧ ਸੰਗਤ ਅਪਣੇ ਹਿਰਦੇ ਸਮਰਾਟ ਨੂੰ ਸੇਠ ਤ੍ਰਿਲੋਕ ਸਿੰਘ ਹੁਰਾਂ ਦੇ ਬੰਗਲੇ, ਬੈਂਕੋਕ ਦੀ ਪ੍ਰਸਿੱਧ ਤੇ ਮਹਾਨ ਸੜਕ ਸੁਖੁਮਵਿਟ ਤੇ ਸਤਿਕਾਰ ਪੂਰਤ ਲੈ ਆਏ ।

ਨਾਮਧਾਰੀ ਸੰਗਤ ਥਾਈਲੈਂਡ ਦੇ ਜੁਆਨ ਅਤੇ ਦਲੇਰ ਪ੍ਰਧਾਨ ਜਸਪਾਲ ਸਿੰਘ ਗੋਰੋਵਾੜਾ, ਡਾ: ਸੁਚਾਟ ਅਤੇ ਸ੍ਰੀ ਸਤਿਗੁਰੂ ਜੀ ਵਿਚਾਲੇ ਭਾਸ਼ਾ ਮਾਧਿਅਮ ਸਨ । ਇਹਨਾਂ ਦੁਆਰਾ ਹਿਜ਼ ਐਕਸੀਲੈਂਸੀ ਨੇ ਅਧੀਨਗੀ ਸਹਿਤ ਪ੍ਰਾਰਥਨਾ ਕਰਕੇ, ਹੋਰ ਕੰਮਾਂ ਲਈ ਆਗਿਆ ਲੈ ਲਈ ਤੇ ਇਸ ਇਕਰਾਰ ਤੇ ਸਤਿਗੁਰੂ ਜੀ ਵਲੋਂ ਫੇਰ ਮੋਹਰ ਲੁਆ ਲਈ ਕਿ ਕਲ੍ਹ (17-10-78) ਸ਼ਾਮੀ 5 ਵਜੇ ਸ੍ਰੀ ਸਤਿਗੁਰੂ ਜੀ ਥਾਈ ਟੀ.ਵੀ. ਸਟੂਡੀਓ ਵਿਚ ਦਰਸ਼ਨ ਦੇਣ ਦੀ ਕਿਰਪਾ ਕਰਨਗੇ । ਇਹ ਨਿਮੰਤ੍ਰਣ ਟੈਲੀਵੀਜ਼ਨ ਸਟੇਸ਼ਨ ਵਲੋਂ ਲੈਕੇ ਆਏ ਸਨ ।

### ਸੇਠ ਚਾਵਲਾ ਦਾ ਬੰਗਲਾ

ਸੇਠ ਤ੍ਰਿਲੋਕ ਸਿੰਘ ਚਾਵਲਾ ਬੜੇ ਉਚੇ ਮਜ਼ਾਕ ਦੇ ਸੱਜਣ ਹਨ । ਉਹ ਬੜੇ ਉਦਾਰ, ਮਿਲਾਪੜੇ, ਸੁਚੇਤ, ਸਤਿਗੁਰੂ ਜੀ ਦੇ ਆਗਿਆਕਾਰ ਤੇ ਪੂਰਨ ਗੁਰਸਿਖ ਹਨ । ਬੈਂਕੋਕ ਵਿਚ ਉਨ੍ਹਾਂ ਦਾ ਬੰਗਲਾ ਸੁਖੁਮਵਿਟ ਰੋਡ ਤੇ ਸਥਿਤ, ਚੀਨੀ ਸਥਾਪਤ ਕਲਾ ਦਾ ਉੱਤਮ ਨਮੂਨਾ ਹੈ । ਸਾਡੇ ਜਾਂਦਿਆਂ ਬੰਗਲੇ ਦਾ ਸਿਹਨ ਕਾਰਾਂ ਨਾਲ ਭਰਿਆ ਪਿਆ ਸੀ । ਅੰਦਰ ਲੰਗਰ ਤਿਆਰ ਸੀ ਅਤੇ ਸੁਆਗਤ ਹਿਤ ਆਈ ਸੰਗਤ ਪੰਗਤਾਂ ਲਾ ਪ੍ਰਸ਼ਾਦ ਛਕ ਰਹੀ ਸੀ । ਸੇਠ ਚਾਵਲਾ ਦੇ ਲੜਕਿਆਂ ਬਖਸ਼ੀਸ਼ ਸਿੰਘ, ਧਰਮ ਸਿੰਘ ਅਤੇ ਲਾਲ ਜੀ ਸੰਤੋਖ ਸਿੰਘ ਨੇ ਸਮੇਤ ਪਤਨੀਆਂ ਦੇ ਸੋਧ ਰਖੀ ਹੋਈ ਸੀ । ਉਹ ਲੰਗਰ ਤਿਆਰ ਕਰਕੇ ਸਤਿਗੁਰੂ ਜੀ ਦੀ ਇੰਤਜ਼ਾਰ ਵਿਚ ਸਨ । ਬੰਗਲੇ ਵਿਚ ਥਾਂ ਪਰ

ਥਾਂ ਨਾਮਧਾਰੀ ਸਿੰਘ ਉਠ ਬੈਠ ਰਹੇ ਸਨ ।

ਥਾਈਲੈਂਡ ਦੇ ਸਮੇਂ ਦੇ 3 ਕੁ ਵਜੇ ਸਤਿਗੁਰੂ ਜੀ ਸੋਧ ਦਾ ਇਸ਼ਨਾਨ ਕਰਕੇ, ਸੁੱਚੇ ਬਸਤਰ ਪਹਿਨ ਛਕਣ-ਕਮਰੇ ਵਿਚ ਪਧਾਰੇ । ਸ੍ਰੀ ਮਾਤਾ ਜੀ ਅਤੇ ਚਾਵਲਾ ਪਰਵਾਰ ਦੀਆਂ ਨੂੰਹਾਂ ਸੇਵਾ ਹਿਤ ਆ ਗਈਆਂ । ਸ੍ਰੀ ਸਤਿਗੁਰੂ ਜੀ ਤਖ਼ਤਪੋਸ਼ ਤੇ ਵਿਛੇ ਆਸਣ ਤੇ ਬਿਰਾਜਮਾਨ ਸਨ । ਕੋਲ ਹੀ ਪਦਾਰਥਾਂ ਦੇ ਭਰੇ ਸਟੀਲ ਬਰਤਨ ਸਨ । ਸਤਿਗੁਰੂ ਜੀ ਨੂੰ ਇਕ ਥਾਲੇ ਵਿਚ ਭੋਜਨ ਪਰੋਸ ਕੇ ਦਿਤਾ ਗਿਆ—ਸਭ ਕੁਛ ਥੋੜਾ ਥੋੜਾ । ਚਾਵਲ—ਨਮਕੀਨ, ਦਰਿਆਨ ਮਿਲੇ, ਨਾਰੀਅਲ ਯੁਕਤ, ਕੜਾਹ ਪ੍ਰਸ਼ਾਦ, ਮਾਂਹ ਦਾ ਦਾਲਾ, ਖੁੰਬ ਸਬਜ਼ੀ, ਗੋਭੀ, ਰਾਇਤਾ, ਚਟਨੀ, ਫੁਲਕਾ ਆਦਿ । ਸਤਿਗੁਰੂ ਜੀ ਨੇ ਚਮਚ ਚਮਚ ਭਰ ਪਦਾਰਥਾਂ ਨੂੰ ਥਾਲ ਸਾਫ਼ ਕਰਨ ਤਕ ਛਕਿਆ । ਮੈਨੂੰ ਵੀ ਸ੍ਰੀ ਚਰਨਾਂ ਵਿਚ ਪ੍ਰਸ਼ਾਦ ਛਕਣ ਦਾ ਸੁਅਵਸਰ ਮਿਲਿਆ ।

ਭਾਵੇਂ ਇਹ ਕਮਰਾ ਏਅਰ ਕੰਡੀਸ਼ਨ ਹੀ ਸੀ ਪਰ ਮਾਤਾ ਜੀ ਪਾਸ ਖਲੋਤੇ ਸਤਿਗੁਰੂ ਜੀ ਦੇ ਪ੍ਰਸ਼ਾਦ ਛਕਣ ਤਕ ਰੁਮਾਲੀ ਹਿਲਾਂਦਿਆਂ ਸੰਭਾਵਤ ਜੀਵ ਜੰਤ ਦਾ ਧਿਆਨ ਰਖਦੇ ਰਹੇ ।

## ਸਚਦੇਵ ਪਰਵਾਰ ਵਿਚ

5.20 ਹੋਏ ਤਾਂ ਸ੍ਰੀ ਸਤਿਗੁਰੂ ਜੀ ਸੇਠ ਬਖਸ਼ੀਸ਼ ਸਿੰਘ ਚਾਵਲਾ ਦੀ ਗੱਡੀ ਵਿਚ ਪਿਛਲੀ ਸੀਟ ਤੇ ਵਿਸ਼ੇਸ਼ ਸੀਟ ਰਖਵਾ ਦੀਵਾਨ ਸਥਾਨ ਵਲ ਚਲੇ । ਆਪ ਜੀ ਦੀ ਤਾਬਿਆ ਵਿਚ ਸ੍ਰੀ ਪੂਰਬਾ, ਸ. ਮਨਚੰਦਾ ਅਤੇ ਲੇਖਕ ਵੀ ਏਸੇ ਗੱਡੀ ਵਿਚ ਸਨ । ਕਿਸੇ ਨੇ ਗੱਲ ਕੀਤੀ : ਤੁਸੀਂ ਤਾਂ ਅਜੇ ਕਸਟਮ ਵਿਚ ਹੀ ਸਾਓ । ਬਾਹਰ ਡਾ: ਸੁਚਾਟ ਸੰਗਤ ਵਿਚ ਹੀ ਸਨ ਕਿ ਬਖਸ਼ੀਸ਼ ਸਿੰਘ ਨੇ ਰਾਹ ਬਣਾਂਦਿਆਂ ਉਨ੍ਹਾਂ ਨੂੰ ਸਤਿਗੁਰਾਂ ਦੇ ਨਜ਼ਦੀਕ ਲਿਆਂਦਾ । ਉਨ੍ਹਾਂ ਨੇ ਇਕ ਸੇਵਕ ਦੇ ਹੱਥ ਸੁਨਹਿਰੀ ਥਾਲ ਵਿਚ ਪਿਆ ਸਫ਼ੈਦ ਅਤੇ ਖੁਸ਼ਬੂਦਾਰ ਫੁੱਲਾਂ ਦਾ ਵਡਾ ਹਾਰ ਸੀ । ਡਾ: ਸੁਚਾਟ ਹੁਰਾਂ ਹਥ ਫੜ, ਮੁਗਧ ਮਨ ਨਾਲ ਸਤਿਗੁਰੂ ਜੀ ਦੇ ਗਲੇ ਪਹਿਨਾਇਆ । ਸੇਠ ਚਾਵਲਾ ਨੇ ਗੱਲ ਵਿਚ ਵਾਧਾ ਕੀਤਾ : ਦੀਨ ਦਿਆਲ ਡਾ: ਸੁਚਾਟ ਹੁਰਾਂ ਕਪੜੇ ਦੇ ਬੈਨਰ ਤੇ ਲਿਖਵਾਇਆ ਹੈ : ਹਿਜ਼ ਹੋਲੀਨੈਸ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਪੰਜਾਬ, ਇੰਡੀਆ ਚੋਂ ਇਸ ਕਾਨਫਰੰਸ ਵਿਚ ਭਾਗ ਲੈਣ ਲਈ ਆਏ ਹਨ । ਉਹ ਕਹਿੰਦੇ ਸਨ : ਸਤਿਗੁਰਾਂ ਦਾ ਏਥੇ ਆਉਣਾ ਉਹਨਾਂ ਥਾਈ ਲੋਕਾਂ ਦੇ ਮੂੰਹ ਤੇ ਚਪੇੜ ਹੈ ਜੋ ਮੇਰੀ ਵਿਰੋਧਤਾ ਕਰਦੇ ਹਨ ।

ਸ੍ਰੀ ਸਤਿਗੁਰੂ ਜੀ ਬਚਨ ਕੀਤਾ : ਡਾ: ਸੁਚਾਟ ਹੋਰਾਂ ਕਲ ਸ਼ਾਮੀ 5 ਵਜੇ ਟੀ. ਵੀ. ਤੇ ਇੰਟਰਵੀਊ ਦੇਣਾ ਹੈ । ਉਹ ਤਦ ਮੈਨੂੰ ਵੀ ਨਾਲ ਰਖਣਾ ਚਾਹ ਰਹੇ ਹਨ ਤਾਕਿ ਥਾਈ ਲੋਕਾਂ ਨੂੰ ਭਾਰਤੀ ਸ਼ਾਕਾਹਾਰੀਆਂ ਬਾਰੇ ਪਰਚਿਤ ਕਰਵਾ ਸਕਣ ।

ਬਖਸ਼ੀਸ਼ ਸਿੰਘ ਨੂੰ ਆਗਿਆ ਹੋਈ ਕਿ ਦੀਵਾਨ ਵਿਚ ਜਾਣ ਤੋਂ ਪਹਿਲਾਂ ਸੰਤ ਪਿਆਰਾ ਸਿੰਘ ਸਚਦੇਵ ਦੇ ਘਰ ਗੱਡੀ ਲੈ ਚਲੋ ।

ਅਤੇ ਜਾਂ ਅਸੀਂ ਸੰਤ ਪਿਆਰਾ ਸਿੰਘ ਸਚਦੇਵ ਦੇ ਘਰ ਪੁੱਜੇ ਤਾਂ ਦ੍ਰਿਸ਼ ਬੜਾ

ਹੌਲਨਾਕ ਸੀ। ਪਿਆਰਾ ਸਿੰਘ ਜੀ ਸਚਦੇਵ, ਛੇ ਸਾਲ ਪਹਿਲਾਂ ਜਦੋਂ ਮੈਂ ਬੈਂਕੋਕ ਪੁੱਜਾ ਸਾਂ, ਸਮੇਤ ਪਤਨੀ, ਉਮਾਹ, ਉਤਸਾਹ ਅਤੇ ਪ੍ਰੇਮ ਭਰੇ ਹਿਰਦੇ ਨਾਲ ਸਾਧ ਸੰਗਤ ਦੀ ਸੇਵਾ ਕਰ-ਕਰਵਾ ਰਹੇ ਸਨ। ਵੰਡਦਿਆਂ-ਦੇਂਦਿਆਂ ਵੀ ਉਹਨਾਂ ਦਾ ਮਨ ਭਰਦਾ ਨਹੀਂ ਸੀ। ਸੇਠ ਪਿਆਰਾ ਸਿੰਘ ਵਲੋਂ 1972 ਵਿਚ ਕਰਵਾਏ ਗਏ ਹੋਲੇ ਸਮੇਂ ਅਸੀਂ ਕੋਈ 75 ਵਿਅਕਤੀ ਭਾਰਤੋਂ ਆਏ ਸਾਂ। ਦਰਜਨਾਂ ਸਿੰਘਾਂ ਲਈ ਸਚਦੇਵ ਦੀ ਏਨੀ ਨੇੜਤਾ ਸੀ ਕਿ ਡਰ ਲਗਦਾ ਸੀ, ਬਹੁਤਾ ਮਾਲਦਾਰ ਨਾ ਹੁੰਦੇ ਹੋਏ ਵੀ ਸਚਦੇਵ-ਜੋੜਾ ਸੰਗਤਾਂ ਤੋਂ ਸਦਕੇ ਜਾ ਰਿਹਾ ਸੀ। ਪਰ ਬੀਤੇ ਕਿ ਪਿਛਲੇਰੇ ਸਾਲ ਪਤੀ-ਪਤਨੀ ਨੂੰ ਲਕਵੇ ਦਾ ਜ਼ਬਰਦਸਤ ਅਟੈਕ ਹੋ ਗਿਆ। ਹੁਣ ਬੀਬੀ ਨੂੰ ਕੁਝ ਸੋਝੀ ਤਾਂ ਸੀ ਹੀਰੇ ਵਰਗੀ ਇਸਤਰੀ ਧੂਹੀ ਦੀ ਘਸੀਟੀ ਦੀ, ਸੋਟੀ ਦੇ ਸਹਾਰੇ ਸਤਿਗੁਰੂ ਜੀ ਦੇ ਨਜ਼ਦੀਕ ਆਈ। ਸ੍ਰੀ ਹਜ਼ੂਰ ਕੁਰਸੀ ਤੇ ਬੈਠੇ ਸਨ। ਉਹਦੀ ਸਹੂਲਤ ਲਈ, ਜਰਾਬ ਚੜ੍ਹਿਆ ਚਰਨ ਉਚਾ ਕਰਕੇ ਉਸ ਦੇ ਬਰਾਬਰ ਪਲੰਘ ਤੇ ਰਖ ਦਿਤਾ। ਪ੍ਰੇਮ ਅਤੇ ਸਤਿਕਾਰ ਦੀ ਭਰੀ ਬੀਬੀ ਚਰਨਾਂ ਵਲ ਝੁਕਦੀ, ਘੁੱਟਦੀ ਅਤੇ ਚੁੰਮਦੀ। ਗੁਰਸਿਖੀ ਦੇ ਵਾਤਸੱਲਿਅ ਦੀ ਇਹ ਘੜੀ ਬੇ-ਪ੍ਰੇਮ ਆਦਮੀ ਨਾ ਸਮਝ ਸਕਦਾ ਹੈ, ਨਾ ਬਿਆਨ ਕਰ ਸਕਦਾ ਹੈ।

ਦੂਜੇ ਪਾਸੇ, ਨਾਲ ਹੀ, ਪਿਆਰਾ ਸਿੰਘ ਜੀ ਬੇਸੁਰਤੀ ਦੀ ਹਾਲਤ ਵਿਚ ਬੈਠੇ ਸਨ। ਉਨ੍ਹਾਂ ਦਾ ਲੜਕਾ ਧਰਮਪਾਲ ਸਿੰਘ ਬਾਰ ਬਾਰ ਸਤਿਗੁਰੂ ਜੀ ਵਲ ਉਨ੍ਹਾਂ ਦਾ ਮੂੰਹ ਕਰਦਾ, ਪਾਸਾ ਫੇਰਦਾ, ਪਰ ਉਹ ਭੰਥਿਤਰੇ ਹੀ ਬੈਠੇ ਰਹੇ। ਪੁਤਰਾਂ, ਪੋਤਰਿਆਂ ਨੂੰਹਾਂ ਧੀਆਂ ਨੇ ਆ ਆ ਗੁਰੂ ਚਰਨਾਂ ਤੇ ਭੇਟਾ ਧਰ ਧਰ ਮੱਥਾ ਟੇਕਿਆ। ਦਸ ਮਿੰਟ ਤਕ ਉਨ੍ਹਾਂ ਵਿਚ ਬੈਠ, ਉਨ੍ਹਾਂ ਦੇ ਪਿਆਰ ਨੂੰ ਚਿਤਾਰਦੇ ਪ੍ਰਮੇਸ਼ਰ ਦੀ ਰਜ਼ਾ ਵਿਚ ਰਾਜ਼ੀ ਰਹਿਣ ਦਾ ਉਪਦੇਸ਼ ਦਿੰਦੇ, ਆਪ ਜੀ ਸਾਡੇ ਸਮੇਤ ਧਰਮਸ਼ਾਲਾ ਨੂੰ ਗਡੀ ਮੁੜਵਾ ਲਿਆਏ।

ਏਸੇ ਘੜੀ ਇਸ ਪਰਵਾਰ ਨੂੰ ਧੀਰਜ ਦੇਣ ਮਾਤਾ ਜੀ ਵੀ ਆ ਗਏ।

## ਨਾਮਧਾਰੀ ਧਰਮਸ਼ਾਲਾ

ਸ੍ਰੀ ਸਤਿਗੁਰੂ ਜੀ ਦੁਆਰਾ ਸਾਧ ਸੰਗਤ ਵਲੋਂ ਕਰਵਾਏ ਗਏ ਉਦਮ ਨਾਲ ਬੈਂਕੋਕ ਵਿਚ ਨਾਮਧਾਰੀਆਂ ਦੀ ਧਰਮਸ਼ਾਲਾ ਸਾਰੀਆਂ ਹੀ ਵਿਦੇਸ਼ੀ ਸੰਸਥਾਵਾਂ ਤੋਂ ਵੱਡੀ ਅਤੇ ਫ਼ਖ਼ਰ ਕਰਨ ਯੋਗ ਹੈ। ਬੈਂਕੋਕ ਦੀ ਸਭ ਤੋਂ ਵੱਡੀ ਲੰਮੀ-ਚੌੜੀ ਸੜਕ ਸੁਖੁਮਵਿਟ ਤੇ ਸੋਇ ਅਸੋਕ ਵਿਚ ਨਾਮਧਾਰੀ ਧਰਮਸ਼ਾਲਾ ਹੈ। ਭਾਵੇਂ ਇਹਦਾ ਮੁਖ ਹਾਲ ਹਾਲੇ ਲੱਕੜ ਦਾ ਹੀ ਹੈ ਪਰ ਵਿਸ਼ਾਲ ਅਤੇ ਖੰਭੇਦਾਰ ਏਨਾ ਪ੍ਰਭਾਵਸ਼ਾਲੀ ਹੈ ਕਿ ਅੰਦਰ ਬੈਠਿਆਂ ਕਿਸੇ ਵਿਸ਼ਾਲ ਮਹਿਲ ਦਾ ਹੀ ਭਾਉਲਾ ਪੈਂਦਾ ਹੈ। ਹਾਲ ਰੰਗ ਬਰੰਗੀਆਂ ਝੰਡੀਆਂ ਨਾਲ ਸਜਾਇਆ-ਫਬਾਇਆ ਗਿਆ ਹੈ। ਬੱਤੀਆਂ ਅਤੇ ਪੱਖੇ ਇਸਦੀ ਭਵਿਅਤਾ ਦਰਸਾ ਰਹੇ ਹਨ। ਸਤਿਗੁਰੂ ਜੀ ਲਈ ਅਤੀ ਸੁੰਦਰ ਪਾਲਕੀ ਰੰਗ ਬਰੰਗੇ ਪਲਾਸਟਿਕ ਫੁਲਾਂ ਨਾਲ ਸ਼ਿੰਗਾਰੀ ਹੋਈ ਹੈ। ਬਾਹਰ ਦੋ ਏਕੜ ਵਿਚ ਕਾਰ ਪਾਰਕ ਹੈ।

ਸਤਿਗੁਰੂ ਜੀ ਦੇ ਅੰਦਰ ਦਾਖ਼ਲ ਹੋਣ ਨਾਲ ਹੀ ਜੈਕਾਰਿਆਂ ਨਾਲ ਸੁਆਗਤ ਅਤੇ ਨਾਮ ਸਿਮਰਨ ਦੀ ਅਰਦਾਸ ਹੋ ਗਈ। ਇਸਤਰੀਆਂ ਅਤੇ ਪੁਰਸ਼ਾਂ ਵਲੋਂ ਸੰਗਤ ਉਠ ਉਠ ਆਉਂਦੀ ਗਈ ਅਤੇ ਮਥਾ ਟੇਕ ਟੇਕ ਮੁਨਾਸਬ ਥਾਵਾਂ ਤੇ ਬੈਠਦੀ ਗਈ। ਅੰਦਰ ਇਸ ਘੜੀ 300 ਸਰੀਰ ਸਫ਼ੇਦ ਬਸਤਰਾਂ ਵਿਚ ਸੁਭਾਇਮਾਨ ਹੈ। ਹਰੇਕ ਦੇ ਹਥ ਉੱਨ ਦੀ ਅਠੋਤਰੀ ਮਾਲਾ ਹੈ। ਏਥੇ ਮੈਨੂੰ ਜੁਆਨ ਵਧੇਰੇ ਅਤੇ ਬਿਰਧ ਘੱਟ ਨਜ਼ਰ ਪੈ ਰਹੇ ਹਨ। ਸਭ ਦਾ ਧਿਆਨ "ਸਤਿਗੁਰੂ ਮੂਰਤਿ ਕਉ ਬਲਿ ਜਾਉਂ" ਚੇਤੇ ਕਰਵਾ ਰਿਹਾ ਹੈ।

ਸਤਿਗੁਰੂ ਜੀ ਇਕਾਗਰ ਚਿਤ ਸਿਮਰਨ ਕਰ ਰਹੇ ਹਨ। ਇਕ ਟੇਪ ਰਿਕਾਰਡਰ ਅਟੱਲ ਪ੍ਰਤਾਪੀ ਸਤਿਗੁਰਾਂ ਦੇ ਪ੍ਰਵਚਨ ਸੁਣਾ ਰਹੀ ਹੈ। ਕੰਨਾਂ ਵਿਚ ਸਚਖੰਡ ਵਾਸੀ ਸਤਿਗੁਰਾਂ ਦੇ ਬਚਨ, ਅੱਖਾਂ ਵਿਚ ਵਰਤਮਾਨ ਸਤਿਗੁਰੂ ਜੀ ਦੀ ਮੂਰਤੀ! ਅਜਿਹਾ ਅਵਸਰ ਸਾਤਵਿਕ ਲੋਕਾਂ ਲਈ :

ਪਾਲ ਸਮੁਹਾ ਸਰਵਰ ਭਰਾ ਪੀ ਨ ਸਕੈ ਕੋਉ ਨੀਰ।
ਭਾਗ ਬਡੇ ਤੈ ਪਾਇਓ ਤੂੰ ਭਰ ਭਰ ਪੀਉ ਕਬੀਰ।

ਵਾਲੀ ਗੱਲ ਹੈ।

ਸ਼ਾਮ ਦੇ 7 ਵਜ ਗਏ। ਪੂਰਬਾ ਨੇ ਅਰਦਾਸ ਕਰ ਨਾਮ ਸਿਮਰਨ ਦਾ ਭੋਗ ਪੁਆਇਆ ਅਤੇ ਕੀਰਤਨ ਦਾ ਆਰੰਭ। ਸਤਿਗੁਰੂ ਜੀ ਦੇ ਸੌਂਹੇਂ ਬਣੇ ਮੰਚ ਉਤੇ ਥਾਈਲੈਂਡ ਦੇ ਨਾਮਧਾਰੀਆਂ ਦਾ ਅਪਣਾ ਜਥਾ ਕੀਰਤਨ ਕਰ ਰਿਹਾ ਹੈ। ਨਾਮ ਹਨ : ਸੰਤ ਕਿਰਪਾਲ ਸਿੰਘ ਮਨਚੰਦਾ, ਸੰਤ ਜਗਜੀਤ ਸਿੰਘ ਆਜ਼ਾਦ (ਹਰਮੋਨੀਅਮ) ਸੰਤ ਹਰਭਜਨ ਸਿੰਘ (ਤਬਲਾ) ਅਤੇ ਸ. ਇੰਦਰ ਦਮਨ ਸਿੰਘ। ਰਾਗ ਯਮਨ ਵਿਚ ਬੰਦਸ਼ ਹੈ : "ਤੈਂਡੀ ਬੰਦਸ ਮੈਂ ਕੋਇ ਨ ਡਿਠਾ ਤੂੰ ਸਾਹਿਬ ਮਨ-ਭਾਣਾ"। ਇਸ ਸ਼ਬਦ ਨੂੰ ਨਾਮਧਾਰੀ ਸਿੰਘ ਖ਼ੂਬ ਹੇਕਾਂ ਨਾਲ ਗਾਉਂਦੇ ਹਨ। ਸਤਿਗੁਰੂ ਜੀ ਵਲੋਂ ਪ੍ਰਮਾਣ ਆਉਣੇ ਸ਼ੁਰੂ ਹੋ ਗਏ ਹਨ। ਦਿਲਰੁਬਾ ਵੀ ਸੇਵਾ ਵਿਚ ਆ ਗਿਆ ਹੈ।

ਦੂਜਾ ਸ਼ਬਦ "ਹਮ ਘਰਿ ਸਾਜਨ ਆਏ। ਸਾਚੇ ਮੇਲਿ ਮਿਲਾਏ।" ਹੈ। ਸ੍ਰੀ ਸਤਿਗੁਰੂ ਜੀ ਨੇ ਤਰਬਾਂ ਸੁਰ ਕਰ ਕੀਰਤਨ ਵਿਚ ਵਜਾਣਾ ਵੀ ਸ਼ੁਰੂ ਕਰ ਲਿਆ ਹੈ ਦਿਲਰੁਬਾ ਨੂੰ, ਖ਼ੂਬ ਆਨੰਦ ਬਣਿਆ ਹੈ। ਸ਼ਬਦ ਸਤਿਗੁਰੂ ਜੀ ਨਾਲ ਸੰਗਤ ਦੇ ਮੋਹ ਨੂੰ ਪ੍ਰਗਟਾ ਰਹੇ ਹਨ।

## ਪ੍ਰਧਾਨ ਜਸਪਾਲ ਸਿੰਘ

7.30 ਹੁੰਦੇ ਤਾਂ ਨਾਮਧਾਰੀ ਸੰਗਤ ਦੇ ਪ੍ਰਧਾਨ ਸੇਠ ਜਸਪਾਲ ਸਿੰਘ ਗੋਰੋਵਾੜਾ ਨੇ ਸਤਿਗੁਰੂ ਜੀ ਦੇ ਬੈਂਕੋਕ ਪਧਾਰਨ ਤੇ ਸੁਆਗਤ ਦੇ ਸ਼ਬਦ ਆਖੇ ਹਨ। ਪ੍ਰਧਾਨ ਸਾਹਿਬ ਨੇ ਅਸਾਂ ਨਾਲ ਆਇਆਂ ਨੂੰ ਵੀ 'ਜੀਉ ਆਇਆਂ' ਆਖਿਆ। ਅੱਜ ਤੋਂ ਛੇ ਸਾਲ ਪਹਿਲਾਂ ਵੀ ਸੰਗਤ ਦੇ ਪ੍ਰਧਾਨ ਜਸਪਾਲ ਸਿੰਘ ਹੀ ਸਨ। ਪ੍ਰਧਾਨ ਜਸਪਾਲ ਸਿੰਘ ਨੇ ਸਤਿਗੁਰੂ ਜੀ ਦੀ ਅਪਰ ਅਪਾਰ ਮਹਿਮਾ ਦਾ ਜ਼ਿਕਰ ਕਰਦਿਆਂ ਮਹਾ ਮਹਿਮ ਡਾ: ਸੁਚਾਣ ਨਾਲ ਸਹਿਯੋਗ ਕਰਨ ਦੀ ਬਿਨੈ ਅਤੇ ਰਿਪੋਰਟ ਕੀਤੀ ਅਤੇ ਆਖਿਆ, ਅਸੀਂ

ਇਕੋ ਡਾਲ ਦੇ ਪੰਛੀ ਹਾਂ । ਅੰਤ ਉਤੇ ਬੇਨਤੀ ਕੀਤੀ ਸਚੇ ਪਾਤਸ਼ਾਹ ਛੇਤੀ ਛੇਤੀ ਦਰਸ਼ਨ ਦੇਣ ਦੀ ਕਿਰਪਾ ਕਰਿਆ ਕਰਨ ।

ਪ੍ਰਧਾਨ ਜੀ ਨੇ ਸੰਗਤ ਨੂੰ ਸੂਚਤ ਕੀਤਾ ਕਿ ਕੱਲ 5 ਵਜੇ ਸ਼ਾਮੀ ਥਾਈ ਟੀ. ਵੀ. ਚੈਨਲ 5 ਤੇ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਦਾ ਲਾਹਾ ਲਿਆ ਜਾਵੇ । ਡਾ: ਸੁਚਾਟ ਜੀ ਦੇ ਪ੍ਰੋਗਰਾਮ ਵਿਚ ਸਚੇ ਪਾਤਸ਼ਾਹ ਜੀ ਵੀ ਦਰਸ਼ਨ ਦੇਣਗੇ ।

## ਸ. ਇੰਦਰ ਦਮਨ ਸਿੰਘ

ਸ. ਇੰਦਰ ਦਮਨ ਸਿੰਘ ਨੇ ਉਠਕੇ ਸ੍ਰੀ ਸਤਿਗੁਰੂ ਜੀ ਤੋਂ ਖਿਮਾ ਮੰਗੀ ਅਤੇ ਕਵਿਤਾ ਪੜ੍ਹਦਿਆਂ ਏਨਾ ਭਾਵ ਵਿਹਵਲ ਹੋ ਗਿਆ ਕਿ ਉਹਦਾ ਰੋਣ ਨਿਕਲ ਗਿਆ । ਸਾਰਾ ਦੀਵਾਨ ਹੀ ਉਸ ਸਮੇਂ 'ਦਮਨ' ਦੀ ਅਵਸਥਾ ਨਾਲ ਵਿਭੋਰ ਹੋ ਉਠਿਆ । 'ਦਮਨ' ਸਾਹਿਬ ਦੀ ਕਵਿਤਾ ਵੀ ਸੁਆਗਤ ਮਈ ਸੀ । ਦੋ ਤੁਕਾਂ :

ਤੇਰਾ ਆਉਣ ਆਉਣ ਹੀ ਰਹੇ ਹਰਦਮ
ਗੱਲਾਂ ਜਾਣ ਦੀਆਂ ਕਦੇ ਨ ਭਾਈਆਂ ਨੀ ।

## ਸ੍ਰੀ ਸਤਿਗੁਰੂ ਜੀ

ਆਪਣੇ ਸੁਆਗਤ ਸਤਿਕਾਰ ਵਿਚ ਬੋਲੇ ਗਏ ਸ਼ਬਦਾਂ ਅਤੇ ਕਵਿਤਾ ਦੇ ਸੰਬੰਧ ਵਿਚ ਸੱਚੇ ਪਾਤਸ਼ਾਹ ਜੀ ਨੇ ਫਰਮਾਇਆ : ਮੈਨੂੰ ਤੁਹਾਡੀਆਂ, ਮੇਰੇ ਨਾਂ ਨਾਲ ਵਧਾਕੇ ਕੀਤੀਆਂ ਤਾਰੀਫ਼ਾਂ ਚੰਗੀਆਂ ਨਹੀਂ ਲਗਦੀਆਂ । ਮੇਰਾ ਜੀ ਕਰਦਾ ਹੈ ਕਿ ਸਾਰੇ ਬਾਲ, ਬਿਰਧ, ਜੁਆਨ, ਇਸਤਰੀ-ਪੁਰਸ਼ ਭਜਨ ਬੰਦਗੀ ਵਲ ਧਿਆਨ ਦੇਣ ਅਤੇ ਸਾਰਾ ਸਾਲ ਅਸੀਂ ਪ੍ਰੇਮ ਰੰਗ ਵਿਚ ਰੰਗੇ ਰਹੀਏ । ਏਸੇ ਲਈ ਹਰੀ ਧੰਨੇ ਦੇ ਵੱਛੇ ਚਾਰਦਾ ਰਿਹਾ, ਏਸੇ ਕਾਰਨ ਕਾਬਲ ਵਾਲੀ ਮਾਈ ਦਾ ਪੰਘੂੜਾ, ਅਮ੍ਰਿਤਸਰੋਂ ਕਾਬਲ ਉਹਦੇ ਘਰ ਵਿਚ ਹਿਲਦਾ ਰਿਹਾ । ਸਤਿਗੁਰਾਂ ਸੰਗਤ ਨੂੰ ਜ਼ੋਰ ਦੇ ਕੇ ਕਿਹਾ ਕਿ ਦੋਵੇਂ ਵੇਲੇ ਸੰਗਤ ਨੂੰ ਸਮੇਂ ਸਿਰ ਦੀਵਾਨ ਵਿਚ ਪਹੁੰਚਣਾ ਚਾਹੀਦਾ ਹੈ । ਅਤੇ ਬੱਚਿਆਂ ਨੂੰ ਵਿਸ਼ੇਸ਼ ਕਰ ਏਥੇ ਬੈਠ ਭਜਨ ਕਰਨਾ ਚਾਹੀਦਾ ਹੈ । ਸਤਿਗੁਰਾਂ ਦੇ ਚਰਨਾਂ ਵਲ ਸਾਡਾ ਧਿਆਨ ਹੋਵੇ ਅਤੇ ਅਰਦਾਸ ਹੋਵੇ ਕਿ ਸਾਡਾ ਜੀਵਨ ਸਤਿਗੁਰਾਂ ਦੀ ਆਗਿਆ ਵਿਚ ਹੀ ਬਤੀਤ ਹੋਵੇ ।

ਸਿਝ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ !

ਅਤੇ 8 ਵਜੇ ਰਾਤੀਂ ਦੀਵਾਨ ਸਮਾਪਤੀ ਦੀ ਅਰਦਾਸ ਹੋ ਗਈ ।

**17 ਅਕਤੂਬਰ 1978, ਮੰਗਲਵਾਰ**
**ਬੈਂਕੋਕ, ਥਾਈਲੈਂਡ**

## ਪ੍ਰਧਾਨ ਬੀਬੀ ਸੁਰਜੀਤ ਕੌਰ

ਅੱਜ ਆਸਾ ਦੀ ਵਾਰ ਦਾ ਕੀਰਤਨ ਨਾਮਧਾਰੀ ਇਸਤਰੀ ਸੰਗਤ ਥਾਈਲੈਂਡ ਦੀ

ਪ੍ਰਧਾਨ ਬੀਬੀ ਸੁਰਜੀਤ ਕੌਰ ਕੇ ਘਰ ਹੈ । ਮੈਂ ਮਸਾਂ 5.10 ਤੇ ਸੇਠ ਚਾਵਲਾ ਸਪੁਤਰਾਂ ਨਾਲ ਬੀਬੀ ਜੀ ਦੇ ਫਲੈਟ ਵਿਚ ਪੁਜਾ ਹਾਂ । ਉੱਤਮ ਤੋਂ ਉੱਤਮ ਫਲੈਟਾਂ ਦੇ ਏਥੇ ਕਈ ਲੜ੍ਹੇ ਹਨ । ਦਰਜਨਾਂ ਕਾਰਾਂ ਹੇਠਾਂ ਖਲੋਤੀਆਂ ਹੋਈਆਂ ਹਨ। ਇਸ ਫਲੈਟ ਦੀ ਪਹਿਲੀ ਛੱਤੇ ਹੀ ਇਕ ਸੁੰਦਰ, ਲੈਂਟਰ ਛੱਤੇ ਸਿਹਨ ਵਿਚ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਹੈ । ਬੈਂਕੋਕ ਦੇ ਸਿੰਘ ਹੀ ਵਾਰਾ ਢੰਗ ਵਰਤ ਰਹੇ ਹਨ । ਫੁਲਦਾਰ ਗੁਲਾਬੀ ਵਿਛਾਈ ਉਤੇ ਸ੍ਰੀ ਸਤਿਗੁਰੂ ਜੀ ਸਫ਼ੇਦ ਆਸਣ ਉਤੇ ਸਿੱਧੇ ਤਣ ਕੇ ਬੈਠੇ ਹੋਏ ਕੀਰਤਨਕਾਰਾਂ ਦੀ ਅਗਵਾਈ ਕਰ ਰਹੇ ਹਨ । ਇਸਤਰੀ ਪੁਰਸ਼ ਸਕੇਸ਼ ਸ਼ਨਾਨ ਕੀਤੀ, ਸਫ਼ੇਦ ਬਸਤਰ ਪਹਿਨੀ, ਉੱਨ ਦੀ ਸਫ਼ੇਦ ਮਾਲਾ ਫੇਰਦੇ, ਭਜਨ ਕਰ ਰਹੇ ਹਨ । ਇਕ ਦੈਵੀ ਦ੍ਰਿਸ਼ ਵਿਦਮਾਨ ਹੈ ।

ਇਸ ਸੁੰਦਰ ਸਿਹਨ ਵਿਚ ਮੈਨੂੰ ਦੋ ਹੀ ਤਸਵੀਰਾਂ ਨਜ਼ਰ ਆਈਆਂ ਹਨ—ਬੈਂਕੋਕ ਦੇ ਰਾਜਾ ਅਤੇ ਰਾਣੀ ਦੀਆਂ । ਸਾਧ ਸੰਗਤ ਇਕ ਇਕ ਕਰਕੇ ਆਉਂਦੀ, ਅਦਬ ਸਤਿਕਾਰ ਨਾਲ ਗੁਰੂ ਚਰਨੀਂ ਨਮਸਕਾਰ ਕਰ, ਮੁਨਾਸਬ ਥਾਈਂ ਬੈਠਦੀ ਜਾਂਦੀ ਹੈ। ਸੁਖ, ਸ਼ਾਂਤੀ ਅਤੇ ਕੀਰਤਨ ਦੀ ਵਰਖਾ ਇਸ ਮੰਡਲ ਨੂੰ ਸਾਤਵਿਕਤਾ ਪਰਦਾਨ ਕਰ ਰਹੀ ਹੈ ।

ਇਸ ਵੈਭਵ ਭਰੀ ਦੁਨੀਆਂ ਵਿਚ, ਸ੍ਰੀ ਸਤਿਗੁਰੂ ਜੀ ਖੱਦਰ ਦੇ ਸਤਿਜੁਗੀ ਬਾਣੇ ਵਿਚ ਸਦਾ ਵਾਂਗ ਸਸ਼ੋਭਤ ਹਨ । 5.30 ਵਜੇ ਹਜ਼ੂਰ ਨੇ ਆਪ ਦਿਲਰੁਬਾ ਮੋਢੇ ਨਾਲ ਲਾ ਲਿਆ ਹੈ । ਗਜ਼ ਨੂੰ ਤਰਬਾਂ ਉਤੇ ਖਿਚਦਿਆਂ ਸ਼ਬਦ ਆਰੰਭ ਕੀਤਾ ਹੈ : ਕਤਿਕ ਹੋਵੈ ਸਾਧ ਸੰਗੁ ਬਿਨ ਮਹਿ ਸਭੇ ਸੋਚ ।.........ਵਾਤਾਵਰਣ "ਵਾਹਵਾ !" "ਧੰਨ ਸਤਿਗੁਰੂ" ਦੇ ਸ਼ਬਦਾਂ ਨਾਲ ਮਸਤੀ ਭਰਿਆ ਹੋ ਗਿਆ ਹੈ ।

ਸਤਿਗੁਰਾਂ ਦੇ ਸ਼ਬਦ ਤੋਂ ਪ੍ਰਤੀਤ ਹੁੰਦਾ ਹੈ ਕਿ ਅੱਜ ਕੱਤਕ ਮਹੀਨੇ ਦੀ ਸੰਗਰਾਂਦ ਹੈ । ਅਸੀਂ ਗੁਰਬਾਣੀ ਅਨੁਸਾਰ ਇਸ ਮਹੀਨੇ ਨੂੰ ਸਮਝਦੇ ਹਾਂ :

ਕਤਕਿ ਕਰਮ ਕਮਾਵਣੇ, ਦੋਸੁ ਨ ਕਾਹੂ ਜੋਗੁ ।
ਪਰਮੇਸਰ ਤੇ ਭੁਲਿਆਂ, ਵਿਆਪਨਿ ਸਭੇ ਰੋਗ ।
ਵੇਮੁਖ ਹੋਏ ਰਾਮ ਤੇ, ਲਗਨਿ ਜਨਮ ਵਿਜੋਗ ।
ਖਿਨ ਮਹਿ ਕਉੜੇ ਹੋਇ ਗਏ, ਜਿਤੜੇ ਮਾਇਆ ਭੋਗ ।
ਵਿਚੁ ਨ ਕੋਈ ਕਰਿ ਸਕੈ, ਕਿਸਥੈ ਰੋਵਹਿ ਰੋਜ ।
ਕੀਤਾ ਕਿਛੂ ਨ ਹੋਵਈ, ਲਿਖਿਆ ਧੁਰਿ ਸੰਜੋਗ ।
ਵਡਭਾਗੀ ਮੇਰਾ ਪ੍ਰਭੁ ਮਿਲੈ, ਤਾਂ, ਉਤਰਹਿ ਸਭਿ ਵਿਓਗ ।
ਨਾਨਕ ਕਉ ਪ੍ਰਭ ਰਾਖਿ ਲੇਹੁ, ਮੇਰੇ ਸਾਹਿਬ ਬੰਦੀ ਮੋਚ ।
ਕਤਿਕ ਹੋਵੈ ਸਾਧ ਸੰਗੁ ਬਿਨਸਹਿ ਸਭੈ ਸੋਚ । ੯ । [ਪੰਨਾ 135 ।

ਇਸ ਛੱਤੇ ਵਿਹੜੇ ਵਿਚ ਟਿਊਬਾਂ, ਪੱਖਿਆਂ, ਫਾਨੂਸਾਂ ਆਦਿ ਦੀ ਵੈਭਵਤਾ ਨੇ ਆਪਣਾ ਪ੍ਰਭਾਵ ਜਮਾਅ ਰਖਿਆ ਹੈ । ਸ਼ੀਸ਼ੇ ਦੀਆਂ ਦੀਵਾਰਾਂ-ਬਾਰੀਆਂ ਵਿਚੋਂ ਪੂਰਬ ਦੇ ਆਕਾਸ਼ ਤੇ ਲਾਲੀ ਉਭਰਦੀ ਨਜ਼ਰ ਆ ਰਹੀ ਹੈ । ਕੀਰਤਨ ਸਮਾਪਤੀ ਉਤੇ ਹੈ । 6 ਵਜ ਗਏ ਹਨ । ਬੀਬੀ ਸੁਰਜੀਤ ਕੌਰ ਦੇ ਲੜਕੇ, ਪਿਛੇ ਪਿਛੇ ਪਤਨੀਆਂ ਬੱਚਿਆਂ

ਨਾਲ ਹੱਥਾਂ ਵਿਚ ਸੁਅੱਛ ਰੁਮਾਲਾਂ ਨਾਲ ਢਕੀ ਭੇਟਾ ਲੈ ਕੇ ਆਏ ਹਨ। ਹਰੇਕ ਬੱਚੇ, ਇਸਤਰੀ, ਪੁਰਸ਼ ਨੇ ਉੱਨ ਦੀ ਮਾਲਾ ਭੇਟ ਕੀਤੀ ਹੈ।

## ਇਕ ਯੋਗ ਰਿਵਾਜ

ਥਾਈਲੈਂਡ ਦੀ ਸੰਗਤ ਵਿਚ ਰਿਵਾਜ ਹੈ ਕਿ ਅਰਦਾਸ ਸਮਾਪਤੀ ਤੋਂ ਪਿਛੋਂ ਸ੍ਰੀ ਮਹਿੰਦਰ ਸਿੰਘ ਨਾਈਲਕ ਜਾਂ ਕੋਈ ਹੋਰ ਸਿੰਘ 'ਧੰਨ ਸਤਿਗੁਰੂ ਰਾਮ ਸਿੰਘ ਜੀ, ਧੰਨ ਸਤਿਗੁਰੂ ਹਰੀ ਸਿੰਘ ਜੀ ਅਤੇ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ' ਸੰਗਤ ਤੋਂ ਅਖਵਾ ਕੇ ਇਕ ਜੈਕਾਰਾ ਫੇਰ ਛਡਦੇ ਹਨ।

ਸ੍ਰੀ ਸਤਿਗੁਰੂ ਜੀ ਨੇ ਕੀਰਤਨ ਤੋਂ ਪਿਛੋਂ ਅਪਣੇ ਗੁਟਕੇ ਤੇ ਚੰਡੀ ਦੀ ਵਾਰ ਦਾ ਪਾਠ ਗੁਪਤ ਰੂਪ ਵਿਚ ਕੀਤਾ ਹੈ ਤਦ ਤਕ ਸੰਗਤ ਚੁੱਪ ਸ਼ਾਂਤ ਬੈਠੀ ਗੁਰੂ ਦਰਸ਼ਨਾਂ ਦਾ ਲਾਭ ਲੈ ਰਹੀ ਹੈ।

## ਸ. ਅਜੀਤ ਸਿੰਘ ਐਮ. ਏ.

ਇਕ ਅਕਾਲੀ ਨੌਜੁਆਨ ਐਮ.ਏ., ਜਿਸ ਦਾ ਨਾਮ ਸ. ਅਜੀਤ ਸਿੰਘ ਅਤੇ ਕਿੱਤਾ ਇੰਜਨੀਅਰ ਹੈ, ਉਹ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਮੂਹਰੇ ਹੀ ਬੈਠ ਗਿਆ ਹੈ। ਚੰਡੀ ਦੀ ਵਾਰ ਦਾ ਪਾਠ ਸਮਾਪਤ ਕਰ, ਅਰਦਾਸਾ ਸੋਧ ਕੇ ਅਜੀਤ ਸਿੰਘ ਤੇ ਮਿਹਰ ਨਦਰ ਕੀਤੀ ਹੈ। ਉਸ ਦੀ ਪਹਿਲੀ ਟੇਢੀ ਪਗੜੀ ਉਤਾਰ ਕੇ, ਅਪਣੇ ਹਸਤ ਕੰਵਲਾਂ ਨਾਲ, ਦੂਜੀ ਸਫ਼ੇਦ ਦਸਤਾਰ ਮੰਗਵਾ ਕੇ ਪੇਚ ਵਲੇ ਹਨ। ਸੰਤ ਮਹਿੰਦਰ ਸਿੰਘ ਪੂਰਬਾ ਰਾਹੀਂ ਉਸਨੂੰ ਭਜਨ ਦਿਵਾਇਆ ਗਿਆ ਹੈ। ਸਤਿਗੁਰੂ ਜੀ ਉਠ ਕੇ ਤੁਰ ਪਏ ਹਨ। ਅਜੀਤ ਸਿੰਘ ਦੀ ਦੁਨੀਆਂ ਬਦਲ ਗਈ ਹੈ, ਮਸਤੀ ਵਿਚ ਹੋ ਗਿਆ ਹੈ। ਏਧਰ ਸਾਰੀ ਸੰਗਤ ਸਤਿਗੁਰਾਂ ਦੇ ਸਤਿਕਾਰ ਵਿਚ ਉਠ ਕੇ ਖਲੋ ਗਈ ਹੈ। ਅਜੀਤ ਸਿੰਘ ਨੇ ਸੰਗਤ ਨੂੰ ਰੰਗੀ ਹੋਈ ਆਵਾਜ਼ ਵਿਚ ਕਿਹਾ ਹੈ : ਮੇਰੀ ਦੋ ਮਿੰਟ ਅਰਜ਼ ਸੁਣੋ ਅਤੇ ਉਸ ਨੇ ਗਾਉਣਾ ਸ਼ੁਰੂ ਕਰ ਦਿਤਾ ਹੈ : ਗੁਰ ਪੂਰੇ ਮੇਰੀ ਰਾਖ ਲਈ, ਗੁਰ ਪੂਰੇ ਮੇਰੀ ਰਾਖ ਲਈ।

ਸਾਰੀ ਸੰਗਤ ਵਿਚ ਹੁਲਾਸ ਹੈ।

## ਇਕ ਫੋਟੋ

ਸੇਠ ਤਰਲੋਕ ਸਿੰਘ ਚਾਵਲਾ ਦੇ ਬੰਗਲੇ ਆਇਆਂ, ਮੇਰੇ ਕਮਰਾ ਸਾਥੀ ਸ. ਸੁਰਿੰਦਰ ਸਿੰਘ ਮਨਚੰਦਾ ਨੇ ਮੈਨੂੰ ਇਕ ਫੋਟੋ ਦਿਖਾਈ ਜਿਸ ਵਿਚ ਦਿੱਲੀ ਦੇ ਸੂਬਾ ਗੰਡਾ ਸਿੰਘ ਦਾ ਪੋਤਰਾ, ਸ੍ਰੀ ਸਰਮੁਖ ਸਿੰਘ ਸਪੁਤ੍ਰ ਸ. ਗੁਰਮੁਖ ਸਿੰਘ ਕੀਨੀਆਂ ਵਿਚ, ਰਾਸ਼ਟਰਪਤੀ ਦਾ, ਸੰਗੀਤ ਵਲੋਂ ਫਸਟ ਐਵਾਰਡ ਹਾਸਲ ਕਰ ਰਿਹਾ ਹੈ। ਇਸ ਨੇ ਸਿਤਾਰ ਵਿਚੋਂ ਇਹ ਐਵਾਰਡ ਜਿੱਤਿਆ ਹੈ। ਫੋਟੋ ਵਿਚ, ਮਿਊਜ਼ਿਕ ਕਾਨਫਰੰਸ ਹਾਲ, ਨੈਰੋਬੀ, ਅੰਦਰ ਅਫਰੀਕਨ ਨੇਤਾ ਤੋਂ ਸਫ਼ੇਦ ਨਾਮਧਾਰੀ ਪਹਿਰਾਵੇ ਵਿਚ ਸਰਮੁਖ ਸਿੰਘ ਸਤਿਕਾਰ ਪ੍ਰਾਪਤ ਕਰ ਰਿਹਾ ਹੈ। ਇਹ ਫੰਕਸ਼ਨ ਸਾਲ 1978 ਦਾ ਹੀ ਹੈ। ਫੋਟੋ ਰੰਗੀਨ ਹੈ।

## ਬੀਬੀ ਸੁਰਜੀਤ ਕੌਰ

ਜਿਸ ਦੇ ਘਰ ਅੱਜ ਆਸਾ ਦੀ ਵਾਰ ਦਾ ਆਯੋਜਨ ਸੀ, ਇਹ ਸੇਠ ਫੂਲਾ ਸਿੰਘ ਚਾਵਲਾ ਬੇਬੇ ਦਿਆਲ ਕੌਰ ਦੀ ਲੜਕੀ, ਸੇਠ ਤਰਲੋਕ ਸਿੰਘ ਭਰਾਵਾਂ ਦੀ ਭੈਣ, ਸੰਤ ਨਿਹਾਲ ਸਿੰਘ ਬੈਂਕਿਆਂ ਵਾਲਿਆਂ ਦੀ ਨੂੰਹ ਅਤੇ ਸਵਰਗਵਾਸੀ ਸ. ਦਰਸ਼ਨ ਸਿੰਘ ਗੋਰੋਵਾੜਾ ਦੀ ਪਤਨੀ ਹੈ । ਭਜਨ, ਪੂਜਾ ਪਾਠ ਕਰਨ ਤੇ ਕਰਵਾਣ ਵਾਲੀ ਇਹ ਬੀਬੀ ਹੱਥੀਂ ਉੱਨ ਦੀਆਂ ਮਾਲਾ ਬਣਾ ਕੇ ਸੈਂਕੜਿਆਂ ਦੀ ਤਾਦਾਦ ਵਿਚ ਸਾਲਾਨਾ ਵੰਡਦੀ ਜਾਂ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਪਣ ਕਰਦੀ ਹੈ । ਇਸ ਦੇ ਤਿੰਨ ਸੁੰਦਰ ਸਜੀਲੇ ਲੜਕੇ ਹਨ—ਵੱਡਾ ਅਮੋਲਕ ਸਿੰਘ, ਦੂਜਾ ਅਤਰ ਸਿੰਘ ਅਤੇ ਤੀਜਾ ਚਰਨਜੀਤ ਸਿੰਘ । ਕਾਰੋਬਾਰ ਕੱਪੜੇ ਦਾ ਹੈ । ਅਪਣਾ ਅਜੇ ਦੋ ਛੱਤਾ ਮਕਾਨ ਹੈ । ਜਿਸ ਫਲੈਟ ਵਿਚ ਅੱਜ ਵਾਰ ਦਾ ਕੀਰਤਨ ਹੋਇਆ ਇਹ ਸ. ਅਤਰ ਸਿੰਘ ਦੀ ਰਿਹਾਇਸ਼ਗਾਹ ਹੈ—ਕਰਾਏ ਤੇ । ਇਹ ਫਲੈਟ ਦਲੀਪ ਸਿੰਘ-ਰਾਜਪਾਲ ਸਿੰਘ ਗੋਰੋਵਾੜਾ ਭਰਾਵਾਂ ਦੇ ਹਨ । ਬੀਬੀ ਸੁਰਜੀਤ ਕੌਰ ਦੇ ਪਰਵਾਰ ਦੇ ਸਾਰੇ ਜੀਅ ਹੀ ਪ੍ਰੇਮ ਭਿੱਜੇ ਅਤੇ ਸੇਵਕ ਹਨ ।

## ਸੰਤ ਇਕਬਾਲ ਸਿੰਘ ਮਨਚੰਦਾ

ਬੈਂਕੋਕ ਵਿਚ ਇਹ ਸਜਣ ਬੜੀ ਸੁੰਦਰ ਗੁਰਮੁਖੀ ਲਿਪੀ ਲਿਖਦੇ ਹਨ । ਕਵੀ ਅਤੇ ਨਾਮਧਾਰੀ ਇਤਿਹਾਸ ਦੇ ਪ੍ਰੇਮੀ ਹਨ । ਅੱਜ ਮੇਰੇ ਕਮਰੇ ਵਿਚ ਕੁਛ ਸਮਾਂ ਬੈਠੇ ਰਹੇ । ਉਨ੍ਹਾਂ ਦੱਸਿਆ ਕਿ ਉਨ੍ਹਾਂ ਦਾ ਜਨਮ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੁਪਨ-ਬਚਨ ਦੁਆਰਾ ਹੋਇਆ । ਸੰਖੇਪ ਵਿਚ ਇਸ ਤਰ੍ਹਾਂ : ਸਤਿਗੁਰੂ ਪ੍ਰਤਾਪ ਸਿੰਘ ਜੀ ਆਮ ਕਰਕੇ ਸਾਲ ਵਿਚ ਦੋ ਵਾਰ, ਬੈਂਕੋਕ ਦੀ ਸੰਗਤ ਨੂੰ, ਏਥੇ ਆ ਕੇ ਦਰਸ਼ਨ ਦਿਆ ਕਰਦੇ ਸਨ । ਪਹਿਲੀ ਵਾਰ ਸੱਚੇ ਪਾਤਸ਼ਾਹ ਥਾਈਲੈਂਡ ਦੀ ਧਰਤੀ ਤੇ 10 ਜਨਵਰੀ 1934 ਵਿਚ ਆਏ ।

ਨਾਮਧਾਰੀ ਸੰਗਤ ਸਾਲ ਵਿਚ ਦੋ ਮੇਲੇ ਕਰਦੀ ਰਹੀ — ਹੋਲਾ ਅਤੇ ਬਸੰਤ । 1958 ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਕਰਕੇ ਦਰਸ਼ਨ ਦਿੰਦਿਆਂ ਉਨ੍ਹਾਂ ਦੇ ਪ੍ਰਾਦਰ ਭਾਵ (ਜਨਮ) ਦੀ ਤਾਰੀਖ਼ ਤੇ ਮੇਲਾ ਕੀਤਾ ਗਿਆ । ਸਾਧ ਸੰਗਤ ਵਿਚੋਂ ਬੋਲਣ ਤੇ ਲਿਖਣ ਵਾਲੇ ਸਰੀਰਾਂ ਨੇ ਸਤਿਗੁਰੂ ਜੀਵਨ ਤੇ ਝਾਤ ਪੁਆਈ । ਇਹਨਾਂ ਸੰਤ ਇਕਬਾਲ ਸਿੰਘ ਹੁਰਾਂ ਵੀ ਅਪਣੀ ਮਾਂ ਬੀਬੀ ਚੰਨਣ ਕੌਰ ਤੋਂ ਸੁਣੀ ਹੋਈ ਅਪਣੇ ਜਨਮ ਦੀ ਵਾਰਤਾ ਸੁਣਾਈ : ਇਕ ਵਾਰ ਮੇਰੀ ਮਾਤਾ ਜੀ ਨੂੰ ਮਾਨਸਿਕ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ । ਮੇਰਾ ਵਡਾ ਭਰਾ ਸੰਤ ਕਿਰਪਾਲ ਸਿੰਘ ਬਾਲਪੁਣੇ ਵਿਚ ਬਹੁਤ ਬਿਮਾਰ ਹੋ ਗਿਆ । ਮਰਨ ਕਿਨਾਰੇ ਸੀ । ਸਾਡੇ ਮਾਤਾ ਜੀ ਦਿਨ ਰਾਤ ਚਿੰਤਾਵਾਨ ਰਹਿੰਦੇ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਦਿਨ ਰਾਤ ਅਪਣੇ ਪੁੱਤਰ ਦੀ ਸਰੀਰਕ ਰੁਗਣਤਾ ਵਲੋਂ ਨਿਜਾਤ ਦਿਵਾਣ ਲਈ ਬੇਨਤੀਆਂ ਕਰਦੇ ।

"ਇਕ ਦਿਨ, ਰਾਤੀਂ ਸੁੱਤੇ ਪਿਆਂ ਮਾਂ ਨੇ ਵੇਖਿਆ ਉਸ ਦੇ ਸਿਰਹਾਣੇ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਆਣ ਖਲੇ ਹਨ। ਮਾਤਾ ਜੀ ਨੇ ਉਠ ਕੇ ਮੱਥਾ ਟੇਕਿਆ। ਸਤਿਗੁਰੂ ਜੀ ਬਚਨ ਕੀਤਾ : ਚੰਨਣ ਦੇਈਏ, ਚਿੰਤਾ ਨਾ ਕਰਿਆ ਕਰ। ਜੇ ਤੇਰੇ ਪਤੀ (ਸੰਤ ਈਸ਼ਰ ਸਿੰਘ) ਨੇ ਮੇਰੀ ਗੱਲ ਮੰਨ ਲਈ ਤਾਂ ਤੇਰਾ ਇਹ ਪੁੱਤਰ ਰਾਜ਼ੀ ਹੋ ਜਾਵੇਗਾ ਅਤੇ ਇਕ ਹੋਰ ਪੁੱਤਰ ਵੀ ਦੇਵਾਂਗੇ। ਜੇ ਉਸਨੇ ਕਿਹਾ ਨਾ ਮੰਨਿਆ ਤਾਂ ਤੇਰਾ ਪਹਿਲਾ ਪੁੱਤਰ ਵੀ ਲੈ ਜਾਵਾਂਗੇ।

"ਮੇਰੇ ਮਾਤਾ ਜੀ ਨੂੰ ਇਹ ਸੁਣ ਕੇ ਖ਼ੁਸ਼ੀ ਦੇ ਨਾਲ ਕੌਤੂਹਲ ਵੀ ਹੋਇਆ ਅਤੇ ਡਰ ਦੇ ਭਾਵ ਵੀ ਜਾਗੇ—ਜੇ ਮੇਰੇ ਭਰਤਾਰ ਨੇ ਅਵੱਗਿਆ ਕਰ ਦਿਤੀ ?

"ਥੋੜੇ ਹੀ ਦਿਨਾਂ ਪਿਛੋਂ ਸੰਤ ਇੰਦਰ ਸਿੰਘ ਫਿਲੌਕਿਆਂ ਵਾਲਿਆਂ ਮੇਲਾ ਕੀਤਾ। ਸ੍ਰੀ ਸਤਿਗੁਰੂ ਜੀ ਵੀ ਪਧਾਰੇ। ਮੇਰੇ ਪਿਤਾ ਜੀ ਵੀ ਹੋਰ ਨਾਮਧਾਰੀ ਸਾਥੀਆਂ ਨਾਲ ਦਰਸ਼ਨ ਕਰਨ ਹਿਤ ਪਿੰਡ ਮੱਲੀ, ਜ਼ਿਲਾ ਗੁਜਰਾਂਵਾਲਾ, (ਹੁਣ ਪਾਕਿਸਤਾਨ) ਤੋਂ ਜਾਣ ਲਗੇ ਤਾਂ ਮਾਤਾ ਜੀ ਨੇ ਅਪਣੇ ਪਤੀ ਨੂੰ ਪੱਕੀ ਕੀਤੀ : ਵੇਖਿਓ, ਸਤਿਗੁਰੂ ਜੇ ਕੋਈ ਤੁਹਾਨੂੰ ਬਚਨ ਆਖਣ ਸੱਤ ਕਰਕੇ ਮੰਨਣਾ, ਨਾਂਹ ਨ ਕਰਨੀ। ਮਾਂ ਪਤੀ ਨੂੰ ਤੋਰ ਕੇ ਮਨ ਵਿਚ ਸੰਸੇ ਕਰਨ ਲਗੀ, ਕਿਤੇ ਅਵੱਗਿਆ ਹੀ ਨ ਕਰ ਲੈਣ।

ਸਤਿਗੁਰੂ ਜੀ ਪਾਸ ਜਦੋਂ ਮੇਰੇ ਪਿਤਾ ਜੀ ਗਏ ਤਾਂ ਸਤਿਗੁਰਾਂ ਉਨ੍ਹਾਂ ਨੂੰ ਕੋਲ ਬਿਠਾਲ ਕੇ, ਇਕ ਸਿੱਖ ਵਲ ਇਸ਼ਾਰਾ ਕਰ ਆਖਿਆ : ਤੁਹਾਡੇ ਪਿਤਾ ਨੇ (ਅਰਥਾਤ ਮੇਰੇ ਦਾਦਾ ਜੀ ਨੇ) ਇਸ ਸਿਖ ਤੋਂ ਥੋੜੀ ਰਕਮ (ਕੇਵਲ ਗੁੜ ਦੀ ਰੋੜੀ) ਲਈ ਸੀ, ਉਹ ਵਾਪਸ ਨਹੀਂ ਕਰ ਸਕੇ ਤੇ ਚੜ੍ਹਾਈ ਕਰ ਗਏ ਹਨ। ਇਸ ਦੀ ਏਨੀ ਰਕਮ (ਜੁ ਕੁਝ ਦਹਾਕੇ ਸੀ) ਵਾਪਸ ਕਰਨੀ ਹੈ। ਪਿਤਾ ਜੀ ਨੇ "ਸਤਿ ਬਚਨ ਜੀ" ਕਹਿਆ। ਰਕਮ ਉਸ ਵੇਲੇ ਕੋਲ ਨਹੀਂ ਸੀ। ਸਤਿਗੁਰਾਂ ਨੇ ਇਕ ਸਿਖ ਨੂੰ ਜ਼ਮਾਨਤੀ ਮੰਗਿਆ। ਜ਼ਮਾਨਤ ਦਿਤੀ ਗਈ ਅਤੇ ਪਿੰਡ ਜਾ ਕੇ ਉਹ ਰਕਮ ਤਾਰ ਦਿਤੀ ਗਈ।

"ਬਸ, ਥੋੜੇ ਹੀ ਦਿਨਾਂ ਵਿਚ ਭਰਾ ਜੀ ਰਾਜ਼ੀ ਹੋ ਗਏ ਅਤੇ ਸਮਾਂ ਪਾਕੇ ਮੇਰਾ ਜਨਮ ਵੀ ਹੋ ਗਿਆ। ਸਤਿਗੁਰੂ ਜੀ ਦੇ ਦੋਵੇਂ ਬਚਨ, ਸੁਪਨੇ ਵਿਚ ਕੀਤੇ ਹੋਏ, ਸੱਤ ਹੋਏ।"

ਹੁਣ ਇਕਬਾਲ ਸਿੰਘ ਜੀ (ਆਯੂ 59 ਸਾਲ) ਪਰਵਾਰ ਸਮੇਤ ਥਾਈਲੈਂਡ ਵਿਚ ਵਸਤਰ ਵਾਪਾਰ ਕਰਦੇ ਹਨ। ਏਥੋਂ ਦੇ ਨਾਮਧਾਰੀਆਂ ਵਿਚ ਸਨਮਾਨੇ ਜਾਂਦੇ ਹਨ। ਆਪ ਦੇ ਪੰਜ ਸਪੁਤਰ ਹਨ : ਸ. ਮਨਜੀਤ ਸਿੰਘ (36), ਸ. ਅਤਰ ਸਿੰਘ (25), ਸ. ਪਾਲ ਸਿੰਘ (23), ਸ. ਸੁਰਿੰਦਰ ਸਿੰਘ (21) ਸ. ਹਰਦਿਤ ਸਿੰਘ (19) ਅਤੇ ਲੜਕੀਆਂ ਵੀ ਪੰਜ ਹਨ।

## ਸਤਿਗੁਰੂ ਦਰਸ਼ਨ

ਸੰਤ ਇਕਬਾਲ ਸਿੰਘ ਮਨਚੰਦਾ ਦੀ ਛੋਟੀ ਭੈਣ ਸੁਰਿੰਦਰ ਕੌਰ ਵੀ, ਮੇਰੇ ਇਹ ਲਿਖਦਿਆਂ, 9.25 ਸਵੇਰੇ, ਉਨ੍ਹਾਂ ਦੇ ਕੋਲ ਆ ਗਈ। ਉਹ ਸਤਿਗੁਰਾਂ ਨੂੰ ਇਕ ਅਰਜ਼ ਕਰਨਾ ਚਾਹੁੰਦੀ ਸੀ। ਸ੍ਰੀ ਸਤਿਗੁਰੂ ਵਾਰ ਦੇ ਕੀਰਤਨ ਬਾਅਦ ਨਿਜ ਸਥਾਨ ਤੇ ਆ ਕੇ

ਕੁਛ ਸਮਾਂ ਵਿਰਾਜ ਗਏ ਸਨ। ਅਜੇ ਅਸੀਂ ਰੁਕ ਸਿਰ
ਸਤਿਗੁਰੂ ਜੀ ਅਚਾਨਕ ਆ ਗਏ। ਵਿਛੇ ਹੋਏ ਬਿਸਤਰ ਤੇ ਲੰ
ਨੇ ਵਿਨੋਦ ਕੀਤਾ : ਲਿਟਰੇਰੀ ਆਦਮੀਆਂ ਕੋਲ ਇਕ ਅ
ਪਿਆ ਹੈ !

ਇਕਬਾਲ ਸਿੰਘ ਜੀ ਨੇ ਅਰਜ਼ ਕੀਤੀ : ਦੀਨ ਦਿਆਲ, ਇਕ ਦ
ਹੁਕਮ ਕੀਤਾ ਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗ੍ਰਿਸਤੀਆਂ ਬਾਰੇ ਟੇਪ
ਕੇ ਲਿਆਉਣਾ। ਮੈਂ ਉਹ ਲਿਆਇਆ ਹਾਂ।

ਸਤਿਗੁਰੂ ਜੀ ਤੁਰੰਤ ਉਠੇ ਅਤੇ ਅਪਣੇ ਕਮਰਿਓਂ ਐਨਕ ਚੁਕ ਲਿਅ
ਜੀ ਦੇ ਬੈਠਦਿਆਂ ਹੀ ਸੰਤਾਂ ਨੇ 10 ਸਫ਼ੇ ਦਾ ਟੇਪ-ਭਾਸ਼ਣ ਹਜ਼ੂਰ ਦੀ ਸੇਵਾ ਵਿਚ ਪੇਸ਼
ਕਰ ਦਿਤਾ। ਸਤਿਗੁਰੂ ਜੀ ਨੇ ਇਹ ਪੜ੍ਹਦਿਆਂ ਫ਼ਰਮਾਇਆ : ਜੀ ਕਰਦੈ, ਜਿਹੋ
ਜਿਹੇ ਪੈਂਫਲਿਟ ਤੇ ਲੀਫ਼ਲੈਟ ਜਿਹੇ ਆਪਾਂ ਪੰਜਾਬੀ ਵਿਚ ਛਾਪੇ ਹਨ, ਉਹਨਾਂ ਦਾ
ਥਾਈ ਅਨੁਵਾਦ ਕਰਕੇ ਵੀ ਛਪਵਾ ਦੇਈਏ। ਜਿਵੇਂ 'ਭੈਣੀ ਸਾਹਿਬ' (ਲੇਖਕ ਦੀ ਲਿਖਤ)
ਵੀ ਥਾਈ ਵਿਚ ਹੋਵੇ ਤਾਕਿ ਏਥੋਂ ਦੇ ਲੋਕ ਆਪਣੀ ਬੋਲੀ ਵਿਚ ਸਾਡੇ ਬਾਰੇ ਗਿਆਨ
ਲੈਣ।'

ਅਸੀਂ ਤਰੈਵੇ ਹੀ ਲਾਲ ਗਲੀਚੇ ਉਤੇ ਬੈਠੇ ਹਾਂ। ਸ਼ਹਿਰ ਦਾ ਕੋਲਾਹਲ ਇਕ
ਸੁਖਾਵੀਂ ਜਿਹੀ ਹਾਲਤ ਵਿਚ ਕੰਨੀਂ ਪੈ ਰਿਹਾ ਹੈ। ਹਵਾਈ ਜਹਾਜ਼ਾਂ ਦੀ ਗੂੰਜ ਵੀ
ਬਾਰ ਬਾਰ ਸੁਣਾਈ ਦਿੰਦੀ ਹੈ, ਜਿਵੇਂ ਅਸੀਂ ਉਨ੍ਹਾਂ ਦੇ ਉਡਣ ਮਾਰਗ ਦੇ ਹੇਠ
ਹੋਈਏ।

ਸ੍ਰੀ ਸਤਿਗੁਰੂ ਜੀ ਨੇ ਅਪਣਾ ਬ੍ਰੀਫ਼ਕੇਸ ਮੰਗਵਾਇਆ। ਉਸ ਵਿਚ ਕੁਛ
ਦਵਾਈਆਂ, ਕੁਛ ਨਿਤ ਵਰਤੋਂ ਦੀਆਂ ਚੀਜ਼ਾਂ ਸਨ। ਇਸ ਵਿਚੋਂ ਇਕ ਲਿਫ਼ਾਫ਼ਾ
ਕਢਦਿਆਂ ਉਸ ਵਿਚੋਂ "ਭੈਣੀ ਸਾਹਿਬ" ਨਾਮੀ ਪੈਂਫਲਿਟ ਸੰਤ ਇਕਬਾਲ ਸਿੰਘ
ਮਨਚੰਦਾ ਨੂੰ ਦਿਤਾ ਥਾਈ ਵਿਚ ਅਨੁਵਾਦ ਕਰਨ ਵਾਸਤੇ। "ਇਕ ਪਰਿਵਰਤਨ"
ਵਾਸਤੇ ਮੈਂ ਬਿਨੈ ਕੀਤੀ ਕਿ ਨਿਜੀ ਜਾਣ ਪਛਾਣ ਕਰਵਾਣ ਲਈ ਇਸ ਪੈਂਫਲਿਟ ਦਾ
ਵੀ ਥਾਈ ਅਨੁਵਾਦ ਹੋਣਾ ਚਾਹੀਦਾ ਹੈ।

## ਬੀਬੀ ਸੁਰਿੰਦਰ ਕੌਰ ਤੇ ਹੋਰ

ਸ੍ਰੀ ਸਤਿਗੁਰੂ ਜੀ ਟੇਪ ਰਿਕਾਰਡ ਭਾਸ਼ਣ ਦੀ ਲਿਪੀਬੱਧ ਕਾਪੀ ਨੂੰ ਵਾਚ ਰਹੇ ਸਨ
ਕਿ ਆਗਿਆ ਲੈ ਕੇ ਮਾਤਾ ਜੀ ਜਲ ਦਾ ਗਿਲਾਸ ਲਿਆਏ। ਸਤਿਗੁਰੂ ਜੀ ਦੇ ਛਕ
ਲੈਣ ਪਿਛੋਂ ਬੀਬੀ ਸੁਰਿੰਦਰ ਕੌਰ, ਸੰਤ ਇਕਬਾਲ ਸਿੰਘ ਮਨਚੰਦਾ ਦੀ ਛੋਟੀ ਭੈਣ ਨੇ,
ਅੱਥਰੂ ਵਗਾਂਦਿਆਂ ਸ੍ਰੀ ਸਤਿਗੁਰੂ ਜੀ ਨੂੰ ਕੋਈ ਅਰਜ਼ ਕੀਤੀ, ਜਿਸਦੇ ਸ਼ਬਦ ਮੈਨੂੰ
ਸੁਣਾਈ ਨਹੀਂ ਦਿਤੇ। ਸਤਿਗੁਰੂ ਜੀ ਦਾ ਬਚਨ ਕੰਨੀਂ ਪਿਆ : ਇਕ ਮਾਲਾ ਭਜਨ ਤੇ
ਇਕ ਭਗੌਤੀਆਂ ਦੀ ਫੇਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕਰਿਆ
ਕਰੋ।

ਇਸ ਮੌਕੇ ਇਕ ਹੋਰ ਬੀਬੀ ਨੇ ਵੀ ਆਪਣੀ ਲੜਕੀ ਦੇ ਵਰ ਦੇ ਬਾਰੇ ਵਿਚ ਬਿਨੈ

ਕੀਤੀ। ਸਤਿਗੁਰੂ ਜੀ ਨੇ ਬਚਨ ਕੀਤਾ : ਲੁਧਿਆਣੇ ਵਾਲਿਆਂ ਨੂੰ ਲਿਖੋ ਕਿ ਮੈਨੂੰ ਆ ਕੇ ਮਿਲ ਲੈਣ ਤੇ ਤੁਸਾਂ ਵੀ ਖ਼ਤ ਲਿਖ ਕੇ ਮੈਨੂੰ ਯਾਦ ਕਰਵਾਣਾ।

ਮੇਰੇ ਪੁਛਣ ਤੇ ਸਤਿਗੁਰਾਂ ਫ਼ਰਮਾਇਆ : ਲੜਕੀ ਵੱਡੀ ਹੋ ਗਈ ਹੈ, ਉਹਦਾ ਪ੍ਰਬੰਧ ਤੇ ਕਰਨਾ ਹੀ ਚਾਹੀਦਾ ਹੈ। ਮੈਂ ਉਸ ਡਾਕਟਰ ਮੁੰਡੇ ਨੂੰ ਇਸ ਲਈ ਮਿਲਣਾ ਚਾਹਿਆ ਹੈ ਕਿ ਉਸ ਨੂੰ ਚੰਗੀ ਤਰ੍ਹਾਂ ਜਾਣ ਲਵਾਂ। ਜੇਕਰ ਕਦੇ ਕੋਈ ਸੰਕਟ ਆਵੇ ਤਾਂ ਮੁੰਡੇ ਨੂੰ ਠੀਕ ਕਰਨ ਲਈ ਸਾਡੇ ਕੋਲ ਦਸਤਾ ਤਾਂ ਹੋਵੇਗਾ।

## ਯਾਦ ਕੀਤਾ ਭਾਈ ਗੁਰਦਾਸ ਨੂੰ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਭਾਈ ਗੁਰਦਾਸ ਜੀ ਦੀ ਮਿਹਨਤ ਦੀ ਪ੍ਰਸ਼ੰਸਾ ਕਰਦਿਆਂ ਮੈਨੂੰ ਇਕ ਸ਼ਬਦ ਦੀ ਵਿਆਖਿਆ ਦਿਤੀ : ਭਾਈ ਜੀ ਨੇ ਇਕ ਕਬਿੱਤ ਵਿਚ ਲਿਖਿਆ ਹੈ, ਜਿਵੇਂ, ਕੁੜੀਆਂ ਦਾ ਇਕ ਤਕੜਾ ਜੁੱਟ ਇਕੱਠਿਆਂ ਖੇਡਦਾ-ਕੱਤਦਾ ਹੈ ਪਰ ਉਨ੍ਹਾਂ ਦੇ ਵਿਆਹ ਵੱਖ ਵੱਖ ਵੇਲਿਆਂ ਤੇ ਵੱਖ ਵੱਖ ਥਾਈਂ ਹੁੰਦੇ ਹਨ ; ਜਿਵੇਂ, ਰਣ ਵਿਚ ਜੂਝਦੇ ਸੂਰਮੇ ਸਾਰੇ ਹੀ ਇਕੋ ਵਾਰ ਸ਼ਹੀਦ ਨਹੀਂ ਹੁੰਦੇ, ਸਗੋਂ ਕੋਈ ਕਦੋਂ ਤੇ ਕੋਈ ਕਦੋਂ ਹੁੰਦਾ ਹੈ ਅਤੇ ਜਿਵੇਂ ਚੰਦਨ ਦਾ ਰੁੱਖ ਜੰਗਲ ਵਿਚ, ਇਕੋ ਹੀ, ਸਾਰੇ ਜੰਗਲ ਨੂੰ ਚੰਦਨ ਗੰਧਾ ਕਰ ਦਿੰਦਾ ਹੈ ਤਿਵੇਂ ਸਤਿਗੁਰੂ ਵੀ ਜਦੋਂ ਚਾਹੇ ਤੇ ਜਿਵੇਂ ਚਾਹੇ ਜੀਵਾਂ ਤੇ ਬਖ਼ਸ਼ਸ਼ ਕਰਦਾ ਹੈ, ਉਸਤੇ ਕੋਈ ਵਿਧਾਨ ਲਾਗੂ ਨਹੀਂ ਹੁੰਦਾ।

## ਅਧਿਐਨ

ਦਰਸ਼ਨ ਯਾਚਕ, ਕੁਛ ਇਸਤਰੀਆਂ ਕੁਛ ਪੁਰਸ਼ ਦੂਜੇ ਕਮਰੇ ਵਿਚ ਬੈਠੇ ਹੋਏ ਹਨ ਪਰ ਸ੍ਰੀ ਸਤਿਗੁਰੂ ਜੀ ਨੇ ਆਪ ਉਠ ਕੇ ਅੰਦਰੋਂ ਜਾ ਕੇ ਆਦਿ ਗ੍ਰੰਥ ਜੀ ਦੀਆਂ ਦੋਵੇਂ ਜਿਲਦਾਂ ਅਪਣੇ ਅਧਿਐਨ ਲਈ ਲੈ ਆਂਦੀਆਂ ਹਨ। ਲੋੜੀਂਦੇ ਸ਼ਬਦ ਟਟੋਲ, ਪੜ੍ਹ ਅਤੇ ਉਨ੍ਹਾਂ ਦੀ ਭਾਵਨਾ ਨੂੰ ਹਿਰਦੈਅੰਗਮ ਕਰ ਰਹੇ ਹਨ। ਟੀਕੇ ਵਾਲਾ ਸ੍ਰੀ ਗ੍ਰੰਥ ਸਾਹਿਬ ਆਪ ਜੀ ਦੀ ਲੋੜ ਹੈ। ਸੇਠ ਬਖਸ਼ੀਸ਼ ਸਿੰਘ, ਸੇਠ ਬਹਾਦਰ ਸਿੰਘ ਚਾਵਲਿਆਂ ਨੂੰ ਹੁਕਮ ਹੋਇਆ ਹੈ ਕਿ ਉਹ ਸੰਤ ਇਕਬਾਲ ਸਿੰਘ ਨੂੰ ਕਹਿ ਕੇ ਦੂਜੇ ਗੁਰਦੁਆਰਿਓਂ ਮੰਗਵਾ ਲੈਣ।

ਆਪ ਨੇ ਅਪਣੇ ਅਟੈਚੀ ਵਿਚੋਂ ਇਕ ਛੋਟੀ ਡੱਬੀ ਕਢੀ। ਉਸ ਵਿਚ ਜ਼ਖਮਾਂ ਤੇ ਲਾਣ ਵਾਲੀ ਟੇਪ ਸੀ। ਧਰਮ ਸਿੰਘ ਚਾਵਲਾ ਨੂੰ ਆਗਿਆ ਕੀਤੀ ਕਿ ਉਹਦੇ ਨਾਲ ਦੀਆਂ ਚਾਰ ਡੱਬੀਆਂ ਬਜ਼ਾਰੋਂ ਲੈ ਆਵੇ। ਥੋੜ੍ਹੇ ਚਿਰ ਪਿਛੋਂ ਸੇਠ ਧਰਮ ਸਿੰਘ ਨੇ ਅੱਠ ਡੱਬੀਆਂ ਲਿਆ ਕੇ ਭੇਟਾ ਕੀਤੀਆਂ।

## ਨਹੂੰ ਉਤੇ ਪੈਂਤੀ

ਸਤਿਗੁਰੂ ਜੀ ਨੇ ਮੈਨੂੰ ਬਚਪਨ ਦੀ ਇਕ ਘਟਨਾ ਚੇਤੇ ਕਰਵਾਈ। ਪਾਸ ਬੈਠੇ ਸਨ ਸੇਠ ਬਹਾਦਰ ਸਿੰਘ ਧੀਰ ਸਪੁਤਰ ਅਤੇ ਸ. ਸੁਰਿੰਦਰ ਸਿੰਘ ਮਨਚੰਦਾ। ਇਹਨਾਂ

ਵਲ ਨੇਤਰ ਉਠਾ ਬਚਨ ਕੀਤਾ : ਅਸੀਂ ਛੋਟੇ ਹੁੰਦਿਆਂ ਨਹੁੰ ਤੇ ਗੁਰਮੁਖੀ ਵਰਣਮਾਲਾ ਦੇ ਸਾਰੇ ਅੱਖਰ, ਜਿਨ੍ਹਾਂ ਦੀ ਗਿਣਤੀ 35 ਹੈ, ਲਿਖ ਲਿਆ ਕਰਦੇ ਸਾਂ, ਜਗਹ ਫੇਰ ਵੀ ਬਚ ਰਹਿੰਦੀ ਸੀ ।

## ਇਕ ਪੱਤਰ

10.30 ਹੋ ਗਏ ਹਨ । ਸਤਿਗੁਰੂ ਜੀ ਅਜੇ ਵੀ ਬੈਠੇ ਹੋਏ ਹਨ ਅਤੇ ਕਿਸੇ ਭਾਗ-ਸ਼ਾਲੀ ਵਿਅਕਤੀ ਨੂੰ ਪੱਤਰ ਲਿਖ ਰਹੇ ਹਨ । ਪਿਛੋਂ ਪਤਾ ਲਗਾ ਕਿ ਇਹ ਵਦਿਓਂਵ੍ਰਿਧ ਨੇਚਰੋਪੈਥ (ਕੁਦਰਤੀ ਇਲਾਜ ਮਾਹਰ) ਡਾ: ਤ੍ਰਿਲੋਕ ਸਿੰਘ ਨੂੰ ਭੈਣੀ ਸਾਹਿਬ ਪੱਤਰ ਲਿਖਿਆ ਹੈ ।

ਸਤਿਗੁਰੂ ਜੀ ਨੂੰ ਆਪਣੇ ਪੇਪਰ ਕੇਸ ਵਿਚੋਂ ਡਾ: ਅਮਰ ਭਾਰਤੀ, ਦਿੱਲੀ, ਲਿਖਤ 'ਨਾਮਧਾਰੀ (ਕੂਕਾ) ਸਿੱਖ' ਫੋਲਡਰ ਮਿਲ ਗਿਆ । ਮੁਸਕਰਾਏ ਤੇ ਮੇਰੇ ਵਲ ਤਕ ਕੇ ਬੋਲੇ : ਮੈਂ ਕਹਾਂ, ਮੈਂ ਨਾਲ ਰਖੇ ਸਨ, ਕਿਥੇ ਚਲੇ ਗਏ ? ਹੁਣ ਵੇਖੋ ਸੰਭਾਲੇ ਹੋਏ ਮਿਲ ਗਏ ਹਨ । ਸੰਭਾਲ ਸਦਾ ਹੀ ਵਿਅਕਤੀ ਦੀ ਸਹਾਇਤਾ ਕਰਦੀ ਹੈ ।

## ਸਿਠਾਣੀ ਮਹਿੰਦਰ ਕੌਰ

10.45—ਘਰ ਦੀ ਮਾਲਕਣ ਸਿਠਾਣੀ ਮਹਿੰਦਰ ਕੌਰ ਲਾਲ ਰੰਗੇ ਫੁਲਾਂ ਦਾ ਠਾਠਦਾਰ ਹਾਰ ਲੈ ਕੇ ਸ੍ਰੀ ਸਤਿਗੁਰੂ ਜੀ ਦੇ ਗਲੇ ਵਿਚ, ਸਤਿਕਾਰ ਰੂਪ ਵਿਚ ਪਾਉਣ ਆਈ । ਸਤਿਗੁਰਾਂ ਉਸ ਦੇ ਹਥੋਂ ਹਾਰ ਲੈ ਕੇ ਆਪ ਗਲੇ ਪਹਿਨਿਆ ਅਤੇ ਫਿਰ ਛੇਤੀ ਹੀ ਲਾਹ ਕੇ ਪਲੰਘ ਉਤੇ ਰਖ ਦਿਤਾ । ਹਲਕੇ ਹਰੇ ਰੰਗ ਦੀ ਵਿਛਾਈ ਵਾਲਾ ਪਲੰਘ ਜਿਵੇਂ ਮੁਸਕਰਾ ਪਿਆ ।

ਮੈਨੂੰ ਵੀ ਅਜ ਹੀ ਬੀਬੀ ਮਹਿੰਦਰ ਕੌਰ ਮਿਲੀ । ਸਨੇਹ ਅਤੇ ਸਤਿਕਾਰ ਦੇ ਮਿਸ਼ਰਣ ਨਾਲ ਕਹਿਣ ਲਗੀ : ਲਭਦੀ ਰਹੀ ਹਾਂ । ਪਤਾ ਨ ਲਗਾ ਤੁਸੀਂ ਕਿਥੇ ਹੋ ? ਕੁਛ ਛਕ-ਛਕਾ ਲਓ । ਮੇਰਾ ਖਿਆਲ ਸੀ ਬੀਬੀ ਜੀ ਦਿੱਲੀ ਹੋਣਗੇ ਪਰ ਉਹ ਤਾਂ ਸ਼ੁਕਰਵਾਰ ਦੇ ਏਥੇ ਸਨ । ਉਂਜ ਉਨ੍ਹਾਂ ਦੀਆਂ ਏਥੇ ਵਾਲੀਆਂ ਦੋਵੇਂ ਨੂੰਹਾਂ ਅਤੇ ਬੱਚੇ ਏਨੇ ਆਗਿਆਕਾਰ, ਸੇਵਕ ਅਤੇ ਨਿਰਮਾਣ ਹਨ ਕਿ ਉਨ੍ਹਾਂ ਥੁੜੋਂ ਮਹਿਸੂਸ ਨਹੀਂ ਹੋਣ ਦਿਤੀ ।

ਸਤਿਗੁਰੂ ਜੀ ਨੇ ਸੇਠ ਤਰਲੋਕ ਸਿੰਘ ਤੇ ਅਜਿਹੀ ਕ੍ਰਿਪਾ ਕੀਤੀ ਹੈ ਕਿ ਉਨ੍ਹਾਂ ਦੇ ਸਾਰੇ ਬੱਚੇ ਤੇ ਨੂੰਹਾਂ ਪੂਰੀ ਤਰ੍ਹਾਂ ਸਤਿਗੁਰੂ ਜੀ ਅਤੇ ਸਾਧ ਸੰਗਤ ਦੇ ਸੇਵਕ ਹਨ । ਸੇਠ ਹੁਰਾਂ ਦੀ ਪਦਾਰਥਕ ਬਹੁਲਤਾ ਸਿਖਰਾਂ ਛੂੰਹਦੀ ਹੈ ਪਰ ਨੂੰਹਾਂ ਗੁਰੂ ਕੀ ਆਗਿਆ ਅਧੀਨ ਪਦਾਰਥੋਂ ਸਧਾਰਨ ਪਰਵਾਰਾਂ ਦੀਆਂ ਗ੍ਰਹਿਣ ਕੀਤੀਆਂ ਹਨ । ਸਾਰੀਆਂ ਹੀ ਪੁੱਜ ਕੇ ਸੁੰਦਰ, ਸੁਸ਼ੀਲ ਤੇ ਸਤੋਗੁਣੀ ।

ਸੇਠ ਚਾਵਲਾ ਸੁਪਤਨੀ ਮਹਿੰਦਰ ਕੌਰ ਜੀ ਨੇ ਮੈਨੂੰ ਜਲਪਾਨ ਕਰਾਂਦਿਆਂ ਦੱਸਿਆ : ਸਤਿਗੁਰਾਂ ਦੀ ਕ੍ਰਿਪਾ ਨਾਲ ਮੇਰੀਆਂ ਪੰਜੇ ਨੂੰਹਾਂ ਸਲੱਮ, ਸਿਆਣੀਆਂ ਅਤੇ ਸੇਵਕ ਹਨ । ਹੁਣ ਭੁਪਿੰਦਰ ਸਿੰਘ ਵਾਸਤੇ ਵੇਖੋ ਕੀ ਬਿਧ ਬਣਦੀ ਹੈ । ਬੀਬੀ ਨੇ

ਦੱਸਿਆ : ਬਖ਼ਸ਼ੀਸ਼ ਸਿੰਘ ਤੋਂ ਬਿਨਾਂ ਸਭ ਦੇ ਆਮ ਪਹਿਨੇ ਕਪੜਿਆਂ ਵਿਚ ਹੀ ਅਨੰਦ ਹੋਏ ਹਨ । ਜਦੋਂ ਸਤਿਗੁਰੂ ਜੀ ਹੁਕਮ ਕੀਤਾ, ਓਦੋਂ ਹੀ, ਉਹਨੀਂ ਕੱਪੜੀਂ ਬੱਚੇ ਉਠ ਕੇ ਵੇਦੀ ਪਾਸ ਚਲੇ ਗਏ ।

ਬੀਬੀ ਨੇ ਵੱਡੀ ਨੂੰਹ ਰਾਜਰੂਪ ਦੀ ਬੜੀ ਤਾਰੀਫ਼ ਕੀਤੀ : ਭਾਵੇਂ ਉਹ ਖੁਲ੍ਹੇ ਪਰਵਾਰ (ਸ. ਅਮਰ ਸਿੰਘ ਕਰੋਲ ਬਾਗ, ਨਵੀਂ ਦਿੱਲੀ) ਦੀ ਛੇ ਭੈਣਾਂ ਦੀ ਸਤਵੀਂ ਚਹੇਤੀ ਹੈ, ਪਰ ਉਸਨੇ ਵਿਆਹੋਂ ਦੋ ਸਾਲ ਪਹਿਲਾਂ ਡਾਇਟਿੰਗ (ਬਿਨਾਂ ਅੰਨ ਤੋਂ ਕੇਵਲ ਫਲੋਹਾਰ) ਕਰਕੇ ਸਰੀਰ ਸਾਧਿਆ । ਇਸ ਨੂੰਹ ਦੇ ਅੱਜ ਦੋ ਲੜਕੇ ਹਨ । ਧਰਮ ਸਿੰਘ ਪਾਸ ਇਕ ਲੜਕਾ ਅਤੇ ਇਕ ਲੜਕੀ ਹੈ, ਇਕ ਬੱਚੇ ਦੀ ਆਮਦ ਦੀ ਇੰਤਜ਼ਾਰ ਹੈ । ਅਪਣੇ ਵਿਆਹ ਸਮੇਂ ਤੋਂ ਸੇਠ ਤਰਲੋਕ ਸਿੰਘ ਜੀ ਨਾਲ ਅਪਣੀ ਇਕਸੁਰਤਾ ਦੱਸੀ ਅਤੇ ਕਿਹਾ : ਬੱਚਿਆਂ ਵਾਸਤੇ ਸੇਠ ਜੀ ਰੋਜ਼ਾਨਾ 1000/- ਦਰਾਜ ਵਿਚ ਰਖ ਜਾਂਦੇ ਸਨ ਤਾਕਿ ਕਿਸੇ ਗੱਲੋਂ ਬੱ ਚਿਆਂ ਨੂੰ ਥੁੜੋਂ ਮਹਿਸੂਸ ਨਾ ਹੋਵੇ ।

ਮੈਂ ਇਕ ਡਾਈਨਿੰਗ ਹਾਲ ਵਿਚ ਬੈਠਾ ਸਾਂ ਜਿਸ ਵਿਚ ਇਕੋ ਸਮੇਂ ਸ਼ਾਨਦਾਰ ਤਰੀਕੇ ਨਾਲ 24 ਆਦਮੀ ਭੋਜਨ ਖਾ ਸਕਦੇ ਸਨ । ਏਥੇ ਦੁਆਲੇ ਮਹਿੰਗੀ ਕਰਾਕਰੀ ਨਾਲ ਸ਼ੀਸ਼ੇ ਦੀਆਂ ਅਲਮਾਰੀਆਂ ਭਰਪੂਰ ਸਨ ।

## ਸੇਠ ਬਹਾਦਰ ਸਿੰਘ ਚਾਵਲਾ

ਸੇਠ ਗੁਰਬਖ਼ਸ਼ ਸਿੰਘ 'ਪ੍ਰੀਤਮ' ਤੋਂ ਛੋਟਾ ਅਤੇ ਸੇਠ ਤਰਲੋਕ ਸਿੰਘ ਤੋਂ ਤੀਜੀ ਥਾਂ ਵੱਡਾ ਭਰਾ, ਸੇਠ ਸੁਹੇਲ ਸਿੰਘ 'ਧੀਰ' ਦਾ ਸਪੁਤਰ, ਬਹਾਦਰ ਸਿੰਘ ਚਾਵਲਾ, ਜੁ ਧੀਰ ਜੀ ਦੀ ਦੂਜੀ ਪਤਨੀ ਵਿਚੋਂ ਤੀਜੀ ਥਾਂ ਹੈ, ਮੈਨੂੰ ਆਪਣੇ ਬੰਗਲੇ ਲੈ ਗਿਆ । ਪ੍ਰਸਿਧ ਸੜਕ ਸੁਖੁਮਵਿਟ ਤੇ ਇਕ ਏਕੜ ਦੇ ਸ਼ਾਹਾਨਾ ਬੰਗਲੇ ਵਿਚ ਰਹਿੰਦਾ ਹੈ । ਬੰਗਲੇ ਦਾ ਇਕ ਇਕ ਕਮਰਾ ਉਸ ਮੈਨੂੰ ਵਖਾਇਆ । ਸਭ ਥਾਈਂ ਸਤਿਗੁਰਾਂ ਦੀਆਂ ਤਸਵੀਰਾਂ ਸ਼ੋਭਾ ਬਖ਼ਸ਼ ਰਹੀਆਂ ਸਨ । ਵਰਤਮਾਨ ਸਤਿਗੁਰੂ ਜੀ ਦੀਆਂ ਪੇਂਟਿੰਗਜ਼ ਤਾਂ ਬਹੁਤ ਹੀ ਉਚ ਕਲਾਕ੍ਰਿਤੀ ਦੀਆਂ ਸਨ ।

ਸੇਠ ਬਹਾਦਰ ਸਿੰਘ ਨੇ ਦੱਸਿਆ : ਸੁਖੁਮਵਿਟ ਰੋਡ ਤੇ ਏਨ੍ਹਾ ਖੁਲ੍ਹਾ ਤੇ ਖੁਲ੍ਹੀ ਜਗਹ ਤੇ ਇਹ ਬੰਗਲਾ ਹੋਣਾ ਬਹੁਤ ਵੱਡੀ ਗੱਲ ਹੈ । ਜਦ ਮੈਂ ਇਸਦਾ 10,000 ਟਿੱਕਲ (ਥਾਈਲੈਂਡ ਦੇ ਸਿੱਕੇ ਬਾਟ ਦਾ ਭਾਰਤੀ ਨਾਮ) ਮਾਸਿਕ ਕਰਾਇਆ ਦੱਸ ਕੇ ਸਤਿਗੁਰੂ ਜੀ ਤੋਂ ਆਗਿਆ ਮੰਗੀ ਤਾਂ ਆਪ ਜੀ ਨੇ ਫ਼ਰਮਾਇਆ : ਬਹੁਤ ਹੈ ਬਹਾਦਰ ! ਥੋੜਾ ਚਿਰ ਉਡੀਕ । ਸਾਡੇ ਐਗ੍ਰੀਮੈਂਟ ਦੌਰਾਨ ਉਸ ਇਕ ਗੋਰੇ ਨੂੰ ਘੱਟ ਕੀਮਤ ਤੇ ਦੇ ਦਿੱਤਾ ਅਤੇ ਫੇਰ ਮੇਰੀ ਗੱਲ 5000 ਟਿੱਕਲ ਮਹੀਨਾ ਤੇ ਬਣ ਗਈ । ਏਥੇ ਵਸਦਿਆਂ ਮੈਨੂੰ 9 ਸਾਲ ਹੋ ਗਏ ਹਨ । ਸਤਿਗੁਰੂ ਜੀ ਨੇ ਆਗਿਆ ਕੀਤੀ ਤਾਂ ਬੰਗਲਾ ਹਰ ਮੁੱਲੋਂ ਖ਼ਰੀਦ ਲਵਾਂਗਾ ।

ਬਹਾਦਰ ਸਿੰਘ ਦੇ ਦੋ ਬੱਚੇ ਹਨ, ਇਕ ਮੁੰਡਾ ਅਤੇ ਇਕ ਕੁੜੀ ।

**ਵਜ਼ਨ**

ਜਾਂ ਮੈਂ ਅਤੇ ਸੇਠ ਬਹਾਦਰ ਸਿੰਘ 12 ਵਜੇ ਦੁਪਹਿਰੇ ਚਾਵਲਾ ਬੰਗਲੇ ਆਏ ਤਾਂ ਸ੍ਰੀ ਸਤਿਗੁਰੂ ਜੀ ਪ੍ਰਸ਼ਾਦ ਛਕ ਚੁਕੇ ਸਨ। ਡਾਈਨਿੰਗ ਕਮਰੇ ਵਿਚ ਇਕ ਕੰਡਾ ਵੀ ਪਿਆ ਸੀ। ਇਸਦੀ ਵਰਤੋਂ ਕੀਤੀ ਗਈ। ਸ੍ਰੀ ਸਤਿਗੁਰੂ ਜੀ ਦਾ ਵਜ਼ਨ 52 ਕਿਲੋਗ੍ਰਾਮ ਹੈ, ਮੇਰਾ 69 ਅਤੇ ਹੋਰ ਵੀ ਭਾਰ ਜੁਖਵਾਣ ਵਾਲੇ ਬੜੇ ਸਨ। ਅਜੇ ਕੁਛ ਸਰੀਰ ਏਥੇ ਬੈਠੇ ਪ੍ਰਸ਼ਾਦ ਵੀ ਛਕ ਰਹੇ ਸਨ। ਸ੍ਰੀ ਸਤਿਗੁਰੂ ਜੀ ਆਪਣੇ ਕਮਰੇ ਵਿਚ ਆਰਾਮ ਕਰਨ ਹਿਤ ਪਧਾਰੇ।

**ਟੀ. ਵੀ. ਸਟੇਸ਼ਨ ਤੇ**

3.45 ਤੇ ਪ੍ਰਧਾਨ ਜਸਪਾਲ ਸਿੰਘ ਆ ਗਿਆ। ਬਖ਼ਸ਼ੀਸ਼ ਸਿੰਘ ਚਾਵਲਾ ਦੀ ਕਾਰ ਤੇ ਸ੍ਰੀ ਸਤਿਗੁਰੂ ਜੀ ਟੀ. ਵੀ. ਸਟੇਸ਼ਨ ਤੇ ਜਾਣ ਲਈ ਸਵਾਰ ਹੋਏ। ਸੇਵਾ ਵਿਚ ਨਾਲ ਸਨ, ਸੇਠ ਜਸਪਾਲ ਸਿੰਘ ਪ੍ਰਧਾਨ, ਸ: ਸੁਰਿੰਦਰ ਸਿੰਘ ਮਨਚੰਦਾ, ਪ੍ਰੀਤਮ ਸਿੰਘ ਕਵੀ ਤੇ ਸੰਤ ਮਹਿੰਦਰ ਸਿੰਘ ਪੂਰਬਾ।

4.30 ਵਜੇ ਅਸੀਂ ਟੀ. ਵੀ. ਸਟੇਸ਼ਨ ਤੇ ਪਹੁੰਚੇ। ਡਾ: ਸੁਚਾਟ, ਮਹਾ ਮਹਿਮ ਜੀ ਵਲੋਂ ਇਕ ਆਦਮੀ ਅਗਵਾਨੀ ਲਈ ਆਇਆ।

ਸਟੇਸ਼ਨ ਦੇ ਅੰਦਰ ਗਿਆਂ ਮਹਾ ਮਹਿਮ ਜੀ ਨੇ ਸਤਿਗੁਰੂ ਜੀ ਨੂੰ ਉਠ ਕੇ ਪਾਸ ਆਣ ਕੇ ਅਦਬ ਨਾਲ ਨਮਸਕਾਰ ਕੀਤੀ। ਅਸੀਂ ਸਿਧੇ ਹੀ ਸਟੂਡੀਓ ਵਿਚ ਚਲੇ ਗਏ। ਲਾਈਟਾਂ ਦਾ ਇਕ ਵਿਸ਼ਾਲ ਤਾਣਾ ਬਾਣਾ। ਸਟੂਡੀਓ ਵਿਚ ਪ੍ਰਿਸ਼ਠ ਭੂਮੀ (ਪਿਛਵਾੜਾ) ਇਕ ਉਸਰ ਰਹੇ ਸ਼ਾਂਤੀ ਮੰਦਰ ਦਾ ਗੋਲਾਕਾਰ ਅਤੇ ਗੁੰਬਜ਼ ਸੀ। ਇਕ ਪਾਸੇ ਮਹਾ ਮਹਿਮ ਡਾ: ਸੁਚਾਟ ਜਿਨ੍ਹਾਂ ਸੰਸਾਰ ਦੀਆਂ ਮਹਾਨ ਹਸਤੀਆਂ ਨੂੰ ਇਸ ਮਿਸ਼ਨ ਬਾਰੇ ਮਿਲੇ ਸਨ, ਉਹਨਾਂ ਨੂੰ 14 ਰੰਗੀਨ ਫੋਟੋ ਵਿਚ ਵਖਾਇਆ ਗਿਆ ਸੀ। ਇਹਨਾਂ ਵਿਚ ਪੰਜਵੀਂ ਵਡ-ਆਕਾਰੀ ਫੋਟੋ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਸੀ ਜਦੋਂ ਸ੍ਰੀ ਭੈਣੀ ਸਾਹਿਬ ਵਿਖੇ ਡਾ: ਸੁਚਾਟ ਜੀ ਆਪ ਜੀ ਨੂੰ ਮੱਥਾ ਟੇਕਦੇ ਅਤੇ ਇਕ ਤਕੜਾ ਪੁਸਤਕਾਂ ਦਾ ਸੈੱਟ ਭੇਟਾ ਕਰ ਰਹੇ ਸਨ। ਸਾਹਮਣੀਆਂ ਕੁਰਸੀਆਂ ਉਤੇ ਡਾ: ਸੁਚਾਟ ਅਤੇ ਸ੍ਰੀ ਸਤਿਗੁਰੂ ਜੀ ਸੁਸ਼ੋਭਤ ਸਨ। ਮਹਾ ਮਹਿਮ ਵਾਲੇ ਪਾਸੇ ਟੀ. ਵੀ. ਦੀ ਸਾਖਿਆਤਕਾਰਾ (ਇੰਟਰਵੀਊਅਰ) ਬੀਬੀ ਅਸਨੀ ਕਿੰਡਰੂਭੁਮਯਿੰਡ ਇਕ ਵਖ ਕੁਰਸ਼ੀ ਤੇ ਬੈਠੀ ਸੀ। ਬੀਬੀ ਨੇ ਦੋਹਾਂ ਪ੍ਰਥਮ ਪੁਰਸ਼ਾਂ ਨਾਲ ਵਾਰਤਾਲਾਪ ਕਰਨਾ ਸੀ। ਸਤਿਗੁਰੂ ਜੀ ਵਾਲੇ ਪਾਸੇ ਚੌਥਾ ਵਿਅਕਤੀ ਪ੍ਰਧਾਨ ਜਸਪਾਲ ਸਿੰਘ ਸੀ।

ਦੋ ਮਿੰਟਾਂ ਵਿਚ ਟੀ. ਵੀ. ਦਾ ਅਮਲਾ ਫ਼ੈਲਾ ਅਪਣੇ ਤਰੀਕੇ ਅਤੇ ਲੋੜ ਅਨੁਸਾਰ ਯੰਤਰ ਲੈ ਕੇ ਆ ਗਿਆ ਅਤੇ ਫਿਟ ਕਰਨ ਲਗਾ। ਦੋ ਟੀ. ਵੀ. ਕੈਮਰੇ ਅਤੇ ਇਕ ਮਾਈਕ ਪਹੁੰਚ ਗਏ। ਉਪਰੋਂ 13 ਲਾਈਟਾਂ ਜਲ ਉਠੀਆਂ; ਜਿਵੇਂ ਹੇਠ ਬੈਠੇ ਵਿਅਕਤੀ ਪ੍ਰਕਾਸ਼ ਸ਼ਨਾਨ ਕਰ ਰਹੇ ਹੋਣ। 5.10 ਸ਼ਾਮ ਤੋਂ 5.35 ਤਕ ਇਸ ਸਜੀਵ ਸਾਖਿਆਤਕਾਰ ਦਾ ਪ੍ਰੋਗਰਾਮ ਚਲਿਆ।

ਇਸ ਵਿਚ ਹੇਠ ਲਿਖੇ ਸ਼ਬਦ ਸ੍ਰੀ ਸਤਿਗੁਰੂ ਜੀ ਨੇ ਕਹੇ ਜਿਨ੍ਹਾਂ ਦਾ ਥਾਈ ਬੋਲੀ ਵਿਚ ਅਨੁਵਾਦ ਪ੍ਰਧਾਨ ਜਸਪਾਲ ਸਿੰਘ ਨੇ ਕੀਤਾ :

"ਜਿਹੜੇ ਧਰਮੀ ਪੁਰਸ਼ ਥਾਈਲੈਂਡ ਵਿਚ ਵਸਦੇ ਹਨ ਉਨ੍ਹਾਂ ਨੂੰ ਮਾਣ ਹੋਣਾ ਚਾਹੀਦਾ ਹੈ ਕਿ ਅਮਨ ਅਤੇ ਸ਼ਾਂਤੀ ਦੇ ਦੂਤ ਡਾ: ਸੁਚਾਟ ਉਹਨਾਂ ਦੇ ਅਪਣੇ ਖ਼ੂਨ ਵਿਚੋਂ ਹਨ; ਥਾਈ ਧਰਤੀ ਵਿਚੋਂ ਹਨ। ਤੁਸੀਂ ਥਾਈ ਲੋਕ ਅਪਣੀ ਧਰਤੀ ਦੇ ਮਾਲਿਕ ਹੋ, ਤੁਹਾਡਾ ਇਹ ਪਵਿਤਰ ਫ਼ਰਜ਼ ਹੈ ਕਿ ਸਾਰੇ ਸੰਸਾਰ ਦੇ ਅਮਨ ਅਤੇ ਸ਼ਾਂਤੀ ਲਈ ਜੋ ਹਾਲ ਡਾ: ਸੁਚਾਟ ਤਿਆਰ ਕਰਵਾ ਰਹੇ ਹਨ ਇਸਦੀ ਉਸਾਰੀ ਵਿਚ ਭਰਪੂਰ ਸਹਿਯੋਗ ਦੇਵੋ।

"ਅਮਨ ਅਤੇ ਸ਼ਾਂਤੀ ਦਾ ਕਾਰਜ ਕੇਵਲ ਥਾਈ ਸਰਕਾਰ ਦਾ ਨਹੀਂ, ਕਿਸੇ ਕੱਲੇ ਕਾਰੇ ਸ਼ਹਿਰੀ ਦਾ ਨਹੀਂ, ਸਗੋਂ ਦੁਨੀਆਂ ਭਰ ਦੇ ਮਾਨਵ ਹਿਤੈਸ਼ੀ ਮਿਸ਼ਨਾਂ ਦਾ ਹੈ। ਇਸ ਲਈ ਸਭਨਾਂ ਦਾ ਕਰਤਵ ਹੈ ਕਿ ਸਾਰੇ ਮਿਲ ਕੇ ਸੰਸਾਰ ਸ਼ਾਂਤੀ ਲਈ ਪਰਯਤਨ ਕਰਨ।

"ਅਕਾਲ ਪੁਰਖ ਨੇ ਜਿਸ ਪਾਸੋਂ ਵੀ ਅਜਿਹਾ ਉਤਮ ਕਾਰਜ ਕਰਵਾਣਾ ਹੋਵੇ, ਕਰਵਾ ਸਕਦਾ ਹੈ। ਉਸਨੇ ਆਪਣੀ ਅਪਾਰ ਕਿਰਪਾ ਦੁਆਰਾ ਡਾ: ਸੁਚਾਟ ਨੂੰ ਇਸ ਸੇਵਾ ਦਾ ਮਾਣ ਬਖ਼ਸ਼ਿਆ ਹੈ। ਥਾਈ ਗਵਰਨਮੈਂਟ ਅਤੇ ਦੂਜੇ ਦੇਸਾਂ ਦੇ ਨੁਮਾਇੰਦੇ ਜਿਨ੍ਹਾਂ ਨੇ ਇਸ ਜਗਤ ਅਮਨ ਦੇ ਸਮਾਗਮ ਵਿਚ ਭਾਗ ਲੈਣ ਆਉਣਾ ਹੈ, ਉਹ ਸਾਰੇ ਹੀ ਸੰਸਾਰ ਸ਼ਾਂਤੀ ਦੇ ਕਾਰਜ ਵਿਚ ਸਹਿਯੋਗ ਦੇਣ ਤੇ ਇਸ ਕੇਂਦਰ ਦੀ ਉਸਾਰੀ ਵਿਚ ਸਹਾਇਤਾ ਕਰਨ।

"ਥਾਈਲੈਂਡ ਵਿਚ ਵਸਦੇ, ਜਾਂ ਬਾਹਰਲੇ ਮੁਲਕਾਂ ਵਿਚ ਰਹਿੰਦੇ ਸਮੂਹ ਸਿੱਖਾਂ ਲਈ ਜ਼ਰੂਰੀ ਹੈ ਕਿ ਉਹ ਡਾ: ਸੁਚਾਟ ਦੇ ਮਨੁੱਖ ਭਲੇ ਦੇ ਜਤਨਾਂ ਵਿਚ ਸਹਾਇਕ ਹੋਣ।"

ਅਤੇ ਇਹਨਾਂ ਸ਼ਬਦਾਂ ਅਤੇ ਦਰਸ਼ਨਾਂ ਨੂੰ ਥਾਈਲੈਂਡ ਦੇ ਇਕ ਛੋਰ ਤੋਂ ਦੂਜੇ ਛੋਰ ਤਕ ਵਸਦੇ ਪੰਜ ਕਰੋੜ ਆਦਮੀ ਸੁਣ ਵੇਖ ਸਕਣਗੇ। ਡਾ: ਸੁਚਾਟ ਨੇ ਸਤਿਗੁਰੂ ਜੀ ਬਾਰੇ ਟੀ. ਵੀ. ਵਿਚ ਦੱਸਿਆ ਸੀ ਕਿ "ਆਪ ਮੇਰੇ ਸੁਜਤਨਾਂ ਵਿਚ ਸਹਾਇਕ ਹੋਣ ਅਤੇ ਇਸਦਾ ਆਰੰਭ ਕਰਨ ਹਿਤ ਭਾਰਤ ਦੇ ਪੰਜਾਬ ਦੇ ਪ੍ਰਾਂਤ ਵਿਚੋਂ ਆਏ ਹਨ।"

ਟੀ. ਵੀ. ਪ੍ਰੋਗਰਾਮ ਸਮਾਪਤ ਹੋਣ ਤੇ ਇਕ ਦੂਜੇ ਪ੍ਰਤੀ ਸਤਿਕਾਰ ਪਰਦਰਸ਼ਨ ਕਰਦਿਆਂ ਛੇਤੀ ਹੀ ਨਾਮਧਾਰੀ ਧਰਮਸਾਲਾ ਸੋਇ ਅਸ਼ੋਕ ਵਿਖੇ ਪਹੁੰਚਿਆ ਗਿਆ। ਏਥੇ ਸਮੂਹਿਕ ਨਾਮਸਿਮਰਨ ਵਿਚ ਸ਼ਾਮਲ ਹੋਣਾ ਸੀ।

ਡਾ: ਸੁਚਾਟ ਦੇ ਉੱਦਮ ਦੀ ਸ਼ਲਾਘਾ ਕਰਦਿਆਂ, ਰਾਹ ਵਿਚ ਚਲੇ ਆਉਂਦਿਆਂ ਸੱਚੇ ਪਾਤਸ਼ਾਹ ਜੀ ਨੇ ਹੁਸ਼ਿਆਰਪੁਰ (ਪੰਜਾਬ) ਦੇ ਵੇਦ ਸੰਸਥਾਨ ਦੇ ਸਵਰਗਵਾਸੀ ਮੁਖੀ ਸ੍ਰੀ ਵਿਸ਼ਵਬੰਧੂ ਜੀ ਨੂੰ ਚੇਤੇ ਕੀਤਾ : ਇਕ ਵਾਰ ਉਹਨਾਂ ਦੱਸਿਆ ਸੀ ਕਿ ਅੱਧਾ ਸਮਾ ਮੈਂ ਖ਼ਤ ਪੱਤਰ ਲਿਖਣ ਤੇ ਹੋਰ ਤਿਆਰੀ ਵਿਚ ਖਰਚਦਾ ਹਾਂ ਅਤੇ ਅੱਧਾ ਰਕਮਾਂ ਉਗ੍ਰਾਹੁਣ ਲਈ ਵਸੀਲੇ ਪ੍ਰਾਪਤ ਕਰਨ ਅਤੇ ਉਹਨਾਂ ਦੀ ਵਰਤੋਂ ਲਈ।

ਇਕ ਵਾਰ ਸਤਿਗੁਰੂ ਜੀ ਨੇ ਅਪਣੇ ਪਿਆਰੇ ਸਿੱਖ ਸੇਠ ਸੁਦਰਸ਼ਨ ਸਿੰਘ ਚਾਵਲਾ

(ਸਪੁਤਰ ਸੇਠ ਗੁਰਬਖ਼ਸ਼ ਸਿੰਘ 'ਪ੍ਰੀਤਮ') ਨੂੰ ਯਾਦ ਕੀਤਾ ਜੁ ਬੈਂਕੋਕ ਅਤੇ ਸੈਨੋ ਸੁਖ (ਸਮੁੰਦਰ ਕੰਢੇ ਦਾ ਸ਼ਹਿਰ) ਦੇ ਰਸਤੇ ਵਿਚ ਸੁਪਤਨੀ ਅਤੇ ਨੌਕਰਾਂ ਸਮੇਤ ਕਾਰ ਟਰੱਕ ਹਾਦਸੇ ਦਾ ਸ਼ਿਕਾਰ ਹੋ ਗਿਆ ਸੀ ਪਰ ਜਿਸਦੇ ਦੋਵੇਂ ਬੱਚੇ ਹਾਦਸੇ ਸਮੇਂ ਕਾਰ ਦੇ ਸ਼ੀਸ਼ਿਆਂ ਵਿਚੋਂ ਭੁੜਕ ਕੇ ਬਾਹਰ ਜਾ ਪਏ ਸਨ। ਸਤਿਗੁਰਾਂ ਦੱਸਿਆ : ਭਾਵੇਂ ਉਹ ਵਿਹਾਰ ਤੋਂ ਅੱਧੀ ਰਾਤੀਂ ਵਿਹਲਾ ਹੋ ਕੇ ਆਵੇ, ਇਸ਼ਨਾਨ ਕਰਕੇ ਨਿਤਨੇਮ ਦਾ ਇਕ ਘੰਟਾ ਪੂਰਾ ਕਰਕੇ ਹੀ ਪ੍ਰਸ਼ਾਦ ਛਕਦਾ ਸੀ। ਨਿਤਨੇਮ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਭਾਸ਼ਣ ਵੀ ਜ਼ਰੂਰ ਲਾਉਂਦਾ। ਸੇਠ ਤਰਲੋਕ ਸਿੰਘ ਹੁਰੀਂ ਕਹਿੰਦੇ, ਅਸੀਂ ਓਧਰ ਪੈਰ ਕਰਕੇ ਨਹੀਂ ਸਾਂ ਸੌਂਦੇ ਜਿਧਰ ਸੁਦਰਸ਼ਨ ਸਿੰਘ ਭਜਨ ਕਰਦਿਆਂ ਗੁਰ ਉਪਦੇਸ਼ ਸੁਣਦੇ।

### ਧਰਮਸਾਲਾ ਸੋਇ ਅਸੋਕ ਵਿਖੇ

ਨਾਮਧਾਰੀ ਧਰਮਸਾਲਾ ਵਿਚ ਪਹੁੰਚ, 6.10 ਤੋਂ ਆਰੰਭ ਕਰ 7.10 ਤਕ ਨਾਮ ਸਿਮਰਨ ਦੀ ਸਮਾਪਤੀ ਹੋ ਗਈ। ਸਾਧ ਸੰਗਤ ਅੰਦਰ ਬਾਹਰ ਭਰਪੂਰ ਸੀ।

ਕੀਰਤਨ ਤੋਂ ਪਹਿਲਾ ਸੰਤ ਮਹਿੰਦਰ ਹਿੰਘ ਨਾਈਲਕ ਨੇ ਇਕ ਗੀਤ ਪੇਸ਼ ਕੀਤਾ, ਫਿਰ ਸ: ਜਗਜੀਤ ਸਿੰਘ ਆਜ਼ਾਦ ਦੇ ਜਥੇ ਨੇ ਦੋ ਸ਼ਬਦਾਂ ਦਾ ਕੀਰਤਨ ਕੀਤਾ।

ਸਾਧ ਸੰਗਤ ਦਾ, ਗੁਰੂ ਕੇ ਦਰਸ਼ਨ ਕਰ, ਮੱਥਾ ਟੇਕਣ ਦਾ ਪਰਵਾਹ ਨਿਰੰਤਰ ਜਾਰੀ ਹੈ। ਮੱਥਾ ਟੇਕਣ ਵਾਲੇ ਆਮ ਕਰਕੇ ਫਲ ਜਾਂ ਮਿਠਾਈ ਦੇ ਡੱਬੇ ਲਿਆਉਂਦੇ ਹਨ ਜਿਸ ਨੂੰ ਇਕ ਸਰੀਰ ਹਰ ਦਰਸ਼ਨਾਰਥੀ ਨੂੰ ਗੁਰੂ ਘਰੋਂ ਪ੍ਰਸ਼ਾਦ ਵਜੋਂ ਥੋੜਾ ਥੋੜਾ ਕਰ ਵੰਡਦਾ ਰਹਿੰਦਾ ਹੈ।

ਕੁਛ ਖ਼ਬਰਾਂ ਅੱਜ ਦੀਆਂ। ਸੰਤ ਇਕਬਾਲ ਸਿੰਘ ਮਨਚੰਦਾ ਨੇ ਦੱਸਿਆ, ਸਤਿਗੁਰੂ ਦੀ ਅਪਾਰ ਕਿਰਪਾ ਦੁਆਰਾ ਸ: ਦਰਸ਼ਨ ਸਿੰਘ ਚਾਵਲਾ ਦੇ ਸਪੁੱਤਰ ਪਿਰਥੀ ਪਾਲ ਸਿੰਘ ਦੇ ਘਰ ਇਕ ਲੜਕੇ ਨੇ ਜਨਮ ਲਿਆ ਹੈ।

ਇਕਦਮ ਦੂਜੇ ਪਾਸੇ ਦੀ ਖ਼ਬਰ ਇਹ ਕਿ ਸ: ਹਰਭਜਨ ਸਿੰਘ ਜ਼ਰਗਰ ਨੇ ਸਤਿਗੁਰਾਂ ਜੀ ਦੀ ਸੇਵਾ ਵਿਚ ਇਕ ਚਿੱਠੀ ਪੇਸ਼ ਕਰਦਿਆਂ ਦੱਸਿਆ ਕਿ ਉਸਦੇ ਪਿਤਾ ਜੀ ਦੇਸ ਵਿਚ (ਲੁਧਿਆਣੇ) ਪੂਰੇ ਹੋ ਗਏ ਹਨ। ਉਹਨਾਂ ਨਮਿਤ 20.10.78 ਨੂੰ ਭੋਗ ਪੈਣਾ ਹੈ ਪਰ ਇਹ ਸੋਚ ਕੇ ਉਹ ਨਹੀਂ ਗਏ ਕਿ ਸਤਿਗੁਰੂ ਜੀ ਦੇ ਦਰਸ਼ਨ ਬੈਂਕੋਕ ਵਿਖੇ ਕਰ ਲੈਣ।

ਕੀਰਤਨ ਦੀ ਸਮਾਪਤੀ ਉਪ੍ਰੰਤ ਅੱਜ ਡਾ: ਸੁਚਾਟ ਜੀ ਦੇ ਸ਼ਾਂਤੀ ਮੰਦਰ ਲਈ ਉਗਰਾਹੀ ਦਾ ਦੌਰ ਦੌਰਾ ਜਾਰੀ ਹੋ ਗਿਆ। ਸ੍ਰੀ ਸਤਿਗੁਰੂ ਜੀ ਨੇ ਚੰਦ ਸ਼ਬਦ ਆਰੰਭ ਵਿਚ ਆਖੇ ਕਿ ਡਾ: ਸੁਚਾਟ ਉਹ ਕਾਰਜ ਕਰ ਰਹੇ ਹਨ ਜੁ ਸਾਡੇ ਲਈ ਕਰਨਾ ਬਣਦਾ ਸੀ। ਉਸਦੇ ਸਮਾਗਮ ਤੇ ਨਾਮਧਾਰੀਆਂ ਵਲੋਂ ਵੱਧ ਤੋਂ ਵੱਧ ਰਕਮ ਪਹੁੰਚਣੀ ਚਾਹੀਦੀ ਹੈ। ਪਰਸੋਂ ਤਕ ਰਕਮ ਇਕੱਠੀ ਹੋ ਜਾਵੇ ਅਤੇ ਉਗਰਾਹੀ ਜਾਰੀ ਹੋ ਗਈ। 11000 ਤੋਂ ਲੈ 25 ਟਿਕਲ ਤਕ ਦੇਣ ਵਾਲੇ ਵੀ ਸਨ, ਪਰ ਅੱਜ ਹੀ ਇਕ ਲੱਖ ਤੇਰਾਂ ਹਜ਼ਾਰ ਤਿੰਨ ਸੌ ਛਿਹਤਰ ਬਾਟ ਇਕਤਰ ਹੋ ਗਏ।

### ਸੇਠ ਬਹਾਦਰ ਸਿੰਘ ਦੇ ਬੰਗਲੇ

8.45 ਰਾਤੀਂ ਦੀਵਾਨ ਦੀ ਸਮਾਪਤੀ ਉਪ੍ਰੰਤ ਸ੍ਰੀ ਸਤਿਗੁਰੂ ਜੀ ਅਤੇ ਨਾਲ ਆਇਆ ਜਥਾ ਸੇਠ ਬਹਾਦਰ ਸਿੰਘ ਚਾਵਲਾ ਦੇ ਬੰਗਲੇ ਵਿਖੇ ਜਲ-ਪਾਨ ਕਰਨ ਹਿਤ ਪਹੁੰਚ ਗਏ। ਖੁਲ੍ਹੇ ਚੋੜੇ ਹਾਲ ਵਿਚ ਸਤਿਗੁਰੂ ਜੀ ਲਈ ਪਲੰਘ ਵਿਛਾਇਆ ਗਿਆ ਅਤੇ ਛਕਣ-ਛਕਾਣ ਹਿਤ ਆਸਣ ਲਗਾਇਆ ਗਿਆ : ਕੇਲੇ, ਸੰਤਰੇ, ਹਦਵਾਣਾ, ਅੰਗੂਰ, ਸੇਬ, ਮਾਂਛਣੀਆਂ, ਜਾਪਾਨੀ ਫਲ, ਚੀਕੂ ਅਤੇ ਏਥੋਂ ਦਾ ਸ਼ਾਹੀ ਫਲ ਦਰਿਆਨ ਸਟੀਲ ਬਰਤਨਾਂ ਵਿਚ ਵਬਾਏ ਹੋਏ ਸਨ। ਰਬੜੀ, ਬਰਫ਼ੀ, ਸਬਜ਼ੀ ਸਲਾਦ ਅਤੇ ਦੁੱਧ ਆਦਿ ਪਦਾਰਥ ਸਭ ਨੂੰ ਪਰੋਸੇ ਗਏ। ਇਹ ਸਾਰਾ ਪ੍ਰਬੰਧ ਉਪਰਲੀ ਛੱਤੇ ਸੀ।

ਛਕਣ-ਛਕਾਣ ਉਪ੍ਰੰਤ ਸੱਚੇ ਪਾਤਸ਼ਾਹ ਜੀ ਨੂੰ ਗ੍ਰਾਊਂਡ ਫਲੋਰ ਵਿਖੇ ਡਾਈਇੰਗ ਕਮ ਡਰਾਇੰਗ ਹਾਲ ਵਿਚ ਦਰਸ਼ਨ ਦੇਣ ਦੀ ਬਿਨੈ ਕੀਤੀ ਗਈ ਅਤੇ ਆਪ ਜੀ ਇਕ ਵੱਡੇ ਸੋਫ਼ੇ ਤੇ ਵਿਛੇ ਆਸਣ ਤੇ ਬਿਰਾਜਮਾਨ ਹੋਏ ਤਾਂ ਸਾਰੇ ਪਰਵਾਰ ਦੇ ਮੈਂਬਰਾਂ ਨੇ ਇਕ ਇਕ ਕਰਕੇ ਆਕੇ ਭੇਟਾ ਧਰ ਧਰ ਨਮਸਕਾਰ ਕੀਤੀ। ਸੱਚੇ ਪਾਤਸ਼ਾਹ ਜੀ ਨੇ ਸੇਵਕ ਬਹਾਦਰ ਸਿੰਘ ਤੋਂ ਸਾਰੇ ਪਰਵਾਰ ਦੀ ਜਾਣਕਾਰੀ ਲਈ। ਏਥੇ ਧੀਰ ਜੀ ਦੀ ਦੂਜੀ ਪਤਨੀ ਬੀਬੀ ਰਜਵੰਤ ਕੌਰ ਵੀ ਦਰਸ਼ਨਾਂ ਵਾਸਤੇ ਆਈ ਹੋਈ ਸੀ।

ਉਪ੍ਰੰਤ ਕੁਝ ਸਮਾ ਸੱਚੇ ਪਾਤਸ਼ਾਹ ਸੇਠ ਬਹਾਦਰ ਸਿੰਘ ਨਾਲ ਘਰੋਗੇ ਪਾਰਕ ਵਿਚ ਚਹਿਲ ਕਦਮੀ ਕਰਦੇ ਰਹੇ ਅਤੇ ਸਨੇਹ ਭਰਪੂਰ, ਸਭ ਪਰਕਾਰ ਦੇ ਹਾਲਾਤ ਤੇ ਬਚਨ ਬਿਲਾਸ ਹੁੰਦੇ ਰਹੇ।

### ਨਿਵਾਸ ਬੰਗਲੇ ਵਿਖੇ

ਸਤਿਗੁਰੂ ਜੀ ਅਪਣੇ ਡੇਰੇ ਵਾਲੇ ਬੰਗਲੇ ਪਧਾਰੇ ਤਾਂ ਅਮਰੀਕਾ ਵਿਚ ਸੇਠ ਤਰਲੋਕ ਸਿੰਘ ਦੇ ਬੱਚਿਆਂ ਨਾਲ ਸੰਬੰਧ ਸਥਾਪਤ ਕਰਨ ਹਿਤ ਫੋਨ ਕਰਨ ਦਾ ਸਿਲਸਿਲਾ ਜਾਰੀ ਹੋ ਗਿਆ। ਸੋਹਣ ਸਿੰਘ-ਬਲਦੇਵ ਸਿੰਘ ਨੂੰ ਗੁਰੂ ਪਿਤਾ ਨੇ ਯਾਦ ਫ਼ਰਮਾਇਆ। ਰਾਤ ਦੇ 11 ਵਜੇ ਅਜੇ ਸਤਿਗੁਰੂ ਜੀ ਆਰਾਮ ਲਈ ਵਿਹਲੇ ਨਹੀਂ ਹੋ ਸਕੇ।

### ਗੱਲ ਨੌਜੁਆਨਾਂ ਦੀ

ਮੈਂ ਜਾਂ ਪ੍ਰਸ਼ਾਦ ਛਕ ਕੇ ਜ਼ਰਾ ਚਹਿਲ ਕਦਮੀ ਲਈ ਸੜਕ ਤੇ ਨਿਕਲਿਆ ਤਾਂ ਸੇਠ ਤਰਲੋਕ ਸਿੰਘ ਹੁਰਾਂ ਦਾ ਵਡਾ ਲੜਕਾ ਬਖ਼ਸ਼ੀਸ਼ ਸਿੰਘ ਮੇਰੇ ਨਾਲ ਰਲ ਪਿਆ ਅਤੇ ਥਾਈਲੈਂਡ ਦੀ ਸੰਗਤ ਬਾਰੇ ਕੁਛ ਦੱਸਣ ਲਗਾ। ਉਹਦਾ ਕਹਿਣਾ ਸੀ ਕਿ ਹੁਣ ਬੈਂਕੋਕ ਦੇ ਨਾਮਧਾਰੀ ਨੌਜੁਆਨਾਂ ਦਾ ਇਕ ਜਥਾ ਤਿਆਰ ਹੋ ਗਿਆ ਹੈ, ਜਿਸ ਵਿਚ ਉਹ ਵੀ ਸ਼ਾਮਲ ਹੈ। ਇਸ ਜਥੇ ਦੇ ਜੁਆਨ ਸਤਿਗੁਰਾਂ ਦੀ ਆਗਿਆ ਦਾ ਵੱਧ ਤੋਂ ਵੱਧ ਪਾਲਣ ਕਰਦੇ ਹਨ। ਸਤਿਗੁਰੂ ਜੀ ਦੇ ਸੱਜੇ ਖੱਬੇ ਅੱਜ ਕਲ ਇਹੋ ਬੈਠਦੇ ਹਨ। ਇਹ ਜ਼ਰੂਰਤ ਪਈ ਤੇ ਸੋਧ ਮਰਿਆਦਾ ਵੀ ਰਖਦੇ ਹਨ। ਵਰਨੀ ਆਦਿ ਧਾਰਮਿਕ ਕਿਰਿਆਵਾਂ ਕਰਦੇ ਹਨ। ਕਈ ਵਾਰ ਤਾਂ ਨਾਮਧਾਰੀ ਘਰਾਂ ਵਿਚ ਤਿੰਨ ਤਿੰਨ ਵਾਰ

ਤਕ ਭਜਨ ਵਰਨੀਆਂ ਆਦਿ ਕੀਤੀਆਂ ਜਾਂਦੀਆਂ ਹਨ ।

ਬਖ਼ਸ਼ੀਸ਼ ਸਿੰਘ ਨੇ ਅਪਣੀ ਰੀਝ ਦੱਸੀ : ਮੈਂ ਚਿਰੋਕਣਾ ਸੋਚ ਰਿਹਾ ਸਾਂ, ਜਦੋਂ ਦੀਨ ਦਿਆਲ ਬੈਂਕੋਕ ਆਉਣ ਆਪ ਜੀ ਦੇ ਹੇਠ ਸਫੇਦ ਸੀਟਾਂ ਵਾਲੀ ਕਾਰ ਹੋਇਆ ਕਰੇ । ਸਤਿਗੁਰਾਂ ਨੇ ਮੇਰੀ ਰੀਝ ਪੂਰੀ ਕੀਤੀ ਹੈ, ਜਿਸ ਗੱਡੀ ਦਾ ਮੈਨੂੰ ਬਾਹਰੋਂ ਰੰਗ ਪਸੰਦ ਆਇਆ ਉਸ ਦੀਆਂ ਸੀਟਾਂ ਸਫ਼ੈਦ ਸਨ, ਮੈਨੂੰ ਚਾਅ ਚੜ੍ਹ ਗਿਆ ਉਹ ਖ਼ਰੀਦ ਲਈ । ਵਡੀ ਗੱਡੀ ਸਤਿਗੁਰੂ ਜੀ ਦੀ ਉਡੀਕ ਵਿਚ ਰੱਖੀ ! ਹੁਣ ਜਦੋਂ ਸਤਿਗੁਰੂ ਜੀ ਇਸ ਕਾਰ ਤੇ ਸਵਾਰ ਹੁੰਦੇ ਹਨ ਤਾਂ ਮੇਰਾ ਹਿਰਦਾ ਗਦ ਗਦ ਹੋ ਜਾਂਦਾ ਹੈ ।

ਰਾਤ ਦੇ 12.30 ਵਜ ਗਏ । ਹੁਣ ਤਾਂ ਸਵੇਰ ਦੀ ਉਡੀਕ ਵਿਚ ਸੌਣਾ ਹੀ ਚਾਹੀਦਾ ਹੈ ।

## 18 ਅਕਤੂਬਰ 1978, ਬੁਧਵਾਰ
## ਬੈਂਕੋਕ, ਥਾਈਲੈਂਡ

### ਸੋਇ ਅਸੋਕ ਧਰਮਸਾਲਾ

ਮੇਰੀ ਪਹੁੰਚ 5.35 ਸਵੇਰੇ । ਆਸਾ ਦੀ ਵਾਰ ਦਾ ਕੀਰਤਨ ਰੰਗ ਵਿੱਚ । ਕੀਰਤਨੀਏ : ਸੇਠ ਤਰਨ ਸਿੰਘ, ਸੰਤ ਕਿਰਪਾਲ ਸਿੰਘ ਮਨਚੰਦਾ (ਹਰਮੋਨੀਅਮ), ਸ: ਜਗਜੀਤ ਸਿੰਘ ਆਜ਼ਾਦ (ਢੋਲਕ), ਸੰਤ ਇਕਬਾਲ ਸਿੰਘ ਮਨਚੰਦਾ, ਸ: ਇੰਦਰ ਦਮਨ ਸਿੰਘ, ਸੰਤ ਅਮਰ ਸਿੰਘ ਗੁਲਾਟੀ ।

ਸ੍ਰੀ ਸਤਿਗੁਰੂ ਜੀ ਸਫ਼ੈਦ ਬਸਤਰ ਪਹਿਨੀਂ ਚਮਚਮਾਂਦੇ ਮੰਚ ਉਤੇ ਸੁਸ਼ੋਭਤ । ਸੱਜੇ ਪਾਸੇ, ਮੰਚ ਦੇ ਨਾਲ ਹੀ, ਜਵਾਨਾਂ ਦੇ ਸਕੇਸ ਇਸ਼ਨਾਨੀ ਦਰਸ਼ਨ । ਖੱਬੇ ਪਾਸੇ ਕੁਛ ਪੁਰਸ਼ਾਂ ਤੋਂ ਇਲਾਵਾ ਬੀਬੀਆਂ ਵੱਡੀ ਗਿਣਤੀ ਵਿਚ । ਅਕਹਿ ਅਤੇ ਸੁਖਦ ਵਾਤਾਵਰਣ । ਧਰਮਸਾਲਾ ਦੇ ਵਿਸ਼ਾਲ ਲੰਬੇ ਹਾਲ ਵਿਚ ਇਕ ਬੈਨਰ :

ਧੰਨੁ ਸੁ ਵੇਲਾ ਜਿਤੁ ਦਰਸਨ ਕਰਣਾ ।
ਹਉ ਬਲਿਹਾਰੀ ਸਤਿਗੁਰ ਚਰਣਾ ।

ਧਰਮਸਾਲਾ ਅੰਦਰ ਸਤਿਗੁਰੂ ਜੀ ਦੇ ਸਾਹਵੇਂ ਦੀਵਾਰ ਤੇ ਚਿੱਤਰ : ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ।

ਸੁਵੰਨਵੇਂ ਸ਼ਬਦਾਂ ਅਤੇ ਧਾਰਨਾਂ ਨਾਲ ਗੰਵੀਂ ਜਾਂਦੀ ਆਸਾ ਦੀ ਵਾਰ ਦੀ ਸਮਾਪਤੀ 6.05 ਤੇ । ਸ੍ਰੀ ਸਤਿਗੁਰੂ ਜੀ ਦਾ ਡੇਰੇ ਪ੍ਰਸਥਾਨ ।

### ਸਤਿਗੁਰੂ ਜੀ ਦੇ ਡੇਰੇ

ਸ੍ਰੀ ਸਤਿਗੁਰੂ ਜੀ ਨੇ ਥੋੜਾ ਸਮਾਂ ਉਸਤਾਦ ਵਲਾਇਤ ਖਾਂ ਦੀ ਸਿਤਾਰ ਅਤੇ ਪੰਡਿਤ ਰਾਮ ਨਾਰਾਇਣ ਦੀ ਸਾਰੰਗੀ ਦਾ ਟੇਪ ਰਿਕਾਰਡ ਦੁਆਰਾ ਸਰਵਣ ਕੀਤਾ । ਥੋੜਾ ਜਲਪਾਨ ਫਲਾਹਾਰ ਤੇ ਅਲਪ ਆਰਾਮ ।

ਮੈਂ ਪ੍ਰਧਾਨ ਜਸਪਾਲ ਸਿੰਘ ਨਾਲ ਮਿਤ੍ਰ ਬੱਚੇ ਰਾਜਪਾਲ ਸਿੰਘ ਨੂੰ ਜਾ ਮਿਲਿਆ ।

ਜਦੋਂ ਦਾ 'ਸਤਿਜੁਗ' ਦਾ ਥਾਈਲੈਂਡ ਅੰਕ ਇਸਦੇ ਉਦਮ ਨਾਲ ਮੇਰੀ ਸੰਪਾਦਨਾ ਹੇਠ ਪ੍ਰਕਾਸ਼ਤ ਹੋਇਆ ਹੈ ਤਦ ਤੋਂ ਮਾਨਸਿਕ ਨੇੜਤਾ ਵਧੇਰੇ ਹੈ।

11 ਵਜੇ ਤਕ ਗੁਰੂ ਕੇ ਡੇਰੇ ਵਾਪਸ ਪਰਤਿਆ ਤਾਂ ਸਤਿਗੁਰੂ ਜੀ ਨੇ ਪ੍ਰਸਾਦ ਛਕ ਲਿਆ ਸੀ ਤੇ ਡੋਨਮੋਂਗ ਏਅਰੋਡਰੋਮ ਤੇ ਸੇਠ ਤਰਲੋਚ ਸਿੰਘ ਜੀ ਨੂੰ ਮਾਣ ਦੇਣ ਜਾ ਰਹੇ ਸਨ। ਉਹ ਨਵੀਂ ਦਿੱਲੀਓਂ ਆ ਰਹੇ ਸਨ।

ਸਾਰਾ ਸਮਾ ਮੈਂ ਅਤੇ ਪ੍ਰਧਾਨ ਜਸਪਾਲ ਸਿੰਘ ਇਕੱਠੇ ਰਹੇ। ਉਸਨੇ ਪੰਥਕ ਉਨਤੀ ਬਾਰੇ ਅਪਣੇ ਵਿਚਾਰ ਮੇਰੇ ਨਾਲ ਸਾਂਝੇ ਕੀਤੇ। ਉਸਨੇ ਅਪਣੇ ਨਾਲ 90% ਸੰਗਤ ਦਾ ਸਾਥ ਦੱਸਿਆ। ਅਸੀਂ ਬਾਜ਼ਾਰ ਵਿਚ ਘੁੰਮਦੇ ਫਿਰਦੇ ਰਹੇ।

## ਮਾਈਆਂ ਦਾ ਮੇਲਾ

ਜਦੋਂ ਮੈਂ ਗੁਰੂ ਕੇ ਨਿਵਾਸ ਆਇਆ ਤਾਂ ਬੀਬੀ ਮਹਿੰਦਰ ਕੌਰ ਨੇ ਦੱਸਿਆ : ਅੱਜ ਬੜੀ ਮੌਜ ਬਣੀ। ਜਦੋਂ ਤੁਸੀਂ ਵੀ ਗਏ ਹੋਏ ਸਾਓ। ਬੰਗਲੇ ਵਿਚ ਸਭ ਪਾਸੇ ਇਸਤਰੀਆਂ ਹੀ ਇਸਤਰੀਆਂ ਸਨ। ਸ੍ਰੀ ਸਤਿਗੁਰੂ ਜੀ ਆਰਾਮ ਕਰ ਵਰਾਂਡੇ ਵਿਚ ਆਏ ਤਾਂ ਦਰਜਨਾਂ ਭੈਣਾਂ ਚਰਨੀਂ ਹੱਥ ਲਾਣ ਲਈ ਉਮਡ ਪਈਆਂ। ਕਿਸੇ ਵੀ ਮਨੁੱਖ ਨੂੰ ਉਪਰਲੀ ਛੱਤੇ ਜਾਂ ਨੇੜੇ ਤੇੜੇ ਨਾ ਵੇਖ ਕੇ ਸਤਿਗੁਰੂ ਜੀ ਬਚਨ ਕੀਤਾ : ਅੱਜ ਤਾਂ ਲਗਦਾ ਹੈ ਜਿਵੇਂ ਮਾਈਆਂ ਦਾ ਹੀ ਮੇਲਾ ਹੋਵੇ। ਸਭ ਪਾਸੇ ਮਾਈਆਂ ਹੀ ਮਾਈਆਂ ਹਨ। ਕੋਲ ਖਲੋਤੇ ਮਾਤਾ ਜੀ ਨੇ ਕਿਰਪਾ ਕੀਤੀ : ਸੱਚੇ ਪਾਤਸ਼ਾਹ, ਅੱਜ ਮਾਈਆਂ ਦੀਆਂ ਅਰਜ਼ਾਂ ਸੁਣਨ ਲਈ ਸਮਾ ਦਿਓ। ਸ੍ਰੀ ਸਤਿਗੁਰੂ ਜੀ ਇਕ ਆਰਾਮ ਕੁਰਸੀ ਤੇ ਸ਼ੁਸ਼ੋਭਤ ਹੋ ਗਏ ਅਤੇ ਬੀਬੀਆਂ ਚਰਨਾਂ ਤੇ ਸਿਰ ਧਰ ਧਰ ਰੀਝਾਂ ਲਾਹੁਣ ਲਗੀਆਂ। ਹਰ ਕਿਸੇ ਨੇ ਹੱਥ ਜੋੜ ਇਛੱਤ ਵਸਤੂ ਦੀ ਗੁਰੂ ਘਰੋਂ ਮੰਗ ਕੀਤੀ।

"ਮੈਂ ਵੀ ਇਸ ਅਵਸਰ ਨੂੰ ਦੁਰਲਭ ਜਾਣ, ਹੱਥ ਜੋੜ, ਗਲ ਪੱਲਾ ਪਾ, ਅਰਜ਼ ਕੀਤੀ, ਦੀਨਾ ਨਾਥ, ਮੈਂ ਗਰੀਬਣੀ ਦੀ ਝੋਲੀ ਵੀ ਖ਼ੈਰ ਪਾਓ। ਮੇਰੇ ਤਿੰਨ ਬੱਚਿਆਂ ਦੇ ਘਰ ਅਜੇ ਤਕ ਬਾਲ ਨਹੀਂ ਹੋਇਆ। ਮੈਂ ਮਾਂ ਹਾਂ, ਮੈਥੋਂ ਤਾਂ ਇਹ ਕਮੀ ਜਰੀ ਨਹੀਂ ਜਾਂਦੀ। ਜਦੋਂ ਅਮਰੀਕਾ ਜਾਂਦੀ ਹਾਂ ਕੋਈ ਬਾਲ ਮੱਥੇ ਨਹੀਂ ਲਗਦਾ। ਅਸੀਂ ਸਭ ਸਿਆਣੇ ਕਿੰਨੀਆਂ ਕੁ ਗੱਲਾਂ ਕਰੀਏ ! ਤਰਸੀ ਦਾ ਹੈ ਬਾਲ ਨੂੰ। ਕਿਰਪਾ ਕਰੋ, ਜਿਵੇਂ ਹੋਰ ਸਭਨਾਂ ਤੇ ਕੀਤੀ ਜੇ !

ਸ਼ਰਧਾ ਦੀ ਮੂਰਤ ਬਣੀ ਮਹਿੰਦਰ ਕੌਰ ਸਿਠਾਣੀ ਨੇ ਇਹ ਸਾਰੀ ਗੱਲਬਾਤ ਬੜੀ ਵਿਆਖਿਆ ਸਹਿਤ ਸੁਣਾਈ। ਉਸਨੇ ਦੱਸਿਆ ਕਿ ਉਨ੍ਹਾਂ ਦੇ ਪਰਵਾਰ ਨੇ ਤਾਂ ਸਾਰੀ ਦੁਨਿਆਵੀ ਸਾਂਝ ਛਡ ਕੇ ਸਤਿਗੁਰੂ ਜੀ ਦੇ ਚਰਨ ਫੜੇ ਹਨ : ਨਾਨਕ ਕਚੜਿਆ ਸਿਉ ਤੋੜ ਢੂੰਢ ਸਜਣ ਸੰਤ ਪਕਿਆ। ਬੀਬੀ ਨੇ ਆਖਿਆ : ਮੈਂ ਭਾਵੇਂ ਅੰਦਰੋਂ ਰੋਜ਼ ਹੀ ਬੱਚਿਆਂ ਦੇ ਘਰ ਬੱਚਿਆਂ ਦੀ ਮੰਗ ਕਰਦੀ ਸਾਂ ਪਰ ਮੂੰਹੋਂ ਅੱਜ ਹੀ ਅਰਜ਼ ਕੀਤੀ ਹੈ।

## ਧਰਮਸਾਲਾ ਵਿਚ

ਸ਼ਾਮ ਦੇ ਦੀਵਾਨ ਦੇ ਆਰੰਭ ਵਿਚ ਸੰਤ ਮਹਿੰਦਰ ਸਿੰਘ ਨਾਈਲਕ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੈਰਾਗ ਵਿਚ ਇਕ ਕਵਿਤਾ ਪੜ੍ਹੀ । ਫੇਰ, ਸ੍ਰੀ ਸਤਿਗੁਰੂ ਜੀ ਨੇ ਸੰਤ ਪਿਆਰਾ ਸਿੰਘ ਸਚਦੇਵ ਦੇ ਸਪੁੱਤਰਾਂ ਗੁਰਮੁਖ ਸਿੰਘ (ਹਰਮੋਨੀਅਮ) ਅਤੇ ਪ੍ਰੇਮ ਸਿੰਘ (ਤਬਲਾ) ਤੋਂ "ਕਾਹੇ ਰੇ ਬਨ ਖੋਜਨ ਜਾਈ" ਸ਼ਬਦ, ਕਹਿਕੇ, ਸੁਣਿਆਂ । ਏਸੇ ਰਾਗ ਵਿਚ ਸੱਚੇ ਪਾਤਸ਼ਾਹ ਜੀ ਨੇ ਆਪ ਵੀ ਦਿਲਰੁਬਾ ਤੇ ਵਾਦਨ ਕੀਤਾ ।

ਸ਼ਬਦ ਕੀਰਤਨ ਚਲਦਿਆਂ, ਪ੍ਰਧਾਨ ਜਸਪਾਲ ਸਿੰਘ ਅਤੇ ਇਕ ਦੋ ਹੋਰ ਸਰੀਰਾਂ ਦੀਆਂ ਉਗਰਾਹੀਆਂ ਬਾਰੇ ਸਰਗਰਮੀਆਂ ਜਾਰੀ ਰਹੀਆਂ । ਸੇਠ ਤਰਨ ਸਿੰਘ ਨੇ ਕਲ ਵੀ ਉਗਰਾਹੀ ਦੀਆਂ ਰਕਮਾਂ ਲਿਖੀਆਂ ਸਨ ਅੱਜ ਵੀ ਲਿਖ ਕੇ, ਸਤਿਗੁਰੂ ਜੀ ਨੂੰ ਵਖਾ ਰਹੇ ਹਨ । ਅੱਜ ਸੇਠ ਤਰਲੋਕ ਸਿੰਘ ਹੁਰਾਂ ਚੌਰ ਕਰਨ ਦੀ ਸੇਵਾ ਸੰਭਾਲ ਲਈ ਹੈ, ਪਹਿਲਾਂ ਇਹੋ ਸੇਵਾ ਸ: ਸੁਰਿੰਦਰ ਸਿੰਘ ਮਨਚੰਦਾ ਕਰਦੇ ਰਹੇ ਹਨ । ਕੀਰਤਨ-ਨਿਤਨੇਮ ਦੀ ਅਰਦਾਸ ਸੰਤ ਮਹਿੰਦਰ ਸਿੰਘ ਪੂਰਬਾ ਹੀ ਕਰਦਾ ਹੈ ।

7.30 ਤੇ ਸ: ਕੁਲਦੀਪ ਸਿੰਘ ਮੰਡੀ ਵਾਲੇ ਦੇ ਦੋ ਬੱਚੇ ਕੀਰਤਨ ਕਰਨ ਆਏ ਹਨ । ਸ਼ਬਦ ਰੰਖਿਆਂ : ਹਰਿ ਚਰਨ ਸਰਨ ਕਲਿਆਨ ਕਰਨ...ਪਰ ਬੱਚਿਆਂ ਨੂੰ ਆਪ ਰਾਗ ਦਾ ਪਤਾ ਨਹੀਂ । ਰਾਗ ਤਾਂ ਹਿੰਡੋਲ ਹੈ ਪਰ ਤਾਲ ਬੜਾ ਔਖਾ ਚੁਣਿਆਂ ਹੈ, 14 ਮਾਤਰਾ ਆੜਾ ਚੌਤਾਲਾ ।

ਸਾਰਾ ਸ਼ਬਦ :
ਕਲਿਆਨੁ ਮਹਲਾ ੫ ॥
ਹਰਿ ਚਰਨ ਸਰਨ ਕਲਿਆਨ ਕਰਨ ਪ੍ਰਭ ਨਾਮ ਪਤਿਤ ਪਾਵਨੋ ।੧। ਰਹਾਉ ।
ਸਾਧ ਸੰਗ, ਜਪਿ ਨਿਸੰਗ, ਜਮਕਾਲੁ ਤਿਸੁ ਨ ਖਾਵਨੋ । ੧ ।
ਮੁਕਤਿ ਜੁਗਤਿ, ਅਨਿਕ ਸੂਖ, ਹਰਿ ਭਗਤਿ ਲਵੈ ਨ ਲਾਵਨੋ ।
ਪ੍ਰਭ ਦਰਸ ਲੁਬਧ ਦਾਸ ਨਾਨਕ ਬਹੁੜਿ ਜੋਨਿ ਨ ਧਾਵਨੋ । ੨ । ੭ । ੧੦ ।
[ਪੰਨਾ 1323

ਸ਼ਬਦ ਸੁਣ ਕੇ ਸਤਿਗੁਰੂ ਜੀ ਨੇ ਇਹਨਾਂ ਬੱਚਿਆਂ ਦੀ, ਸੰਗਤ ਵਿਚ ਪ੍ਰਸ਼ੰਸਾ ਕੀਤੀ ਕਿ ਹਿੰਡੋਲ ਵਿਚ ਅਤੇ ਔਖੇ ਤਾਲ ਵਿਚ ਇਹਨਾਂ ਨੇ ਕੰਮ ਕੀਤਾ ਹੈ ਅਤੇ ਪ੍ਰੇਰਣਾ ਦਿੱਤੀ ਕਿ ਜੇ ਸਿਆਮ ਵਾਲੇ ਸਿੰਘ ਅਪਣੇ ਬੱਚੇ ਰਾਗ ਲਈ ਤਿਆਰ ਕਰਨ ਤਾਂ ਬਸੰਤ ਉਤਸਵ ਤੇ ਲਖਨਊ ਇਹਨਾਂ ਨੂੰ ਬੁਲਾਵਾਂ ਅਤੇ ਗਵਾਵਾਂਗੇ । ਕੋਸ਼ਸ਼ ਕੀਤੀ ਜਾਇਗੀ ਕਿ ਅਫਰੀਕਾ ਵਿਚੋਂ ਵੀ ਨਾਮਧਾਰੀ ਸੰਗੀਤਕਾਰ ਬੱਚੇ ਮੰਗਵਾਏ ਜਾਣ ।

7.45 ਤੇ ਸੰਤ ਕਿਰਪਾਲ ਸਿੰਘ ਮਨਚੰਦਾ ਦਾ ਜਥਾ ਸ਼ਬਦ ਗਾਇਨ ਕਰਨ ਲਗਾ । ਜਥਾ ਅੱਜ ਵਡੇਰਾ ਸੀ । ਨਾਮ ਇਸ ਪਰਕਾਰ : (2) ਸੰਤ ਗੁਰਬਖਸ਼ ਸਿੰਘ ਹੰਸ, (3) ਸੰਤ ਅਮਰ ਸਿੰਘ ਗੁਲਾਟੀ, (4) ਸੇਠ ਤਰਨ ਸਿੰਘ ਚਾਵਲਾ (5) ਸੰਤ ਸੰਪੂਰਨ ਸਿੰਘ (6) ਸ: ਜਗਜੀਤ ਸਿੰਘ ਆਜ਼ਾਦ, (7) ਸ: ਇੰਦੂ ਦਮਨ ਸਿੰਘ, (8) ਸ: ਜਸਪਾਲ ਸਿੰਘ ਮਨਚੰਦਾ, (9) ਸੰਤ ਹਰੀ ਸਿੰਘ ਬੁਧੀ ਰਾਜਾ, (10) ਸੰਤ ਹਰਭਜਨ ਸਿੰਘ

ਨਿਰਮਲ (11) ਸ: ਸਰਨ ਪਾਲ ਸਿੰਘ, (12) ਸ: ਪ੍ਰਿਤਪਾਲ ਸਿੰਘ ਖਾਣੀ ਜੋਂ, (13) ਸੰਤ ਇਕਬਾਲ ਸਿੰਘ ਮਨਚੰਦਾ, ਇਸ ਤਕੜੇ ਜਥੇ ਨੇ ਹੱਲੇ ਦਾ ਸ਼ਬਦ ਲਿਆ : ਦਰਸ਼ਨ ਹਰਿ ਦੇਖਨ ਕੈ ਤਾਈਂ, ਪਿਆਰਿਆ, ਦਰਸ਼ਨ ਹਰਿ ਦੇਖਣ ਕੈ । ਸ਼ਬਦ ਦੇ ਬੋਲ, ਸਿੱਧੀ ਧਾਰਨਾ, ਪ੍ਰੇਮੀ ਹਿਰਦੇ ਅਤੇ ਪ੍ਰਤੱਖ ਸਤਿਗੁਰੂ ਦੇ ਦਰਸ਼ਨ । ਇਕ ਮਸਤੀ ਦਾ ਆਲਮ ।

ਪੂਰਾ ਸ਼ਬਦ :
ਰਾਗ ਸੂਹੀ ਅਸਟਪਦੀਆ ਮਹਲਾ ੪, ਘਰੁ ੨ ।
ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ,
ਹਉ ਤਿਸੁ ਪਹਿ, ਆਪੁ ਵੇਚਾਈ । ੧ ।
ਦਰਸਨੁ ਹਰਿ ਦੇਖਣ ਕੈ ਤਾਈ ।
ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ । ੧ । ਰਹਾਉ ।
ਜੇ ਸੁਖੁ ਦੇਹਿ ਤ ਤੁਝਹਿ ਅਰਾਧੀ, ਦੁਖਿ ਭੀ ਤੁਝੈ ਧਿਆਈ । ੨ ।
ਜੇ ਭੁਖ ਦੇਹਿ ਤ ਇਤਹੀ ਰਾਜਾ, ਦੁਖ ਵਿਚਿ ਸੂਖ ਮਨਾਈ । ੩ ।
ਤਨੁ ਮਨੁ ਕਾਟਿ ਕਾਟਿ ਸਭੁ ਅਰਪੀ, ਵਿਚਿ ਅਗਨੀ ਆਪੁ ਜਲਾਈ । ੪ ।
ਪਖਾ ਫੇਰੀ ਪਾਣੀ ਢੋਵਾ, ਜੋ ਦੇਵਹਿ ਸੋ ਖਾਈ । ੫ ।
ਨਾਨਕੁ ਗਰੀਬੁ ਢਹਿ ਪਇਆ ਦੁਆਰੈ, ਹਰਿ ਮੇਲਿ ਲੈਹੁ ਵਡਿਆਈ । ੬ ।

ਸੇਠ ਸੰਪੂਰਨ ਸਿੰਘ ਨੇ ਆ ਮੱਥਾ ਟੇਕਿਆ ਹੈ ਦੀਵਾਨ ਵਿਚ । ਖ਼ੂਬਸੂਰਤ ਦਰਸ਼ਨ । ਸਤਿਗੁਰੂ ਜੀ ਨੇ ਉਸ ਨਾਲ ਕੁਛ ਬਚਨ ਕੀਤੇ ਹਨ । ਹੋ ਸਕਦਾ ਹੈ ਡਾ: ਸੁਚਾਟ ਦੇ ਸ਼ਾਂਤੀ ਮੰਦਰ ਬਾਰੇ ਹੀ ਹੋਣ ।

ਸੂਬਾ ਇੰਦਰ ਸਿੰਘ ਜੀ ਚੰਗਮਈ ਅਪਣੇ ਹਵਾਈ ਬੈਗ ਨਾਲ ਹੀ ਦੀਵਾਨ ਵਿਚ ਆਏ ਹਨ । ਆਉਣ ਲਈ ਕਿ ਜਾਣ ਹਿਤ । ਉਹਨਾਂ ਵੀ ਕੁਛ ਅਰਜ਼ਾਂ ਕੀਤੀਆਂ ਹਨ ।

ਸੰਤ ਮਹਾਂ ਸਿੰਘ ਜੀ ਦੇ ਸਪੁੱਤਰ ਸ: ਗੁਰਚਰਨ ਸਿੰਘ ਚੰਗ ਮਈ ਨੇ ਵੀ ਸਤਿਗੁਰੂ ਜੀ ਦੇ ਨਿਕਟ ਬੈਠ ਕੇ ਕੁਛ ਅਰਜ਼ਾਂ ਕੀਤੀਆਂ ਹਨ । ਮਿੰਟ ਮਿੰਟ, ਦੋ ਦੋ ਮਿੰਟ ਹਰੇਕ ਲੋੜਵੰਦ ਨੂੰ ਸਮਾ ਦੇ ਸਤਿਗੁਰੂ ਖ਼ੁਸ਼ੀਆਂ ਬਖ਼ਸ਼ ਰਹੇ ਹਨ ।

ਮਾਨਾ ਵਾਲੇ ਸਰਦਾਰਾਂ, ਜਿਨ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਅਪਣੇ ਨਗਰ ਹੋਲਾ ਕਰਵਾਇਆ ਸੀ, ਦੇ ਖ਼ਾਨਦਾਨ ਵਿਚੋਂ ਇਕ ਸਰਦਾਰ ਅਮਰਜੀਤ ਸਿੰਘ, ਜਿਸਨੇ ਟੇਢੀ ਤੇ ਉਨਾਬੀ ਪੱਗ ਬੰਨ੍ਹੀ ਤੇ ਪੈਂਟ ਬੁਸ਼ਰਟ ਧਾਰੀ ਹੋਈ ਹੈ, ਨੇ ਸ੍ਰੀ ਸਤਿਗੁਰੂ ਜੀ ਨੂੰ ਭੇਟਾ ਧਰ ਨਮਸਕਾਰ ਕੀਤੀ । ਫਿਰ ਕੋਲ ਦੀ ਸੰਗਤ ਵਿਚ ਬੈਠ ਗਿਆ । ਸਤਿਗੁਰਾਂ ਦੋ ਮਿੰਟ ਉਸ ਨਾਲ ਵੀ ਇਕਾਂਤ ਲੈ ਕਿਰਤਾਰਥ ਕੀਤਾ ਹੈ । ਇਸ ਸਜਨ ਨੇ ਕੱਲ੍ਹ ਵੀ ਗੁਰੂ ਦਰਸ਼ਨਾਂ ਦਾ ਲਾਭ ਲਿਆ ਸੀ ।

ਕੀਰਤਨ ਉਪ੍ਰੰਤ ਸੇਠ ਜਸਪਾਲ ਸਿੰਘ ਪ੍ਰਧਾਨ ਨੇ ਉਗ੍ਰਾਹੀ ਦੀ ਫ਼ਹਿਰਿਸਤ ਸਾਰੀ ਸੰਗਤ ਨੂੰ ਸੁਣਾਈ ਹੈ । ਉਗ੍ਰਾਹੀ ਦੌਰਾਨ ਇਕ ਬੱਚੇ ਨੇ ਅਪਣੀ ਬੁਘਨੀ ਦੇ ਸਾਰੇ 19 ਟਿਕਲ ਉਗ੍ਰਾਹੀ ਵਿਚ ਦੇ ਗੁਰੂ ਦੀਆਂ ਖ਼ੁਸ਼ੀਆਂ ਹਾਸਲ ਕੀਤੀਆਂ ਹਨ ।

ਸ੍ਰੀ ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਸੰਤ ਨਗਰ (ਸਰਸਾ) ਦੇ ਮਾਸਟਰ

ਦਲੀਪ ਸਿੰਘ ਦਾ ਲੜਕਾ ਦਰਸ਼ਨ ਸਿੰਘ ਏਥੇ ਰਹਿੰਦਾ ਹੈ, ਉਸਨੇ ਵੀ 1100 ਟਿਕਲ ਦਿੱਤੇ ਹਨ। ਛੋਟੇ ਛੋਟੇ ਚਹੁੰ ਬੱਚਿਆਂ ਨੇ 100-100 ਟਿਕਲ ਉਗ੍ਰਾਹੀ ਵਿਚ ਹਿੱਸਾ ਪਾਇਆ ਹੈ।

## ਸਤਿਗੁਰੂ ਬਚਨ

8.50 ਰਾਤ ਦੇ ਹੋਏ ਤਾਂ ਸ੍ਰੀ ਸਤਿਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕੀਤਾ : ਸਾਧ ਸੰਗਤ ਨੇ ਬੜੀ ਕਿਰਪਾ ਕੀਤੀ ਹੈ। ਅਸਾਂ ਦੋ ਲੱਖ ਟਿਕਲ ਦੇਣਾ ਸੋਚਿਆ ਸੀ ਪਰ ਜਾਪਦਾ ਹੈ ਅਜੇ 60 ਹਜ਼ਾਰ ਲਈ ਸੰਗਤ ਨੂੰ ਹੋਰ ਉਦਮ ਕਰਨਾ ਪਏਗਾ। ਡਾ: ਸੁਚਾਟ ਹੋਰਾਂ ਦਾ ਪੰਜ ਕਰੋੜ ਦਾ ਪ੍ਰਾਜੈਕਟ ਹੈ ਅਸਾਂ ਤਾਂ ਉਸ ਵਿਚ ਰਵਾਲ ਭਰ ਦੇਣਾ ਹੈ। ਸਾਧ ਸੰਗਤ ਹੋਰ ਵੀ ਜਤਨ ਕਰੇ। ਸਾਡੇ ਕਈ ਪਰਕਾਰ ਦੇ ਅਣਸੋਚੇ ਖਰਚ ਹੋ ਜਾਂਦੇ ਹਨ, ਇੰਜ ਹੀ ਸਮਝ ਲਓ।

"ਤੁਹਾਡੀ ਰੱਖਿਆ ਅੱਗੇ ਸਤਿਗੁਰਾਂ ਕੀਤੀ ਸੀ। (1939-40 ਦੀ ਜੰਗ ਸਮੇਂ) ਅੱਗੇ ਚੱਕੀ ਚੱਲੀ ਸੀ, ਹੁਣ ਖਰਾਸ ਚਲਣ ਵਾਲਾ ਹੈ। ਸਮੇਂ ਨੂੰ ਚੇਤੇ ਵਿਚ ਰਖਦਿਆਂ ਡਾ: ਸੁਚਾਟ ਦੀ ਮਦਦ ਕਰੋ।

"ਈਸਾਈ ਅਜੇ ਵੀ, ਸੂਲੀ ਚੜ੍ਹੇ ਈਸਾ ਨੂੰ ਮੁੜ ਆ ਜਾਣਾ ਮੰਨਦੇ ਹਨ। ਜਦੋਂ ਕਿ ਸਤਿਗੁਰੂ ਰਾਮ ਸਿੰਘ ਜੀ ਤਾਂ ਇਹ ਕਹਿੰਦੇ ਪਰਦੇਸ ਗਏ ਹਨ ਕਿ ਮੈਂ ਆਵਾਂਗਾ, ਤੇ ਜ਼ਰੂਰ ਆਵਾਂਗਾ। ਡਾ: ਸੁਚਾਟ ਸ਼ਾਂਤੀ ਦੇ ਮੰਦਰ ਦੀ ਉਸਾਰੀ ਵਿਚ ਲਗੇ ਹੋਏ ਹਨ, ਤੁਸੀਂ ਇਸ ਵਿਚ ਭਰਪੂਰ ਹਿਸਾ ਪਾਉ ਤਾਕਿ ਥਾਈ ਲੋਕ ਇਹ ਸਮਝਣ ਕਿ ਇਹ (ਭਾਰਤੀ) ਸਾਰੇ, ਸਾਡੇ ਦੇਸ਼ ਦੇ ਅਤੇ ਸਾਰੇ ਸੰਸਾਰ ਦੇ ਹਿਤੂ ਹਨ।

"ਸੰਤ ਮੰਗਲ ਸਿੰਘ ਅਤੇ ਹਰਨਾਮ ਕੌਰ ਢੱਟੀਆਂ (ਪਤੀ ਪਤਨੀ, ਸਾਡੇ ਸਹਿਪਾਠੀ ਗੁਰਬਚਨ ਸਿੰਘ ਢੱਟੀਆਂ ਦੇ ਮਾਤਾ ਪਿਤਾ—ਲੇਖਕ) ਵਾਲੇ ਪਾਕਿਸਤਾਨੋਂ ਆਉਣ ਲਗਿਆਂ (ਦੇਸ਼ ਵੰਡ, ਅਗਸਤ 1947 ਦੇ ਸਮੇਂ) ਬਿਪਤਾ ਵਿਚ ਵੀ ਰੋਜ਼ਾਨਾ ਇਸ਼ਨਾਨ ਕਰਦੇ ਸਨ। ਇਕ ਦਿਨ ਨਹਾਉਣ ਜਾ ਰਹੇ ਸਨ ਕਿ ਕੁਝ ਮੁਸਲਮਾਨਾਂ ਨੇ ਉਨ੍ਹਾਂ ਨੂੰ ਮਾਰਨ ਦੀ ਸੋਚੀ। ਉਨ੍ਹਾਂ ਦੀ ਗੱਲ ਸੁਣ ਕੇ ਇਕ ਹੋਰ ਮੁਸਲਮਾਨ ਨੇ ਆਖਿਆ, ਨਾਮਧਾਰੀ ਹੈ। ਨਾਮਧਾਰੀਆਂ ਨੇ ਕਿਸੇ ਮੁਸਲਮਾਨ ਨੂੰ ਨਹੀਂ ਮਾਰਿਆ। ਇਹ ਸੁਣ ਕੇ ਮੌਤ ਟਲ ਗਈ।

"ਲੋਕ ਰੂਸ ਵਾਲਿਆਂ ਨੂੰ ਨਾਸਤਕ ਕਹਿੰਦੇ ਹਨ। ਹੋਣਗੇ, ਪਰ ਮੈਂ ਤਾਂ ਉਸ ਦੇਸ਼ ਵਿਚ ਧਰਮ ਪਰਾਇਣ ਲੋਕਾਂ ਬਾਰੇ ਵੀ ਸੁਣਦਾ ਹਾਂ। ਮੈਂ ਉਹਨਾਂ ਨਾਲ ਸ਼ਾਂਤੀ ਦੇ ਮਿਸ਼ਨ ਵਿਚ ਕੰਮ ਕੀਤਾ ਹੈ। ਮੈਂ ਵੇਖਿਆ ਹੈ ਕਿ ਉਹ ਸੰਸਾਰ ਅਮਨ ਵਿਚ ਭਰਪੂਰ ਹਿੱਸਾ ਪਾ ਰਹੇ ਹਨ ਅਤੇ ਏਥੇ ਡਾ: ਸੁਚਾਟ ਵੀ ਇਹੋ ਕੰਮ ਕਰ ਰਿਹਾ ਹੈ। ਉਸਦੀ ਮਦਦ ਕਰਨ ਲਈ ਮੇਰਾ ਤਾਂ ਜੀ ਕਰਦਾ ਹੈ ਪੰਜ ਦਾ ਪੰਜ ਕਰੋੜ ਹੀ, ਉਸਦੇ ਪ੍ਰੋਜੈਕਟ ਦਾ, ਅਸੀਂ ਹੀ ਤਾਰੀਏ ਪਰ ਜੇ ਅਜੇ ਨਹੀਂ ਤਾਂ ਦੋ ਲੱਖ ਬਾਟ ਤਾਂ ਅਸੀਂ ਜ਼ਰੂਰ ਕੱਲ੍ਹ ਦੇਈਏ।

"ਡਾ: ਸੁਚਾਟ ਦੇ ਪ੍ਰੇਮ ਕਾਰਨ ਹੀ ਮੈਂ ਕੱਲ ਟੀ. ਵੀ. ਸਟੇਸ਼ਨ ਤੇ ਗਿਆ ਹਾਂ।

ਨਹੀਂ ਤਾਂ ਮੈਨੂੰ ਤਾਂ ਅਜਿਹੀਆਂ ਗੱਲਾਂ ਤੋਂ ਵੀ ਸੰਗ ਹੀ ਆਉਂਦੀ ਹੈ।"

ਇਕ ਸਿੰਘ ਦੀ ਸ਼ਰਾਬ ਦਾ ਜ਼ਿਕਰ ਕਰਦਿਆਂ ਸਤਿਗੁਰਾਂ ਉਸ ਜਥੇ ਦੀ ਸ਼ਲਾਘਾ ਕੀਤੀ ਜਿਸਨੇ ਲਗਾਤਾਰ 14 ਦਿਨ ਉਹਦੇ ਘਰ ਜਾਕੇ ਵਰਨੀ ਕੀਤੀ ਅਤੇ ਉਸਨੂੰ ਇਸ ਜ਼ਹਿਰ ਤੋਂ ਬਚਾਇਆ।

## ਪ੍ਰਧਾਨ ਵਲੋਂ ਬੇਨਤੀ

ਅੰਤ ਉਤੇ ਪ੍ਰਧਾਨ ਜਸਪਾਲ ਸਿੰਘ ਨੇ ਸਾਧ ਸੰਗਤ ਵਲੋਂ ਸਤਿਗੁਰੂ ਜੀ ਦੀ ਸੇਵਾ ਵਿਚ ਬੇਨਤੀ ਕੀਤੀ : ਸੱਚੇ ਪਾਤਸ਼ਾਹ ਸਾਡੇ ਤੇ ਕਿਰਪਾ ਕਰੋ, ਸਭ ਕੁਛ ਆਪ ਜੀ ਦੀ ਆਗਿਆ ਅਨੁਸਾਰ ਹੋਵੇਗਾ। ਸਾਡੀਆਂ ਭੁੱਲਾਂ ਨ ਚਿਤਾਰਨਾ। ਸਾਡੇ ਉਤੇ ਬਖ਼ਸ਼ਸ਼ ਕਰਨੀ। ਸਾਧ ਸੰਗਤ ਦਾ ਧਨਵਾਦ ਕਰਦਿਆਂ ਪ੍ਰਧਾਨ ਸ੍ਰੀ ਨੇ ਆਖਿਆ : ਡਰ ਲਗਦਾ ਸੀ ਇਹ ਉਗ੍ਰਾਹੀ ਕਿਵੇਂ ਹੋਵੇਗੀ ਪਰ ਸਾਧ ਸੰਗਤ ਨੇ ਕੱਲ੍ਹ ਹੀ ਇਕ ਲੱਖ ਟਿਕਲ ਦੇਕੇ ਸਾਡੇ ਹੌਂਸਲੇ ਵਧਾਏ।

ਸੂਚਨਾ ਦਿੱਤੀ ਗਈ ਕਿ ਸਾਰੇ ਮਾਈ ਭਾਈ ਕਲ 11 ਵਜੇ ਡਾਕਟਰ ਸੁਚਾਟ ਜੀ ਦੀ ਕਾਲੋਨੀ ਵਿਚ ਮਾਲਾ ਲੈਕੇ ਅਤੇ ਸਫ਼ੈਦ ਵਸਤਰ ਪਹਿਨ ਕੇ ਚੱਲੀਏ। ਸਤਿਗੁਰੂ ਜੀ ਦੇ ਮੰਚ ਤੇ ਓਥੇ ਕੋਈ ਨ ਜਾਵੇ। ਜਿਸਨੂੰ ਆਗਿਆ ਹੋਵੇ ਉਹੋ ਅੱਗੇ ਹੋਵੇ।

9 ਵਜੇ ਰਾਤੀਂ ਦੀਵਾਨ ਦੀ ਸਮਾਪਤੀ ਹੋ ਗਈ।

ਵਾਪਸੀ ਸਮੇਂ ਕਾਰ ਵਿਚ ਬੈਠਿਆਂ ਸੇਠ ਜੀ ਨੂੰ ਸਤਿਗੁਰਾਂ ਦੱਸਿਆ : ਮਾਈਆਂ ਨੇ ਦੌਰੇ ਦੀ ਅਰਜ਼ ਕਰ ਦਿੱਤੀ ਹੈ। "ਬੜਾ ਚੰਗਾ ਹੋਇਆ" ਉਤਰ ਸੀ ਤੇ ਗੱਡੀ ਅੱਗੇ ਚਲਦੀ ਰਹੀ।

ਮੈਂ ਅੱਜ ਬਹੁਤਾ ਸਮਾ ਸਤਿਗੁਰੂ ਜੀ ਪਾਸ ਨਹੀਂ ਬਿਤਾ ਸਕਿਆ ਅਤੇ 10.30 ਤਕ ਨੀਂਦ ਦੀ ਗੋਦ ਵਿਚ ਜਾ ਪਿ

### 19 ਅਕਤੂਬਰ 1978, ਵੀਰਵਾਰ
### ਬੈਂਕੋਕ, ਥਾਈਲੈਂਡ

## ਸੇਠ ਅਵਤਾਰ ਸਿੰਘ ਚਾਵਲਾ

ਸੇਠ ਅਵਤਾਰ ਸਿੰਘ ਚਾਵਲਾ, ਸੇਠ ਤਰਲੋਕ ਸਿੰਘ ਦੇ ਛੋਟੇ ਭਾਈ ਵਲ ਅੱਜ ਆਸਾ ਦੀ ਵਾਰ ਹੈ। ਮੈਂ ਤਾਂ ਮਸਾਂ 6 ਵਜੇ ਸਵੇਰੇ ਪਹੁੰਚ ਸਕਿਆ ਹਾਂ। ਇਸ ਸਮੇਂ ਸਾਧਾਰਨ ਪਾਠ ਦਾ ਭੋਗ ਪੈਣਾ ਆਰੰਭ ਹੋ ਚੁਕਾ ਹੈ। ਇਕ ਖੁਲ੍ਹੇ ਸਿਹਨ ਵਿਚ ਨਾਮ-ਧਾਰੀ ਸੰਗਤ ਸੈਂਕੜਿਆਂ ਦੀ ਗਿਣਤੀ ਵਿਚ ਸ਼ੋਭਾ ਪਾ ਰਹੀ ਹੈ। ਇਸ ਦੇ ਸਨਮੁਖ ਇਕ ਰੁਪਹਿਰੇ ਅਤੇ ਸੁਨਹਿਰੇ ਆਸਣ ਤੇ ਵਿਰਾਜਮਾਨ ਸਤਿਗੁਰੂ ਜੀ ਗੁਟਕਾ ਪਾਠ ਕਰ ਰਹੇ ਹਨ। ਸਤਿਗੁਰੂ ਜੀ ਨੇ ਅੱਜ ਰੇਸ਼ਮੀ ਸੁੱਚੇ ਵਸਤਰ ਪਹਿਨੇ ਹੋਏ ਹਨ। ਖੱਬੇ ਬੰਨੇ ਪ੍ਰਕਾਸ਼ਤ ਆਦਿ ਗ੍ਰੰਥ ਸਾਹਿਬ ਜੀ ਤੋਂ ਚਾਰ ਸਿੰਘ ਭੋਗ ਦੇ ਸਲੋਕ ਪੜ੍ਹ ਰਹੇ ਹਨ। ਮੇਰੇ ਇਰਦ ਗਿਰਦ ਸਿੰਘ ਗੁਟਕਿਆਂ ਤੋਂ ਚੰਡੀ ਦੀ ਵਾਰ ਦਾ ਪਾਠ ਕਰ ਰਹੇ ਹਨ। ਹੋਰ ਸੰਗਤ ਵਿਚ ਮਾਨਾਵਾਲੀਆ ਸ. ਅਮਰਜੀਤ ਸਿੰਘ ਵੀ ਯੂਰਪੀ ਲਿਬਾਸ ਵਿਚ ਸ਼ਰਧਾ

ਸੰਜੁਗਤ ਬੈਠਾ ਪਾਠ ਸੁਣ ਰਿਹਾ ਹੈ। ਸੰਗਤ ਅਜੇ ਵੀ ਨਮਸਕਾਰ ਕਰਨ ਆ ਰਹੀ ਹੈ।

ਹੁਣ ਸੇਠ ਅਵਤਾਰ ਸਿੰਘ, ਪਰਵਾਰ ਸਮੇਤ, ਸ੍ਰੀ ਸਤਿਗੁਰੂ ਜੀ ਦੀ ਭੇਟਾ ਲੈ ਕੇ ਆਇਆ ਹੈ। ਉਸਨੇ ਇਕ ਥਾਲ ਵਿਚ ਕੁਛ ਵਸਤਾਂ ਪਾ ਕੇ ਆਪਣੀ ਵਡੀ ਭੈਣ ਗੁਰਚਰਨ ਕੌਰ ਸੁਪਤਨੀ ਸੇਠ ਜਗਜੀਤ ਸਿੰਘ ਗੋਰੇਵਾੜਾ ਦੇ ਹਥ ਫੜਾਇਆ ਹੋਇਆ ਹੈ। ਦੂਜਾ ਥਾਲ ਜੁ ਉਸ ਦੇ ਆਪਣੇ ਹਥ ਵਿਚ ਹੈ, ਇਸ ਵਿਚ ਇਕ ਸਫੈਦ ਬਸਤਰ ਅਤੇ ਹੋਰ ਕੀਮਤੀ ਸਾਮਾਨ ਹੈ। ਇਹ ਸੇਠ ਤਰਲੋਕ ਸਿੰਘ ਜੀ ਹਥੀਂ ਮੱਥਾ ਟਿਕਵਾਇਆ ਹੈ। ਆਪ ਉਸ ਦੇ ਹਥ ਵਿਚ ਦੋ ਮਾਲਾ ਇਕ ਉੱਨ ਦੀ ਅਤੇ ਇਕ ਕੀਮਤੀ ਧਾਤੂ ਦੀ, ਉਹ ਮੱਥਾ ਟੇਕ ਸਤਿਗੁਰੂ ਜੀ ਦੇ ਗਲ ਵਿਚ ਪਾਉਣ ਲਈ ਚਾਹਵਾਨ ਹੈ ਪਰ ਸਤਿਗੁਰੂ ਜੀ ਧਿਆਨ ਮਗਨ ਗੁਟਕਾ-ਪਾਠ ਕਰ ਰਹੇ ਹਨ। ਸਿਖ ਗੋਡਿਆਂ ਪਰਨੇ ਇੰਤਜ਼ਾਰ ਵਿਚ ਹੈ। ਇਕ ਇਸ਼ਾਰਾ ਹੋਣ ਤੇ ਪਿਛੇ ਜਾ ਕੇ ਬੈਠ ਗਿਆ ਹੈ ਪਰ ਕੋਲ ਹੀ ਸਤਿਗੁਰਾਂ ਦੇ।

ਸਲੋਕ ਪੜ੍ਹੇ ਜਾਣ ਤੇ, ਪੂਰਬਾ ਦੁਆਰਾ ਹੋਈ ਅਰਦਾਸ ਤੋਂ ਪਤਾ ਲਗਾ ਕਿ ਭੋਗ 8 ਪਾਠਾਂ ਦੇ ਪਾਏ ਗਏ ਹਨ, ਦੋ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ, ਦੋ ਪਾਠ ਗੁਰੂ ਪਰਵਾਰ ਦੀ ਸੁਖ ਸਹੂਲਤ ਲਈ, ਦੋ ਪਾਠ ਪੋਤਰੇ ਦੀ ਖੁਸ਼ੀ ਵਿਚ, ਇਕ ਪਾਠ ਸ. ਊਧਮ ਸਿੰਘ ਨਮਿਤ ਅਤੇ ਇਕ ਪਾਠ ਹੋਰ। ਉਪ੍ਰੰਤ ਸਵਾਦਿਸ਼ਟ ਗੁਰੂ ਕਾ ਲੰਗਰ ਵਰਤਿਆ।

ਸਤਿਗੁਰੂ ਜੀ ਨੇ ਉਪਰਲੀ ਛੱਤੇ ਜਾ ਨਿਕਟੀ ਸੇਵਕਾਂ ਸਮੇਤ ਫਲੋਹਾਰ ਕੀਤਾ।

ਆਸਮਾਨ ਬੱਦਲੀਂ ਘੁਲਿਆ ਹੈ। ਫ਼ਜ਼ਾ ਵਿਚ ਸ਼ਾਂਤੀ ਹੈ। ਅਜੇ ਆਕਾਸ਼ੀ ਚਾਨਣ ਥੋੜਾ ਹੈ। ਬਾਰਸ਼ ਦੀ ਉਮੀਦ ਹੈ। ਉਂਜ ਏਥੋਂ ਦੇ ਲੋਕ ਬਾਰਸ਼ ਹਥੋਂ ਤੰਗ ਹਨ।

## ਕੁਛ ਘਰੀਂ ਚਰਨ

ਡਾ: ਦੀਵਾਨ ਸਿੰਘ ਜੀ, ਸੰਤ ਜਗਤ ਸਿੰਘ-ਅਮਰ ਸਿੰਘ, ਅਤੇ ਸੰਤ ਕਪੂਰ ਸਿੰਘ ਜੀ ਦੇ ਘਰ, ਸਤਿਗੁਰੂ ਜੀ ਨੇ ਚਰਨ ਪਾਉਣ ਦੀ ਕ੍ਰਿਪਾ ਕੀਤੀ। 7 ਕੁ ਵਜੇ ਦੀਨਾ ਨਾਥ ਨਿਵਾਸ ਬੰਗਲੇ ਪਹੁੰਚ ਗਏ। ਪ੍ਰਧਾਨ ਜਸਪਾਲ ਸਿੰਘ, ਸੇਠ ਤਰਲੋਕ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ ਹਜ਼ੂਰ ਦੀ ਸੇਵਾ ਵਿਚ ਸਨ।

## ਪੂਰਵ ਕਥਾ

ਸੰਤ ਇਕਬਾਲ ਸਿੰਘ ਮਨਚੰਦਾ ਨੇ ਦੱਸਿਆ ਕਿ ਥਾਈਲੈਂਡ ਵਿਚ, ਨਾਮ-ਧਾਰੀ ਪਰਿਵਾਰਾਂ ਦੀ ਪਹੁੰਚ ਉਨ੍ਹੀਵੀਂ ਸਦੀ ਦੇ ਅਖੀਰਲੇ ਹਿਸੇ ਵਿਚ ਹੋਈ। ਸਭ ਤੋਂ ਪਹਿਲਾਂ, ਏਥੇ ਇਕ ਜ਼ਿਮੀਂਦਾਰ (ਜੱਟ) ਸਿੰਘ ਆਇਆ। ਜਿਸ ਦਾ ਨਾਮ ਯਾਦ ਨਹੀਂ। ਫਿਰ ਉਸ ਦੇ ਖ਼ਾਨਦਾਨ ਦੇ ਲੋਕ ਥਾਈਲੈਂਡ ਛਡ ਕੇ ਚਲੇ ਗਏ।

(ਬਾਕੀ ਵੇਰਵੇ ਉਹ ਆਪਣੀ ਡਾਇਰੀ ਤੋਂ ਵੇਖ ਕੇ ਦੱਸਣ-ਲਿਖਣ ਗੇ।)

ਪਰ ਸ੍ਰੀ ਮਨਚੰਦਾ ਨੇ ਦੱਸਿਆ ਕਿ ਵਰਤਮਾਨ ਸੋਇ ਅਸੋਕ (ਅਸ਼ੋਕ ਗਲੀ) ਵਾਲੀ ਧਰਮਸਾਲਾ ਚੌਥੀ ਜਗਹ ਬਣੀ ਹੈ । ਇਸ ਤੋਂ ਪਹਿਲਾਂ ਤਿੰਨ ਹੋਰ ਸਨ ।

ਸਭ ਤੋਂ ਪਹਿਲਾਂ ਸੰਤ ਧਿਆਨ ਸਿੰਘ ਜੀ ਵਰਨ ਨੇ ਬੈਂਕੋਕ ਆ ਕੇ ਬਹੁਤ ਸਾਰੇ ਨਾਮਧਾਰੀ ਸਿੰਘ ਸਜਾਏ । ਇਕ ਵਾਰ ਕਿਸੇ ਗੱਲੋਂ ਰੁਸ ਸੰਤ, ਸਿੰਘ ਸਭਾ ਗੁਰਦੁਆਰੇ ਗ੍ਰੰਥੀ ਜਾ ਲਗੇ । ਪਰ ਸੰਤਾਂ ਨੇ ਉਹਨਾਂ ਤੋਂ ਕੁਛ ਸ਼ਰਤਾਂ ਮਨਵਾ ਲਈਆਂ । ਜਿਵੇਂ, ਪਹਿਲੀ : ਜੇ ਮੈਂ ਅਰਦਾਸ ਕਰਾਂਗਾ ਤਾਂ ਬਾਰ੍ਹਵੀਂ ਪਾਤਸ਼ਾਹੀ ਦੀ ਅਰਦਾਸ ਕਰਾਂਗਾ । ਦੂਜੀ : ਮੇਰੇ ਕੜਾਹ ਪ੍ਰਸ਼ਾਦ ਲਿਆਉਣ ਤੇ ਦੀਵਾਨ ਵਿਚ ਆਪ ਸਭ ਨੂੰ ਉਠਣਾ ਪਵੇਗਾ । ਨਹੀਂ ਤਾਂ ਮੈਂ ਦੀਵਾਨ ਤੋਂ ਪਹਿਲੋਂ ਪ੍ਰਸ਼ਾਦ ਲਿਆ ਕੇ ਧਰ ਦਿਆ ਕਰਾਂਗਾ। ਫੇਰ ਇਤਰਾਜ਼ ਨ ਹੋਵੇ ਅਤੇ ਕੁਛ ਹੋਰ ਜੁ ਇਸ ਵੇਲੇ ਚੇਤੇ ਨਹੀਂ ।

ਕੁਛ ਸਮਾਂ ਸੰਤ ਧਿਆਨ ਸਿੰਘ ਹੁਰਾਂ ਏਥੇ ਕੱਟਿਆ ਪਰ ਉਹ ਅਰਦਾਸ ਪਾਤਸ਼ਾਹੀ ਬਾਰ੍ਹਵੀਂ ਦੀ ਕਰਦੇ ਰਹੇ । ਇਕ ਵਾਰ ਕਿਸੇ ਦੇ ਚੁਕਣ-ਚੁਕਾਣ ਤੇ ਗੁਰਦੁਆਰਾ ਪ੍ਰਧਾਨ ਨੇ ਕਿਹਾ, "ਅਜ ਅਰਦਾਸ ਅਸਾਂ ਕਰਨੀ ਹੈ ।" ਪਰ ਕਿਸੇ ਨੂੰ ਅਰਦਾਸ ਆਉਂਦੀ ਨਹੀਂ ਸੀ । ਸੁ "ਤੂੰ ਕਰ" "ਤੂੰ ਕਰ" ਕਰਦਿਆਂ ਹੀ ਪ੍ਰਧਾਨ ਨੇ ਫਿਰ ਸੰਤਾਂ ਨੂੰ ਆਖਿਆ : ਇਹਨਾਂ ਤਾਂ ਕਿਸੇ ਨੂੰ ਵੀ ਅਰਦਾਸ ਨਹੀਂ ਕਰਨੀ ਆਉਂਦੀ, ਤੁਸੀਂ ਕਰੋ ।

ਸੰਤ ਇਕਬਾਲ ਸਿੰਘ ਮਨਚੰਦਾ ਨੇ ਦੱਸਿਆ ਕਿ ਸ. ਬਲਵੰਤ ਸਿੰਘ (ਅਕਾਲੀ) ਫਿਲੋਕਿਆਂ (ਸ਼ੇਖੂਪੁਰ) ਦੇ ਸਨ। ਨਰੂਲਾ ਗੋਤ ਦੇ । ਉਹਨਾਂ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਨਾਲ ਗੂੜ੍ਹਾ ਪ੍ਰੇਮ ਸੀ । ਜਦੋਂ ਸ੍ਰੀ ਸਤਿਗੁਰੂ ਜੀ ਬੈਂਕੋਕ ਆਏ, ਇਹਨਾਂ ਅਪਣੇ ਘਰ ਚਰਨ ਜ਼ਰੂਰ ਪੁਆਏ ਅਤੇ ਕੀਰਤਨ ਸੁਣਨ ਲਈ ਧਰਮ-ਸਾਲਾ ਵੀ ਜ਼ਰੂਰ ਪਹੁੰਚਦੇ । ਬਲਵੰਤ ਸਿੰਘ ਜੀ ਦੇ ਦੋ ਲੜਕੇ ਸਨ : ਕਿਰਪਾਲ ਸਿੰਘ ਨਰੂਲਾ ਅਤੇ ਜੁਗਿੰਦਰ ਸਿੰਘ ਨਰੂਲਾ । ਦੋਵੇਂ ਅਕਾਲੀ ਵਿਚਾਰਾਂ ਦੇ ਪਰ ਏਧਰ ਨਾਮ-ਧਾਰੀਆਂ ਨਾਲ ਵੀ ਪੂਰਾ ਪ੍ਰੇਮ ਤੇ ਗੁਰੂ ਘਰ ਤੇ ਵੀ ਅਪਾਰ ਸ਼ਰਧਾ । ਇਹਨਾਂ ਚੋਂ ਕਿਰਪਾਲ ਸਿੰਘ ਜੀ ਕੀਰਤਨ ਕਰਿਆ ਕਰਦੇ । ਇਹਨਾਂ ਨਾਲ ਜੋੜੀ ਵਾਲਾ ਗੁਰਬਖ਼ਸ਼ ਸਿੰਘ ਜੰਡੂ ਅਤੇ ਜ਼ਿਮੀਂਦਾਰ ਮਾ: ਭਗਵਾਨ ਸਿੰਘ । ਤਿੰਨੋਂ ਭਾਵੇਂ ਨਾਮਧਾਰੀ ਨਹੀਂ ਸਨ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਸਿਰ ਧਾਰ ਅੰਮ੍ਰਿਤ ਵੇਲੇ ਉਠ ਸਕੇਸ਼ ਸ਼ਨਾਨ ਕਰਦੇ । ਸਵੇਰੇ ਅਤੇ ਸ਼ਾਮ ਦੇ ਅਨੇਕਾਂ ਦੀਵਾਨ ਇਨ੍ਹਾਂ ਹੀ ਲਾਏ ।

ਇਕ ਵਾਰ ਕਿਰਪਾਲ ਸਿੰਘ ਜੀ ਦੀ ਅੱਖ ਵਿਚ ਕਿਸੇ ਤਰ੍ਹਾਂ ਚਿੱਟਾ ਪੈ ਗਿਆ । ਸਾਰੇ ਭਾਰਤੀਆਂ ਨੂੰ ਜੁ ਥਾਈਲੈਂਡ ਵਿਚ ਵਸਦੇ ਸਨ ਫ਼ਿਕਰ ਹੋ ਗਿਆ, ਕਿਰਪਾਲ ਸਿੰਘ ਤਾਂ ਪਰੇਸ਼ਾਨ ਸਨ ਹੀ । ਸਤਿਗੁਰੂ ਪ੍ਰਤਾਪ ਸਿੰਘ ਜੀ ਇਕ ਦੌਰੇ ਆਏ ਤਾਂ ਕਿਰਪਾਲ ਸਿੰਘ ਹੁਰਾਂ ਅਰਜ਼ ਕੀਤੀ : ਸੱਚੇ ਪਾਤਸ਼ਾਹ, ਮੇਰੀ ਅੱਖ ਵਿਚ ਚਿੱਟਾ ਪੈ ਗਿਆ ਹੈ, ਬਹੁਤ ਦੁਖੀ ਹਾਂ । ਸਤਿਗੁਰੂ ਜੀ ਨੇ ਕਿਰਪਾਲ ਸਿੰਘ ਜੀ ਦੀ ਉਹੋ ਅੱਖ ਉਘੇੜ, ਵੇਖ ਕੇ, ਬਚਨ ਕੀਤਾ : ਕੋਈ ਚਿੱਟਾ ਚੁੱਟਾ ਨਹੀਂ । ਤੂੰ ਐਵੇਂ ਹੀ ਚਿੱਟਾ ਚਿੱਟਾ ਨਾ ਆਖ ! ਅਤੇ ਸਚਮੁਚ ਹੀ ਅਗਲੇ ਦੋ ਚਾਰ ਦਿਨਾਂ ਵਿਚ ਚਿੱਟਾ ਗ਼ਾਇਬ ਹੋ ਗਿਆ ।

ਸੰਤ ਇਕਬਾਲ ਸਿੰਘ ਮਨਚੰਦਾ ਵਲੋਂ ਵਿਹਲ ਮਿਲੀ ਤਾਂ ਸੇਠ ਤਰਲੋਕ ਸਿੰਘ

ਹੁਰਾਂ ਪਾਸ ਬੈਠਣ ਦਾ ਇਤਫ਼ਾਕ ਹੋਇਆ ਤਾਂ ਉਨ੍ਹਾਂ ਗੱਲ ਬਾਤ ਵਿਚ ਪ੍ਰਧਾਨ ਜਸਪਾਲ ਸਿੰਘ ਦੀ ਤਾਰੀਫ਼ ਕੀਤੀ ਅਤੇ ਸੰਤ ਟਹਿਲ ਸਿੰਘ ਸੇਖਵ ਜਿਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਪਰਦੇਸ ਵਿਚ ਵੀ ਜਾ ਕੇ ਕੀਤੇ, ਅੰਗਰੇਜ਼ ਦੀਆਂ ਪਾਬੰਦੀਆਂ ਦੀ ਪਰਵਾਹ ਕੀਤੇ ਬਿਨਾਂ, ਦੇ ਪਰਵਾਰ ਵਿਚ ਇਸ ਸਮੇਂ ਕਠਿਨਤਾ ਚਲ ਰਹੀ ਦੱਸੀ। ਇਹਨਾਂ ਦੇ ਪਰਵਾਰ ਵਿਚੋਂ ਕਿਸੇ ਨੇ ਗੱਲ ਸੁਣਾਈ ਕਿ ਇਕ ਵਾਰ ਸਤਿਗੁਰੂ ਹਰੀ ਸਿੰਘ ਜੀ ਦਾ ਸੇਖਵਾਂ ਪਿੰਡ ਵਿਚ ਦੌਰਾ ਸੀ। ਸਤਿਗੁਰੂ ਜੀ ਨੇ ਸੰਤ ਟਹਿਲ ਸਿੰਘ ਜੀ ਦੇ ਚਰਨਾਂ ਨੂੰ ਹੱਥ ਲਾ ਕੇ ਨਮਸਕਾਰ ਕੀਤੀ। ਸਤਿਗੁਰੂ ਹਰੀ ਸਿੰਘ ਠੰਢੀ ਮੂਰਤ ਸੰਤਾਂ ਤੋਂ ਬਲਿਹਾਰ ਜਾ ਰਹੇ ਸਨ ਜਿਨ੍ਹਾਂ ਪਰਦੇਸ ਭਾਗ ਕੇ ਵੀ ਅਪਣੇ ਸਤਿਗੁਰੂ ਦੇ ਦਰਸ਼ਨ ਜਾ ਕੀਤੇ।

ਸੇਠ ਜੀ ਦਾ ਗਵੇੜ ਸੀ ਜੇ ਸਾਰਾ ਸੇਖਵ ਪਰਵਾਰ ਇਸ ਅਵੱਗਿਆ ਲਈ, ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ ਜਾ ਫੜੇ, ਉਹ ਅਵੱਗਿਆ ਬਖਸ਼ਾਣ ਲਈ ਤਾਂ ਜ਼ਰੂਰ ਮੋੜਾ ਪੈ ਜਾਇ। ਦਿਨ ਹਰਿਆਲੇ ਆ ਜਾਣ।

ਇਹ ਜਤਨ ਹੋ ਗਿਆ। ਸਤਿਗੁਰਾਂ ਬਚਨ ਕੀਤਾ : ਅਖੰਡ ਪਾਠ ਕਰਾਵਓ। ਸਤਿਗੁਰੂ ਭਲੀ ਕਰਨ ਗੇ। ਪਰ ਉਹ ਅਖੰਡ ਪਾਠ ਇਕੋ ਟੱਬਰ ਨੇ ਕਰਵਾਇਆ। ਆਸ ਹੈ ਸਤਿਗੁਰੂ ਉਹਦੇ ਤੇ ਕ੍ਰਿਪਾ ਕਰਨ ਗੇ।

**ਦੋ ਅਵਤਾਰ ਸਿੰਘ**

ਹੁਣ ਮੇਰੇ ਪਾਸ ਆ ਬੈਠੇ ਹਨ ਸ. ਅਵਤਾਰ ਸਿੰਘ ਕੁਮਾਰ। ਉਹਨਾਂ ਦੇ ਵੱਡੇ ਭਾਈ ਸ. ਟਹਿਲ ਸਿੰਘ ਅਤੇ ਇਕ ਭੈਣ ਪਹਿਲਾਂ ਤੋਂ ਹੀ ਏਥੇ ਰਹਿੰਦੀ ਹੈ। ਇਹ ਪਿਛੋਂ ਮੰਡੀਓਂ, ਸੰਤ ਵਜ਼ੀਰ ਸਿੰਘ ਹੁਰਾਂ ਦਾ ਪਰਵਾਰ ਹੈ। ਸੰਤ ਵਜ਼ੀਰ ਸਿੰਘ ਕੁਮਾਰ ਏਥੇ ਹੀ ਰਹਿੰਦੇ ਰਹੇ ਹਨ ਪਰ ਅੰਤ ਸਮਾ ਉਨ੍ਹਾਂ ਦਾ ਮੰਡੀ ਜਾ ਕੇ ਆਇਆ। ਉਹਨਾਂ ਨੂੰ ਗੁਜ਼ਰੇ 8-9 ਸਾਲ ਹੋ ਗਏ ਹਨ। ਅਵਤਾਰ ਸਿੰਘ ਕੁਮਾਰ ਹੁਰਾਂ ਦੇ ਪੰਜ ਬੱਚੇ ਹਨ ਦੋ ਲੜਕੀਆਂ, ਤਿੰਨ ਲੜਕੇ।

ਇਕ ਹੋਰ ਅਵਤਾਰ ਸਿੰਘ ਜੀ ਮੇਰੇ ਪਾਸ ਬੈਠੇ ਹਨ। ਇਹ ਸੱਤ ਭਰਾ ਹਨ—ਇਹ ਸਾਰੇ ਸੰਤ ਨਿਹਾਲ ਸਿੰਘ ਗੋਰੋਵਾੜਾ ਦੇ ਫ਼ਰਜ਼ੰਦ ਹਨ। ਨਾਮ ਹਨ : ਸ. ਜਗਜੀਤ ਸਿੰਘ, ਸ. ਮਹਿਲ ਸਿੰਘ, ਸ. ਦਰਸ਼ਨ ਸਿੰਘ, ਸ. ਜੁਗਿੰਦਰ ਸਿੰਘ, ਸ. ਅਵਤਾਰ ਸਿੰਘ, ਸ. ਸੰਪੂਰਨ ਸਿੰਘ, ਸ. ਮਹਿੰਦਰ ਸਿੰਘ। ਅਗੇ ਇਹਨਾਂ ਦਾ ਪਰਵਾਰ ਵਿਸਤਾਰ ਆਪ ਅੰਦਾਜ਼ ਲਓ। ਸ. ਅਵਤਾਰ ਸਿੰਘ ਗੋਰੋਵਾੜਾ ਨੇ ਦੱਸਿਆ ਕਿ ਉਹਨਾਂ ਇਕ ਵਾਰ 126 ਘਰ ਬੈਂਕੋਕ ਵਿਚ ਨਾਮਧਾਰੀਆਂ ਦੇ ਗਿਣੇ ਸਨ। ਇਹਨਾਂ ਚੋਂ 30 ਪਰਸੈਂਟ ਤਾਂ ਗੋਰੋਵਾੜੀਆਂ ਦੇ ਹੀ ਸਨ। ਪਰ ਕੋਲ ਬੈਠੇ ਅਵਤਾਰ ਸਿੰਘ ਕੁਮਾਰ ਨੇ ਕੱਟਿਆ। ਉਨ੍ਹਾਂ ਕਿਹਾ ਕਿ ਅਜ ਕਲ ਸ਼ਹਿਰ ਵਿਚ 300 ਤੋਂ ਵੱਧ ਘਰ ਹਨ। ਸ਼ਹਿਰ ਦੇ ਬਹੁਤੇ ਇਲਾਕਿਆਂ ਵਿਚ 30-30, 40-40 ਘਰ ਹੋਣੇ ਤਾਂ ਮਾਮੂਲੀ ਗੱਲ ਹੈ। ਤੁਹਾਡੀ ਗੱਲ ਤਾਂ ਬਹੁਤ ਪੁਰਾਣੀ ਹੈ।

**ਚਲੋ, ਧਰਮ ਧਰਤੀ ਸਵੱਨਾ ਭੂਮਾ ਨੂੰ**

ਅਜ ਉਹ ਦਿਨ ਸੀ ਜਿਸ ਵਾਸਤੇ ਸ੍ਰੀ ਸਤਿਗੁਰੂ ਜੀ ਖ਼ਾਸ ਕਰ ਬੈਂਕੋਕ ਪਧਾਰੇ ਸਨ। ਡਾ: ਸੁਚਾਟ ਹੁਰਾਂ ਦੀ 'ਰਿਲੀਜਸ ਲੈਂਡ' (ਧਰਮ ਧਰਤੀ) ਵਿਚ ਅੱਜ ਸ਼ਾਂਤੀ ਮੰਦਰ ਦਾ ਉਦਘਾਟਨੀ ਦਿਹੰਠ ਹੈ। ਕਾਰ ਸਵਾਰ ਤਾਂ ਸੈਂਕੜਿਆਂ ਦੀ ਗਿਣਤੀ ਵਿਚ ਜਾਣ ਗੇ ਹੀ ਪਰ ਜੋ ਬੇ-ਕਾਰ ਹਨ ਉਨ੍ਹਾਂ ਲਈ ਬੱਸਾਂ ਦਾ ਇੰਤਜ਼ਾਮ ਹੈ। ਸੇਠ ਤਰਲੋਕ ਸਿੰਘ ਦੇ ਬੰਗਲਿਓਂ ਅਤੇ ਨਾਮਧਾਰੀ ਧਰਮਸਾਲਾ ਸੋਂਹ ਅਨੇਕ ਤੋਂ ਨਾਮਧਾਰੀ ਨਰ ਨਾਰਾਂ ਨੂੰ ਲੈ ਕੇ ਬਸਾਂ ਵੀ ਜਾਣ ਗੀਆਂ। 9 ਵਜੇ ਚਲੋ ਚਲੀ ਦਾ ਪ੍ਰੋਗਰਾਮ ਹੈ। 10 ਵਜੇ ਤਕ ਟ੍ਰੈਫਿਕ ਪੁਲਿਸ ਵਾਲਿਆਂ ਦੀਆਂ ਗੱਡੀਆਂ ਆ ਗਈਆਂ। ਸ੍ਰੀ ਸਤਿਗੁਰੂ ਜੀ ਦੀ ਕਾਰ ਅਗੇ, ਪਹਿਲਾਂ ਟ੍ਰੈਫਿਕ ਪੁਲਿਸ ਦੀ ਗੱਡੀ, ਪਿਛੇ 10 ਗੱਡੀਆਂ ਹੋਰ (ਇਹ ਨਾਮਧਾਰੀ ਪਰਵਾਰਾਂ ਦੀਆਂ) ਅਤੇ ਇਸ ਕਾਫ਼ਲੇ ਵਿਚ 13ਵੀਂ ਗੱਡੀ ਫੇਰ ਟ੍ਰੈਫਕ ਦੀ। ਬਾਕੀ ਕਾਰ ਸਵਾਰ ਅਪਣੀ ਇੱਛਾ ਅਨੁਸਾਰ ਆਉਣ ਜਾਣ ਗੇ। ਇਹ ਪਾਬੰਦੀ ਟ੍ਰੈਫਿਕ ਦੀ ਸਹੂਲਤ ਨੂੰ ਮੁਖ ਰਖ ਕੇ ਕੀਤੀ ਗਈ।

ਅਸਮਾਨ ਉਤੇ ਬੱਦਲਵਾਈ ਸੰਘਣੀ ਸੀ। ਬੈਂਕੋਕ ਸ਼ਹਿਰ ਦੀਆਂ ਸੜਕਾਂ ਤੇ ਪਾਣੀ ਦੀ ਬਹੁਤਾਤ ਸੀ। ਨੇੜੇ ਦਾ ਦਰਿਆ ਹੜ ਵਾਲੀ ਹਾਲਤ ਵਿਚ ਸੀ। ਕਿਹਾ ਜਾਂਦਾ ਹੈ ਬੈਂਕੋਕ ਦੇ ਲੋਕਾਂ ਨੇ ਅਪਣੀਆਂ ਸੜਕਾਂ ਤੇ ਕਦੇ ਏਨਾ ਪਾਣੀ ਨਹੀਂ ਸੀ ਵੇਖਿਆ।

ਅੱਜ ਦੇ ਦਿਨ ਵਾਸਤੇ ਸਤਿਗੁਰਾਂ ਨੇ ਖ਼ਾਸ ਉਚੇਚ ਕੀਤਾ ਸੀ। ਕੈਨੇਡਾ ਅਤੇ ਅਮਰੀਕਾ ਦਾ ਦੌਰਾ ਕੈਂਸਲ ਕਰ ਦਿਤਾ ਗਿਆ। ਮਹਾ ਮਹਿਮ (ਹਿਜ਼ ਐਕਸੀਲੈਂਸੀ) ਡਾ: ਸੁਚਾਟ ਦੀ ਬੇਨਤੀ ਨੂੰ ਮੁਖ ਰਖ ਕੇ ਉਸ ਵਲੋਂ ਸਥਾਪਤ ਕੀਤੇ ਜਾ ਰਹੇ ਅਮਨ-ਸ਼ਾਂਤੀ ਦੇ ਮੰਦਰ ਦਾ ਨੀਂਹ ਪੱਥਰ ਰਖਣ ਲਈ ਸਤਿਗੁਰੂ ਜੀ ਦਾ ਬੈਂਕੋਕ ਆਉਣ ਦਾ ਉਚੇਚਾ ਪ੍ਰੋਗਰਾਮ ਸੀ। ਡਾ: ਸੁਚਾਟ ਏਥੋਂ ਦੇ ਸਤਿਕਾਰਯੋਗ ਬੋਧੀਆਂ ਦੇ ਸੱਚੇ ਪ੍ਰਤੀਨਿਧ ਅੱਜ ਇਕ ਮਹਾਨ ਸੰਸਥਾ ਦੇ ਕੇਂਦਰ ਦਾ ਆਰੰਭ ਕਰਵਾ ਰਹੇ ਸਨ ਅਤੇ ਉਹ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਕਰ ਕਮਲਾਂ ਦੁਆਰਾ। ਅਪਣੇ ਦੇਸ਼ ਦੇ ਰਾਜ ਮੁਖੀਆਂ ਅਤੇ ਧਰਮ ਮੁਖੀਆਂ ਨਾਲੋਂ ਉਨ੍ਹਾਂ ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਦੀ ਟੇਕ ਵਧੇਰੇ ਰਖੀ।

**ਕੇਂਦਰ ਵਿਚ ਪਹੁੰਚ**

ਜਦੋਂ 100 ਕਿਲੋਮੀਟਰ ਦਾ ਸਫ਼ਰ ਝਾਗ ਸਾਰਾ ਕਾਫ਼ਲਾ 'ਰਿਲੀਜਸ ਲੈਂਡ' (ਧਰਮ ਧਰਤੀ) ਵਿਚ ਪਹੁੰਚਿਆ ਤਾਂ ਇਸ ਧਰਤੀ ਦੇ ਪ੍ਰਥਮ ਦਰਸ਼ਨ ਕੁਛ ਇਸ ਤਰ੍ਹਾਂ ਦੇ ਹੋਏ। ਇਕ ਤਰਫ਼ ਉੱਚੀਆਂ ਪਹਾੜੀਆਂ, ਕੁਝ ਖ਼ੁਸ਼ਕ ਤੇ ਕੁਝ ਹਰੀਆਂ ਭਰੀਆਂ, ਦੀ ਕਤਾਰ ਇਕ ਦੀਵਾਰ ਜੈਸੀ, ਜਿਨ੍ਹਾਂ ਦੀਆਂ ਦੋ ਤਿੰਨ ਚੋਟੀਆਂ ਤੇ ਪੂਜਿਮ ਮੰਦਰ ਅਤੇ ਮੂਰਤੀਆਂ। ਇਹਨਾਂ ਪਹਾੜੀਆਂ ਦੇ ਪੈਰਾਂ ਵਿਚ ਡਾ: ਸੁਚਾਟ ਵਲੋਂ ਖਰੀਦੀ 100 ਏਕੜ ਧਰਤੀ। ਇਸ ਕਾਲੋਨੀ ਵਿਚ ਵਸਣ ਵਾਲੇ ਪੂਰਣ ਸ਼ਾਕਾਹਾਰੀ ਹੋਣ ਗੇ, ਇਹ ਵਿਧਾਨ ਵਿਚ ਦਰਜ ਹੋਵੇਗਾ।

ਇਸ 'ਰਿਲੀਜਸ ਲੈਂਡ' ਵਿਚ ਦਾਖ਼ਲ ਹੁੰਦਿਆਂ ਹੀ ਪਤਾ ਲਗ ਗਿਆ ਕਿ ਅਸੀਂ ਕਿਸੇ ਮਹਾਨ ਉਤਸਵ ਵਿਚ ਪਰਵੇਸ਼ ਪਾ ਰਹੇ ਹਾਂ। ਗੂੜ੍ਹੀਆਂ ਉਨਾਬੀ ਬੁਨਾਇਣਾਂ ਜਿਨ੍ਹਾਂ ਦੀ ਪਿੱਠ ਤੇ ਬੱਬਰ ਸ਼ੇਰ ਦੀ ਤਸਵੀਰ ਛਪੀ ਹੋਈ ਸੀ, ਪਹਿਨੀਂ ਕਿਸ਼ੋਰ ਤੇ ਥਾਈ ਜਵਾਨ, ਜਗਹ ਬਜਗਹ ਸੇਵਾ ਲਈ ਤੈਨਾਤ ਸਨ। ਅਤੇ ਬੇਗਿਣਤ ਹਜੂਮ ਏਧਰ ਓਧਰ ਲਹਿਰਦਾ ਫਿਰ ਰਿਹਾ ਸੀ। ਕੱਚੀਆਂ ਪਰ ਵਲੇਵੇਂ ਦਾਰ ਬੇ-ਘੱਟਾ ਸੜਕਾਂ ਉਤਦੀ ਹੁਦੇ ਜਦੋਂ ਸਾਡਾ ਕਾਰ ਕਾਫਲਾ ਪਿੰਡਾਲ ਦੇ ਨਜ਼ਦੀਕ ਪਹੁੰਚਾ ਤਾਂ ਖ਼ੁਦ ਮਹਾ ਮਹਿਮ ਡਾ: ਸੁਚਾਟ ਅਤੇ ਉਨ੍ਹਾਂ ਦੇ ਸਾਥੀ ਸਹਾਇਕ ਸ੍ਰੀ ਸਤਿਗੁਰੂ ਜੀ ਦੇ ਸੁਆਗਤ ਅਤੇ ਅਗਵਾਨੀ ਲਈ ਪਹੁੰਚੇ। 10-30 ਦੇ ਚੱਲਿਆਂ ਏਥੇ ਪਹੁੰਚਦਿਆਂ ਨੂੰ 1-00 ਵਜ ਗਿਆ ਸੀ। ਹੜ੍ਹਾਂ ਹੇਠ ਆਈਆਂ ਸਿਧੀਆਂ ਸੜਕਾਂ ਕਾਰਨ ਹੀ 100 ਕਿਲੋਮੀਟਰ ਏਨਾ ਸਮਾ ਲੈ ਗਿਆ।

ਜਿਥੇ ਅਸੀਂ ਆਏ ਇਹ ਅੰਡਾਕਾਰ ਪਰ ਪਾਸਿਆਂ ਤੋਂ ਖੁਲ੍ਹਾ ਪਿੰਡਾਲ ਸੀ ਜਿਦ੍ਹਾ ਅੱਧਾ ਭਾਗ ਤਾਂ ਪਲਾਸਟਿਕ ਤਰਪਾਲਾਂ ਨਾਲ ਬਣੇ ਸੁਥਰੇ ਛੱਪਰਾਂ ਦਾ ਸੀ ਦੂਜਾ ਅਤੇ ਉੱਤਰੀ ਹਿੱਸਾ ਨਾਰੀਅਲ, ਤਾੜ ਆਦਿ ਬਿਰਛਾਂ ਦੇ ਪੱਤਰਾਂ ਨਾਲ ਆਛਾਦਿਤ ਛੱਪਰਾਂ ਦਾ ਸੀ। ਲੋਹੇ ਦੇ ਰੰਗ ਕੀਤੇ ਖੰਭਿਆਂ ਉਤੇ ਉਸਾਰੇ-ਬਣਾਏ ਛੱਪਰ ਸਾਦਗੀ, ਸੁਅਛਤਾ ਅਤੇ ਸੁਹਜ ਦਾ ਚਿੱਤਾਕਰਸ਼ਣ ਕਲਾ ਪ੍ਰਗਟਾਵਾ ਸਨ। ਇਹਨਾਂ ਛੱਪਰਾਂ ਵਿਚ ਉਹਨੀਂ ਥਾਈਂ ਉੱਚੀਆਂ ਉਠੀਆਂ ਮੰਦਰ ਚੋਟੀਆਂ ਸਨ, ਜਿਨ੍ਹਾਂ ਥਾਵਾਂ ਤੇ ਧਰਮ ਗੁਰੂਆਂ ਦੇ ਸਿੰਘਾਸਣ ਸਨ।

ਸ੍ਰੀ ਸਤਿਗੁਰੂ ਜੀ ਦੇ ਕਾਰ ਤੋਂ ਉਤਰਦਿਆਂ ਹੀ ਅਨਾਊਂਸਰ ਨੇ ਮਾਈਕ ਤੇ ਐਲਾਨ ਕੀਤਾ : ਪਵਿਤਰ ਭਾਰਤ ਦੇਸ਼ ਦੇ ਪੰਜਾਬ ਪ੍ਰਾਂਤ ਵਿਚੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਮੰਡਪ ਵਿਚ ਆਉਣ ਵਾਲੇ ਹਨ ਅਤੇ ਹੁਣ ਬਾਕਾਇਦਾ ਕਾਰਵਾਈ ਦਾ ਆਰੰਭ ਹੋ ਜਾਵੇਗਾ।

ਮਹਾ ਮਹਿਮ ਡਾ: ਸੁਚਾਟ ਅਤੇ ਉਨ੍ਹਾਂ ਦੇ ਸਾਥੀ ਤੇ ਸਹਾਇਕ ਅੱਗੇ ਅੱਗੇ, ਪਿਛੇ ਪਿਛੇ ਸ੍ਰੀ ਸਤਿਗੁਰੂ ਜੀ ਸਫ਼ੇਦ ਖੱਦਰ ਬਸਤਰਾਂ ਉਪਰ ਖੱਦਰ ਦਾ ਚੋਗ਼ਾ ਪਹਿਨੀਂ, ਚਰਨੀਂ ਖਾਕੀ ਕਪੜੇ ਦਾ ਜੋੜਾ ਪਾਈ, ਆਹਿਸਤਾ ਆਹਿਸਤਾ ਜਾ ਰਹੇ ਸਨ। ਆਪ ਜੀ ਦੇ ਪਿਛੇ ਅਤੇ ਨਾਲ ਸਨ : ਨਾਮਧਾਰੀ ਸੰਗਤ ਥਾਈਲੈਂਡ ਦੇ ਪ੍ਰਧਾਨ ਸੇਠ ਜਸਪਾਲ ਸਿੰਘ, ਸੇਠ ਤਰਲੋਕ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ, ਸੰਤ ਮਹਿੰਦਰ ਸਿੰਘ ਪੂਰਬਾ, ਪ੍ਰੀਤਮ ਸਿੰਘ ਕਵੀ ਅਤੇ ਸੇਠ ਸਪੁਤਰ ਬਖ਼ਸ਼ੀਸ਼ ਸਿੰਘ ਚਾਵਲਾ। ਪਿੱਛੇ. ਕੁਛ ਹਟਵੇਂ, ਸ੍ਰੀ ਮਾਤਾ ਚੰਦ ਕੌਰ ਜੀ ਆ ਰਹੇ ਸਨ, ਬੀਬੀ ਮਹਿੰਦਰ ਕੌਰ ਚਾਵਲਾ ਅਤੇ ਹੋਰ ਪ੍ਰਤਿਠਤ ਬੀਬੀਆਂ ਨਾਲ।

## ਮੰਡਪ ਦੀ ਸ਼ੋਭਾ

ਇਹ ਅੰਡਾਕਾਰ ਮੰਡਪ ਸ਼ੋਭਾ ਦਾ ਕੇਂਦਰ ਸੀ। ਪਹਾੜੀ ਦੀ ਤਰਫ਼ ਦਾ ਤਰਪਾਲਾਂ ਕੱਜਿਆ ਮੰਡਪ ਦਾ ਭਾਗ ਰਾਜਦੂਤਾਂ ਨਾਲ ਭਰਪੂਰ ਸੀ। ਉਹਨਾਂ ਅੱਗੇ ਸੁਨਹਿਰੀ ਕਪੜਿਆਂ ਨਾਲ ਢਕੇ ਬੈਂਚ ਅਤੇ ਇਨ੍ਹਾਂ ਤੇ ਸੋਨ ਤਾਰਾਂ ਦੇ ਤਿਆਰ ਕੀਤੇ ਕਲਸ ਪਏ

ਸਨ, ਨਾਰੀਅਲ ਦੀ ਸ਼ਕਲ ਦੇ ਅਤੇ ਇਕ ਇਕ ਚਾਂਦੀ ਰੰਗਾ ਕਲਸ ਵੀ। ਰਾਜਦੂਤਾਂ ਕੋਲੋਂ ਦੀ ਲੰਘਦੇ ਸੱਚੇ ਪਾਤਸ਼ਾਹ ਧਰਤੀਓਂ ਤਿੰਨ ਫੁਟ ਉੱਚੇ ਸੁਨਹਿਰੀ ਸਿੰਘਾਸਣ ਤੇ ਸੰਪੂਰਨ ਸਤਿਕਾਰ ਨਾਲ ਬੈਠਾ ਦਿੱਤੇ ਗਏ। ਆਪ ਜੀ ਦੇ ਚਰਨਾਂ ਹੇਠ ਸੁਨਹਿਰੀ ਚੌਂਕੀ ਸ਼ੋਭਾ ਪਾ ਰਹੀ ਸੀ। ਆਪ ਜੀ ਦੇ ਐਨ ਸਾਹਮਣੇ ਵਿਛੇ ਹੋਏ ਫਰਸ਼ ਦੀ ਢਾਈ ਫੁਟ ਪਗਡੰਡੀ ਨਾਲ, ਦੂਜੇ ਪਾਸੇ ਦੇ ਮੰਡਪ ਹੇਠ ਬੋਧੀਆਂ ਦੇ ਧਰਮ ਗੁਰੂ (ਨੰ: 2) ਬੈਠੇ ਸ਼ੋਭਦੇ ਸਨ ਭਗਵੇ ਵਸਤਰਾ ਵਿਚ।

ਪਿੰਡਾਲ ਦੇ ਵਿਚਕਾਰੇ, ਧਰਤੀਓਂ ਡੇਢ ਫੁਟ ਉੱਚੇ ਘਾਹ ਦਾਰ ਥੜੇ ਉਤੇ, ਇਕ ਵਿਸ਼ਾਲ ਸਫ਼ੈਦ ਕੰਵਲ ਉਸਾਰਿਆ ਗਿਆ ਸੀ ਜਿਸ ਦੀਆਂ ਹਰੀਆਂ ਪੱਤੀਆਂ ਧਰਤੀ ਨਾਲ ਜੁੜੀਆਂ ਹੋਈਆਂ ਸਨ। ਇਸ ਦੇ ਦੱਖਣ ਅਤੇ ਉੱਤਰ ਵਿਚ ਫੌਜੀ ਬਸਤਰਾਂ ਵਾਲੇ ਜੁਆਨ ਖੜੇ ਸਨ। ਉੱਤਰ ਵਲ ਬੈਂਡ ਬਾਜੇ ਵਾਲੇ ਅਤੇ ਦੱਖਣ ਵਿਚ 30 ਦੇਸ਼ਾਂ ਦੇ ਝੰਡਿਆਂ ਨਾਲ ਉਤਨੇ ਹੀ ਫੌਜੀ ਵਰਦੀ ਵਾਲੇ ਸਿਪਾਹੀ ਖਲੋਤੇ ਸਨ ਜਿਨ੍ਹਾਂ ਰਸਮ ਦੇ ਆਰੰਭ ਵਿਚ ਝੰਡੇ ਝੁਲਾਣੇ ਸਨ।

ਸ੍ਰੀ ਸਤਿਗੁਰੂ ਜੀ ਦੇ ਸਾਹਵੇਂ ਜ਼ਰਾ ਕੁ ਪਾਸੇ ਤੇ ਲਾਲ, ਪੀਲੇ ਤੇ ਹਰੇ ਵਡੇ ਵਡੇ ਗੁਬਾਰਿਆਂ ਦੇ ਸਮੂਹ ਪੌਣ ਵਿਚ ਡੋਲ ਰਹੇ ਸਨ, ਜਿਵੇਂ ਉਡਣ ਨੂੰ ਕਾਹਲੇ ਹੋਣ। ਇਨ੍ਹਾਂ ਗੁਬਾਰਿਆਂ ਦੇ ਨਾਲ, ਹੇਠਾਂ ਇਕ ਬਾਰੀਕ ਕੱਪੜੇ ਤੇ ਸ਼ਾਂਤੀ ਮੰਦਰ ਦਾ ਵੇਰਵਾ ਤੇ ਡੀਜ਼ਾਈਨ ਵਾਹਿਆ ਹੋਇਆ ਸੀ। ਸਤਿਗੁਰੂ ਜੀ ਦੇ ਸਿੰਘਾਸਣ ਦੇ ਪਿਛਲੇ ਪਾਸੇ ਅਤੇ ਨਾਲ ਕਰਕੇ ਕਾਫ਼ੀ ਵਡੀ ਗਿਣਤੀ ਵਿਚ ਨਾਮਧਾਰੀ ਇਸਤਰੀ ਪੁਰਸ਼ ਕੁਰਸੀਆਂ ਤੇ ਡਟੇ ਬੈਠੇ ਸਨ। ਮਾਤਾ ਜੀ ਮੂਹਰਲੀ ਕਤਾਰ ਵਿਚ ਸਿੰਘਾਸਣ ਦੇ ਨੇੜੇ ਸਜ ਰਹੇ ਸਨ। ਸਿੰਘਾਸਣ ਦੁਆਲੇ ਹੇਠ ਲਿਖੇ ਸਰੀਰ ਮੇਰੀ ਜਾਣਕਾਰੀ ਵਾਲੇ ਸਨ : ਖੱਬੇ ਬਾਜ਼ੂ ਨਾਲ ਸੇਠ ਤਰਲੋਕ ਸਿੰਘ, ਸੇਠ ਜਸਪਾਲ ਸਿੰਘ ਪ੍ਰਧਾਨ, ਦੂਜੇ ਪਾਸੇ ਪ੍ਰੀਤਮ ਸਿੰਘ ਕਵੀ, ਸ. ਸੁਰਿੰਦਰ ਸਿੰਘ ਨਰੂਲਾ, ਸੰਤ ਮਹਿੰਦਰ ਸਿੰਘ ਪੂਰਬਾ, ਸੇਠ ਬਹਾਦਰ ਸਿੰਘ-ਬਖਸ਼ੀਸ਼ ਸਿੰਘ ਚਾਵਲਾ।

ਇਸ ਵੇਲੇ ਦੇ ਸਮੁਚੇ ਦ੍ਰਿਸ਼ ਨੂੰ 30 ਕੈਮਰਿਆਂ ਅਤੇ ਮੂਵੀ ਵਾਲੇ ਕਈ ਸਜਣ ਲਾਲਚੀਆਂ ਵਾਂਗ ਸੰਭਾਲ ਰਹੇ ਸਨ। ਨਾਮਧਾਰੀ ਸੰਗਤ ਵਲੋਂ ਵੀਡੀਓ ਦਾ ਪ੍ਰਬੰਧ ਸੀ। ਠਾਕੁਰ ਦਲੀਪ ਸਿੰਘ ਜੀ ਨੇ ਮੈਨੂੰ ਦਿੱਲੀਓਂ ਪੱਕੀ ਕਰ ਘੱਲਿਆ ਸੀ : ਸਤਿਗੁਰਾਂ ਨੂੰ ਅਰਜ਼ ਕਰਕੇ ਵੀਡੀਓ ਦਾ ਪ੍ਰਬੰਧ ਜ਼ਰੂਰ ਕਰਵਾ ਲੈਣ।

ਮੈਂ ਭੀ ਭੁਲਿਆ ਨਹੀਂ ਸਾਂ, ਆਉਣ ਤੋਂ ਅਗਲੇ ਦਿਨ ਹੀ ਬੇਨਤੀ ਕਰ ਦਿਤੀ ਸੀ। ਪ੍ਰਧਾਨ ਜਸਪਾਲ ਸਿੰਘ ਨੇ ਉਸ ਨਾਮਧਾਰੀ ਸੱਜਣ ਸ. ਨਿਰਭੈ ਸਿੰਘ ਦੀ ਡਿਊਟੀ ਲਗਾ ਦਿਤੀ ਸੀ ਜਿਸ ਦਾ ਅਪਣਾ ਵੀਡੀਓ ਪ੍ਰਬੰਧ ਸੀ। ਇਸ ਲਈ ਇਹ ਚੰਗਾ ਹੋ ਗਿਆ ਕਿ ਸਤਿਗੁਰੂ ਜੀ ਦੇ ਉਸ ਚੌਖਟੇ ਵਿਚ ਹੀ ਦਰਸ਼ਨ ਹੋ ਸਕਣ ਗੇ, ਜਿਸ ਬਾਰੇ ਉਹ ਉਚੇਚ ਨਾਲ ਥਾਈਲੈਂਡ ਆਏ ਸਨ।

ਵਧੀਆ ਗੱਲ ਇਹ ਹੋ ਗਈ ਕਿ ਅਜ ਕਲ ਥਾਈਲੈਂਡ ਦਾ ਅਸਲੀ ਹੁਕਮਰਾਨ, ਤਿੰਨਾਂ ਫੌਜਾਂ ਦਾ ਜੇਨਰਲ ਸ੍ਰੀ ਪ੍ਰਾਫਾਟ ਵੀ ਮੌਕੇ ਉਤੇ ਸੀ। ਉਸ ਨੇ ਕਮਲ ਫੁਲ ਵਿਚ ਥਾਈ ਧਰਤੀ ਦੀ ਸੁਨਹਿਰੀ ਥੈਲੀ, ਜਿਸ ਵਿਚ ਢਾਈ ਤੋਲੇ ਮਿੱਟੀ ਹੋਵੇਗੀ, ਧਰ ਕੇ

ਇਸ ਸਮਾਗਮ ਦਾ ਆਰੰਭ ਕੀਤਾ । ਅਤੇ ਗ਼ੁਬਾਰਿਆਂ ਬੱਧਾ ਸ਼ਾਂਤੀ ਮੰਦਰ ਆਕਾਸ਼ ਵਿਚ ਉਡ ਤੁਰਿਆ । ਉਪ੍ਰੰਤ ਪੋਲੈਂਡ, ਸਪੇਨ, ਆਸਟ੍ਰੇਲੀਆ, ਆਸਟਰੀਆ, ਜਰਮਨੀ ਵੈਸਟ, ਨੈਪਾਲ, ਭਾਰਤ, ਈਰਾਨ, ਇਜ਼ਰਾਈਲ, ਜਾਪਾਨ, ਮਲੇਸ਼ੀਆ, ਫਿਲਿਪੀਨ, ਸੀਲੋਨ, ਤੁਰਕੀ. ਰੂਸ, ਅਮਰੀਕਾ, ਯੂ.ਕੇ., ਵੀਅਤਨਾਮ ਆਦਿ 30 ਦੇਸ਼ਾਂ ਦੇ ਰਾਜਦੂਤਾਂ ਜਾਂ ਪ੍ਰਤੀਨਿਧਾਂ ਨੇ ਅਪਣੇ ਅਪਣੇ ਸੁਨਹਿਰੀ ਕਲਸ ਵਿਚੋਂ, ਅਪਣੇ ਦੇਸ਼ ਦੀ ਮਿੱਟੀ ਵਾਲੀ ਸੁਨਹਿਰੀ ਗੁਥਲੀ ਕੱਢ ਕੱਢ ਕੰਵਲ ਫੁਲ ਦੇ ਅੰਦਰ ਰੱਖੀ । ਇਕ-ਇਕ ਪ੍ਰਤੀਨਿਧ ਨੇ ਦੋ-ਦੋ ਮਿੰਟ ਲਏ । ਆਉਣ ਦਾ ਤਰੀਕਾ ਸੀ : ਡਾ: ਸੁਚਾਟ ਅਗਵਾਨੀ ਕਰਦੇ । ਰਾਜਦੂਤ ਲਈ ਪਵਿਤਰ ਦੇਸ਼ ਭੂਮੀ ਦਾ ਸੁਨਹਿਰੀ ਕਲਸ ਲੈ ਕੇ ਹਰ ਵਾਰ ਇਕ ਨਵੀਂ ਬਣੀ-ਸਜੀ ਥਾਈ ਲੜਕੀ ਤੁਰਦੀ, ਪਿਛੇ ਰਾਜਦੂਤ ਜਾਂ ਪ੍ਰਤਿਨਿਧ, ਇਹਨਾਂ ਤੋਂ ਪਿਛੇ ਚਾਰ ਪ੍ਰਬੰਧ-ਸੇਵਕ ਫੌਜੀ ਵਰਦੀ ਪਹਿਨੀਂ, ਜਿਨ੍ਹਾਂ ਚੋਂ ਇਕ ਦੇ ਹੱਥ ਉਸ ਦੇਸ਼ ਦਾ ਝੰਡਾ ਹੁੰਦਾ, ਜਿਸ ਦੀ ਮਿੱਟੀ ਕੰਵਲ ਵਿਚ ਪਾਈ ਜਾਣੀ ਹੁੰਦੀ । ਰਾਜਦੂਤ ਦੇ ਦੇਸ਼ ਦਾ ਸਤਿਕਾਰ ਕਰਨ ਹਿਤ, ਉਹਦੀ ਕੁਰਸੀ ਤੋਂ ਕੰਵਲ ਤਕ ਪੰਜ ਥਾਈਂ ਲਾਂਘੇ ਦੇ ਦੁਵੱਲੀ ਖਲੋਤੀਆਂ ਸੋਹਣੀਆਂ ਥਾਈ ਕੁੜੀਆਂ ਫੁਲ-ਪੱਤੀਆਂ ਬਖੇਰਦੀਆਂ, ਇਕ ਨੀਲੀ ਤਹਿਮਤ ਅਤੇ ਸਫੇਦ ਕੋਟ ਵਾਲਾ ਆਦਮੀ ਛੱਤਰ ਲੈ ਕੇ ਨਾਲ ਨਾਲ ਚਲਦਾ, ਮਿੱਟੀ ਦੇ ਸਤਿਕਾਰ ਵਜੋਂ । ਇਸ ਅਵਸਰ ਤੇ ਜਦੋਂ ਕੰਵਲ ਵਿਚ ਪਵਿੱਤਰ ਮਿੱਟੀ ਟਿਕਾਈ ਜਾਂਦੀ, ਮੱਠਾ ਮੱਠਾ ਬੈਂਡ ਵਜਦਾ ।

## ਨੀਂਹ ਪੱਥਰ

1.35 ਤੋਂ ਜਾਰੀ ਹੋਈ ਕਾਰਵਾਈ, ਉਪਰ ਦੱਸੀ ਤਜਵੀਜ਼ ਅਨੁਸਾਰ 2.15 ਤਕ ਚਲੀ । ਹਜ਼ਾਰਾਂ ਦਰਸ਼ਕ ਮੰਡਪ ਦੇ ਅੰਡਾਕਾਰ ਛਪਰਾਂ ਹੇਠ ਕੁਰਸੀਆਂ ਤੇ ਬੈਠੇ, ਇਸ ਧਾਰਮਿਕ ਸਮੇਲਨ ਨੂੰ ਗਹੁ ਨਾਲ ਵੇਖਦੇ ਰਹੇ ਜੁ ਅਜੇ ਤਕ ਰਾਜਸੀ ਵਿਅਕਤੀਆਂ ਉਤੇ ਹੀ ਨਿਰਭਰ ਸੀ ।

ਨਾਮਧਾਰੀ ਦਰਸ਼ਕਾਂ ਦੇ ਖੱਬੇ ਪਾਸੇ ਈਸਾਈ ਮਿਸ਼ਨਰੀ, ਇਸਤਰੀ ਮਰਦ ਸਫ਼ੈਦ ਕਪੜੇ ਪਹਿਨੀ ਬੈਠੇ ਸਨ, ਸੱਜੇ ਪਾਸੇ ਮੁਸਲਮਾਨ, ਅਤੇ ਬਹਾਈ ਆਦਿ । ਸਾਹਮਣੇ ਦੇ ਛੱਪਰ ਹੇਠ ਭਗਵੇ ਵਸਤਰਾਂ ਵਾਲੇ ਬੋਧੀ ਸੰਤਾਂ ਦੀ ਇਕਤਰਤਾ ਸੀ । ਸਾਰਿਆਂ ਮਤਾਂ ਨੂੰ ਥਾਈ ਲਿਖਤ ਤਖ਼ਤੀਆਂ ਛੱਪਰਾਂ ਨਾਲ ਲਟਕਾ ਕੇ ਸੂਚਿਤ ਕੀਤਾ ਗਿਆ ਸੀ ।

ਸਫ਼ੇਦ ਕੰਵਲ ਵਿਚ 30 ਦੇਸ਼ਾਂ ਦੀ ਪਵਿੱਤਰ ਮਿੱਟੀ ਸਥਾਪਤ ਕਰਨ ਪਿਛੋਂ 2.18 ਤੇ ਮਹਾ ਮਹਿਮ ਡਾ: ਸੁਚਾਟ ਅਤੇ ਉਨ੍ਹਾਂ ਦੇ ਸਹਾਇਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ 'ਫਾਊਂਡੇਸ਼ਨ ਸਟੋਨ' (ਨੀਂਹ ਪੱਥਰ) ਰੱਖਣ ਦੀ ਬੇਨਤੀ ਲੈ ਕੇ ਆਏ ।

ਸਾਰਾ ਸਮਾਂ ਹੀ ਸ੍ਰੀ ਸਤਿਗੁਰੂ ਜੀ ਦੀ ਵਿਕੋਲਿਤਰੀ ਸ਼ਖ਼ਸੀਅਤ ਸਮੁਚੇ ਦਰਸ਼ਕਾਂ ਦੇ ਧਿਆਨ ਦਾ ਕੇਂਦਰ ਬਣੀ ਰਹੀ ਸੀ । ਹੁਣ ਵਿਸ਼ੇਸ਼ ਕੌਤੂਹਲ ਜਾਗ ਪਿਆ । ਸ੍ਰੀ ਸਤਿਗੁਰੂ ਜੀ ਚਰਨੀਂ ਪਊਏ ਪਾ ਕੇ ਉਸ ਵਿਸ਼ਾਲ ਕੰਵਲ ਫੁਲ ਪਾਸ ਗਏ, ਜੋ ਉੱਚੇ ਘਾਹ ਵਾਲੇ ਅਤੇ ਸੁੰਦਰ ਫੁਲਾਂ ਦੇ ਘੇਰੇ ਵਿਚ ਸਸ਼ੋਭਤ ਸੀ । ਆਪ ਜੀ ਨੂੰ ਇਕ,

ਸੰਗਮਰਮਰ ਦਾ, ਲਗਭਗ ਇਕ ਫੁਟ ਆਰ ਪਾਰ ਗੋਲਾਈ ਦਾ, ਸੁਨਹਿਰੀ ਥਾਈ ਲਿਖਤ ਪੱਥਰ ਦਿਤਾ ਗਿਆ, ਜਿਸ ਵਿਚ ਸ੍ਰੀ ਹਜ਼ੂਰ ਦਾ ਨਾਮ, ਤਾਰੀਖ਼ ਤੇ ਜਗਹ ਆਦਿ ਦਾ ਵਿਵਰਣ ਲਿਖਿਆ ਹੋਇਆ, ਅਰਥਾਤ ਖੁਦਿਆ ਹੋਇਆ ਸੀ, ਆਪ ਜੀ ਨੇ ਪੂਰੇ 2.20 ਤੇ ਇਹ ਮਹਾਂ ਕੀਮਤੀ ਪੱਥਰ ਕੰਵਲ ਨਾਭ ਦੇ ਡੂੰਘ ਵਿਚ ਸਹਿਜ ਭਾ ਸਥਾਪਤ ਕਰ ਦਿਤਾ। ਜੈਕਾਰ ਅਤੇ ਹਰਸ਼ ਧਵੱਨੀ ਨੂੰ ਜਿਵੇਂ ਚੋਟੀ ਮਿਲ ਗਈ!

ਉਪ੍ਰੰਤ ਇੰਜ ਦਾ ਹੀ ਇਕ ਹੋਰ, ਪਰ ਵਡੇਰਾ ਗੋਲ ਮਰਮਰੀ ਪੱਥਰ ਉਸ ਕੰਵਲ-ਨਾਭ ਨੂੰ ਢੱਕਣ ਲਈ ਬੋਧੀ ਮਹਾ ਸੰਤ ਚਾਓ ਖੁਨਥੇ ਅਤੇ ਸ੍ਰੀ ਸਤਿਗੁਰੂ ਜੀ ਨੇ, ਦੋਹਾਂ, ਪਵਿਤਰ ਹਸਤ ਕੰਵਲਾਂ ਨਾਲ ਓਥੇ ਰਖਿਆ। ਫਿਰ ਕਮਲ ਪੱਤੀਆਂ ਦੇ ਮੁਢ ਵਿਚ ਪਈਆਂ ਤੀਹ ਦੇਸ਼ਾਂ ਦੀ ਧਰਤੀ ਦੀਆਂ ਮਿੱਟੀ ਦੀਆਂ ਥੈਲੀਆਂ ਉਤੇ ਸ੍ਰੀ ਸਤਿਗੁਰੂ ਜੀ ਅਤੇ ਸੰਤ ਚਾਓ ਖੁਨਥੇ ਨੇ ਫੁੱਲ-ਪੱਤੀਆਂ ਦੀ ਵਰਖਾ ਕੀਤੀ।

ਇਸ ਰਸਮ ਦੀ ਅਦਾਇਗੀ ਪਿਛੋਂ ਇਲਾਕੇ ਦੀ ਈਸਾਈਅਤ ਦੇ ਆਗੂ ਨੇ ਕਈ ਪ੍ਰਾਰਥਨਾਵਾਂ ਕਰਕੇ ਇਸ ਮਹਾਂ ਕੰਵਲ ਉਤੇ ਅਤਰ-ਜਲ ਛਿੜਕਿਆ। ਧਰਮ-ਗੀਤਾਂ ਦੇ ਚਲਦਿਆਂ ਹੀ ਉਸ ਵਾਪਸ ਆ ਕੇ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਹਿਤ ਆਦਰ ਨਾਲ ਸਿਰ ਝੁਕਾਇਆ। ਅਤੇ ਅਪਣੇ ਸਥਾਨ ਤੇ ਜਾ ਬੈਠਾ। ਅਗਲੇ 10 ਮਿੰਟਾਂ ਵਿਚ ਮੁਸਲਮਾਨ ਮੌਲਾਣਿਆਂ ਅਤੇ ਬਹਾਈ ਫਿਰਕੇ ਦੇ ਆਗੂਆਂ ਸਰਬ ਸੰਸਾਰ ਸ਼ਾਂਤੀ ਵਾਸਤੇ ਸ਼ਾਂਤੀ-ਕੰਵਲ ਪਾਸ ਜਾ ਕੇ ਵਿਧੀਵਤ ਦੁਆਵਾਂ ਕੀਤੀਆਂ।

## ਸ਼ਾਂਤੀ ਮੰਦਰ ਲਈ ਆਸ਼ੀਰਵਾਦ

2.40 ਢਲੀ ਦੁਪਹਿਰੇ ਧਰਮਾਚਾਰੀਆ ਡਾ: ਸੁਚਾਟ ਵਲੋਂ ਅਪਣੇ ਸਾਥੀਆਂ ਨਾਲ ਆਣ ਕੇ ਸ੍ਰੀ ਸਤਿਗੁਰੂ ਜੀ ਦੇ ਪਾਵਨ ਚਰਨ ਕੰਵਲਾਂ ਵਿਖੇ ਬਿਨੈ ਕੀਤੀ ਗਈ ਕਿ ਉਹ ਕ੍ਰਿਪਾ ਕਰਕੇ ਸ਼ਾਂਤੀ ਮੰਦਰ ਦੀ ਉਸਾਰੀ ਅਤੇ ਸਾਰੀ ਦੁਨੀਆਂ ਦੀ ਸੁਖ ਸਮਰਿਧੀ ਲਈ ਆਸ਼ੀਰਵਾਦ ਬਖ਼ਸ਼ਣ। ਭਾਰਤ ਦੇ ਪ੍ਰਤੀਨਿਧ ਤੋਂ ਇਲਾਵਾ ਏਥੇ ਸ੍ਰੀ ਸਤਿਗੁਰੂ ਜੀ ਅਤੇ ਨਾਮਧਾਰੀ ਨਰ ਨਾਰ ਹੀ ਸਨ ਜਿਨ੍ਹਾਂ ਨੇ ਭਾਰਤੀਅਤਾ ਅਤੇ ਉਸ ਦੇ ਥਾਈ ਅਥਵਾ ਬੋਧੀਆਂ ਨਾਲ ਹਾਰਦਿਕ ਨੇੜਤਾ ਅਤੇ ਏਕਤਾ ਦਾ ਪਰਿਚੈ ਦਿਤਾ।

ਸ੍ਰੀ ਸਤਿਗੁਰੂ ਜੀ ਨੇ 2.45 ਤੇ ਪਹਿਲਾਂ ਤਾਂ ਪੰਜਾਬੀ ਵਿਚ ਕੁਛ ਸ਼ਬਦ ਹਿਜ਼ ਐਕਸੀਲੈਂਸੀ ਡਾ: ਸੁਚਾਟ ਦੇ ਉਨ੍ਹਾਂ ਨਾਲ ਪ੍ਰੇਮ ਅਤੇ ਅਨੁਗ੍ਰਹਿ ਬਾਰੇ ਜ਼ਬਾਨੀ ਕਹੇ ਕਿ ਜਿਵੇਂ ਡਾ: ਸੁਚਾਟ ਹੋਰਾਂ ਪਹੁੰਚ ਕਰਕੇ ਭੈਣੀ ਸਾਹਿਬ ਦੀ ਯਾਤਰਾ ਕੀਤੀ ਅਤੇ ਫਿਰ ਉਸ ਸੰਪਰਕ ਨੂੰ ਟੁਟਣ ਨਹੀਂ ਦਿਤਾ। ਇਹਨਾਂ ਸ਼ਬਦਾਂ ਦਾ ਭਾਵਪੂਰਤ ਅਨੁਵਾਦ ਸੇਠ ਤਰਲੋਕ ਸਿੰਘ ਹੁਰਾਂ ਥਾਈ ਵਿਚ ਕੀਤਾ, ਫੇਰ ਵੀ ਸਤਿਗੁਰੂ ਜੀ ਨੇ ਅਪਣਾ ਲਿਖਤੀ ਸੰਦੇਸ਼ ਅਤੇ ਆਸ਼ੀਰਵਚਨ ਪੜ੍ਹੇ ਜਿਸ ਦਾ ਥਾਈ ਅਨੁਵਾਦ ਪ੍ਰਧਾਨ ਜਸਪਾਲ ਸਿੰਘ ਨੇ ਥਾਈਲੈਂਡ ਦੇ ਲੋਕਾਂ ਨੂੰ ਸਤਿਗੁਰਾਂ ਦੇ ਭਾਵਾਂ ਤੋਂ ਜਾਣੂ ਕਰਵਾਣ ਹਿਤ ਕੀਤਾ।

## ਆਸ਼ੀਰਵਾਦ ਦੇ ਸ਼ਬਦ

ਸ੍ਰੀ ਸਤਿਗੁਰੂ ਜੀ ਨੇ ਹੇਠ ਲਿਖੇ ਸ਼ਬਦਾਂ ਦੁਆਰਾ ਆਸ਼ੀਰਵਾਦ ਬਖ਼ਸ਼ੀ :

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਪਰਮ ਸਤਿਕਾਰਯੋਗ ਥਾਈਲੈਂਡ ਦੇ ਧਰਮ ਗੁਰੂ ਜੀ, ਸ਼ਾਂਤੀ ਦੂਤ ਜੀ, ਸ਼ਾਂਤੀ ਮੰਦਰ ਦੀ ਪ੍ਰਬੰਧਕ ਕਮੇਟੀ ਅਤੇ ਮੈਂਬਰੋ, ਆਏ ਹੋਏ ਦੂਜੇ ਧਰਮਾਂ ਦੇ ਮੁਖੀਓ, ਸ਼ਾਹੀ ਪ੍ਰਤੀਨਿਧੀਓ, ਫੌਜਾਂ ਦੇ ਸਰਵੋਪਰ ਜਰਨੈਲ ਜੀ, ਵਖ ਵਖ ਦੇਸ਼ਾਂ ਦੇ ਰਾਜਦੂਤੋ, ਅਤੇ ਸਭ ਧਰਮਾਂ ਨੂੰ ਮੰਨਣ ਵਾਲੇ ਸੱਜਣੋ !

ਮੇਰੇ ਜੀਵਨ ਵਿਚ ਅੱਜ ਦਾ ਦਿਨ ਬੜਾ ਮਹੱਤਵਪੂਰਣ ਹੈ ਕਿਉਂਕਿ ਭਾਰਤ ਦੇ ਇਕ ਸਮਰਿਧ ਪ੍ਰਾਂਤ ਪੰਜਾਬ ਵਿਚੋਂ ਆਣ ਕੇ ਮੈਨੂੰ ਇਸ ਅਮਨ ਅਤੇ ਸ਼ਾਂਤੀ ਦੇ ਹਾਲ ਦੀ ਉਸਾਰੀ ਦੀ ਆਰੰਭਕ ਰਸਮ ਅਦਾ ਕਰਨ ਦਾ ਅਵਸਰ ਮਿਲਿਆ ਹੈ । ਮਨੁਖੀ ਜੀਵਨ ਦੇ ਇਤਿਹਾਸ ਵਿਚ ਇਹ ਸਮਾਂ ਬੜਾ ਅਚਰਜਕਾਰੀ ਹੈ ।

ਇਹ ਜਾਣ ਕੇ ਮੈਨੂੰ ਬੇਹਦ ਖੁਸ਼ੀ ਹੋਈ ਹੈ ਕਿ ਸ਼ਾਂਤੀ ਦੂਤ ਡਾ: ਸੁਚਾਟ ਜਿਹੜਾ ਕਾਰਜ ਕਰ ਰਹੇ ਹਨ ਉਹ ਸਿਰਫ਼ ਮਨੁਖਾ ਜੀਵਨ ਲਈ ਹੀ ਨਹੀਂ ਸਗੋਂ ਪ੍ਰਾਣੀ ਮਾਤਰ ਦੇ ਭਲੇ ਦਾ ਹੈ । ਇਸ ਵਾਰ ਮੇਰੀ ਅਤੇ ਮੇਰੇ ਨਾਲ ਭਾਰਤ ਵਿਚੋਂ ਆਏ ਹੋਰ ਵਿਅਕਤੀਆਂ ਦੀ ਥਾਈਲੈਂਡ ਯਾਤਰਾ ਇਸ ਪੱਖੋਂ ਮਹਾਨਤਾ ਭਰੀ ਹੈ ਕਿ ਸਾਨੂੰ ਸਾਰੇ ਧਰਮਾਂ ਦੇ ਇਸ ਸਮੇਲਨ ਵਿਚ ਮਨੁਖਾ ਸਮਾਜ ਦੇ ਅਤੀ ਉਤਮ ਪੁਰਸ਼ਾਂ ਨੂੰ ਇਕ ਸੂਤਰ ਵਿਚ ਪਰੁਚੇ ਹੋਏ ਵੇਖਣ ਦਾ ਲਾਭ ਪ੍ਰਾਪਤ ਹੋਇਆ ਹੈ ।

ਮੇਰਾ ਵਿਸ਼ਵਾਸ ਹੈ ਕਿ ਸੰਸਾਰ ਵਿਚ ਛੇਤੀ ਹੀ ਅਮਨ ਦਾ ਜੁਗ ਆਰੰਭ ਹੋ ਜਾਵੇਗਾ ।

ਜਿਹੜੇ ਧਰਮੀ ਪੁਰਸ਼ ਥਾਈਲੈਂਡ ਵਿਚ ਵਸਦੇ ਹਨ, ਉਹਨਾਂ ਦੇ ਇਹ ਮਾਣ ਕਰਨ ਦਾ ਕਾਰਨ ਹੈ ਕਿ ਅਮਨ ਅਤੇ ਸ਼ਾਂਤੀ ਦੇ ਦੂਤ ਡਾ: ਸੁਚਾਟ ਉਨ੍ਹਾਂ ਦੇ ਅਪਣੇ ਖ਼ੂਨ ਵਿਚੋਂ ਹਨ, ਥਾਈ ਧਰਤੀ ਦੇ ਸੁੱਚੇ ਸਪੂਤ ਹਨ । ਤੁਸੀਂ ਥਾਈ ਲੋਕ ਅਪਣੇ ਦੇਸ ਦੇ ਆਪ ਮਾਲਕ ਹੋ । ਤੁਹਾਡਾ ਇਹ ਪਵਿੱਤਰ ਫ਼ਰਜ਼ ਬਣਦਾ ਹੈ ਕਿ ਸਾਰੀ ਦੁਨੀਆਂ ਦੇ ਅਮਨ ਅਤੇ ਸ਼ਾਂਤੀ ਲਈ ਜੋ ਹਾਲ ਡਾ: ਸੁਚਾਟ ਤਿਆਰ ਕਰ ਰਹੇ ਹਨ, ਇਸ ਦੀ ਉਸਾਰੀ ਵਿਚ ਵਧ ਚੜ੍ਹ ਕੇ ਹਿੱਸਾ ਲਓ ।

ਅਮਨ ਅਤੇ ਸ਼ਾਂਤੀ ਦਾ ਕਾਰਜ ਕੇਵਲ ਥਾਈ ਸਰਕਾਰ ਦਾ ਨਹੀਂ, ਕੱਲੇ ਕੱਲੇ ਸ਼ਹਿਰੀ ਦਾ ਹੀ ਨਹੀਂ, ਇਹ ਤਾਂ ਸਾਰੇ ਮਾਨਵ ਹਿਤੈਸ਼ੀ ਮਿਸ਼ਨਾਂ ਦਾ ਹੈ । ਇਸ ਲਈ ਸਭਨਾ ਦਾ ਕਰਤਵ ਬਣਦਾ ਹੈ ਕਿ ਅਸੀਂ ਸਾਰੇ ਮਿਲਕੇ ਸੰਸਾਰ ਸ਼ਾਂਤੀ ਲਈ ਪ੍ਰਯਤਨ ਕਰੀਏ ।

ਅਕਾਲ ਪੁਰਖ ਨੇ ਜਿਸ ਪਾਸੋਂ ਵੀ ਅਜਿਹਾ ਉਤਮ ਕਾਰਜ ਕਰਵਾਣਾ ਹੋਵੇ, ਕਰਵਾ ਸਕਦਾ ਹੈ । ਉਸਨੇ ਅਪਣੀ ਅਪਾਰ ਕਿਰਪਾ ਦੁਆਰਾ ਡਾ: ਸੁਚਾਟ ਨੂੰ ਇਸ

ਸੇਵਾ ਦਾ ਮਾਣ ਬਖ਼ਸ਼ਿਆ ਹੈ। ਥਾਈ ਗਵਰਮੈਂਟ ਅਤੇ ਦੂਜੇ ਦੇਸਾਂ ਦੀਆਂ ਸਰਕਾਰਾਂ ਦੇ ਪ੍ਰਤੀਨਿਧ ਜਿਨ੍ਹਾਂ ਨੇ ਇਸ ਸਮਾਗਮ ਵਿਚ ਭਾਗ ਲੈਣ ਦੀ ਖੇਚਲ ਕੀਤੀ ਹੈ, ਏਥੇ ਪਧਾਰੇ ਹਨ; ਉਹ ਸਾਰੇ ਹੀ ਸੰਸਾਰ ਸ਼ਾਂਤੀ ਦੇ ਕਾਰਜ ਵਿਚ ਸਹਿਯੋਗ ਦੇਣ ਅਤੇ ਇਸ ਕੇਂਦਰ ਦੀ ਉਸਾਰੀ ਵਿਚ ਸਹਾਇਤਾ ਕਰਨ।

ਥਾਈਲੈਂਡ ਵਿਚ ਵਸਦੇ ਜਾਂ ਬਾਹਰਲੇ ਮੁਲਕਾਂ ਵਿਚ ਰਹਿੰਦੇ ਸਮੂਹ ਸਿੱਖਾਂ ਲਈ ਜ਼ਰੂਰੀ ਹੈ ਕਿ ਉਹ ਡਾ: ਸੁਚਾਟ ਦੇ ਮਨੁੱਖ ਭਲੇ ਦੇ ਜਤਨਾਂ ਵਿਚ ਸਹਾਇਕ ਹੋਣ।

ਅੱਜ ਤਾਂ ਕੇਵਲ ਇਸ ਸ਼ਾਂਤੀ ਮੰਦਰ ਦੀ ਬੁਨਿਆਦ ਦਾ ਪਹਿਲਾਂ ਦਿਨ ਹੈ ਪਰ ਸਾਨੂੰ, ਧਰਮਾਂ ਅਤੇ ਰਾਜਾਂ ਦੇ ਮੁਖੀਆਂ ਨੂੰ, ਤਦ ਤਕ ਇਸ ਸਥਾਨ ਤੇ ਮਿਲਣਾ ਤੇ ਬੈਠਣਾ ਪਵੇਗਾ ਜਦ ਤਕ ਸਾਰੇ ਸੰਸਾਰ ਉਤੇ ਅਮਨ ਅਤੇ ਸ਼ਾਂਤੀ ਦਾ ਦੌਰ ਦੌਰਾ ਨਹੀਂ ਜਾਰੀ ਹੋ ਜਾਂਦਾ।

ਇਸ ਸਮਾਗਮ ਦੇ ਆਰੰਭ ਵਿਚ ਮੈਂ ਅਕਾਲ ਪੁਰਖ ਦੇ ਚਰਨਾਂ ਵਿਚ ਹਿਰਦਿਓਂ ਪ੍ਰਾਰਥਨਾ ਕਰਦਾ ਹਾਂ ਕਿ ਇਹ ਕਾਨਫਰੰਸ ਸਫਲਤਾ ਪ੍ਰਾਪਤ ਕਰੇ ਅਤੇ ਇਸ ਸ਼ਾਂਤੀ ਮੰਦਰ ਦੀ ਉਸਾਰੀ ਸਾਡੀਆਂ ਇਛਾਵਾਂ ਅਨੁਸਾਰ ਹੋਵੇ!

ਮੈਂ ਥਾਈਲੈਂਡ ਦੀ ਨਾਮਧਾਰੀ ਸੰਗਤ ਅਤੇ ਇਸਦੇ ਪ੍ਰਧਾਨ ਨੂੰ ਆਗਿਆ ਕੀਤੀ ਹੈ ਕਿ ਉਹ ਡਾ: ਸੁਚਾਟ ਜੀ ਦੇ ਇਹਨਾਂ ਚੰਗੇ ਜਤਨਾ ਨੂੰ ਸਲਾਹੁੰਦਿਆਂ, ਆਰੰਭ ਵਿਚ, ਦੋ ਲੱਖ ਟਿਕਲ ਸਹਿਯੋਗ ਦੇ ਤੌਰ ਤੇ ਦੇਣ।

ਦੁਨੀਆਂ ਭਰ ਵਿਚ ਸ਼ਾਂਤੀ ਅਤੇ ਅਮਨ ਤਾਂ ਹੀ ਹੋ ਸਕਦੇ ਹਨ ਜੇ ਸੰਸਾਰ ਦੇ ਤਖ਼ਤੇ ਤੋਂ ਹਿੰਸਾ ਦਾ ਭੋਗ ਪਾ ਦਿੱਤਾ ਜਾਇ ਅਤੇ ਅਹਿੰਸਾ ਦਾ ਵਿਕਾਸ ਕੀਤਾ ਜਾਵੇ ਤਾਕਿ ਪ੍ਰਾਣੀ ਮਾਤਰ ਅਪਣੀ ਇਛਾ ਅਨੁਸਾਰ ਜੀਉ ਤੇ ਵਿਚਰ ਸਕੇ। ਸਾਡਾ ਨਾਮਧਾਰੀ ਸਮਾਜ ਪੂਰਣ ਤੌਰ ਤੇ ਸ਼ਾਕਾਹਾਰੀ ਹੈ। ਪ੍ਰਥਮ ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਬਾਰ੍ਹਵੇਂ ਸਤਿਗੁਰੂ ਰਾਮ ਸਿੰਘ ਜੀ ਨੇ ਸਾਨੂੰ ਅਹਿੰਸਾ ਦੀ ਸਿੱਖਿਆ ਦਿੱਤੀ ਹੈ। ਸਾਡੀ ਨਿੱਤ ਦੀ ਅਰਦਾਸ ਵਿਚ ਸ਼ਾਮਲ ਹੈ :

ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸਰਬਤ ਦਾ ਭਲਾ।

ਅੰਤ ਵਿਚ, ਮੈਂ ਇਹ ਆਸ ਕਰਦਾ ਹਾਂ ਕਿ ਸਾਰਾ ਸੰਸਾਰ ਛੇਤੀ ਹੀ ਅਮਨ ਅਤੇ ਸ਼ਾਂਤੀ ਦੇ ਜੁਗ ਵਿਚ ਪਰਵੇਸ਼ ਕਰੇਗਾ ਅਤੇ ਸਾਡੀ ਸਭ ਦੀ ਪ੍ਰਾਰਥਨਾ ਹੋਣੀ ਚਾਹੀਦੀ ਹੈ : ਇਹ ਸਾਰਾ ਜਗਤ ਸੁਖ ਸ਼ਾਂਤੀ ਦਾ ਖੇਤਰ ਬਣੇ।

ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਕਾਰਜ ਦੇ ਨੇਪਰੇ ਚੜ੍ਹਨ ਦੀ ਆਸ਼ੀਰਵਾਦ ਦਿੰਦਾ ਹਾਂ।

## ਧੰਨਵਾਦ

ਪ੍ਰਧਾਨ ਜਸਪਾਲ ਸਿੰਘ ਨੇ ਉਪ੍ਰੋਕਤ ਆਸ਼ੀਰਵਾਦ ਦੇ ਥਾਈ ਬੋਲੀ ਵਿਚ ਅਨੁਵਾਦ ਕਰਨ ਉਪ੍ਰੰਤ ਡਾ: ਸੁਚਾਟ ਦੇ ਹਵਾਲੇ ਇਕ ਲਿਫ਼ਾਫ਼ੇ ਵਿਚ ਦੋ ਲੱਖ ਟਿਕਲ ਦੇ ਦੋ ਚੈੱਕ ਦਿੱਤੇ। ਮਹਾ ਮਹਿਮ ਡਾ: ਸੁਚਾਟ ਜੀ ਨੇ ਇਹ ਰਕਮ ਵਸੂਲਦਿਆਂ ਸ੍ਰੀ ਸਤਿਗੁਰੂ ਜੀ ਦਾ ਪਬਲਿਕ ਵਿਚ ਧੰਨਵਾਦ ਕੀਤਾ ਅਤੇ ਆਖਿਆ : ਇਕ ਤਾਂ ਸ੍ਰੀ ਸਤਿਗੁਰੂ

ਜਗਜੀਤ ਸਿੰਘ ਜੀ ਦੂਰੋਂ ਕਸ਼ਟ ਝਲ ਕੇ ਆਏ ਹਨ । ਦੂਜੇ ਇਹ ਉਹਨਾਂ ਦੇ ਵਿਸ਼ਾਲ ਦਿਲੀ ਦੀ ਬਦੌਲਤ ਹੀ ਹੈ ਕਿ ਦਰਸ਼ਨ ਦੇਣ ਦੇ ਨਾਲ ਹੀ ਸਾਨੂੰ ਦੋ ਲੱਖ ਟਿਕਲ ਵੀ ਬਖਸ਼ਿਆ ਹੈ । ਭਾਵੇਂ ਇਹ, ਇਸ ਪ੍ਰਾਜੈਕਟ ਵਿਚ ਕੋਈ ਵਡੀ ਰਕਮ ਨਹੀਂ ਪਰ ਇਹ ਆਸ਼ੀਰਵਾਦ ਦੇ ਤੌਰ ਉਤੇ ਹੈ । ਇਸ ਲਈ ਇਹ ਬਹੁਤ ਮਹਿੰਗੀ ਰਕਮ ਹੈ ।

## ਹੋਰ ਆਸ਼ੀਰਵਾਦਾਂ ਤੇ ਧੰਨਵਾਦ

3 ਵਜੇ ਬੋਧੀ ਸੰਤ ਚਾਓ ਖੁਨਥੇ ਨੇ ਸਿੰਘਾਸਣ ਤੇ ਬੈਠਿਆਂ ਹੀ ਥਾਈ ਵਿਚ ਆਸ਼ੀਰਵਾਦ ਦਿੱਤੀ ਅਤੇ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਅਤੇ ਮਹਾਨਤਾ ਦਾ ਜ਼ਿਕਰ ਕੀਤਾ । ਫਿਰ ਇਲਾਕਾਈ ਈਸਾਈ ਪ੍ਰੀਸਟ ਨੇ ਸ੍ਰੀ ਸਤਿਗੁਰੂ ਜੀ ਦਾ ਨਾਮ ਲੈ ਕੇ ਸੰਬੋਧਨ ਕਰਦਿਆਂ, ਲੋਕਾਂ ਵਾਸਤੇ ਆਸ਼ੀਰਵਾਦ ਦੇ ਸ਼ਬਦ ਕਹੇ । ਫਿਰ ਇਸ ਸੰਸਥਾ ਦੇ ਸਕੱਤਰ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਨਾਮਧਾਰੀ ਸੰਗਤ ਦਾ ਧੰਨਵਾਦ ਕੀਤਾ ।

## ਅੰਤਮ ਰਸਮ

ਸਮਾਗਮ ਦੀ ਅੰਤਮ ਰਸਮ ਡਾ: ਸੁਚਾਟ ਹੁਰਾਂ ਦਾ ਅੱਗੇ ਲਗ ਕੇ ਇਹ ਅਰਦਾਸ ਪਬਲਿਕ ਵਲੋਂ ਦੁਹਰਾਣਾ ਸੀ :

ਸਭ ਦੁਨੀਆਂ ਵਿਚ ਸ਼ਾਂਤੀ ਹੋਵੇ !
ਧਰਮ ਸਭ ਤੋਂ ਉੱਚਾ ਹੋਵੇ !
ਧਰਮ ਸਭ ਦੀ ਅਗਵਾਈ ਕਰੇ !
ਲੋਕ ਧਰਮ ਨੂੰ ਸਮਝਣ !
ਸਾਰੇ ਵਡੇ ਦੇਸ਼ ਜੁੜ ਕੇ ਸੁਖ ਸ਼ਾਂਤੀ ਲਈ ਸੋਚਣ !
ਧਰਮ ਇਕ ਦੂਜੇ ਨੂੰ ਕੱਟਣ ਨਾ, ਮੰਡਣ ਰੂਪ ਵਿਚ ਪਰਚਾਰ ਕਰਨ !
ਜੋ ਸੋਚਿਆ ਜਾਵੇ ਦਿਲ ਤੇ ਦਿਮਾਗ ਨਾਲ ਸੋਚਿਆ ਜਾਵੇ, ਹਥਿਆਰਾਂ ਬਾਰੇ ਨਾ ਸੋਚਿਆ ਜਾਵੇ !
ਕਾਨਫਰੰਸ ਹਾਲ ਛੇਤੀ ਤੋਂ ਛੇਤੀ ਮੁਕੰਮਲ ਹੋਵੇ !
ਸਾਡੀ ਪ੍ਰਾਰਥਨਾ ਜਲਦੀ ਤੋਂ ਜਲਦੀ ਮਨਜ਼ੂਰ ਹੋਵੇ !
ਸਾਰੀ ਦੁਨੀਆਂ ਦੇ ਲੋਕ ਜਿਵੇਂ ਅਸੀਂ ਇਕੱਠੇ ਹੋਏ ਹਾਂ, ਇੰਜ ਹੀ ਇਕੱਠ ਹੁੰਦੇ ਰਹਿਣ !

ਮੰਡਪ ਵਿਚ ਤੇ ਸ਼ੁਦਾ ਕਾਰਵਾਈ ਖ਼ਤਮ ਹੋ ਚੁਕੀ ਸੀ ।

ਪ੍ਰਧਾਨ ਜਸਪਾਲ ਸਿੰਘ ਦੀ ਮਾਤਾ ਬੀਬੀ ਗੁਰਚਰਨ ਕੌਰ ਸੁਪਤਨੀ ਸੇਠ ਜਗਜੀਤ ਸਿੰਘ ਗੋਰੋਵਾੜਾ ਨੇ ਸਤਿਗੁਰੂ ਜੀ ਦੇ ਸੁਨਹਿਰੀ ਸਿੰਘਾਸਣ ਤੇ ਬਿਰਜਾਮਾਨ ਹੁੰਦਿਆਂ, ਸੰਗਤ ਵਿਚੋਂ ਉਠ ਕੇ ਸਤਿਗੁਰੂ ਜੀ ਦੇ ਗਲੇ ਵਿਚ ਉੱਨ ਦੀ ਮਾਲਾ ਪਹਿਨਾਅ ਕੇ ਨਮਸਕਾਰ ਕੀਤੀ । ਅਜਿਹੇ ਮੌਕੇ ਸਤਿਗੁਰੂ ਜੀ ਬੀਬੀਆਂ ਤੋਂ ਮਾਲਾ ਹੱਥ ਵਿਚ ਫੜ ਕੇ ਹੀ ਉਨ੍ਹਾਂ ਦੇ ਸਤਿਕਾਰ ਨੂੰ ਪਰਵਾਨ ਕਰਦੇ ਹਨ । ਪਿਛੋਂ ਹੋਰ ਦੋ ਸਿਆਮਣਾਂ ਬੀਬੀਆਂ

ਇਕ ਨਾਮਧਾਰੀ ਇਸਤਰੀ ਨੂੰ ਨਾਲ ਲੈ, ਆਗਿਆ ਮੰਗ, ਚਰਨਾਂ ਉਪਰ ਨਮਸਕਾਰ ਕਰਕੇ ਪ੍ਰਸੰਨ ਹੋਈਆਂ ।

**ਵਿਸ਼ੇਸ਼ ਅਵਸਰ**

ਉਪ੍ਰੰਤ ਸਾਰੇ ਵਿਦੇਸ਼ੀ ਰਾਜਦੂਤ ਅਤੇ ਪ੍ਰਤੀਨਿਧ ਅਪਣੇ ਹੱਥਾਂ ਵਿਚ ਸੁਨਹਿਰੀ ਨਾਰੀਅਲ-ਕਲਸ ਲੈਕੇ ਕੇਂਦਰੀ ਕਮਲ ਦੁਆਲੇ ਇਕਤਰ ਹੋਏ । ਇਥੇ ਉਨ੍ਹਾਂ ਨੂੰ ਤਿੰਨਾਂ ਥਾਈ ਫ਼ੌਜਾਂ ਦੇ ਜਰਨੈਲ ਪ੍ਰਾਫਾਟ ਨੇ ਸੰਖੇਪ ਸੰਬੋਧਨ ਕੀਤਾ ਅਤੇ ਸਭਨਾਂ ਪ੍ਰਾਹੁਣਿਆਂ ਦਾ ਧੰਨਵਾਦ ਕੀਤਾ ।

3.22 ਪੀ. ਐਮ, ਕੇਂਦਰ ਦੇ ਖੱਬੇ ਪਾਸੇ (ਸ੍ਰੀ ਸਤਿਗੁਰੂ ਜੀ ਤੋਂ) ਮੰਡਪ ਵਿਚਾਲੇ ਸਾਰੇ ਰਾਜਦੂਤਾਂ, ਪ੍ਰਤੀਨਿਧੀਆਂ ਅਤੇ ਧਰਮਾਚਾਰੀਆਂ ਦੀ ਇਕ ਘੇਰੇ ਦਾਰ ਫੋਟੋ ਖਿੱਚੀ ਗਈ । ਇਸ ਦੇ ਕੇਂਦਰ ਵਿਚ ਪ੍ਰਮੁਖ ਹਸਤੀਆਂ ਸਨ । ਖੱਬਿਓਂ : ਡਾ: ਸੁਚਾਟ, ਸ੍ਰੀ ਸਤਿਗੁਰੂ ਜੀ, ਬੋਧੀ ਆਗੂ ਚਾਓ ਖੁਨਥੇ ਅਤੇ ਜਰਨੈਲ । ਇਕ ਫੋਟੋ ਇਹਨਾਂ ਨਾਲ ਹੋਰ ਲੋਕਾਂ ਨੂੰ ਵੀ ਲੈ ਕੇ ਹੋਈ । ਇਸ ਵਿਚ ਸ਼ਾਮਲ ਹੋਣ ਦਾ ਮੈਨੂੰ ਵੀ ਅਵਸਰ ਮਿਲਿਆ ।

**ਜਰਨੈਲ ਨਾਲ ਮਿਲਣੀ**

ਫੋਟੋ ਉਤਰਵਾਣ ਤੋਂ ਪਿਛੋਂ ਮਹਾ ਮਹਿਮ ਡਾ: ਸੁਚਾਟ ਨੇ ਥਾਈਲੈਂਡ ਦੀਆਂ ਤਿੰਨਾਂ ਫ਼ੌਜਾਂ ਦੇ ਜਰਨੈਲ ਸ੍ਰੀ ਪ੍ਰਾਫਾਟ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਮਿਲਾਇਆ । ਸਤਿਗੁਰੂ ਜੀ ਨੇ ਜਰਨੈਲ ਪ੍ਰਾਫਾਟ ਨੂੰ ਸਮਾ ਮਿਲਣ ਤੇ ਸ੍ਰੀ ਭੈਣੀ ਸਾਹਿਬ (ਭਾਰਤ) ਆਉਣ ਦਾ ਨਿਮੰਤ੍ਰਣ ਦਿੱਤਾ । ਉਸ ਨੇ ਜਦੋਂ ਵੀ ਭਾਰਤ ਜਾਣ ਦਾ ਅਵਸਰ ਮਿਲਿਆ ਦਰਸ਼ਨ ਕਰਨ ਦਾ ਬਚਨ ਦਿੱਤਾ ।

**ਹੁਣ ਲੰਗਰ ਪਾਣੀ**

ਅਤੇ ਇੰਜ ਸੂਤਰ ਬੱਧ ਸਾਰਾ ਪ੍ਰੋਗਰਾਮ 3.30 ਤਕ ਸਮਾਪਤ ਹੋ ਗਿਆ । ਇਹ ਅਜਿਹਾ ਤੇ ਸ਼ੁਦਾ ਕਾਰਜ ਕਰਮ ਸੀ ਕਿ ਇਕ ਮਿੰਟ ਦੀ ਢਿੱਲ ਮੱਠ ਵੀ ਕਿਧਰੇ ਨਹੀਂ ਰੜਕੀ । ਨੇਮ ਅਨੁਸਾਰ ਤਾਂ ਸੀ ਪਰ ਮਸ਼ੀਨੀਪਨ ਵੀ ਕਿਧਰੇ ਨਹੀਂ ਸੀ ਦਿਸਦਾ । ਸ੍ਰੀ ਸਤਿਗੁਰੂ ਜੀ, ਸੇਠ ਜੀ, ਪ੍ਰਧਾਨ ਜੀ, ਮਨਚੰਦਾ, ਪੂਰਬਾ ਅਤੇ ਮੈਂ ਤਾਂ ਸ੍ਰੀ ਸਤਿਗੁਰੂ ਜੀ ਦੇ ਜਲਪਾਨ ਵਾਸਤੇ ਨਿਸਚਿਤ ਡਾ: ਸੁਚਾਟ ਦੇ ਕਾਊਂਸਲ ਹਾਲ ਗਏ । ਸ੍ਰੀ ਸਤਿਗੁਰੂ ਜੀ ਨੇ ਏਥੇ ਫਲੋਹਾਰ ਕੀਤਾ । ਦੂਜੇ, ਨਾਮਧਾਰੀ ਸਿੰਘਾਂ ਲਈ, ਜਿਹੜੇ ਗਿਣਤੀ ਵਿਚ ਦੋ ਸੌ ਸਨ, ਵੈਜੀਟੇਰੀਅਨ ਲੰਗਰ ਪਾਣੀ, ਥਾਈ ਖਾਣਿਆਂ ਦੁਆਰਾ ਤਿਆਰ ਸੀ, ਜਿਥੇ ਭੋਜਨ ਅਚਵ ਕੇ ਬਾਲ ਬਿਰਧ ਨਰ ਨਾਰ ਨੇ ਪੇਟ ਦੀਆਂ ਲੋੜਾਂ ਪੂਰੀਆਂ ਕੀਤੀਆਂ ।

**ਕਾਊਂਸਲ ਹਾਲ ਵਿਚ**

ਮੈਂ ਵੇਖਿਆ ਇਸ ਹਾਲ ਦੇ ਪ੍ਰਵੇਸ਼ ਦੇ ਖੱਬੇ ਪਾਸੇ ਪਹਿਲੀ ਵੱਡੀ ਪੇਂਟਿੰਗ ਮਹਾ

ਮਹਿਮ ਡਾ: ਸੁਚਾਟ ਦੀ, ਇਸਾਈ ਜਗਤ ਦੀ ਸਰਵੋਚ ਹਸਤੀ ਪੋਪ ਪਾਲ ਨਾਲ ਮਿਲਣ ਦੀ ਹੈ। ਇਹ ਦੋਵੇਂ ਖਲੋਤੇ ਹੋਏ ਹਨ। ਦੂਜੀ ਵੱਡੀ ਤਸਵੀਰ (ਕਲਮੀ ਚਿੱਤਰ) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੱਗੇ ਡਾ: ਸੁਚਾਟ ਦੀ ਗੋਡਿਆਂ ਪਰਨੇ ਹੋ ਨਮਸਕਾਰ ਦੀ ਹੈ। ਇਸ ਪਾਸੇ ਹੋਰ ਕੋਈ ਚਿੱਤਰ ਨਹੀਂ। ਇਕ ਦੋ ਛੋਟੀਆਂ ਤਸਵੀਰਾਂ ਦੂਜੀਆਂ ਦੀਵਾਰਾਂ ਤੇ ਦੂਰ ਕਿਤੇ ਹਨ।

ਸ੍ਰੀ ਸਤਿਗੁਰੂ ਜੀ ਵਾਲੀ ਪੇਂਟਿੰਗ ਹੇਠ ਇਕ ਤਾਮਰ ਪੱਤਰ ਤੇ ਸ੍ਰੀ ਹਜ਼ੂਰ ਵੱਲੋਂ ਪੰਜਾਬੀ ਵਿਚ ਲਿਖੀ ਪ੍ਰਸ਼ੰਸਾ ਹੈ, ਜਿਸਦਾ ਥਾਈ ਅਨੁਵਾਦ ਵੀ ਤਾਂਬਾ-ਪੱਤਰ ਤੇ ਵੀ ਉਕਰਾਇਆ ਗਿਆ ਹੈ।

### ਅਹਿਮ ਰਾਇ

'ਰਾਇ ਪੁਸਤਿਕਾ' ਉਤੇ ਸਤਿਗੁਰੂ ਜੀ ਪਾਸੋਂ ਦਸਤਖ਼ਤ ਲਏ ਗਏ ਜਿਸ ਉਤੇ ਆਪ ਜੀ ਨੇ ਇਕੋ ਲਾਈਨ ਲਿਖ ਕੇ ਸਹੀ ਪਾ ਦਿੱਤੀ। ਸ਼ਬਦ ਕੀ ਸਨ, ਮੈਨੂੰ ਪਤਾ ਨਹੀਂ, ਪਰ ਉਹ ਸ਼ਬਦ ਮੈਂ ਏਥੇ ਨੋਟ ਕਰਦਾ ਹਾਂ ਜੋ ਤਾਮਰ ਪੱਤਰ ਤੇ ਉਕ੍ਰਿਤ ਹਨ :

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਡਾ: ਸੁਚਾਟ ਜੀ ਦਾ ਆਸ਼ਰਮ ਦੇਖਿਆ ਜਿਸ ਵਿਚ ਕਈ ਦਿਨ ਨਾ ਬੋਲਣ ਵਾਲੇ, ਪਵਿੱਤਰ ਵਿਚਾਰਾਂ ਵਾਲੇ, ਮਾਸ, ਸ਼ਰਾਬ, ਅੰਡਾ, ਪਾਨ, ਸਿਗਰਿਟ ਦੀ ਬਿਲਕੁਲ ਨਾ ਵਰਤੋਂ ਕਰਨ ਵਾਲੇ ਸਾਧੂ ਰਹਿੰਦੇ ਹਨ। ਡਾਕਟਰ ਸਾਹਿਬ ਆਪ ਭੀ ਘੰਟਿਆਂ ਤਕ ਸਮਾਧੀ ਲੀਨ ਹੋ ਕੇ ਅਲੌਕਿਕ ਦਰਸ਼ਨ ਕਰਦੇ ਹਨ। ਇਸ ਲਈ ਏਥੇ ਸਭ ਜਾਨਵਰ ਸੱਪ ਆਦਿ ਭੀ ਨਹੀਂ ਮਾਰੇ ਜਾਂਦੇ।

ਕੁਲ ਸੰਸਾਰ ਦੀ ਸ਼ਾਂਤੀ ਅਤੇ ਸੁਖ ਦੀ ਵਡੀ ਨਿਸ਼ਾਨੀ ਇਹ ਹੈ। ਇਸ ਤੋਂ ਸਭ ਨੂੰ ਸਿੱਖਿਆ ਧਾਰਨ ਕਰਨੀ ਚਾਹੀਦੀ ਹੈ ਕਿ ਇਹ ਕਿਸ ਤਰ੍ਹਾਂ ਕਿਸੇ ਦੇ ਧਰਮ ਨੂੰ ਚੰਗਾ ਜਾਣਦੇ ਅਤੇ ਕਿਸੇ ਦੀ ਭੀ ਚੰਗਿਆਈ ਨੂੰ ਕਿਸ ਤਰ੍ਹਾਂ ਸਲਾਹੁੰਦੇ ਹਨ।

(ਸਤਿਗੁਰੂ ਜੀ ਦੇ ਦਸਤਖ਼ਤ)

੯ ਫਗਣ ੨੦੩੪

ਹੂਵਾ ਸਵੱਨ, ਰਾਜ ਬੁਰੀ, ਸਿਆਮ

੦੯੧੫

### ਪ੍ਰਥਮ ਸਤਿਕਾਰਤ ਵਿਅਕਤੀ

—ਇਹ ਸਭ ਕੁਛ ਵੇਖਿਆਂ ਪਤਾ ਲਗਦਾ ਹੈ ਕਿ ਸ੍ਰੀ ਸਤਿਗੁਰੂ ਜੀ ਦੇ ਵੱਡਪਣ ਨੂੰ ਪਹਿਚਾਨਣ ਵਾਲਾ ਇਕ ਥਾਈਲੈਂਡ ਵਿਚ ਜਨਮ ਪਿਆ ਹੈ। ਅੱਜ ਦੇ ਇਸ ਮਹਾਨ ਸਮਾਗਮ ਦੀ ਪ੍ਰਥਮ ਸਤਿਕਾਰਤ ਵਿਅਕਤੀ ਸ੍ਰੀ ਸਤਿਗੁਰੂ ਜੀ ਹੀ ਸਨ। ਕਿੰਨੇ ਚਿੱਤਰ, ਕਿੰਨੀਆਂ ਟੀ. ਵੀ-ਕੈਮਰਿਆਂ ਦੀਆਂ ਰੀਲਾਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਹਿਤ ਖ਼ਰਚ ਹੋਈਆਂ। ਥਾਈਲੈਂਡ ਦੇ ਨਾਮਧਾਰੀਆਂ ਨੂੰ ਅਪਣੇ ਸਤਿਗੁਰੂ ਜੀ ਦੀ ਸਿਫ਼ਤ ਸਲਾਹ

ਅਤੇ ਪ੍ਰਾਥਮਿਕਤਾ ਵੇਖ ਕੇ ਖ਼ੁਸ਼ੀ ਸੁਭਾਵਕ ਹੀ ਹੋਈ ਪਰ ਨਾਲ ਹੀ ਉਨ੍ਹਾਂ ਸਮਝ ਲਿਆ ਕਿ ਸਤਿਗੁਰੂ ਸਿਰਫ਼ ਉਹਨਾਂ ਕਰਕੇ ਹੀ, ਜਾਂ ਉਹਨਾਂ ਦਾ ਨਹੀਂ, ਉਸਦਾ ਖੇਤਰ ਵਿਸ਼ਾਲ ਹੈ :

ਸਤਿਗੁਰ ਸਭਨਾ ਦਾ ਭਲਾ ਮਨਾਇਦਾ ਜੇਤਾ ਜਗਤ ਸੰਸਾਰ ।

ਦੂਜੇ ਪਾਸੇ ਥਾਈਲੈਂਡ ਦੀ ਸੰਗਤ ਦੀ ਹੀ ਇਹ ਵਡਿਆਈ ਹੈ ਕਿ ਗੁਰੂ ਆਗਿਆ ਅਧੀਨ ਦੋ ਦਿਨਾਂ ਵਿਚ ਹੀ ਦੋ ਲੱਖ ਟਿਕਲ ਇਕੱਠਾ ਕਰ ਦਿੱਤਾ ਹੈ। ਭਾਵੇਂ ਏਥੇ ਧਨ ਕੁਬੇਰ ਇਕੱਲਾ ਇਕੱਲਾ ਜਣਾ ਵੀ ਏਨੀ ਰਕਮ ਹੱਸ ਕੇ ਅਦਾ ਕਰਨ ਯੋਗ ਹੈ ਪਰ ਇਸ ਤਰ੍ਹਾਂ ਕਰਨ ਨਾਲ ਬਹੁਤਿਆਂ ਦਾ ਹਿੱਸਾ ਪਾਵਨ ਯੱਗ ਵਿਚ ਪੈ ਗਿਆ ।

## ਵਿਦਾਇਦਗੀ ਦੀ ਘੜੀ

ਜਦੋਂ ਜਲਪਾਨ ਕਰ ਸਤਿਗੁਰੂ ਸੱਚੇ ਪਾਤਸ਼ਾਹ ਵਿਦਾ ਹੋਣ ਲਗੇ ਤਾਂ ਹਿਜ਼ ਹਾਈਨੈੱਸ ਡਾ: ਸੁਚਾਟ ਫਿਰ ਆ ਗਏ । ਉਨ੍ਹਾਂ ਸਾਰੇ ਵਿਸ਼ੇਸ਼ ਪ੍ਰਾਹੁਣਿਆਂ ਨੂੰ ਕਾਲੇ (ਵਿਸ਼ੇਸ਼ ਲੱਕੜ ਦੇ) ਚੌਨੁਕਰੇ ਟੇਬਲ, ਉਪਰ ਸੁਨਹਿਰੀ ਮੇਜ਼ ਪੋਸ਼, ਉਸ ਉਪਰ ਧਰੇ ਸੁਨਹਿਰੀ ਕਲਸ ਅਤੇ ਨਾਰੀਅਲ ਕਲਸ ਮਿੱਤਰ-ਭੇਟ ਕੀਤੇ ਸਨ । ਏਥੇ ਸ੍ਰੀ ਸਤਿਗੁਰੂ ਜੀ ਨੂੰ ਵੀ ਸਮੇਤ ਕੁਛ ਵਡ ਆਕਾਰੀਆਂ ਮੋਮਬੱਤੀਆਂ ਦੇ ਅਤੇ ਚੰਦਨ ਲਕੜੀ ਦਾ ਕੁਛ ਸਾਮਾਨ ਭੇਟ ਕੀਤਾ ਅਤੇ ਬਾਕੀ ਸਭ ਕੁਛ ਵੀ । ਨਾਲ ਹੀ ਖੇਚਲ ਵਜੋਂ ਸਤਿਗੁਰਾਂ ਤੋਂ ਖਿਮਾ ਮੰਗੀ । ਮੁੜ ਮੁੜ ਧੰਨਵਾਦ ਕੀਤਾ । ਗੋਰਾ ਨਛੋਹ ਭਰੇ ਪੂਰੇ ਸਰੀਰ ਦਾ ਸਫ਼ੇਦ ਬਸਤਰਾਂ ਵਿਚ ਫਬਦਾ-ਫਬਦਾ ਵਿਅਕਤੀ ਹਿਰਦੇ ਦੀ ਸਾਰੀ ਸ਼ਾਲੀਨਤਾ, ਕ੍ਰਿਤਗਯਤਾ ਅਤੇ ਸਨੇਹ ਨਾਲ ਸਦਕੇ ਜਾ ਰਿਹਾ ਸੀ । ਪੈਂਤੀ ਸਾਲਾ ਜੁਆਨ ਦੇ ਚਿਹਰੇ ਤੋਂ ਖ਼ੂਨ ਜਿਵੇਂ ਚੋ-ਚੋ ਪੈਂਦਾ ਸੀ । ਅੱਜ ਉਹਨੇ ਸਾਰੇ ਕਾਰਜ ਦੀ ਅਗਵਾਈ ਕਰਦਿਆਂ ਖੇਚਲ ਵੀ ਬਹੁਤ ਕੀਤੀ ਸੀ । ਸਾਰਾ ਪ੍ਰੋਗਰਾਮ ਬੜੀ ਸਿਆਣਪ ਨਾਲ ਤਜਵੀਜ਼ ਕੀਤਾ ਅਤੇ ਪਰਵਾਨ ਚੜ੍ਹਾਇਆ ਸੀ ।

ਸਾਡੇ ਤੁਰਨ ਲੱਗਿਆਂ ਉਸ ਸੇਠ ਤ੍ਰਿਲੋਕ ਸਿੰਘ ਹੁਰਾਂ ਨੂੰ ਫਿਰ ਕਿਹਾ : ਜਦੋਂ ਸਤਿਗੁਰੂ ਜੀ ਨੇ ਭਾਰਤ ਨੂੰ ਵਾਪਸ ਪਰਤਣਾ ਹੋਵੇ ਮੈਨੂੰ ਜ਼ਰੂਰ ਫੋਨ ਕਰਨਾ, ਮੈਂ ਵਿਦਾ ਕਰਨ ਆਵਾਂਗਾ ।

## ਮੁੜ ਬੈਂਕੌਕ

ਸਾਨੂੰ ਮੁੜਦਿਆਂ ਕਰਦਿਆਂ ਨੂੰ 5.20 ਹੋ ਹੀ ਗਏ ਸ਼ਾਮ ਦੇ । ਪਹਿਲਾਂ ਵਾਂਗ ਹੀ ਕਾਰਾਂ ਦਾ ਕਾਫ਼ਲਾ ਅਤੇ ਅੱਗੇ ਪਿਛੇ ਟ੍ਰੈਫਿਕ ਪੁਲਿਸ ਦੀਆਂ ਲਾਲ ਬੱਤੀਆਂ ! ਹੁਵਾ ਸਵੱਨ (ਧਰਮ ਧਰਤੀ) ਤੋਂ ਬਾਹਰ ਨਿਕਲਦਿਆਂ ਹੀ ਪੰਜ ਮਿੰਟ ਬਾਦ ਬਰਸਾਤ ਸ਼ੁਰੂ ਹੋ ਗਈ । ਚਾਵਲਾ ਬਖ਼ਸ਼ੀਸ਼ ਸਿੰਘ ਦੀ ਗੱਡੀ ਵਿਚ ਸ੍ਰੀ ਸਤਿਗੁਰੂ ਜੀ, ਸੇਠ ਤ੍ਰਿਲੋਕ ਸਿੰਘ, ਸੰਤ ਪੂਰਬਾ ਅਤੇ ਪ੍ਰੀਤਮ ਸਿੰਘ ਕਵੀ ਬੈਂਕੋਕ ਦੇ ਪੰਧੇ ਪੈ ਗਏ ।

ਟ੍ਰੈਫਿਕ ਦੀ ਭੀੜ ਬੇ-ਥਾਹ ਸੀ । ਸਤਿਗੁਰੂ ਜੀ ਨੇ ਗੱਡੀ ਵਿਚ ਹੀ 6 ਵਜੇ ਅਰਦਾਸਾ ਸੋਧ ਲਿਆ ਨਿਤਨੇਮ ਦਾ । ਅਸੀਂ ਧਰਮਸਾਲਾ ਵਿਚ ਉਡੀਕਦੀ ਸੰਗਤ

ਵਿਚ 6. 5 ਵਜੇ ਸ਼ਾਮੀ ਹੀ ਪਹੁੰਚ ਸਕੇ ।

7 ਵਜੇ ਨਾਮ ਸਿਮਰਨ ਸਮਾਪਤੀ ਦੀ ਅਰਦਾਸ ਉਪ੍ਰੰਤ ਸਚਦੇਵ ਭਰਾਵਾਂ—ਗੁਰਮੁਖ ਸਿੰਘ ਅਤੇ ਪ੍ਰੇਮ ਸਿੰਘ—ਨੇ ਮਾਲਕੌਂਸ ਵਿਚ "ਸਿਮਰਉ ਸਿਮਰਿ ਸਿਮਰਿ ਸੁਖ ਪਾਵਉ" ਦਾ ਗਾਇਨ ਕੀਤਾ । ਇਸ ਰਾਗ ਦਾ ਮੰਗਲਾ ਚਰਣ ਸਤਿਗੁਰੂ ਜੀ ਵਲੋਂ ਸੀ ।

ਥਕਾਵਟ ਅੱਜ ਰੱਜ ਕੇ ਹੀ ਸੀ । ਇਕ ਸ਼ਬਦ ਦੇ ਕੀਰਤਨ ਬਾਅਦ ਹੀ ਅਰਦਾਸ ਹੋ ਗਈ ।

ਸਤਿਗੁਰੂ ਜੀ ਡੇਰੇ ਆਏ ਤਾਂ ਟੈਲੀਫੋਨਾਂ ਦਾ ਸਿਲਸਿਲਾ ਜਾਰੀ ਹੋ ਗਿਆ, ਭਾਰਤ, ਅਮਰੀਕਾ, ਇੰਗਲੈਂਡ, ਕੈਨੇਡਾ, ਅਫਰੀਕਾ । ਪੰਜੇ ਮਹਾਦੀਪ ਸਤਿਗੁਰਾਂ ਦੇ ਪਿਆਰਿਆਂ ਦੇ !

ਬੈਂਕੋਕ ਵਿਚ ਬਰਸਾਤ ਅਤੇ ਦਰਿਆ ਦਾ ਪਾਣੀ ਕਮਲਾ ਹੋਇਆ ਫਿਰਦਾ ਹੈ । ਸੇਠ ਜੀ ਦੇ ਬੰਗਲੇ ਦੇ ਵਿਹੜੇ ਵਿਚ ਤਾਂ ਆ ਹੀ ਗਿਆ ਹੈ ।

### ਬਾਰ ਬਾਰ ਚੇਤੇ ਆਉਂਦੀ ਗੱਲ

ਅੱਜ ਡਾ: ਸੁਚਾਟ ਹੁਰਾਂ ਦੀ ਇਹ ਗੱਲ ਬਾਰ ਬਾਰ ਚੇਤੇ ਆਉਂਦੀ ਹੈ ਕਿ ਜਿਨ੍ਹਾਂ ਲੋਕਾਂ ਨੂੰ ਪਤਾ ਹੈ ਕਿ ਹੂਫਾ ਸਵੱਨ ਵਿਖੇ ਅੱਜ ਇਕ ਬਹੁਤ ਵਡੇ ਸ਼ਾਂਤੀ ਮੰਦਰ ਦੀ ਉਸਾਰੀ ਦਾ ਸ਼ੁਭਾਰੰਭ ਹੋ ਰਿਹਾ ਹੈ ਅਤੇ ਉਹ ਨਹੀਂ ਆਏ, ਉਹਨਾਂ ਦੇ ਭਾਗ ਚੰਗੇ ਨਹੀਂ ਸਨ, ਨਹੀਂ ਤਾਂ ਉਹ ਆਪ ਆਕੇ ਅੱਖੀਂ ਵੇਖਦੇ ਕਿਵੇਂ ਭਾਰਤ ਭੂਮੀ ਦੀ ਮਹਾਨ ਆਤਮਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਆਸ਼ਰਮ ਦੇ ਭਾਗ ਜਗਾਏ ਹਨ !

## 20 ਅਕਤੂਬਰ 1978, ਸ਼ੁਕਰਵਾਰ
## ਬੈਂਕੋਕ, ਥਾਈਲੈਂਡ

ਨਿਤ ਵਾਂਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਨਾਮਧਾਰੀ ਧਰਮਸਾਲਾ ਸੋਇ ਅਸੋਕ ਵਿਚ, ਆਸਾ ਦੀ ਵਾਰ ਦਾ ਕੀਰਤਨ ਹੋਇਆ ।

### ਗ੍ਰਿਹਿ ਚਰਨ ਪਾਉਣੇ

ਸਤਿਗੁਰੂ ਜੀ ਦੇ ਡੇਰੇ ਵਾਲੇ ਬੰਗਲੇ ਗਿਆਂ, ਨਾਮਧਾਰੀ ਸੰਗਤ ਦੇ ਪ੍ਰਧਾਨ ਨੇ, ਬੇਨਤੀ ਕਰਨ ਵਾਲਿਆਂ ਦੇ ਘਰ ਪਵਿੱਤਰ ਕਰਨ ਲਈ, ਸ੍ਰੀ ਸਤਿਗੁਰੂ ਜੀ ਨੂੰ ਬਿਨੈ ਕੀਤੀ । ਆਪ ਜੀ ਨੇ ਸੇਠ ਬਖ਼ਸ਼ੀਸ਼ ਸਿੰਘ ਚਾਵਲਾ ਦੀ ਡਾਜ ਗੱਡੀ ਨੂੰ ਅਪਣੀ ਸਵਾਰੀ ਬਣਾਣ ਦਾ ਮਾਣ ਬਖ਼ਸ਼ਿਆ । ਇਸ ਵਿਚ ਆਪ ਜੀ ਦੀ ਤਾਬਿਆ ਹੇਠ ਸੰਤ ਪੂਰਬਾ, ਪ੍ਰਧਾਨ ਜਸਪਾਲ ਸਿੰਘ ਅਤੇ ਪ੍ਰੀਤਮ ਸਿੰਘ ਕਵੀ ਸਨ ।

ਹੇਠ ਲਿਖੇ ਪਰਵਾਰਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਘਰੀਂ-ਦੁਕਾਨੀਂ ਜਾਕੇ ਦਰਸ਼ਨ ਦਿੱਤੇ । ਉਹਨਾਂ ਨੂੰ ਭਜਨ ਬਾਣੀ ਕਰਨ, ਸਿਨੇਮਾ ਨਾ ਵੇਖਣ ਅਤੇ ਨਾਮਧਾਰੀ ਪਹਿਰਾਵੇ ਨੂੰ ਤਰਜੀਹ ਦੇਣ ਦੀ ਪ੍ਰੇਰਨਾ ਦਿੱਤੀ । ਛੋਟੇ ਬੱਚਿਆਂ ਨੂੰ ਬਾਣੀ ਕੰਠ ਕਰਨ ਕਰਵਾਣ ਲਈ ਉਨ੍ਹਾਂ ਦੀਆਂ ਮਾਵਾਂ ਨੂੰ ਤਾਕੀਦ ਕੀਤੀ । ਬਚਨ ਕੀਤਾ : ਮੈਂ ਫੇਰ ਆਕੇ

ਸੁਣਾਂਗਾ । ਚਾਰ ਘੰਟੇ ਨਿਰੰਤਰ ਸ੍ਰੀ ਸਤਿਗੁਰੂ ਜੀ ਚਲਦੇ ਰਹੇ ਸੇਵਕਾਂ ਸਮੇਤ । ਹਰ ਘਰ ਵਿਚ ਬਾਦਾਮ, ਇਲਾਇਚੀ, ਟਿੱਕੀਦਾਰ ਖੰਡ, ਕਈ ਪਰਕਾਰ ਦੇ ਫਲ ਮੱਥਾ ਟਿਕਦੇ । ਇਸਦੇ ਨਾਲ ਹੀ ਸ਼ਰਧਾ ਸਮ੍ਰਥਾ ਅਨੁਸਾਰ ਰਕਮ ਰਖਕੇ ਵੀ ਸਿਰ ਨਿਵਾਇਆ ਜਾਂਦਾ । ਹਰ ਘਰ ਵਿਚ ਸਤਿਗੁਰੂ ਸਾਹਿਬਾਨ ਦੀਆਂ ਵਧੀਆਂ ਫ੍ਰੇਮਾਂ ਵਿਚ ਫੋਟੋ ਹੁੰਦੀਆਂ ਅਤੇ ਪਰਵਾਰਾਂ ਦੇ ਸਾਰੇ ਹੀ ਮੈਂਬਰਾਂ ਨੇ ਸਫ਼ੈਦ ਨਾਮਧਾਰੀ ਪਹਿਰਾਵਾ ਪਹਿਨਿਆਂ ਹੁੰਦਾ ।

ਜਿਨ੍ਹਾਂ ਜਿਨ੍ਹਾਂ ਘਰਾਂ ਵਿਚ ਜਾਣ ਦਾ ਅਵਸਰ ਮਿਲਿਆ, ਖੁਲ੍ਹੇ ਖੁਲ੍ਹੇ, ਸਾਰੀਆਂ ਮੌਜੂਦਾ ਸਹੂਲਤਾਂ ਨਾਲ ਭਰਪੂਰ, ਸੋਫ਼ਿਆਂ ਉਤੇ ਸਫ਼ੈਦ, ਸਵੱਛ ਅਤੇ ਮਹਿੰਗੇ ਮੁੱਲੇ ਵਸਤਰ ਵਿਛਾ ਕੇ ਸ੍ਰੀ ਸਤਿਗੁਰੂ ਜੀ ਨੂੰ ਬੈਠਣ ਦੀ ਅਰਜ਼ ਕੀਤੀ ਜਾਂਦੀ । ਚਰਨ-ਦੌਰੇ ਵਿਚ ਮੈਨੂੰ ਸੇਠ ਹਰਭਜਨ ਸਿੰਘ ਕੋਮਲ ਅਤੇ ਸੇਠ ਵਿਜਿੰਦਰ ਸਿੰਘ ਦੇ ਮਕਾਨ ਅਤੀ ਸੁੰਦਰ ਲਗੇ ।

ਸਭ ਤੋਂ ਪਹਿਲੋਂ ਗ੍ਰਹਿ ਪਵਿੱਤਰਤਾ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੇਵਕਾਂ ਸਮੇਤ ਪਿਛੋਂ ਬੈਂਕਿਆਂ ਦੇ, ਸੰਤ ਮਹਿੰਦਰ ਸਿੰਘ ਗੋਰੋਵਾੜਾ ਦੀ ਸੁਪਤਨੀ ਬੀਬੀ ਸਵਰਨ ਕੌਰ ਧਰੋਕਾ ਦੇ ਪਧਾਰੇ । ਬੀਬੀ ਨੇ ਦੱਸਿਆ ਉਹ ਤਿੰਨਾਂ ਦੁਕਾਨਾਂ ਤੋਂ 100-100 ਟਿਕਲ ਲੈ ਕੇ ਗੁਰੂ ਕੇ ਲੰਗਰ ਵਾਸਤੇ ਸੰਭਾਲਦੀ ਹੈ । ਉਸਨੇ ਅਰਜ਼ ਕੀਤੀ : ਮਾਇਆ ਸਭ ਆਪ ਜੀ ਦੀ ਹੈ, ਜਿਥੇ ਜੀ ਕਰੇ ਵਰਤੋ ।

## ਅੱਜ ਦੀ ਫਰਿਸਿਤ

| ਨਾਮ | ਵਸੇਬੇ ਦਾ ਨਾਂ | ਸੰਤਾਨ | |
|---|---|---|---|
| 1. ਸੇਠ ਮਹਿੰਦਰ ਸਿੰਘ ਗੋਰੋਵਾੜਾ<br>ਬੀਬੀ ਸਵਰਨ ਕੌਰ ਧਰੋਕਾ | ਕਲੇਸੀਆ | 4 ਲੜਕੇ | 4 ਲੜਕੀਆਂ |
| 2. ਸ: ਬਲਬੀਰ ਸਿੰਘ ਸਪੁਤ੍ਰ ਸ: ਮਹਿੰਦਰ ਸਿੰਘ<br>ਬੀਬੀ ਅਮਲੋਕ ਕੌਰ ਸਪੁਤ੍ਰੀ ਸ: ਤੀਰਥ ਸਿੰਘ<br>ਬੁਧੀ ਰਾਜਾ | | 4 ਲੜਕੇ | ...... |
| 3. ਸ: ਸੰਪੂਰਨ ਸਿੰਘ ਗੋਰੋਵਾੜਾ<br>ਬੀਬੀ ਜਸਵੰਤ ਕੌਰ | ਕਿੰਗ ਫੋਟ<br>ਫੋਟ ਬੁਰੀ ਰੋਡ | ...... | ...... |
| 4. ਸ: ਮਹਿੰਦਰ ਸਿੰਘ ਪ੍ਰੀਤ<br>ਬੀਬੀ ਬਿਅੰਤ ਕੌਰ ਸਪੁਤ੍ਰੀ ਸ: ਨਰੈਣ ਸਿੰਘ ਸੇਠੀ<br>(ਇਸ ਘਰ ਸਚੇ ਪਾਤਸ਼ਾਹ ਜੀ ਅਤੇ ਨਾਲ ਆਇਆਂ ਜਲਪਾਨ ਕੀਤਾ) | | 2 ਲੜਕੇ<br>...... | 3 ਲੜਕੀਆਂ<br>...... |
| 5. ਸੇਠ ਹਰਭਜਨ ਸਿੰਘ ਕੋਮਲ, ਕੁਕਰੇਜਾ<br>ਸਪੁਤਰ ਸੰਤ ਮੰਗਲ ਸਿੰਘ ਬੈਂਕੇ<br>ਬੀਬੀ ਤੇਜਿੰਦਰ ਕੌਰ ਸਪੁਤ੍ਰੀ ਸੰਤ<br>ਸੁਜਾਨ ਸਿੰਘ ਦੂਆ | ਰਾਜ ਬੀਬੀ ਰੋਡ<br>ਮੋਟਰ ਡੀਲਰਜ਼ | 2 ਲੜਕੇ | 3 ਲੜਕੀਆਂ |

6. ਕੋਮਲ ਜੀ ਦੀ ਦੁਕਾਨ ਉਤੇ ਵੀ ਚਰਨ ਪਾਏ । ...... ......

7. ਸ: ਪ੍ਰੇਮ ਸਿੰਘ (ਸਪੁੱਤਰ) 4 ਲੜਕੇ 3 ਲੜਕੀਆਂ
ਬੀਬੀ ਪ੍ਰੀਤਮ ਕੌਰ ਸੁਪਤਨੀ
ਸਵਰਗੀ ਸੰਤ ਪ੍ਰਤਾਪ ਸਿੰਘ ਸਬਾਜਪੁਰੀ
ਸਪੁੱਤਰੀ ਸੰਤ ਸੁੰਦਰ ਸਿੰਘ ਲਾਲਾ ਮੂਸਾ
ਸਫਨ ਖੁਆਇ, ਫਾਹੁਲ ਕੋਥਿਨ ਰੋਡ
ਰੇਡੀਓ ਰੀਪੇਅਰਜ਼

8. ਸ: ਸਤਵਿੰਦਰ ਸਿੰਘ ਸਪੁਤਰ ਸੰਤ ਪ੍ਰਤਾਪ ਸਿੰਘ ...... .......
ਬੀਬੀ ਦਲਜੀਤ ਕੌਰ ਸਪੁਤਰੀ ਸੂਬਾ ਦੀਵਾਨ ਸਿੰਘ

9. ਸ: ਸਰਨ ਪਾਲ ਸਿੰਘ ਸਪੁਤਰ ਸੰਤ ਜਸਵੰਤ ਸਿੰਘ 2 ਲੜਕੇ ......
ਬੀਬੀ ਅਜਿੰਦਰ ਕੌਰ ਸਪੁਤਰੀ ਸੰਤ ਅਮਰ ਸਿੰਘ ਗੁਲ੍ਹਾਟੀ

10. ਮਾਤਾ ਸਤਵੰਤ ਕੌਰ (ਸ੍ਰੀ ਕੋਮਲ ਦੀ ਮਾਸੀ) ...... ......

11. ਸੰਤ ਭਗਤ ਸਿੰਘ ਚਾਵਲਾ ਸਪੁਤ੍ਰ 4 ਲੜਕੇ 1 ਲੜਕੀ
ਸੰਤ ਜੀਵਨ ਸਿੰਘ ਪੱਤ੍ਰ ਨਾਮ, ਵਤਨਾ ਲੇਨ ਸਟ੍ਰੀਟ
ਬੀਬੀ ਕੁਲਦੀਪ ਕੌਰ ਸਪੁਤ੍ਰੀ ਸੰਤ ਹਰਨਾਮ ਸਿੰਘ
ਲੋਹੇ ਵਾਲੇ

12. ਸ. ਅਵਤਾਰ ਸਿੰਘ ਮੰਡੀ (ਹਿ: ਪ੍ਰ:) 4 ਲੜਕੇ 2 ਲੜਕੀਆਂ
(ਸੂਬਾ ਜੈਮਲ ਸਿੰਘ ਮੰਡੀ ਦਾ ਭਾਈ)
ਬੀਬੀ ਅਵਤਾਰ ਕੌਰ

13. ਸ. ਮੋਹਰ ਸਿੰਘ ਚਾਵਲਾ 3 ਲੜਕੇ 2 ਲੜਕੀਆਂ
ਬੀਬੀ ਮੁਖਵੰਤ ਕੌਰ ਸਪੁਤ੍ਰੀ ਸੰਤ ਹਰਨਾਮ ਸਿੰਘ

14. ਸ: ਨਰੈਣ ਸਿੰਘ ਨਰੂਲਾ ਸਪੁਤ੍ਰ ਸੰਤ ਇੰਦ੍ਰ ਸਿੰਘ 1 ਲੜਕਾ 1 ਲੜਕੀ
ਫਿਲੌਕੇ
ਬੀਬੀ ਸੁਰਜੀਤ ਕੌਰ ਸਪੁਤ੍ਰੀ ਸੇਠ ਕਰਤਾਰ ਸਿੰਘ

15. ਸ: ਸਤਪਾਲ ਸਿੰਘ, ਸੂਬਾ ਜੈਮਲ ਸਿੰਘ ਮੰਡੀ ਦਾ ਭਾਈ ...... 6 ਲੜਕੀਆਂ
ਬੀਬੀ ਮਹਿੰਦਰ ਕੌਰ

16. ਸੇਠ ਵਿਜਿੰਦਰ ਸਿੰਘ ਸਪੁਤ੍ਰ ਸੇਠ ਗੁਰਮੁਖ ਸਿੰਘ 3 ਲੜਕੇ 1 ਲੜਕੀ
ਬੀਬੀ ਮਹਿੰਦਰ ਕੌਰ–ਸੂਬਾ ਜੈਮਲ ਸਿੰਘ ਜੀ
ਮੰਡੀ ਦੀ ਭੈਣ

17. ਸ: ਅਜੀਤ ਸਿੰਘ ਸਪੁਤ੍ਰ ਸ: ਸੱਜਣ ਸਿੰਘ 2 ਲੜਕੇ 5 ਲੜਕੀਆਂ
ਬੀਬੀ ਗੁਰਚਰਨ ਕੌਰ ਸਪੁਤ੍ਰੀ ਸ: ਸੰਤ ਸਿੰਘ
ਹੈਦਰਾਬਾਦ

18. ਸ: ਪ੍ਰਿਥੀਪਾਲ ਸਿੰਘ ਮਨਚੰਦਾ ਸਪੁਤ੍ਰ 2 ਲੜਕੇ 3 ਲੜਕੀਆਂ
ਸੰਤ ਬਲਵੰਤ ਸਿੰਘ ਮੰਡੀ ਡਿੰਗਡੋਂਗ ਅਸੋਕ
ਬੀਬੀ ਰਵਿੰਦਰ ਕੌਰ ਸਪੁਤ੍ਰੀ ਸ: ਸੇਵਾ ਸਿੰਘ
ਬੈਂਕ ਵਾਲੇ

19. ਸੰਤ ਰਛਪਾਲ ਸਿੰਘ ਖਾਣੀ ਜੌਂ 2 ਲੜਕੇ 2 ਲੜਕੀਆਂ
ਬੀਬੀ ਸਤਪਾਲ ਕੌਰ

20. ਸ: ਓਅੰਕਾਰ ਸਿੰਘ ...... ......
ਬੀਬੀ ਰਤਨ ਰਾਣੀ

21. ਸ: ਗੁਰਮੀਤ ਸਿੰਘ 1 ਲੜਕਾ 1 ਲੜਕੀ
ਬੀਬੀ ਰਜਿੰਦਰ ਪਾਲ ਕੌਰ

22. ਸ: ਭਜਨ ਪਾਲ ਸਿੰਘ ਸਪੁਤ੍ਰ ਸੰਤ ਦਿਆਲ ਸਿੰਘ 1 ਲੜਕਾ ......
ਬੀਬੀ ਕੰਵਲ ਜੀਤ ਕੌਰ ਸਪੁਤ੍ਰੀ ਸੰਤ ਮਹਿੰਦਰ ਸਿੰਘ
ਨਾਈਲਕ
(ਇਸ ਬੀਬੀ ਨੇ ਲੜਕੇ ਦੇ ਪੇਟ ਦੀ ਖਰਾਬੀ ਦੱਸੀ। ਸਤਿਗੁਰੂ ਜੀ ਨੇ ਦਵਾ ਫ਼ਰਮਾਈ : 5 ਪੱਤੇ ਤੁਲਸੀ ਦੇ ਅਧਰਿੜਕੇ ਨਾਲ ਸਵੇਰੇ ਦਿਓ।)

23. ਸ: ਸਵਰਨ ਸਿੰਘ ਖੁਰਾਣਾ ਸਪੁਤ੍ਰ ਸ: ਗੰਗਾ ਸਿੰਘ 5 ਲੜਕੇ 1 ਲੜਕੀ
ਬੀਬੀ ਜੀਤ ਕੌਰ (ਸੇਠ ਕੌਮਲ ਦੀ ਮਾਸੀ)

24. ਸ: ਜਸਬੀਰ ਸਿੰਘ ਸਪੁਤ੍ਰ ਸੰਤ ਸਰਦਾਰ ਸਿੰਘ ....... .......
ਬੀਬੀ ਜਸਪਾਲ ਕੌਰ ਸਪੁਤ੍ਰੀ ਸੰਤ ਦਿਆਲ ਸਿੰਘ
ਗੋਰੋਵਾੜਾ
ਇਸ ਜੋੜੇ ਨੇ ਪੁਤਰ ਪ੍ਰਾਪਤੀ ਲਈ ਅਰਜ਼ ਕੀਤੀ।

25. ਸ: ਗੁਰਦਿਆਲ ਸਿੰਘ ਸਪੁਤ੍ਰ ਸੰਤ ਮਹਿੰਦਰ ਸਿੰਘ 2 ਲੜਕੇ 1 ਲੜਕੀ
ਨਾਈਲਕ
ਬੀਬੀ ਦਲਜੀਤ ਕੌਰ ਸਪੁਤ੍ਰੀ ਸ: ਜਗਤ ਸਿੰਘ ਚੰਗਮਈ

## ਗ਼ਰੀਬ ਦੀ ਅਰਜ਼

10.30 ਵਜੇ ਸੱਚੇ ਪਾਤਸ਼ਾਹ ਘਰ ਘਰ ਚਰਨ ਪਾਉ਼ ਪ੍ਰੋਗਰਾਮ ਭੁਗਤਾ ਕੇ, ਵਾਪਸ ਡੇਰੇ ਆਏ। ਇਸ਼ਨਾਨ ਕੀਤਾ। ਪ੍ਰਸ਼ਾਦ ਛਕਿਆ। ਆਰਾਮ ਫ਼ਰਮਾਇਆ।

2.30 ਦਾ ਵਕਤ ਹੋਵੇਗਾ ਕਿ ਇਕ ਮਾਈ ਨੇ ਮੈਨੂੰ ਵੀ ਖ਼ਾਸ ਆਦਮੀ ਸਮਝ ਕੇ ਆਣ ਆਖਿਆ : ਸਤਿਗੁਰੂ ਜੀ ਤੋਂ ਵਕਤ ਲੈ ਦਿਓ, ਦੋ ਮਿੰਟ ਅਰਜ਼ ਕਰਨੀ ਹੈ। ਗ਼ਰੀਬਾਂ ਨੂੰ ਵਕਤ ਨਹੀਂ ਮਿਲਦਾ। ਮੈਂ ਤਾਂ ਅਜੇ ਆਨਾ-ਕਾਨੀ ਹੀ ਕਰ ਰਿਹਾ ਸਾਂ ਕਿਉਂਕਿ ਸਤਿਗੁਰਾਂ ਨੇ ਕਿਸੇ ਹੋਰ ਪ੍ਰੋਗਰਾਮ ਅਧੀਨ ਹੁਣੇ ਤੁਰਨਾ ਸੀ ਕਿ ਉਹ ਝੱਟ ਦੇਣੀ ਪਰਦੇ ਉਹਲਿਓਂ ਨਿਕਲ ਆਏ : ਗ਼ਰੀਬ ਦੀ ਅਰਜ਼ ਨਹੀਂ ਸੁਣਨੀ ਤਾਂ ਕੀਹਦੀ ਸੁਣਨੀ ਹੈ।

ਮਾਈ ਦੀ ਤਾਂ ਬਹੁਤ ਨੇੜਿਓਂ ਹੋ ਕੇ ਸੁਣੀ ਗਈ ਸੀ। ਉਹ ਇਕਾਂਤ ਚਾਹੁੰਦੀ ਸੀ। ਮੈਂ ਪੌੜੀਆਂ ਉਤਰ ਗਿਆ। ਫੇਰ ਸੇਠ ਤਿਰਲੋਕ ਸਿੰਘ ਅਤੇ ਮੈਨੂੰ ਦੱਸਿਆ ਗਿਆ :...ਭੈਣ ਸੀ। ਕਹਿੰਦੀ ਸੀ ਰਿਹਾਇਸ਼ ਲਈ ਕਿਤੇ ਪ੍ਰਬੰਧ ਨਹੀਂ। ਸਹੁਰੇ ਪੇਕੇ ਬੇਪਰਵਾਹੀ ਕਰ ਰਹੇ ਹਨ। ਮੈਨੂੰ ਉਹਨਾਂ 'ਚੋਂ ਕੱਢੋ ਕਿਸੇ ਤਰ੍ਹਾਂ ! ਇਹ ਦੱਸ ਕੇ ਸਤਿਗੁਰੂ ਜੀ ਬਚਨ ਕੀਤਾ : ਮੇਰਾ ਜੀ ਕਰਦਾ ਹੈ ਉਹਦੇ ਲਈ ਕਿਤੇ ਵਖਰਾ ਪ੍ਰਬੰਧ ਕਰ ਦਿਆਂ, ਜਿਥੇ ਉਹ ਆਪਣੀ ਉਦਰਪੂਰਤੀ ਵੀ ਕਰ ਸਕੇ ! ਸੇਠ ਤਰਲੋਕ ਸਿੰਘ ਹੁਰਾਂ ਤੁਰਤ ਹੱਥ ਜੋੜ ਬਿਨੈ ਕੀਤੀ : ਦੀਨਾਂ ਬੰਧੂ ! ਮੇਰੇ ਕੁਆਟਰ ਵੀ ਤਾਂ ਆਪ ਜੀ ਦੇ ਹੀ ਹਨ। ਓਥੇ ਇਕ ਰਿਹਾਇਸ਼ੀ ਜਗਹ ਉਸਨੂੰ ਦੇ ਦਿਆਂਗੇ।

ਸਤਿਗੁਰਾਂ ਨੇ ਪ੍ਰਸੰਨਤਾ ਦੇ ਰਓਂ ਵਿਚ ਮੇਰੇ ਨਾਲ ਨੇਤਰ ਮੇਲ ਕੇ ਕਿਹਾ : ਕਈ ਕਹਿੰਦੇ ਹਨ ਕਿ ਸੇਠ ਦੀ ਹਰ ਗੱਲ ਮੰਨੀ ਜਾਂਦੀ ਹੈ। ਉਹਦੇ ਪਿਛੇ ਅਜਿਹੀਆਂ ਗੱਲਾਂ ਦੀ ਲੜੀ ਹੁੰਦੀ ਹੈ।

## ਵੀਡੀਓ ਫਿਲਮ ਸ਼ਾਂਤੀ ਮੰਦਰ

ਸ੍ਰੀ ਸਤਿਗੁਰੂ ਜੀ ਤੇ ਅਸੀਂ ਹੋਰ ਕਿੰਨਿਆਂ ਨੇ ਹੀ ਸੇਠ ਸੁਰੰਮ੍ਰਿਤ ਸਿੰਘ ਦੇ ਬੰਗਲੇ ਵਿਚ ਟੀ.ਵੀ. ਉਤੇ ਉਹ ਵੀਡੀਓ ਵਿਲਮ ਵੇਖੀ ਜੋ 19.10.78 ਵਾਲਾ ਡਾ: ਸੁਚਾਟ ਦੇ ਸ਼ਾਂਤੀ ਮੰਦਰ ਦਾ ਆਰੰਭ ਮੇਲਾ ਵਖਾਂਦੀ ਸੀ। ਸਚੇ ਪਾਤਸ਼ਾਹ ਜੀ ਨੇ 3.30 ਤੋਂ 4.15 ਤਕ ਇਹ ਫਿਲਮ ਵੇਖੀ ਅਤੇ ਇਕ ਇਕ ਫੰਕਸ਼ਨ ਵਿਚ ਗਹਿਰੀ ਦਿਲਚਸਪੀ ਲਈ। ਇਛਾ ਪ੍ਰਗਟ ਕੀਤੀ : ਕੈਮਰੇ ਕਿਤੇ ਦੋ ਹੋਰ ਹੁੰਦੇ ਤਾਂ ਠੀਕ ਤਰ੍ਹਾਂ ਪਿੱਕ ਅੱਪ ਹੋ ਜਾਂਦੀ। ਤਾਂ ਵੀ ਇਹ ਇਕ ਤਕੜੀ ਨਿਸ਼ਾਨੀ ਹੈ।

ਕਾਨਪੁਰ ਦੇ ਸੂਬਾ ਮਹਿੰਦਰ ਸਿੰਘ ਜੀ ਦੇ ਸਪੁਤਰ ਸ. ਜਗਜੀਤ ਸਿੰਘ, ਜੁ ਸਵਰਗਵਾਸੀ ਸੇਠ ਗੁਰਬਖ਼ਸ਼ ਸਿੰਘ 'ਪ੍ਰੀਤਮ' ਦਾ ਦਾਮਾਦ ਹੈ, ਨੇ 1500 ਟਿਕਲ ਕਰਾਏ ਦੇ ਅਦਾ ਕਰਕੇ, ਸ. ਨਿਰਭੈ ਸਿੰਘ ਨਾਲ ਮਿਲ ਕੇ ਇਕ ਯਾਦਗਾਰੀ ਚੀਜ਼ ਤਿਆਰ ਕਰ ਲਈ। ਸ੍ਰੀ ਸਤਿਗੁਰੂ ਜੀ ਨੇ ਇਹ ਵੀ ਚਾਹਿਆ ਕਿ ਇਸ ਫੰਕਸ਼ਨ ਦੀ ਡਾ: ਸੁਚਾਟ ਵਲੋਂ ਤਿਆਰ ਕਰਵਾਈ ਗਈ ਫਿਲਮ ਦੀ ਪ੍ਰਤੀ ਵੀ ਪ੍ਰਾਪਤ ਕਰ ਲੈਣੀ ਚਾਹੀਦੀ ਹੈ।

ਫਿਲਮ ਸ਼ਾਂਤੀ ਮੰਦਰ ਨੂੰ ਸ੍ਰੀ ਸਤਿਗੁਰੂ ਜੀ ਨਾਲ ਹੋਰ ਵੇਖਣ ਵਾਲੇ ਸਨ, ਸੇਠ ਤ੍ਰਿਲੋਕ ਸਿੰਘ, ਸੇਠ ਸੁਰੰਮ੍ਰਿਤ ਸਿੰਘ, ਸੇਠ ਜਸਪਾਲ ਸਿੰਘ ਪ੍ਰਧਾਨ, ਪ੍ਰੀਤਮ ਸਿੰਘ ਕਵੀ ਤੋਂ ਬਿਨਾ ਸੇਠ ਸੁਦਰਸ਼ਨ ਸਿੰਘ-ਸੁਰੰਮ੍ਰਿਤ ਸਿੰਘ ਕਾ ਪਰਵਾਰ।

## ਅੰਤ ਮੈਂ ਥੱਕ ਹੀ ਗਿਆ

ਅੱਜ ਦੀ ਦੌੜ ਭੱਜ ਨੇ, ਮੈਨੂੰ ਇਉਂ ਲਗਾ, ਜਿਵੇਂ ਥਕਾਅ ਹੀ ਦਿਤਾ। ਅਪਣੇ ਡੇਰੇ ਆ ਕੇ ਜਿਉਂ ਲੇਟਿਆ ਸ਼ਾਮਾਂ ਪੈ ਗਈਆਂ। 7.15 ਵਜੇ ਸਨ ਕਿ ਸਤਿਗੁਰੂ ਜੀ ਨੇ ਇਕ ਸੇਵਕ ਮੈਨੂੰ ਲੈ ਕੇ ਆਉਣ ਲਈ ਭੇਜਿਆ। ਨਾਮਧਾਰੀ ਧਰਮਸਾਲਾ ਵਿਖੇ ਨਾਮ ਸਿਮਰਨ ਤਾਂ ਹੋ ਚੁਕਾ ਸੀ, ਸੰਗੀਤ ਸ਼ਬਦ ਵੀ ਮੁੱਕਣ ਤੇ ਆਇਆ ਹੋਇਆ ਸੀ।

ਸਤਿਗੁਰੂ ਜੀ ਆਪ ਦਿਲਰੁਬਾ ਤੇ ਕ੍ਰਿਪਾ ਕਰ ਰਹੇ ਸਨ । ਸੰਗਤ ਬਹੁਤ ਵਡੀ ਗਿਣਤੀ ਵਿਚ ਦਰਸ਼ਨਾਂ ਤੋਂ ਲਾਭ ਉਠਾਂਦੀ ਸ਼ੋਭਾ ਪਾ ਰਹੀ ਸੀ ।

8.30 ਵਜੇ ਕਿਤੇ ਜਾ ਕੇ ਸਤਿਗੁਰੂ ਜੀ ਅਪਣੇ ਡੇਰੇ ਪਧਾਰੇ । ਮੈਂ ਅਤੇ ਸ. ਮਨਚੰਦਾ ਸੇਠ ਬਹਾਦਰ ਸਿੰਘ ਨਾਲ ਬਾਜ਼ਾਰ ਚਲੇ ਗਏ । ਜਿਥੇ ਘੁੰਮਦਿਆਂ ਫਿਰਦਿਆਂ ਰਾਤ ਦੇ 12 ਵਜ ਗਏ । ਸ੍ਰੀ ਸਤਿਗੁਰੂ ਜੀ ਤਾਂ 10 ਵਜੇ ਦੇ ਬਿਰਾਜ ਚੁਕੇ ਸਨ ।

ਬੈਂਕੌਕ ਵਾਸੀਆਂ ਨੂੰ ਨੀਂਦ ਤਾਂ 1-1.30 ਵਜੇ ਹੀ ਜਾ ਕਿਤੇ ਆਵੇਗੀ ।

## 21 ਅਕਤੂਬਰ 1978, ਸ਼ਨੀਵਾਰ
## ਬੈਂਕੌਕ, ਥਾਈਲੈਂਡ

### ਗ੍ਰਿਹ ਪਵਿਤਰਤਾ

ਭਾਵੇਂ ਅੱਜ ਸਵੇਰੇ ਮੈਨੂੰ 4.15 ਤੇ ਜਗਾ ਦਿਤਾ ਗਿਆ ਸੀ ਪਰ ਜਦੋਂ ਨੂੰ ਮੈਂ ਸੇਠ ਚਾਵਲਾ ਸਪੁਤਰਾਂ ਨਾਲ ਥੋਨ ਬੁਰੀ ਇਲਾਕੇ ਵਿਚ ਗਿਆ ਤਾਂ 5.30 ਤਕ ਆਸਾ ਦੀ ਵਾਰ ਦਾ ਭੋਗ ਪੈ ਚੁਕਾ ਸੀ । ਅੱਜ ਵਾਰ ਸ. ਪ੍ਰੀਤਮ ਸਿੰਘ ਮਲਹੋਤਰਾ ਹੁਰਾਂ ਦੇ ਨਿਵਾਸ ਤੇ ਸੀ । ਸੰਗਤ ਡੋਨਿਆਂ ਵਿਚ ਨਮਕੀਨ ਚਾਵਲ ਅਤੇ ਹੋਰ ਸਮਗਰੀ ਛਕ-ਛਕਾ ਰਹੀ ਸੀ । ਕਿਸੇ ਪ੍ਰੇਮੀ ਦੁਆਰਾ ਸ੍ਰੀ ਸਤਿਗੁਰੂ ਜੀ ਲਿਖਿਤ ਦੋ ਕਾਗਜ਼ ਮੈਨੂੰ ਮਿਲੇ ਜੁ ਸਥਿਤੀ ਨੂੰ ਸਪਸ਼ਟ ਕਰਦੇ ਹਨ । ਪਹਿਲਾ, ਜੁ ਆਸਾ ਦੀ ਵਾਰ ਸਮੇਂ ਲਿਖਿਆ ਗਿਆ : "ਰਾਤ ਪ੍ਰਧਾਨ ਜੀ ਨੇ ਕਿਹਾ ਸੀ 9 ਵਜੇ (ਦਰਿਆ ਦਾ) ਪਾਣੀ ਚੜ੍ਹਦਾ ਹੈ ਇਸ ਲਈ ਭੋਗ ਸਾਢੇ ਪੰਜ ਵਜੇ ਪਾ ਕੇ ਘਰਾਂ ਵਲ ਜਾਇਆ ਜਾਵੇ । ਮੈਂ ਤਿਆਰ ਹਾਂ ਪਰਧਾਨ ਜੀ ਨਹੀਂ ਆਏ । ਜਿਨ੍ਹਾਂ ਦੇ ਘਰਾਂ ਵਿਚ ਪਹਿਲਾਂ ਜਾਣਾ ਹੈ ਉਹ ਘਰਾਂ ਨੂੰ ਜਾਣ ਤਾਂ ਠੀਕ ਹੈ ।" ਦੂਜਾ, ਰੁੱਕਾ ਵੀ ਇਹੋ ਦੱਸਦਾ ਸੀ ਪਰ ਹੁਣ ਘਰੋਂ ਹੋ ਕੇ ਆਉਣ ਦਾ ਆਦੇਸ਼ ਸੀ ।

ਪਰ ਤੁਰਨ ਵੇਲੇ ਤਕ ਪ੍ਰਧਾਨ ਜੀ ਆ ਗਏ । ਫ਼ਿਕਰ ਏਸ ਗੱਲ ਦਾ ਸੀ ਕਿ ਇਸ ਇਲਾਕੇ ਵਿਚਲੀ ਸੰਗਤ ਗ੍ਰਿਹ ਪਵਿਤਰਤਾ ਲਈ ਚਰਨ ਵੀ ਪੁਆਣੇ ਚਾਹੁੰਦੀ ਹੈ ਅਤੇ ਨਾਲ ਇਸ ਗੱਲ ਦਾ ਡਰ ਵੀ ਹੈ ਕਿ ਇਲਾਕੇ ਵਿਚ ਵਗਦਾ ਦਰਿਆ 'ਚਾਓ ਫਈਆ', ਕਿਸੇ ਵੇਲੇ ਵੀ ਚੜ੍ਹ ਕੇ ਘਰਾਂ ਵਿਚ ਪਹੁੰਚ ਸਕਦਾ ਹੈ । ਸੁ 5.45 ਤੋਂ ਚਰਨ ਪਾਉਣਾ ਆਰੰਭ ਕੀਤਾ ਗਿਆ ।

ਬਹੁਤ ਤੁਰਿਆ ਗਿਆ, ਬਹੁਤ ਪੌੜੀਆਂ ਚੜ੍ਹੀਆਂ ਗਈਆਂ ਉਪਰਲੀਆਂ ਛੱਤਾਂ ਤੇ ਪਹੁੰਚਣ ਲਈ, ਸਤਿਗੁਰੂ ਜੀ ਬਿਜਲੀ ਦੀ ਗਤੀ ਵਾਂਗ ਚਲਦੇ ਰਹੇ ਅਤੇ ਫਟਾਫਟ ਦੂਜੇ ਘਰ ਦੇ ਸੰਗਤ ਘੇਰੇ ਵਿਚ ਜਾ ਪਹੁੰਚੇ । ਇਹ ਸਤਿਗੁਰੂ ਜੀ ਵਾਸਤੇ ਵਿਛੇ ਆਸਣ ਦੁਆਰਾ ਬਣ ਜਾਂਦਾ । ਬਾਕੀ ਸਾਰਾ ਸਿਲਸਿਲਾ ਕੱਲ੍ਹ ਵਾਂਗੂੰ ਹੀ......।

ਸੰਗਤ ਮਹਾ ਨਦ ਵਿਚ ਜੁੜਦੇ ਨਾਲਿਆਂ ਵਾਂਗ, ਇਕ ਇਕ, ਦੋ ਦੋ ਕਰਕੇ ਨਾਲ ਜੁੜਦੀ ਚਲੀ ਗਈ ਅਤੇ ਮਿੰਟਾਂ ਵਿਚ ਹੀ ਗ੍ਰਿਹ ਚਰਨ ਪਾਉਣ ਦੀ ਕ੍ਰਿਆ ਹੁੰਦੀ ਰਹੀ । ਥਾਈ ਲੋਕ ਜਿਉਂ ਜਿਉਂ ਦਿਨ ਦੇ ਚੜ੍ਹਾਅ ਨਾਲ ਜਾਗੇ, ਉਠੇ, ਚਿੱਟੇ

ਕਪੜਿਆਂ ਵਿਚ ਫਬਦੇ ਨਾਮਧਾਰੀ ਸਿੰਘਾਂ ਦੇ ਗੁੰਹ ਥਾਂ-ਥਾਂ ਖਲੋਤੇ ਅਤੇ ਫੇਰ ਛੇਤੀ ਛੇਤੀ ਤੁਰਦੇ ਵੇਖਦੇ ਤਾਂ ਹੈਰਾਂਨ ਰਹਿ-ਰਹਿ ਜਾਂਦੇ ! ਆਖ਼ਿਰ ਏਥੇ ਕੀ ਹੋ ਗਿਆ ? ਇਹ ਕੌਣ ਹੈ, ਜਿਸ ਦੇ ਦੁਆਲੇ ਏਨਾ ਮਾਨਵੀ ਸਤਿਕਾਰ ਹਰਕਤ ਵਿਚ ਹੈ। ਸਾਰਾ ਪ੍ਰੋਗਰਾਮ ਹੀ 10.15 ਤਕ ਸਮਾਪਤ ਹੋ ਗਿਆ।

ਏਨੇ ਚਿਰ ਵਿਚ ਬੈਂਕੌਕ ਦੀਆਂ ਸੜਕਾਂ ਵਿਚ ਪਾਣੀ ਵੀ ਯਾਤਰਾ ਕਰਨ ਲਈ ਚੜ੍ਹ ਪਿਆ।

ਜਦੋਂ ਸਤਿਗੁਰੂ ਜੀ ਲਾਲਾ ਰੌਸ਼ਨ ਲਾਲ ਜੀ ਦੀ ਦੁਕਾਨ ਤੇ ਚਰਨ ਪਾ, ਉਨ੍ਹਾਂ ਦੇ ਘਰ ਵਲ ਨਿਕਲੇ ਤਾਂ ਘਰ ਦੇ ਵਿਹੜੇ ਵਿਚ ਪਾਣੀ ਹੀ ਪਾਣੀ ਸੀ। ਦਰਵਾਜ਼ਿਓਂ ਬਾਹਰ ਨਿਕਲ ਕੇ ਪਾਣੀ ਸਤਿਗੁਰਾਂ ਦੀ ਚਰਨ ਛੁਹ ਨੂੰ ਲਪਕਿਆ, ਪਰ ਸਤਿਗੁਰੂ ਨਾਲ ਕੌਣ ਚਲਾਕੀਆਂ ਕਰੇ ? ਚੌਕੀਆਂ ਧਰ ਧਰ ਕੇ ਰੌਸ਼ਨ ਲਾਲ ਜੀ ਦੇ ਘਰ ਪਹੁੰਚਿਆ ਗਿਆ।

## ਫਹਿਰਿਸਤ

ਜਿਨ੍ਹਾਂ ਦੇ ਘਰੀਂ ਅਜ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ ਗਈ ਉਨ੍ਹਾਂ ਵਡਭਾਗਿਆਂ ਦੇ ਨਾਮ ਅਤੇ ਹੋਰ ਵੇਰਵੇ :

1. ਸ. ਪ੍ਰੀਤਮ ਸਿੰਘ ਮਲਹੋਤਰਾ ਸਪੁਤ੍ਰ ਸੰਤ ਜੋਤਾ ਸਿੰਘ ਟਾਟਾ ਨਗਰ — 3 ਲੜਕੇ 1 ਲੜਕੀ
   ਬੀਬੀ ਸਤਨਾਮ ਕੌਰ ਸਪੁਤ੍ਰੀ ਸੰਤ ਪ੍ਰਤਾਪ ਸਿੰਘ ਗੋਰੋਵਾੜਾ
2. ਸ: ਅਤਰ ਸਿੰਘ ਖੁਰਾਣਾ ਸਪੁਤ੍ਰ ਸੇਠ ਕਰਤਾਰ ਸਿੰਘ — 2 ਲੜਕੇ 1 ਲੜਕੀ
   ਬੀਬੀ ਅਵਿਨਾਸ਼ ਕੌਰ ਸਪੁਤ੍ਰੀ ਸੰਤ ਹਰਨਾਮ ਸਿੰਘ — ਵਿਹਾਰ ਡਿੰਗ ਡੋਂਗ
3. ਸ: ਬਚਿੱਤਰ ਸਿੰਘ ਸੇਠੀ ਸਪੁਤ੍ਰ ਸ: ਅਜੀਤ ਸਿੰਘ — 2 ਲੜਕੇ ...
   ਬੀਬੀ ਸਤਵਿੰਦਰ ਕੌਰ — ਬਜਾਜ਼ੀ ਦੀ ਦੁਕਾਨ
   ਸਪੁਤ੍ਰੀ ਸੰਤ ਹਰਦਿਆਲ ਸਿੰਘ ਮਾਟਾ
   ਇਕ ਲੜਕੇ ਨੂੰ ਦਸਤਾਰ ਸਜਾਈ ਕਰ ਕਮਲਾਂ ਦੁਆਰਾ
4. ਸੰਤ ਸਰਦੂਲ ਸਿੰਘ ਸਪੁਤ੍ਰ ਸੰਤ ਕੇਸਰ ਸਿੰਘ — 1 ਲੜਕਾ 2 ਲੜਕੀਆਂ
   ਬੀਬੀ ਨਰਿੰਜਨ ਕੌਰ ਸਪੁਤ੍ਰੀ ਸੰਤ ਗਿਆਨ ਸਿੰਘ ਕਰੋਲ ਬਾਗ, ਨਵੀਂ ਦਿੱਲੀ — ਡਿੰਗ ਡੋਂਗ
5. ਸ: ਸੁਖਜਿੰਦਰ ਸਿੰਘ ਸਪੁਤ੍ਰ ਸੰਤ ਪ੍ਰਤਾਪ ਸਿੰਘ — 2 ਲੜਕੇ 1 ਲੜਕੀ
   ਬੀਬੀ ਮਨਵਿੰਦਰ ਕੌਰ ਸਪੁਤ੍ਰੀ ਸੰਤ ਪ੍ਰਤਾਪ ਸਿੰਘ ਸਬਾਜ ਪੁਰੀ — ਬਜਾਜ਼ੀ ਦੀ ਦੁਕਾਨ
6. ਸੰਤ ਜਗਜੀਤ ਸਿੰਘ ਆਜ਼ਾਦ — 2 ਲੜਕੇ 2 ਲੜਕੀਆਂ
   ਸਪੁਤ੍ਰ ਸੰਤ ਭਗਤ ਸਿੰਘ ਪ੍ਰੇਮੀ — ਸੰਗੀਤ, ਡਿੰਗਡੋਂਗ
   ਬੀਬੀ ਕਮਲਜੀਤ ਕੌਰ ਸਪੁਤ੍ਰੀ ਸੰਤ ਅਤਰ ਸਿੰਘ

7. ਸ: ਰਣਜੀਤ ਸਿੰਘ ਖੰਡਪੁਰੀ 3 ਲੜਕੇ 2 ਲੜਕੀਆਂ
ਸਪੁਤ੍ਰ ਸੰਤ ਸਰਦੂਲ ਸਿੰਘ ਬਜਾਜ਼ੀ ਦੀ ਦੁਕਾਨ
ਬੀਬੀ ਮਹਿੰਦਰ ਕੌਰ ਸਪੁਤ੍ਰੀ ਸੰਤ ਕਰਤਾਰ ਸਿੰਘ ਸੇਠੀ
ਚੰਗਮਈ ਪੁਤ੍ਰੀ ਮਾਤਾ ਗੁਰਸੇਵ ਕੌਰ

੮. ਸ: ਪ੍ਰਿਤਪਾਲ ਸਿੰਘ ਸਪੁਤ੍ਰ ਸੰਤ ਸਵਰਨ ਸਿੰਘ 3 ਲੜਕੇ 2 ਲੜਕੀਆਂ
ਬੀਬੀ ਗੁਰਮੀਤ ਕੌਰ ਸਪੁਤ੍ਰੀ ਸੰਤ ਕਰਤਾਰ ਸਿੰਘ ਸੇਠੀ

ਇਸ ਘਰ ਬੈਠ ਕੇ ਸ੍ਰੀ ਸਤਿਗੁਰੂ ਜੀ ਨੇ ਚੰਡੀ ਦੀ ਵਾਰ ਦਾ ਪਾਠ ਕੀਤਾ । ਬੀਬੀ ਨੇ ਇਕ ਲੜਕਾ ਸ੍ਰੀ ਚਰਨਾਂ ਵਿਚ ਪੇਸ਼ ਕਰਕੇ ਅਰਜ਼ ਕੀਤੀ : ਸੱਚੇ ਪਾਤਸ਼ਾਹ, ਦੀਨ ਦਿਆਲ ਜੀ, ਇਸ ਦੀਆਂ ਅੱਖਾਂ ਅਸਲੋਂ ਜਵਾਬ ਦੇ ਗਈਆਂ, ਡਾਕਟਰ ਨੇ ਟੈਸਟ ਕਰਕੇ ਦੱਸਿਆ, ਹੁਣ ਨਜ਼ਰ ਨਹੀਂ ਮੁੜੇ ਗੀ । ਮੈਂ ਗੁਰੂ ਕੇ ਲੰਗਰ ਦੀ ਸੁਖਣਾ ਸੁਖੀ, 10,000 ਟਿਕਲ ਭੇਟ ਕਰਾਂਗੀ ਜੇ ਨਜ਼ਰ ਮਿਲ ਜਾਵੇ । ਇਕ ਹੋਰ ਡਾਕਟਰ ਨੂੰ ਵਖਾਇਆ । ਉਸ ਦਵਾਈ ਦਿਤੀ ਹੈ । ਮੋੜਾ ਪੈ ਰਿਹਾ ਹੈ । ਕ੍ਰਿਪਾ ਜਲਦੀ ਕਰੋ ।

ਸਤਿਗੁਰਾਂ ਇਕ ਮਾਲਾ ਭਜਨ ਦੀ ਕਰਕੇ ਅਰਦਾਸ ਕਰਨ ਦੀ ਆਗਿਆ ਕੀਤੀ ।

ਬੋਨ ਬੁਰੀ ਦਾ ਇਲਾਕਾ, ਸਾਰਾ ਹੀ, ਬੜਾ ਸਿਲ੍ਹਾ ਅਤੇ ਭੀੜਾ ਹੈ । ਏਥੋਂ ਵੀ ਸਤਿਗੁਰੂ ਜੀ ਨੂੰ ਅਸਲੋਂ ਹੀ ਇਕ ਰੇਲਵੇ ਬਾਰੀ ਜਿੰਨੀ ਜਗਹ ਵਿਚਦੀ ਲੰਘ ਕੇ ਦੂਜੇ ਘਰ ਜਾਣਾ ਪਿਆ । ਹੜ੍ਹ ਦਾ ਪਾਣੀ ਅਸਲੀ ਲਾਂਘੇ ਵਿਚ ਆ ਪਹੁੰਚਾ ਸੀ ।

9. ਸ: ਅਵਤਾਰ ਸਿੰਘ 1 ਲੜਕਾ 2 ਲੜਕੀਆਂ
ਸਪੁਤ੍ਰ ਸ: ਕਰਤਾਰ ਸਿੰਘ ਨਰੂਲਾ
ਬੀਬੀ ਰਤਨ ਕੌਰ ਸਪੁਤ੍ਰੀ ਸ: ਹਰੀ ਸਿੰਘ

10. ਬੀਬੀ ਗੁਰਸੇਵ ਕੌਰ ਖਾਣੀ ਜੌਂ 3 ਲੜਕੇ 5 ਲੜਕੀਆਂ
ਇਸ ਦੇ ਘਰ ਵੀ ਸਟੂਲਾਂ ਉਤਦੀ ਗਏ

11. ਸੰਤ ਕਰਤਾਰ ਸਿੰਘ ਸਬਾਜ ਪੁਰੀ ... 5 ਲੜਕੀਆਂ
ਬੀਬੀ ਸੁਰਜੀਤ ਕੌਰ

12. ਸ: ਪਿਆਰਾ ਸਿੰਘ ਮੋਂਗਾ ਸਪੁਤ੍ਰ ਸ: ਸਵਰਨ ਸਿੰਘ 3 ਲੜਕੇ ...
ਬੀਬੀ ਜਸਬੀਰ ਕੌਰ
ਸਪੁਤ੍ਰੀ ਸ: ਨਰਿੰਦਰ ਸਿੰਘ ਚੰਗਮਈ

13. ਸ: ਰਤਨ ਸਿੰਘ ਚਾਵਲਾ ਸਪੁਤ੍ਰ ਸ: ਸੰਤੋਖ ਸਿੰਘ 6 ਲੜਕੇ ...
ਬੀਬੀ ਹਰਭਜਨ ਕੌਰ ਸਪੁਤ੍ਰੀ ਸੰਤ ਜੁਗਿੰਦਰ ਸਿੰਘ
ਗੜ੍ਹ ਸ਼ੰਕਰ

14. ਸੰਤ ਕਪੂਰ ਸਿੰਘ ਸਪੁਤ੍ਰ ਸੰਤ ਨਿਹਾਲ ਸਿੰਘ 2 ਲੜਕੇ 1 ਲੜਕੀ
ਬੀਬੀ ਪ੍ਰਸਿੰਨ ਕੌਰ ਸਪੁਤ੍ਰੀ ਸੰਤ ਕਿਰਪਾਲ ਸਿੰਘ
ਬੀਬੀ ਕਰਤਾਰ ਕੌਰ

15. ਸ: ਅਵਤਾਰ ਸਿੰਘ ਕੁਮਾਰ ਸਪੁਤ੍ਰ ਸੰਤ ਵਜ਼ੀਰ ਸਿੰਘ 3 ਲੜਕੇ 2 ਲੜਕੀਆਂ
ਬੀਬੀ ਰਾਜ ਰਤਨ ਕੌਰ ਸਪੁਤ੍ਰੀ ਸੰਤ ਕਿਰਪਾਲ ਸਿੰਘ

16. ਸ: ਅਵਤਾਰ ਸਿੰਘ ਬੁਧੀਰਾਜਾ 2 ਲੜਕੇ 2 ਲੜਕੀਆਂ
ਸਪੁਤ੍ਰ ਸੰਤ ਹਰਨਾਮ ਸਿੰਘ
ਬੀਬੀ ਸੁਰਜੀਤ ਕੌਰ
ਸਪੁਤ੍ਰੀ ਸੰਤ ਕਿਰਪਾਲ ਸਿੰਘ ਗੋਰੇਵਾੜਾ
17. ਸ: ਜਗਜੀਤ ਸਿੰਘ ਮਾਟਾ ਸਪੁਤ੍ਰ ਸੰਤ ਲਾਭ ਸਿੰਘ 1 ਲੜਕਾ 1 ਲੜਕੀ
ਬੀਬੀ ਸੁਰਜੀਤ ਕੌਰ ਸਪੁਤ੍ਰੀ ਸੰਤ ਕ੍ਰਿਪਾਲ ਸਿੰਘ
18. ਸ: ਪ੍ਰਿਤਪਾਲ ਸਿੰਘ ਖਾਣੀ ਜੌਂ ਪ੍ਰਧਾਨ ਨੌਜਵਾਨ ਜਥਾ 2 ਲੜਕੇ 3 ਲੜਕੀਆਂ
ਬੀਬੀ ਜਸਪਾਲ ਕੌਰ
ਸਪੁਤ੍ਰੀ ਸੰਤ ਮਹਿੰਦਰ ਸਿੰਘ ਨਾਈਲਕ
19. ਸ: ਮਹਿੰਦਰ ਸਿੰਘ ਮਨੋਚਾ ਸਪੁਤ੍ਰ ਸ: ਮੇਹਰ ਸਿੰਘ 1 ਲੜਕਾ 3 ਲੜਕੀਆਂ
ਬੀਬੀ ਸੁਰਜੀਤ ਕੌਰ
ਸਪੁਤ੍ਰੀ ਸੰਤ ਖਜ਼ਾਨ ਸਿੰਘ ਇਨਸਾਫ਼
20. ਸੰਤ ਪਾਲ ਸਿੰਘ 1 ਲੜਕਾ 4 ਲੜਕੀਆਂ
ਬੀਬੀ ਸੁਰਜੀਤ ਕੌਰ ਸਪੁਤ੍ਰੀ ਸੰਤ ਹਾਕਮ ਸਿੰਘ ਸ਼ੇਖੂਪੁਰ
21. ਸ: ਮੇਹਰ ਸਿੰਘ—ਲਾਲਾ ਸਟੋਰ 1 ਲੜਕਾ 1 ਲੜਕੀ
ਬੀਬੀ ਅਮ੍ਰਿਤ ਜੀਤ ਸਪੁਤ੍ਰੀ ਸੰਤ ਕਿਰਪਾਲ ਸਿੰਘ
22. ਸ: ਅਵਤਾਰ ਸਿੰਘ ਲਾਲਾ ਸਟੋਰ 1 ਲੜਕਾ 3 ਲੜਕੀਆਂ
ਬੀਬੀ ਸੁਰਿੰਦਰ ਕੌਰ
ਸਪੁਤ੍ਰੀ ਸ: ਪਿਆਰਾ ਸਿੰਘ ਖਰਬੰਦਾ
23. ਬਾਬਾ ਦਲੀਪ ਸਿੰਘ 3 ਲੜਕੇ 1 ਲੜਕੀ
ਬੀਬੀ ਗੁਰਸੇਵ ਕੌਰ
24. ਸੰਤ ਗੁਰਬਖ਼ਸ਼ ਸਿੰਘ ਹੰਸ ਸਪੁਤ੍ਰ ਸੰਤ ਧਿਆਨ ਸਿੰਘ 2 ਲੜਕੇ 2 ਲੜਕੀਆਂ
ਬੀਬੀ ਪ੍ਰਸਿੰਨ ਕੌਰ ਸਪੁਤ੍ਰੀ ਸੰਤ ਲਾਲ ਸਿੰਘ ਸਖਾਣਾ
25. ਸ. ਇੰਦਰ ਦਮਨ ਸਿੰਘ 2 ਲੜਕੇ 2 ਲੜਕੀਆਂ
ਸਪੁਤ੍ਰ ਸੰਤ ਭਗਤ ਸਿੰਘ ਸੇਖੰਵ
ਬੀਬੀ ਪ੍ਰਿਤਪਾਲ ਕੌਰ ਸਪੁਤ੍ਰੀ ਸੰਤ ਹਰਨਾਮ ਸਿੰਘ
26. ਸ੍ਰੀ ਰਾਜ ਕੁਮਾਰ ਸਪੁਤ੍ਰ ਸ: ਲਾਭ ਚਰਨ ਸਿੰਘ 2 ਲੜਕੇ 1 ਲੜਕੀ
ਬੀਬੀ ਊਸ਼ਾ ਰਾਣੀ

ਬੀਬੀ ਊਸ਼ਾ ਵੈਰਾਗ ਮਈ ਹੋ ਕੇ ਗਾਉਂਦੀ ਰਹੀ : ਵਾਰੀ ਜਾਵਾਂ ਉਹਨਾਂ ਤੋਂ ਜਿਨ੍ਹਾਂ ਨੂੰ ਤੇਰੀਆਂ ਲੋੜਾਂ !

27. ਪੰ: ਜਗਜੀਤ ਸਿੰਘ ਸਪੁਤ੍ਰ ਪੰ: ਮੱਯਾ ਸਿੰਘ 3 ਲੜਕੇ 4 ਲੜਕੀਆਂ
ਬੀਬੀ ਜਸਪਾਲ ਕੌਰ ਸਪੁਤ੍ਰੀ ਸੰਤ ਹਰੀ ਸਿੰਘ
28. ਸ: ਮਿੱਤਰ ਸਿੰਘ ਸਪੁਤ੍ਰ ਸ: ਅਜੀਤ ਸਿੰਘ ਖੰਨ ਪੁਰੀ ...... 2 ਲੜਕੀਆਂ
ਬੀਬੀ ਬਲਬੀਰ ਕੌਰ ਸਪੁਤ੍ਰੀ ਸੰਤ ਦਲੀਪ ਸਿੰਘ

29. ਸ. ਜਗਜੀਤ ਸਿੰਘ ਸੇਠੀ ਸਪੁਤ੍ਰ ਸੰਤ ਕਰਤਾਰ ਸਿੰਘ 3 ਲੜਕੇ 3 ਲੜਕੀਆਂ
ਬੀਬੀ ਹਰਭਜਨ ਕੌਰ ਸਪੁਤ੍ਰੀ ਸੰਤ ਪ੍ਰਤਾਪ ਸਿੰਘ

30. ਸ: ਮਹਿੰਦਰ ਸਿੰਘ 1 ਲੜਕਾ 1 ਲੜਕੀ
ਬੀਬੀ ਸੁਰਿੰਦਰ ਕੌਰ
ਸਪੁਤ੍ਰੀ ਸ: ਜਸਬੀਰ ਸਿੰਘ ਮਸਤਾਨਾ

31. ਸ: ਹਰਦੀਪ ਸਿੰਘ ਸਪੁਤ੍ਰ ਸੰਤ ਹਰੀ ਸਿੰਘ 2 ਲੜਕੇ ......
ਲਾਲਾ ਸਟੋਰ
ਬੀਬੀ ਸਿਮਰਤ ਪਾਲ ਕੌਰ
ਸਪੁਤ੍ਰੀ ਸ: ਹਰਬਿੰਦਰ ਸਿੰਘ ਨਰੂਲਾ 2 ਲੜਕੇ ......

32. ਸ: ਗੁਰਮੁਖ ਸਿੰਘ ਖੰਨਪੁਰੀ ...... 1 ਲੜਕੀ
ਸਪੁਤ੍ਰ ਸ: ਈਸ਼ਰ ਸਿੰਘ ਨਰੂਲਾ
ਬੀਬੀ ਬਲਵੰਤ ਕੌਰ ਸਪੁਤ੍ਰੀ ਸੰਤ ਨਿਹਾਲ ਸਿੰਘ
ਇਨ੍ਹਾਂ ਦਾ ਦਾਮਾਦ :
ਸ: ਕੁਲਦੀਪ ਸਿੰਘ ਸੇਠੀ ਸਪੁਤ੍ਰ ਸੰਤ ਇੰਦਰ ਸਿੰਘ 1 ਲੜਕਾ ......
ਬੀਬੀ ਤਰਨ ਜੀਤ ਕੌਰ

33. ਸ: ਮਨਜੀਤ ਸਿੰਘ 3 ਲੜਕੇ .....
ਸਪੁਤ੍ਰ ਸੰਤ ਇਕਬਾਲ ਸਿੰਘ ਮਨਚੰਦਾ
ਬੀਬੀ ਸੁਖਰਾਜ ਰਤਨ ਸਪੁਤ੍ਰੀ ਸੰਤ ਨਿਰੰਜਨ ਸਿੰਘ
ਗੁੜਗਾਵਾਂ

34. ਸੰਤ ਹਰਮਿੰਦਰ ਸਿੰਘ ਸਪੁਤ੍ਰ ਸੰਤ ਹਰੀ ਸਿੰਘ ...... 1 ਲੜਕੀ
ਲਾਲਾ ਸਟੋਰ
ਬੀਬੀ ਵਤਨ ਪਾਲ ਸਪੁਤ੍ਰੀ ਸ: ਅਜੀਤ ਸਿੰਘ ਖੰਨਪੁਰੀ

35. ਸ. ਚਰਨਜੀਤ ਸਿੰਘ ਸੇਠੀ ਸਪੁਤ੍ਰ ਕਰਤਾਰ ਸਿੰਘ 1 ਲੜਕੀ
ਚੰਗਮਈ (ਸ਼ਿਵਜੀ ਮਹਾਰਾਜ)
ਬੀਬੀ ਚਰਨ ਸੁਖਰਾਜ ਸਪੁਤ੍ਰੀ ਸੰਤ ਹਰਨਾਮ ਸਿੰਘ

36. ਸ: ਸਰਦੂਲ ਸਿੰਘ ਨਰੂਲਾ ਸਪੁਤ੍ਰ ਸੰਤ ਸੋਹਣ ਸਿੰਘ ...... 1 ਲੜਕੀ
ਬੀਬੀ ਰਤਨ ਕੌਰ ਸਪੁਤ੍ਰੀ ਸੰਤ ਹਰਨਾਮ ਸਿੰਘ ਖਾਣੀ ਜੌਂ

37. ਸ: ਅਜੀਤ ਸਿੰਘ ਖੰਨਪੁਰੀ ਸਪੁਤ੍ਰ ਸੰਤ ਜੋਗਿੰਦਰ ਸਿੰਘ 1 ਲੜਕਾ ......
ਬੀਬੀ ਇੰਦਰ ਜੀਤ ਕੌਰ
ਸਪੁਤ੍ਰੀ ਸੰਤ ਇਕਬਾਲ ਸਿੰਘ ਸੇਠੀ

38. ਸੰਤ ਹਰੀ ਸਿੰਘ ਮੋਂਗਾ ਲਾਲਾ ਸਟੋਰ 5 ਲੜਕੇ 4 ਲੜਕੀਆਂ
ਸਪੁਤ੍ਰ ਸੰਤ ਹਰਨਾਮ ਸਿੰਘ
ਬੀਬੀ ਹਰਬੰਸ ਕੌਰ (ਸਵ:)

39. ਬੀਬੀ ਰਾਮ ਪਿਆਰੀ 2 ਲੜਕੇ ......

ਸੁਪਤਨੀ ਸ: ਹਰਨਾਮ ਸਿੰਘ ਖਾਣੀ ਜੈਂ

40. ਸ: ਸੇਵਾ ਸਿੰਘ ਛਾਬੜਾ ਸਪੁਤ੍ਰ ਸੰਤ ਗਿਆਨ ਸਿੰਘ 2 ਲੜਕੇ 3 ਲੜਕੀਆਂ

ਬੀਬੀ ਬੇਅੰਤ ਕੌਰ ਸਪੁਤ੍ਰੀ ਸ: ਜੈਮਲ ਸਿੰਘ ਸੇਠੀ

41. ਸ: ਰੌਣਕ ਸਿੰਘ ਸਪੁਤ੍ਰ ਸ: ਹਰਨਾਮ ਸਿੰਘ 1 ਲੜਕਾ 1 ਲੜਕੀ

ਬੀਬੀ ਲਖਵੰਤ ਕੌਰ ਸਪੁਤ੍ਰੀ ਸੰਤ ਹਰਬੰਸ ਸਿੰਘ

42. ਸ: ਪਿਆਰਾ ਸਿੰਘ ਕੁਕਰੇਜਾ ਸਪੁਤ੍ਰ ਸੰਤ ਨਿਹਾਲ ਸਿੰਘ ... 1 ਲੜਕੀ

ਬੀਬੀ ਮਹਿੰਦਰ ਕੌਰ ਸਪੁਤ੍ਰੀ ਸੰਤ ਕੇਸਰ ਸਿੰਘ

43. ਪੰ: ਜੁਗਿੰਦਰ ਸਿੰਘ ਸਪੁਤ੍ਰ ਸੰਤ ਮੱਯਾ ਸਿੰਘ ਸਖਾਣਾ 3 ਲੜਕੇ 3 ਲੜਕੀਆਂ

ਬੀਬੀ ਦਲੀਪ ਕੌਰ ਸਪੁਤ੍ਰੀ ਸੰਤ ਭਗਤ ਸਿੰਘ

44. ਸੰਤ ਅਮਰਜੀਤ ਸਿੰਘ ਸਪੁਤ੍ਰੀ ਸੰਤ ਪ੍ਰਤਾਪ ਸਿੰਘ 1 ਲੜਕਾ 3 ਲੜਕੀਆਂ

ਬੀਬੀ ਅਵਨਿੰਦਰ ਕੌਰ ਸਪੁਤ੍ਰੀ ਸੰਤ ਜੁਗਿੰਦਰ ਸਿੰਘ

45. ਸੰਤ ਮੇਹਰ ਸਿੰਘ ਕੁਕਰੇਜਾ ਸਪੁਤ੍ਰ ਸੰਤ ਮੰਗਲ ਸਿੰਘ 3 ਲੜਕੇ 1 ਲੜਕੀ

ਬੀਬੀ ਅਜੀਤ ਕੌਰ ਸਪੁਤ੍ਰੀ ਸੰਤ ਹਰਨਾਮ ਸਿੰਘ

46. ਸ: ਕੁਲਜੀਤ ਸਿੰਘ ਸਪੁਤ੍ਰ ਸੰਤ ਜੈਮਲ ਸਿੰਘ 3 ਲੜਕੇ 1 ਲੜਕੀ

ਬੀਬੀ ਬਲਬੀਰ ਕੌਰ ਸਪੁਤ੍ਰੀ ਸੰਤ ਅਜੀਤ ਸਿੰਘ ਸੇਠੀ

47. ਸ: ਰਘੁਬੀਰ ਸਿੰਘ ਖੰਨਪੁਰੀ ਸਪੁਤ੍ਰੀ ਸੰਤ ਕਰਮ ਸਿੰਘ 5 ਲੜਕੇ 1 ਲੜਕੀ

ਬੀਬੀ ਬਿਅੰਤ ਕੌਰ ਸਪੁਤ੍ਰੀ ਸੰਤ ਮਹਾਂ ਸਿੰਘ ਚਾਵਲਾ

48. ਸ: ਸਤਪਾਲ ਸਿੰਘ ਗੁਲਾਟੀ 2 ਲੜਕੇ ......

ਸਪੁਤ੍ਰ ਸੰਤ ਨੱਥਾ ਸਿੰਘ ਮੰਡੀ

ਬੀਬੀ ਰਾਜ ਸਪੁਤ੍ਰੀ ਸੰਤ ਅਵਤਾਰ ਸਿੰਘ ਬੁਧੀ ਰਾਜਾ

49. ਸ: ਅਮਰੀਕ ਸਿੰਘ ਸਪੁਤ੍ਰ ਸੰਤ ਗੁਰਚਰਨ ਸਿੰਘ 1 ਲੜਕਾ 1 ਲੜਕੀ

ਬੀਬੀ ਲਖਮੀਰ ਕੌਰ ਸਪੁਤ੍ਰੀ ਸੰਤ ਤਰਲੋਕ ਸਿੰਘ

50. ਸ: ਅਜੀਤ ਸਿੰਘ ਸਪੁਬ੍ਰ ਸ: ਦਰਬਾਰਾ ਸਿੰਘ 4 ਲੜਕੇ ......

ਬੀਬੀ ਹਰਦੀਪ ਕੌਰ ਸਪੁਤ੍ਰੀ ਸੰਤ ਲਾਲ ਸਿੰਘ

51. ਭਾ: ਜੈਮਲ ਸਿੰਘ ਸਪੁਤ੍ਰ ਸੰਤ ਝੰਡਾ ਸਿੰਘ 4 ਲੜਕੇ 2 ਲੜਕੀਆਂ

ਬੀਬੀ ਅਮਰਜੀਤ ਕੌਰ ਸਪੁਤ੍ਰੀ ਸੰਤ ਗੁਰਚਰਨ ਸਿੰਘ

52. ਸੰਤ ਹਰਭਜਨ ਸਿੰਘ ਨਿਰਮਲ 4 ਲੜਕੇ 2 ਲੜਕੀਆਂ

ਸਪੁਤ੍ਰ ਸੰਤ ਗੁਰਬਖ਼ਸ਼ ਸਿੰਘ

ਬੀਬੀ ਬਲਬੀਰ ਕੌਰ ਸਪੁਤ੍ਰੀ ਸੰਤ ਗੁਰਚਰਨ ਸਿੰਘ

53. ਸੰਤ ਰਘੁਬੀਰ ਸਿੰਘ ਸਪੁਤ੍ਰ ਸੰਤ ਕਰਮ ਸਿੰਘ ਗੰਭੀਰ 3 ਲੜਕੇ ......

ਬੀਬੀ ਬੇਅੰਤ ਕੌਰ ਸਪੁਤ੍ਰ ਸੰਤ ਪ੍ਰਤਾਪ ਸਿੰਘ

54. ਸੰਤ ਹਰਭਜਨ ਸਿੰਘ ਛਾਬੜਾ ਸਪੁਤ੍ਰ ਸੰ: ਗਿਆਨ ਸਿੰਘ 2 ਲੜਕੇ 1 ਲੜਕੀ

ਬੀਬੀ ਦਰਸ਼ਨ ਕੌਰ ਸਪੁਤ੍ਰੀ ਸੰਤ ਸੋਹਣ ਸਿੰਘ

| | | | |
|---|---|---|---|
| 55. | ਸ੍ਰੀ ਪ੍ਰਕਾਸ਼ ਚੰਦ੍ਰ ਗੁਲਾਟੀ ਸਪੁਤ੍ਰ ਸ੍ਰੀ ਹਰਨਾਮ ਸਿੰਘ<br>ਬੀਬੀ ਮਹਿੰਦਰ ਕੌਰ ਸਪੁਤ੍ਰੀ ਸ੍ਰੀ ਪ੍ਰੀਤਮ ਸਿੰਘ | 3 ਲੜਕੇ | 1 ਲੜਕੀ |
| 56. | ਸ: ਸਰਦੂਲ ਸਿੰਘ ਸਪੁਤ੍ਰ ਸ੍ਰੀ ਹੇਮਰਾਜ<br>ਬੀਬੀ ਜੁਗਿੰਦਰ ਕੌਰ ਸਪੁਤ੍ਰੀ ਸੰਤ ਖਜ਼ਾਨ ਸਿੰਘ | 4 ਲੜਕੇ | …… |
| 57. | ਸੰਤ ਹਰਬੰਸ ਸਿੰਘ ਸਪੁਤ੍ਰ ਸੰਤ ਲਾਭ ਸਿੰਘ<br>ਬੀਬੀ ਬਲਵੰਤ ਕੌਰ | 2 ਲੜਕੇ | 4 ਲੜਕੀਆਂ |
| 58. | ਸੰਤ ਕੁਲਦੀਪ ਸਿੰਘ ਸਪੁਤ੍ਰ ਸੰਤ ਪ੍ਰਤਾਪ ਸਿੰਘ<br>ਬੀਬੀ ਜਗਿੰਦਰ ਕੌਰ ਸਪੁਤ੍ਰੀ ਸੰਤ ਹਰੀ ਸਿੰਘ | 1 ਲੜਕਾ | 3 ਲੜਕੀਆਂ |
| 59. | ਸ: ਅਵਤਾਰ ਸਿੰਘ ਖਾਣੀ ਜੌਂ<br>ਬੀਬੀ ਰਣਜੀਤ ਕੌਰ ਸਪੁਤ੍ਰੀ ਸੰਤ ਮਹਿੰਦਰ ਸਿੰਘ | 4 ਲੜਕੇ | …… |
| 60. | ਬਸੰਤ ਸਿੰਘ ਸਪੁਤ੍ਰ ਸ: ਭਗਤ ਸਿੰਘ<br>ਬੀਬੀ ਗੁਰਿੰਦਰ ਕੌਰ ਸਪੁਤ੍ਰੀ ਸੰਤ ਮਨੋਹਰ ਸਿੰਘ | …… | 2 ਲੜਕੀਆਂ |
| 61. | ਸੰਤ ਰਤਨ ਸਿੰਘ ਸਪੁਤ੍ਰ ਸੰਤ ਸਰਦੂਲ ਸਿੰਘ<br>ਬੀਬੀ ਕਮਲਜੀਤ ਸਪੁਤ੍ਰੀ ਸੰਤ ਕ੍ਰਿਸ਼ਨ ਸਿੰਘ | 2 ਲੜਕੇ | …… |
| 62. | ਸ: ਬ੍ਰਿਜਿੰਦਰ ਸਿੰਘ ਖੜਬੰਦਾ ਸਪੁਤ੍ਰ ਸ: ਅਮਰ ਸਿੰਘ<br>ਬੀਬੀ ਭੁਪਿੰਦਰ ਕੌਰ ਸਪੁਤ੍ਰੀ ਸੇਠ ਸ਼ਮਸ਼ੇਰ ਸਿੰਘ | 1 ਲੜਕਾ | 3 ਲੜਕੀਆਂ |
| 63. | ਸ: ਸੁਰਜੀਤ ਸਿੰਘ ਸਪੁਤ੍ਰ ਸੰਤ ਸੰਤੋਖ ਸਿੰਘ<br>ਬੀਬੀ ਰੂਪਮਣੀ ਸਪੁਤ੍ਰੀ ਸੰਤ ਰਣਜੀਤ ਸਿੰਘ | …… | 1 ਲੜਕੀ |
| 64. | ਸ: ਜਸਵੰਤ ਸਿੰਘ ਸਪੁਤ੍ਰ ਸੰਤ ਪ੍ਰੀਤਮ ਸਿੰਘ<br>ਬੀਬੀ ਨਾਨਕੀ ਸਪੁਤ੍ਰੀ ਸ: ਚੰਦਾ ਸਿੰਘ ਸ਼ੇਖੂਪੁਰੀਆ | 4 ਲੜਕੇ | 5 ਲੜਕੀਆਂ |
| 65. | ਸੰਤ ਗੁਰਮੁਖ ਸਿੰਘ ਸਪੁਤ੍ਰ ਸੰਤ ਮਹਿੰਦਰ ਸਿੰਘ<br>ਬੀਬੀ ਸੁਖਬੀਰ ਰਾਜ ਸਪੁਤ੍ਰੀ ਸੰਤ ਜਗਤ ਸਿੰਘ ਲੰਪਾੜ | 2 ਲੜਕੇ | 3 ਲੜਕੀਆਂ |
| 66. | ਸ: ਮੋਹਣ ਸਿੰਘ ਖੁਰਾਣਾ ਸਪੁਤ੍ਰ ਸ: ਸੰਤ ਸਿੰਘ<br>ਬੀਬੀ ਹਰਭਜਨ ਕੌਰ ਸਪੁਤ੍ਰੀ ਸੰਤ ਜਗਤ ਸਿੰਘ ਮਾਟਾ | …… | 4 ਲੜਕੀਆਂ |
| 67. | ਸ: ਰਛਪਾਲ ਸਿੰਘ ਸਪੁਤ੍ਰ ਸੰਤ ਹਰਨਾਮ ਸਿੰਘ<br>ਬੀਬੀ ਸੁਰਿੰਦਰ ਕੌਰ ਸਪੁਤ੍ਰੀ ਸੰਤ ਕਿਰਪਾਲ ਸਿੰਘ | 1 ਲੜਕਾ | 6 ਲੜਕੀਆਂ |
| 68. | ਸੰਤ ਕਰਤਾਰ ਸਿੰਘ ਖਾਣੀ ਜੌਂ ਸਪੁਤ੍ਰ ਸੰਤ ਲੱਧਾ ਸਿੰਘ<br>ਬੀਬੀ ਕਰਤਾਰ ਕੌਰ (ਸਵ:) ਸਪੁਤ੍ਰੀ ਸੰਤ ਸੁੰਦਰ ਸਿੰਘ | 3 ਲੜਕੇ | …… |
| 69. | ਸ: ਜਸਪਾਲ ਸਿੰਘ ਸਪੁਤ੍ਰ ਸੰਤ ਪਿਆਰਾ ਸਿੰਘ<br>ਬੀਬੀ ਰਾਮ ਕੌਰ ਸਪੁਤ੍ਰੀ ਸੰਤ ਪ੍ਰਤਾਪ ਸਿੰਘ | 1 ਲੜਕਾ | 1 ਲੜਕੀ |
| 70. | ਪੰ: ਸੇਵਾ ਸਿੰਘ ਪੰ: ਮੱਯਾ ਸਿੰਘ<br>ਬੀਬੀ ਲਖਬੀਰ ਕੌਰ, ਲੀਲਾ,<br>ਸਪੁਤ੍ਰੀ ਸ੍ਰੀ ਸਰਦਾਰੀ ਲਾਲ | 1 ਲੜਕਾ | 4 ਲੜਕੀਆਂ |

71. ਸੰਤ ਰਘੁਬੀਰ ਸਿੰਘ ਸਪੁਤ੍ਰ ਸੰਤ ਹਜ਼ਾਰਾ ਸਿੰਘ ...... 2 ਲੜਕੀਆਂ
ਬੀਬੀ ਰਾਣੀ ਸਪੁਤ੍ਰ ਸ: ਹਰੀ ਸਿੰਘ

72. ਸੰਤ ਤਰਲੋਕ ਸਿੰਘ ਸਪੁਤ੍ਰ ਸੰਤ ਭਗਤ ਸਿੰਘ ਪ੍ਰੇਮੀ 1 ਲੜਕਾ 4 ਲੜਕੀਆਂ
ਬੀਬੀ ਸੁਖਵਿੰਦਰ ਪਾਲ ਕੌਰ ਸਪੁਤ੍ਰੀ ਮਾ: ਕਪੂਰ ਸਿੰਘ
ਜੀਵਨ ਨਗਰ

73. ਸੰਤ ਸੰਤੋਖ ਸਿੰਘ ਸਪੁਤ੍ਰ ਸੰਤ ਸੁਰੈਣ ਸਿੰਘ 1 ਲੜਕਾ 4 ਲੜਕੀਆਂ
ਬੀਬੀ ਤਰਨਜੀਤ ਕੌਰ ਸਪੁਤ੍ਰੀ ਸੰਤ ਕਰਤਾਰ ਸਿੰਘ

74. ਸ: ਬਲਦੇਵ ਸਿੰਘ ਖੰਨਪੁਰੀ ਸਪੁਤ੍ਰ ਹਰਨਾਮ ਸਿੰਘ 2 ਲੜਕੇ 2 ਲੜਕੀਆਂ
ਬੀਬੀ ਜਸਪਾਲ ਕੌਰ ਸਪੁਤ੍ਰੀ ਸੰਤ ਬਾਲ ਸਿੰਘ ਸੇਠੀ

75. ਸ: ਨਰਿੰਦਰ ਸਿੰਘ ਸਪੁਤ੍ਰ ਸੰਤ ਮੋਹਣ ਸਿੰਘ ਆਸਾਮ 1 ਲੜਕਾ 2 ਲੜਕੀਆਂ
ਬੀਬੀ ਪਵਿੱਤਰ ਕੌਰ ਸਪੁਤ੍ਰੀ ਸੰਤ ਕਰਤਾਰ ਸਿੰਘ
ਖਾਣੀ ਜੋਂ

76. ਸੰਤ ਨਿਰੰਕਾਰ ਸਿੰਘ ਸਪੁਤ੍ਰ ਸ: ਅਰਜਨ ਸਿੰਘ 1 ਲੜਕਾ 1 ਲੜਕੀ
ਗੋਰੋਵਾੜਾ
ਬੀਬੀ ਜਸਮੀਤ ਕੌਰ ਸਪੁਤ੍ਰੀ ਸ: ਦਰਸ਼ਨ ਸਿੰਘ ਕੁਕਰੇਜਾ

77. ਸ: ਬੇਅੰਤ ਸਿੰਘ ਸਪੁਤ੍ਰ ਸੰਤ ਇੰਦਰ ਸਿੰਘ ਚਕ੍ਰਵਰਤੀ 2 ਲੜਕੇ 1 ਲੜਕੀ
ਬੀਬੀ ਲਖਵਿੰਦਰ ਕੌਰ ਸਪੁਤ੍ਰੀ ਸੰਤ ਮੰਗਲ ਸਿੰਘ

78. ਸ: ਪ੍ਰਿਥੀਪਾਲ ਸਿੰਘ ਕੁਮਾਰ ...... ......
ਸਪੁਤ੍ਰ ਸ: ਅਵਤਾਰ ਸਿੰਘ
ਬੀਬੀ ਰਾਜ ਰਤਨ ਕੌਰ ਸਪੁਤ੍ਰੀ ਸ: ਅਜੀਤ ਸਿੰਘ ਖੰਨਪੁਰੀ

ਇਹਨਾਂ ਨੇ ਅਰਜ਼ ਕੀਤੀ ਕਿ ਸਤਿਗੁਰੂ ਜੀ ਪੁਤਰ ਦੀ ਦਾਤ ਬਖ਼ਸ਼ਣ। ਸਤਿਗੁਰੂ ਜੀ ਨੇ ਢਾਈ ਮਾਲਾ ਪਕੀਆਂ ਭਜਨ ਦੀਆਂ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਜ਼ ਕਰਨ ਦੀ ਆਗਿਆ ਕੀਤੀ।

79. ਸ: ਮਨਜੀਤ ਸਿੰਘ ਸਚਦੇਵ ਸਪੁਤ੍ਰ ਸ: ਵੀਰ ਸਿੰਘ 2 ਲੜਕੇ 2 ਲੜਕੀਆਂ
ਬੀਬੀ ਜਸਮੀਤ ਕੌਰ ਸਪੁਤ੍ਰੀ ਡਾ: ਦੀਵਾਨ ਸਿੰਘ ਅਹੂਜਾ

ਬੀਬੀ ਨੇ ਗੁਰੂ ਚਰਨਾਂ ਵਿਚ ਸਿਰ ਸੁਟ ਕੇ, ਰੋਂਦੇ ਹੋਇਆਂ ਬਿਨੈ ਕੀਤੀ : ਸੱਚੇ ਪਾਤਸ਼ਾਹੋ, ਆਪਣਾ ਬਣਾਈ ਰਖੋ। ਤੇਰੇ ਚਰਨਾਂ ਨਾਲੋਂ ਪ੍ਰੀਤ ਨਾ ਟੁਟੇ।

80. ਸ: ਮਹਿੰਦਰ ਜੀਤ ਸਿੰਘ ਸਪੁਤ੍ਰ ਸੰਤ ਹਰਬੰਸ ਸਿੰਘ 1 ਲੜਕਾ 2 ਲੜਕੀਆਂ
ਬੀਬੀ ਧਰਮਪਾਲ ਸਪੁਤ੍ਰੀ ਸੰਤ ਚਰਨਜੀਤ ਸਿੰਘ

81. ਲਾਲਾ ਰੋਸ਼ਨ ਲਾਲ ਸਪੁਤ੍ਰ ਸ੍ਰੀ ਲਾਭ ਚੰਦ ਸਹਿਗਲ 4 ਲੜਕੇ 2 ਲੜਕੀਆਂ
ਬੀਬੀ ਪ੍ਰਕਾਸ਼ ਵੰਤੀ ਸਪੁਤ੍ਰੀ ਲਾਲਾ ਗੰਡਾ ਮੱਲ

ਇਹਨਾਂ ਦੇ ਘਰ ਵਿਚ ਜਾਣ ਤੋਂ ਪਹਿਲੋਂ ਫਰਨੀਚਰ ਦੀ ਦੁਕਾਨ ਵਿਚ ਸਤਿਗੁਰਾਂ

ਚਰਨ ਪਾਏ, ਫਿਰ ਇਹ ਪ੍ਰੇਮੀ ਸ੍ਰੀ ਜੀ ਨੂੰ ਘਰ ਲੈ ਗਏ, ਤਦ ਤਕ ਇਸ ਇਲਾਕੇ ਵਿਚ ਹੜ ਦਾ ਪਾਣੀ ਚੜ੍ਹ ਆਇਆ। ਸਟੂਲੀਆਂ ਰਖਕੇ ਸਤਿਗੁਰੂ ਜੀ ਨੂੰ ਘਰ ਵਿਚ ਲੈ ਆਂਦਾ ਗਿਆ। ਰੋਸ਼ਨ ਲਾਲ ਜੀ ਨੇ ਦੁਕਾਨ ਵਿਚ ਗੋਡਿਆਂ ਪਰਨੇ ਹੋਕੇ ਬੇਨਤੀ ਕੀਤੀ ਸੀ : ਇਕ ਲੜਕਾ ਅਸਟ੍ਰੇਲੀਆ ਵਿਚ ਸੈਟਲ ਹੋਣ ਲਗਾ ਹੈ, ਆਪ ਬਖ਼ਸ਼ਸ਼ ਕਰੋ, ਉਸਦਾ ਵਿਹਾਰ ਕਾਰ ਚਮਕੇ। ਅਤੇ ਆਪ ਜੀ ਅਸਟ੍ਰੇਲੀਆ ਚਰਨ ਪਾਉਣ ਲਈ ਤਿਆਰ ਰਹੋ। ਇਕ ਵਾਰ ਫੇਰ ਅਰਜ਼ ਕੀਤੀ : ਦੀਨਾ ਬੰਧੂ, ਕਿਰਪਾ ਕਰੋ। ਅਗਲਾ ਜਨਮ ਆਪ ਦੇ ਘਰ—ਅਰਥਾਤ ਨਾਮਧਾਰੀ ਸਮਾਜ—ਵਿਚ ਹੋਵੇ।

82. ਸੰਤ ਸਤਪਾਲ ਸਿੰਘ ਸੇਠੀ — 3 ਲੜਕੇ 1 ਲੜਕੀ
ਸਪੁਤ੍ਰ ਸੰਤ ਇੰਦਰ ਸਿੰਘ
ਬੀਬੀ ਤਰਨਜੀਤ ਕੌਰ ਸਪੁਤ੍ਰੀ ਸੰਤ ਬਸੰਤ ਸਿੰਘ

83. ਸੰਤ ਅਮਰ ਸਿੰਘ ਚਾਵਲਾ ਸਪੁਤ੍ਰ ਸੰਤ ਜੈ ਸਿੰਘ — 4 ਲੜਕੇ 1 ਲੜਕੀ
ਬੀਬੀ ਜਸਪਾਲ ਕੌਰ ਸਪੁਤ੍ਰੀ ਸੰਤ ਈਸ਼ਰ ਸਿੰਘ ਦਲੇਰ
(1) ਸ: ਵਜ਼ੀਰ ਸਿੰਘ
ਬੀਬੀ ਜਸਵਿੰਦਰ ਕੌਰ ਸਪੁਤ੍ਰ ਸੰਤ ਵਿਜਿੰਦਰ ਸਿੰਘ ਸੇਠੀ

84. ਸੰਤ ਕਪੂਰ ਸਿੰਘ ਸਪੁਤ੍ਰ ਸੰਤ ਪ੍ਰਤਾਪ ਸਿੰਘ — 2 ਲੜਕੇ 4 ਲੜਕੀਆਂ
ਬੀਬੀ ਸੁਰਿੰਦਰ ਕੌਰ
ਸਪੁਤ੍ਰੀ ਸੰਤ ਕਰਤਾਰ ਸਿੰਘ ਨਰੂਲਾ
(1) ਸੰਤ ਸਵਰਨਪਾਲ ਸਿੰਘ
ਬੀਬੀ ਜੁਗਿੰਦਰ ਕੌਰ ਸਪੁਤ੍ਰੀ ਸੰਤ ਮੋਹਰ ਸਿੰਘ ਚਾਵਲਾ
(2) ਸ: ਗਿਆਨ ਸਿੰਘ
ਬੀਬੀ ਸੁਖਬੀਰ ਕੌਰ ਸਪੁਤ੍ਰੀ ਸੰਤ ਬਲਵੰਤ ਸਿੰਘ ...... 2 ਲੜਕੀਆਂ

85. ਸੰਤ ਸੁਰਜੀਤ ਸਿੰਘ ਸਪੁਤ੍ਰ ਡਾ: ਦੀਵਾਨ ਸਿੰਘ — 6 ਲੜਕੇ 1 ਲੜਕੀ
ਬੀਬੀ ਸਮਿੰਦਰ ਕੌਰ
ਸਪੁਤ੍ਰੀ ਸੰਤ ਕਰਤਾਰ ਸਿੰਘ ਚਾਵਲਾ
ਡਾਲਟਨ ਗੰਜ

86. ਸ: ਕਿਸ਼ਨ ਸਿੰਘ ਸੇਠੀ — 4 ਲੜਕੇ 1 ਲੜਕੀ
ਸਪੁਤ੍ਰ ਸੰਤ ਦਇਆ ਸਿੰਘ ਬੈਂਕਾ
ਬੀਬੀ ਹਰਬੰਸ ਕੌਰ ਸਪੁਤ੍ਰੀ ਸੰਤ ਹਰਨਾਮ ਸਿੰਘ ਬੁਧੀ ਰਾਜਾ
ਏਸ ਘਰ ਪਾਣੀ ਦੇ ਅਤਿਸੈ ਵਧ ਜਾਣ ਕਾਰਨ ਚਰਨ ਨਹੀਂ ਪੈ ਸਕੇ।

## ਸੋਹਿ ਅਸ਼ੋਕ ਧਰਮਸਾਲਾ ਵਿਖੇ

ਲੰਮਾ ਸਮਾ ਪ੍ਰਧਾਨ ਜਸਪਾਲ ਸਿੰਘ ਨਾਲ ਬਿਤਾ ਕੇ ਜਾਂ ਮੈਂ 7 ਵਜੇ ਨਾਮਧਾਰੀ ਧਰਮਸਾਲਾ ਵਿਖੇ ਪਹੁੰਚਾ ਤਾਂ ਨਾਮ ਸਿਮਰਨ ਦੀ ਅਰਦਾਸ ਹੋਣ ਵਾਲੀ ਸੀ। ਅੰਤਮ 20 ਮਿੰਟਾਂ ਵਿਚ ਭੋਗਾਂ ਦੇ ਸਲੋਕ ਵੀ ਪੜ੍ਹੇ ਗਏ। ਸੰਤ ਪੂਤਬਾ ਦੁਆਰਾ ਅਰਦਾਸ ਤੋਂ

ਇਹ ਵੇਰਵਾ ਮਿਲਿਆ :

1 ਪਾਠ ਸੇਠ ਮੋਹਰ ਸਿੰਘ ਚਾਵਲਾ ਪਰਵਾਰ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ

1 ਪਾਠ ਦਾਦਾ ਬਿਸ਼ਨ ਸਿੰਘ ਨਮਿਤ ਚਾਵਲਾ ਪਰਵਾਰ ਵਲੋਂ

1 ਪਾਠ ਮਾਤਾ ਪਿਤਾ ਦੀ ਯਾਦ ਵਿਚ ਚਾਵਲਾ ਪਰਵਾਰ ਵਲੋਂ ਪਿਤਾ ਸੰਤ ਸੁੰਦਰ ਸਿੰਘ ਮਾਤਾ ਬੀਬੀ ਕਰਤਾਰ ਕੌਰ।

1 ਪਾਠ ਸੇਠ ਮੋਹਰ ਸਿੰਘ ਨਰੂਲਾ ਨਮਿਤ ਸੇਠ ਮੋਹਰ ਸਿੰਘ ਵਲੋਂ

1 ਪਾਠ ,, ,, ,, ਵਲੋਂ ਬੀਬੀ ਪ੍ਰਕਾਸ਼ ਕੌਰ ਅੰਮ੍ਰਿਤਸਰ ਵਾਲਿਆਂ ਨਮਿਤ

1 ਪਾਠ ਸੰਤਨੀ ਕਰਤਾਰ ਕੌਰ ਵਲੋਂ ਸੰਤ ਕਿਰਪਾਲ ਸਿੰਘ ਨਮਿਤ ।

ਉਪ੍ਰੰਤ ਸੰਤ ਮਹਿੰਦਰ ਸਿੰਘ ਪ੍ਰੀਤ ਦੇ ਦੋ ਬੱਚਿਆਂ ਨੇ ਰਾਗ ਜੋਗੀਆ ਵਿਚ 'ਪ੍ਰਭ ਜੀ ਤੂ ਮੇਰੇ ਪ੍ਰਾਣ ਅਧਾਰੇ ।' ਗੰਵਿਆਂ । ਸਤਿਗੁਰੂ ਜੀ ਬੱਚਿਆਂ ਤੇ ਪ੍ਰਸੰਨ ਹੋਏ ।

ਫਿਰ ਚਾਰ ਪੰਜ ਦਿਨ ਪਹਿਲਾਂ ਦੇ ਨਾਮਧਾਰੀ ਸਜੇ ਸ: ਅਜੀਤ ਸਿੰਘ ਇੰਜੀਨੀਅਰ ਨੇ ਸਤਿਗੁਰੂ ਪਿਆਰ ਵਿਚ ਗਉਂ ਕੇ ਅਪਣੇ ਵਲਵਲੇ ਪੇਸ਼ ਕੀਤੇ :

ਸਤਿਗੁਰਾਂ ਦੇ ਦਰਸ਼ਨ ਕੀਤੇ ਜੁਗਾਂ ਦੀ ਮੈਲ ਕਟੀ ਗਈ ।

ਨੀ ਅੜੀਓ ਨਾਨਕ ਜੋਤ ਕੋਈ ਆਇਆ ।

ਅਜੀਤ ਸਿੰਘ ਦਾ ਖੁਲ੍ਹਾ ਦਾੜ੍ਹਾ, ਉੱਚਾ ਕੱਦ ਸਿੱਧੀ ਦਸਤਾਰ, ਰੰਗੇ ਹੋਏ ਨੇ ਸੰਗਤ ਨੂੰ ਹਲੂਣਾ ਦੇ ਦਿਤਾ ।

ਪ੍ਰੀਤਮ ਸਿੰਘ ਕਵੀ ਨੇ ਵੀ ਪੌਣਾ ਘੰਟਾ ਸਮਾ ਲਿਆ । ਫੇਰ ਸ੍ਰੀ ਸਤਿਗੁਰੂ ਜੀ ਨੇ ਕ੍ਰਿਪਾ ਕੀਤੀ :

'ਅਮੁਲੀਕ ਲਾਲ ਇਹ ਰਤਨ ।'

—ਸਤਿਗੁਰੂ ਜੀ ਦੇ ਬਚਨ 'ਅਮੁਲੀਕ ਲਾਲ' ਉਹਨਾਂ ਲਈ ਹਨ ਜੁ ਇਹਨਾਂ ਦੇ ਕਦਰਦਾਨ ਹਨ ।

—ਸਤਿਗੁਰੂ ਅਪਣਿਆਂ ਨੂੰ, ਭਾਵੇਂ ਉਹ ਭੁੱਲੜ ਵੀ ਹੋਣ 'ਬਾਹ ਪਕਰਿ ਕਢਿ ਲੀਨੇ ਅਪੁਨੇ' ਵਾਲੀ ਗੱਲ ਕਰਦਾ ਹੈ ।

ਆਓ ਜਤਨ ਕਰੀਏ, ਸਾਨੂੰ ਉਹ ਅੱਖਾਂ ਮਿਲਣ ਜੁ ਅਨੇਕਾਂ ਨਾਮਧਾਰੀਆਂ ਨੂੰ ਮਿਲੀਆਂ ਜਿਹੜੇ ਹੋਣਹਾਰ ਨੂੰ ਪਹਿਲਾਂ ਹੀ ਵੇਖ ਲੈਂਦੇ ਸਨ ਅਤੇ ਉਹ ਦੱਸ ਦਿੰਦੇ ਸਨ । ਸਤਿਗੁਰੂ ਉਹਨਾਂ ਨੂੰ ਪ੍ਰਤਖ ਦਰਸ਼ਨ ਦੇ ਕਿਰਤਾਰਥ ਕਰਦੇ ਸਨ ।

—ਸਭ ਤੋਂ ਉਤਮ ਅਤੇ ਵਧੀਆ ਚਾਨਣ : "ਨਾਮ ਜਪਤ ਕੋਟਿ ਸੂਰ ਉਜੀਆਰਾ" ਹੈ ।

—(ਗੁਰੂ ਸਹਾਈ ਸਿੰਘ ਜੀ ਦੀ ਸਾਖੀ)

—ਸਿੱਖੀ ਦੀਆਂ ਮਨਜ਼ਲਾਂ : ਲੋਕਨ ਕੀ ਬੈਰਾਈ ਉਪਮਾ ਤੇ ਬੈਸੰਤਰ ਜਾਰ ਕਿ

ਸਉਦੇ ਭੀ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ ।
ਤਨ ਮਨ ਧਨ ਸਭ ਸਉਪਿ ਗੁਰ ਕਉ ਹੁਕਮ ਮੰਨਿਐ ਪਾਈਐ ।

—ਪੁਤਰਾਂ, ਧੀਆਂ, ਕੋਠੀਆਂ, ਬੰਗਲਿਆਂ ਦੀਆਂ ਅਰਜ਼ਾਂ ਨਾ ਕਰਿਆ ਕਰੋ, ਸਤਿਗੁਰਾਂ ਤੋਂ ਉਹ ਖੁਸ਼ੀਆਂ ਮੰਗੋ, ਜਿਹੜੀਆਂ ਉਪ੍ਰੋਕਤ ਸਭ ਦੇ ਹੁੰਦਿਆਂ ਵੀ ਪ੍ਰਾਪਤ ਨਹੀਂ ਹੋ ਸਕਦੀਆਂ ।

—ਸਤਿਗੁਰੂ ਪਾਸੋਂ ਜਨਮ ਮਰਣ ਕੱਟਣ ਅਤੇ ਗੁਰਸਿੱਖੀ ਦੀ ਦਾਤ ਮੰਗੋ ।

—ਮਲਕਲ ਮੌਤ ਜਾ ਆਵਸੀ ਸਭ ਦਰਵਾਜੇ ਭੰਨਿ ।
ਜਿਵੇਂ ਮਲਕਲ ਮੌਤ ਬੰਦ ਬੂਹੀਂ ਆ ਜਾਂਦੀ ਏ ਇਵੇਂ ਹੀ ਮਿਰਤੂ ਨੂੰ ਫਤਹ ਕਰਨ ਵਾਲੇ ਵੀ ਪਹੁੰਚ ਜਾਂਦੇ ਹਨ ।

—ਜੰਮਣ ਮਰਣ ਨ ਤਿਨ ਕਉ ਜੋ ਹਰਿ ਲੜ ਲਾਗੇ ।
ਜੀਵਤ ਸੇ ਪਰਵਾਣ ਭਏ ਗੁਰ ਸਬਦੀ ਜਾਗੇ ।

—ਪੈਸਾ, ਸੋਨਾ, ਹੀਰੇ ਜਵਾਹਰਾਤ ਹੀ ਲੱਭਣੋਂ ਘੱਟ ਹੁੰਦੇ ਜਾਂਦੇ ਹਨ ਪਰ ਸਤਿਗੁਰੂ ਤਾਂ ਦੁਰਲਭ ਹੈ ਇਹਦੇ ਪਿਆਰ ਨੂੰ ਅੰਦਰ ਵਸਾਓ ।

8. 45 ਰਾਤ ਤਕ ਸਤਿਗੁਰੂ ਜੀ ਨੇ ਉਪ੍ਰੋਕਤ ਤੇ ਵਿਚਾਰ ਦਿਤੇ । ਦੀਵਾਨ ਦੀ ਸਮਾਪਤੀ ਹੋ ਗਈ, ਕਲ੍ਹ ਦਾ ਪ੍ਰੋਗਰਾਮ ਦੱਸਕੇ ।

ਅੱਜ ਧਰਮ ਸਾਲਾ ਵਿਖੇ ਸਾਧ ਸੰਗਤ ਦਾ ਸੁਆਦਿਸ਼ਟ ਲੰਗਰ ਸੇਠ ਮੇਹਰ ਸਿੰਘ ਚਾਵਲਾ ਪਰਵਾਰ ਵਲੋਂ ਸੀ । ਸਾਧ ਸੰਗਤ ਨੇ ਭਰਪੂਰਤਾ ਨਾਲ ਪ੍ਰਸ਼ਾਦ ਪਾਣੀ ਛਕਿਆ ।

ਸ੍ਰੀ ਸਤਿਗੁਰੂ ਜੀ ਡੇਰੇ ਗਏ ਜਿਥੇ 10 ਵਜੇ ਤੋਂ ਪਿਛੋਂ ਹੀ ਆਪ ਬਿਰਾਜ ਸਕੇ ।

## 22 ਅਕਤੂਬਰ 1978, ਐਤਵਾਰ
## ਬੈਂਕੋਕ, ਥਾਈਲੈਂਡ

### ਸੇਠ ਹਰਭਜਨ ਸਿੰਘ ਕੋਮਲ

ਸਵੇਰੇ 5 ਵਜੇ ਮੈਨੂੰ ਸ੍ਰੀ ਮਾਤਾ ਜੀ, ਸੇਠ ਤਰਲੋਕ ਸਿੰਘ ਹੁਰਾਂ ਨਾਲ ਆਸਾ ਦੀ ਵਾਰ ਵਿਚ ਜਾਣ ਦਾ ਮੌਕਾ ਮਿਲਿਆ । ਜਗਮਗਾਂਦੇ, ਸਾਫ ਸੁਥਰੇ ਬੈਂਕੋਕ ਦੀਆਂ ਖੁਲ੍ਹੀਆਂ-ਚੌੜੀਆਂ ਸੜਕਾਂ ਉਤੇ ਭੁਪਿੰਦਰ ਸਿੰਘ ਚਾਵਲਾ ਰਾਹੀਂ ਚਲਾਈ ਜਾਂਦੀ ਕਾਰ ਪਰ ਜਾਂਦਿਆਂ ਇਕਦਮ ਚੁਪ-ਸਫ਼ਰ ਦਾ ਅਨੰਦ ਪ੍ਰਾਪਤ ਹੋਇਆ । ਵੱਡਿਆਂ ਸ਼ਹਿਰਾਂ ਵਿਚ ਅੰਮ੍ਰਿਤ ਵੇਲੇ ਦਾ ਸਫ਼ਰ ਬੜਾ ਮੋਹਕ ਹੁੰਦਾ ਹੈ ।

ਸਤਿਗੁਰਾਂ ਦੇ ਪਿਆਰੇ ਸੇਠ ਹਰਭਜਨ ਸਿੰਘ ਕੋਮਲ ਦਾ ਰਾਜ ਵੀਥੀ ਵਿਚਲਾ ਘਰ ਹੈ । ਨਵਾਂ-ਨਵਾਂ ਤੇ ਖੁਲ੍ਹਾ-ਖੁਲ੍ਹਾ ਖ਼ੂਬਸੂਰਤ ਘਰ ਦਾ ਹਾਲ, ਜਿਸ ਦੀਆਂ ਹਲਕੇ ਰੰਗ ਦੀਆਂ ਪਲਸਤਰ ਦੀਵਾਰਾਂ ਤੇ ਚੌਤਰਫੀ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਤਸਵੀਰਾਂ ਸ਼ਾਨ ਨਾਲ ਚਮਕ ਰਹੀਆਂ ਹਨ । ਆਸਾ ਦੀ ਵਾਰ ਦਾ ਕੀਰਤਨ ਕਰਨ ਵਾਲਾ ਜਥਾ ਢੋਲਕ-ਛੈਣਿਆਂ ਤੇ ਹਰਮੋਨੀਅਮ ਦੀਆਂ ਸੁਰਾਂ ਵਿਚ ਕਦੇ ਮੱਧਵੀਂ ਲੈਅ

ਅਤੇ ਕਦੇ ਮੱਠੀ ਮੱਠੀ ਦੁਆਰਾ ਵੱਖ-ਵੱਖ ਰਾਗਾਂ ਵਿਚ ਮੁਖ਼ਤਲਿਫ਼ ਸ਼ਬਦ ਪੜ੍ਹਦਾ ਆਨੰਦ ਦੀ ਗੰਗਾ ਵਹਾ ਰਿਹਾ ਹੈ। ਨਾਮਧਾਰੀ ਨਰ ਨਾਰ ਨਿੱਤ ਵਾਂਗ ਸਫ਼ੇਦ ਬਸਤਰਾਂ ਵਿਚ ਸੋਭਾ ਪਾ ਰਹੇ ਹਨ ਅਤੇ ਵਡਭਾਗੀ ਹਨ ਕਿਉਂਕਿ ਅਪਣੇ ਸਾਹਮਣੇ ਸ੍ਰੀ ਸਤਿਗੁਰੂ ਜੀ ਦਾ ਦਰਸ਼ਨ ਭੀ ਕਰ ਰਹੇ ਹਨ।

ਸ੍ਰੀ ਸਤਿਗੁਰੂ ਜੀ ਦੇ ਆਸਣ ਦੇ ਪੁਸ਼ਪ-ਕੇਂਦਰ ਵਿਚੋਂ ਵਿਵਧ ਰੰਗਾਂ ਦੇ ਨਿਕੇ-ਬਲਬ-ਜੁਗਨੂੰ ਚਮਕ ਨਾਲ ਅੱਖ-ਮਟੱਕਾ ਕਰ ਰਹੇ ਹਨ। ਸ੍ਰੀ ਸਤਿਗੁਰੂ ਜੀ ਸਿੱਧੇ ਤਣ ਕੇ ਬੈਠੇ ਮਾਲਾ ਫੇਰ ਰਹੇ ਹਨ। ਮੈਂ ਤਾਂ ਇਸ ਅਮ੍ਰਿਤ ਦੇ ਘੁੱਟ 5.30 ਵਜੇ ਤੋਂ ਹੀ ਪੀਣੇ ਸ਼ੁਰੂ ਕੀਤੇ ਹਨ। 6 ਵਜੇ ਆਖ਼ਰੀ ਛੱਕਾ ਗੌਵਿਆਂ ਜਾ ਰਿਹਾ ਹੈ।

ਸੇਠ ਹਰਭਜਨ ਸਿੰਘ ਕੋਮਲ, ਸੁਪਤਨੀ ਬੀਬੀ ਤੇਜਿੰਦਰ ਕੌਰ ਅਤੇ ਬੱਚਿਆਂ ਨਾਲ ਭੇਟਾ ਲੈਕੇ ਆਇਆ। ਇਕ ਥਾਲ ਵਿਚ ਮੁਸੰਮੀਆਂ ਨਾਲ ਰਖੀ ਨਕਦ ਭੇਟਾ ਅਦਬ ਨਾਲ ਮੱਥਾ ਟੇਕਦੇ ਹਨ।

ਅਰਦਾਸ ਉਪਰੰਤ ਸਾਧ ਸੰਗਤ ਦੀ ਜਲੇਬੀਆਂ, ਮੱਠੀਆਂ ਅਤੇ ਦੁੱਧ, ਚਾਹ ਦੇ ਨਾਲ ਸੇਵਾ ਕੀਤੀ ਗਈ। ਮੈਨੂੰ ਸ੍ਰੀ ਸਤਿਗੁਰੂ ਜੀ ਦੇ ਕੋਲ ਬੈਠ ਕੇ ਨਾਸ਼ਤਾ ਕਰਨ ਦਾ ਅਵਸਰ ਮਿਲਿਆ।

**ਘਰ ਘਰ ਚਰਨ**

ਇਸ ਥਾਓਂ ਅੱਜ ਫਿਰ ਸ੍ਰੀ ਸਤਿਗੁਰੂ ਜੀ ਦੇ ਚਰਨ ਘਰ ਘਰ ਪਵਾਣ ਦਾ ਕਾਰਜ-ਕਰਮ ਸੀ। ਅੱਜ ਬੈਂਕੋਕ ਦੇ ਸਮਰਿਧ ਇਲਾਕਿਆਂ ਵਿਚ ਸਮਰਥ ਵਿਅਕਤੀਆਂ ਦੇ ਘਰੀਂ ਜਾਣ ਦਾ ਅਵਸਰ ਮਿਲਿਆ। ਹਰ ਕੋਈ ਚੰਗੇ ਵਧੀਆ ਬੰਗਲਿਆਂ, ਕੋਠੀਆਂ, ਫਲੈਟਾਂ, ਵਿਚ ਅਸਲੋਂ ਅੱਜ ਦੀਆਂ ਸ਼ਾਹਾਨਾ ਉਪਲਬਧੀਆਂ ਭੋਗਦਾ ਰਹਿ ਰਿਹਾ ਹੈ। ਜਿਵੇਂ, ਵਧੀਆ ਤੋਂ ਵਧੀਆ ਫਰਨੀਚਰ, ਅਜੋਕੀਆਂ ਵਿਗਿਆਨਕ ਵਸਤੂਆਂ ਦਾ ਪ੍ਰਯੋਗ, ਫ਼ਰਸ਼ ਤੋਂ ਦੀਵਾਰ ਦੇ ਨਾਲ ਉਠੀਆਂ ਉਚੀਆਂ ਵੱਡੀਆਂ ਵੱਡੀਆਂ ਘੜੀਆਂ, ਬਹੁਮੁਲੀ ਕ੍ਰਾਕਰੀ ਤੇ ਹੋਰ ਪਦਾਰਥਕ ਸਾਮਗਰੀ। ਹਰ ਕਿਸੇ ਨੇ ਨਾਮਧਾਰੀ ਬਸਤਰਾਂ ਵਿਚ ਸਜਦਿਆਂ ਹਾਰਦਿਕ ਤੌਰ ਤੇ ਸੁਆਗਤ ਕੀਤਾ।

ਨਾਮਧਾਰੀ ਸੰਗਤ ਦਾ ਪ੍ਰਧਾਨ ਜਸਪਾਲ ਸਿੰਘ ਸ੍ਰੀ ਸਤਿਗੁਰੂ ਜੀ ਨੂੰ ਨਿਸਚਿਤ ਸਥਾਨਾਂ ਤੇ ਲਈ ਜਾਂਦਾ ਸੀ। ਬਖਸ਼ੀਸ਼ ਸਿੰਘ ਸੇਠ ਰਥਵਾਹੀਆ ਅਤੇ ਪੂਰਬਾ ਨਾਲ ਖਜ਼ਾਨਚੀ ਸੀ। ਮੈਨੂੰ ਵੀ ਇਸਦਾ ਸੁਭਾਗ ਮਿਲਿਆ ਕਿ ਸਤਿਗੁਰੂ ਜੀ ਦੇ ਸ੍ਰੀ ਚਰਨਾਂ ਵਿਚ ਬੈਠ ਕੇ ਨਾਲੋ ਨਾਲ ਜਾਣਕਾਰੀ ਇਕਤਰ ਕੀਤੀ।

ਫਲ, ਫੁਲ, ਸੁੱਕੇ ਮੇਵੇ, ਵਸਤਰ ਅਤੇ ਨਕਦ ਭੇਟਾ ਸਮਰਥਾ ਅਤੇ ਸ਼ਰਧਾ ਅਨੁਸਾਰ ਹੁੰਦੀ ਰਹੀ। 7 ਤੋਂ 1 ਵਜੇ ਤਕ ਕੁਲ 51 ਘਰਾਂ ਵਿਚ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦਿਤੇ। ਬੀਬੀਆਂ ਵਿਚੋਂ ਕਈਆਂ ਨੇ ਰੋ ਕੇ, ਕਈਆਂ ਨੇ ਗੰਭੀਰਤਾ ਨਾਲ ਅਤੇ ਕਈਆਂ ਨੇ ਖੁਲ੍ਹੇ ਰੂਪ ਵਿਚ ਮਨੋ ਵਿਥਿਆ ਦੱਸੀ। ਸਤਿਗੁਰੂ ਜੀ ਦੀ ਸਹਾਇਤਾ ਪ੍ਰਤਖ ਜਾਂ ਅਪ੍ਰਤਖ ਰੂਪ ਵਿਚ ਚਾਹੀ। ਸ੍ਰੀ ਸਤਿਗੁਰੂ ਜੀ ਹਰੇਕ ਨੂੰ ਚਾਰ ਸ਼ਬਦ ਕਹਿਕੇ ਢਾਰਸ ਬਨ੍ਹਾਂਦੇ, ਤਸੱਲੀਆਂ ਦਿੰਦੇ। ਭਜਨ ਬਾਣੀ ਕਰਨ, ਸਿਨਮਾ ਤੇ ਟੀ. ਵੀ. ਫ਼ਿਲਮਾਂ ਨਾ

ਵੇਖਣ ਦੀ ਹਦਾਇਤ, ਨਾਮਧਾਰੀ ਪਹਿਰਾਵੇ ਦੀ ਵਰਤੋਂ ਅਤੇ ਕੇਸਾਂ ਨੂੰ ਸਵਾਸਾਂ ਤਕ ਕਾਇਮ ਰਖਣ ਦੀ ਨੌਜਵਾਨਾਂ ਨੂੰ ਪ੍ਰੇਰਣਾ ਦਿੰਦੇ ।

ਜਦੋਂ ਦੇ ਸਤਿਗੁਰੂ ਜੀ ਬੈਂਕੋਕ ਵਿਚ ਹਨ ਪੰਜਾਬੀ ਬੋਲਣ, ਸਿਖਣ, ਪੜ੍ਹਨ ਦੀ ਉਤਕੰਠਾ ਹਰੇਕ ਵਿਚ ਜਗਾਂਦੇ ਹਨ । ਅੱਜ ਕੋਠੀਆਂ, ਬੰਗਲਿਆਂ, ਘਰਾਂ ਦੇ ਫ਼ਾਸਲੇ ਦੂਰ ਦੂਰ ਦੇ ਹਨ । ਸਾਰੇ ਘਰ ਉਚ-ਮਿਆਰੀ ਜੀਵਨ ਪੱਧਰ ਦੇ ਸਨ ।

## ਫ਼ਹਿਰਿਸਤ

| | | |
|---|---|---|
| 1. ਸੇਠ ਰਛਪਾਲ ਸਿੰਘ ਨਰੂਲਾ | 3 ਲੜਕੇ | ...... |
| ਸਪੁਤ੍ਰ ਸੇਠ ਦਿਆਲ ਸਿੰਘ | | |
| ਬੀਬੀ ਪਵਿੱਤਰ ਕੌਰ (ਸਵ:) | 3 ਲੜਕੀਆਂ | ...... |
| ਸਪੁਤ੍ਰੀ ਬਾਬਾ ਜੈਮਲ ਸਿੰਘ ਸ਼ੇ: ਪੁ: ਫਈਆ ਬਾਈ | | |
| ੳ. ਸੇਠ ਗਜਿੰਦਰ ਸਿੰਘ | 2 ਲੜਕੇ | 2 ਲੜਕੀਆਂ |
| ਬੀਬੀ ਹਰਭਜਨ ਕੌਰ ਸਪੁਤ੍ਰੀ ਸੂਬਾ ਜੈਮਲ ਸਿੰਘ | | |
| ਅ. ਸੇਠ ਜਗਦੀਸ਼ ਸਿੰਘ | 1 ਲੜਕਾ | 3 ਲੜਕੀਆਂ |
| ਬੀਬੀ ਰਤਨ ਕੌਰ ਸਪੁਤ੍ਰੀ ਸੰਤ ਖਜ਼ਾਨ ਸਿੰਘ ਇਨਸਾਫ਼ | | |
| ੲ. ਸੇਠ ਮਨਜੀਤ ਸਿੰਘ | | ...... |
| ਬੀਬੀ ਰਤਨ ਜੀਤ ਕੌਰ ਸਪੁਤ੍ਰੀ ਸੇਠ ਦਰਸ਼ਨ ਸਿੰਘ ਸਚਦੇਵ | | |
| 2. ਸ: ਨਰੈਣ ਸਿੰਘ ਸਚਦੇਵ ਸਪੁਤ੍ਰ ਸ: ਭਾਗ ਸਿੰਘ | 1 ਲੜਕਾ | 2 ਲੜਕੀਆਂ |
| ਬੀਬੀ ਤ੍ਰਿਪਤ ਕੌਰ | | |
| ਸਪੁਤ੍ਰੀ ਸੰਤ ਕਰਤਾਰ ਸਿੰਘ ਮਲ੍ਹੋਤਰਾ ਰਾਜ ਪ੍ਰਸੰਗ | | |
| 3. ਸੇਠ ਜਸਪਾਲ ਸਿੰਘ | 4 ਲੜਕੇ | ...... |
| ਸਪੁਤ੍ਰ ਸੰਤ ਖਜ਼ਾਨ ਸਿੰਘ ਇਨਸਾਫ਼ | | |
| ਬੀਬੀ ਸਤਿਪਾਲ ਕੌਰ ਸਪੁਤ੍ਰੀ ਸੇਠ ਮੋਹਰ ਸਿੰਘ | | |
| ੳ. ਸੇਠ ਸੰਤਾ ਸਿੰਘ | 1 ਲੜਕਾ | ...... |
| ਬੀਬੀ ਚਰਨਜੀਤ ਸਪੁਤ੍ਰੀ ਸੇਠ ਸੰਪੂਰਨ ਸਿੰਘ | | ...... |
| ਅ. ਸੇਠ ਕੁਲਵੰਤ ਸਿੰਘ | 1 ਲੜਕਾ | ...... |
| ਬੀਬੀ ਕਿਰਨਜੀਤ ਸਪੁਤ੍ਰੀ ਸੇਠ ਬਚਿਤ੍ਰ ਸਿੰਘ | | |
| ੲ. ਸੇਠ ਕਰਤਾਰ ਸਿੰਘ | ...... | ...... |
| ਸ. ਸੇਠ ਚਰਨਜੀਤ ਸਿੰਘ | ...... | ...... |
| 4. ਸੇਠ ਅਵਤਾਰ ਸਿੰਘ ਸਚਦੇਵ | 2 ਲੜਕੇ | 1 ਲੜਕੀ |
| ਸਪੁਤ੍ਰ ਸੰਤ ਖ਼ਜ਼ਾਨ ਸਿੰਘ ਇਨਸਾਫ਼ | | |
| ਬੀਬੀ ਰਤਨਜੀਤ ਕੌਰ ਸਪੁਤ੍ਰੀ ਸੇਠ ਨਰੈਣ ਸਿੰਘ ਬੀਰ | | |

ੳ. ਸੇਠ ਧਰਮ ਸਿੰਘ ......
ਬੀਬੀ ਪਰਮਜੀਤ ਕੌਰ ਸਪੁਤ੍ਰੀ ਸੇਠ ਸ਼ਮਸ਼ੇਰ ਸਿੰਘ ਨਰੂਲਾ
ਅ. ਸੇਠ ਦਲੀਪ ਸਿੰਘ ......
ਬੀਬੀ ਹਰਚਰਨ ਕੌਰ ਸਪੁਤ੍ਰੀ ਸੇਠ ਮੋਹਰ ਸਿੰਘ ਨਰੂਲਾ

5. ਸੇਠ ਜਗਤਾਰ ਸਿੰਘ 2 ਲੜਕੇ 2 ਲੜਕੀਆਂ
ਸਪੁਤ੍ਰ ਸੰਤ ਖ਼ਜ਼ਾਨ ਸਿੰਘ ਇਨਸਾਫ਼
ਬੀਬੀ ਸੁਖਸਿਮਰਿਤ ਪਾਲ ਕੌਰ ਸਪੁਤ੍ਰੀ ਸ: ਹਰਦਿਆਲ ਸਿੰਘ

6. ਬੀਬੀ ਸੁਰਜੀਤ ਕੌਰ ਪ੍ਰਧਾਨ ਨਾਮਧਾਰੀ ਇਸਤ੍ਰੀ ਸੰਗਤ ਸਿਆਮ ......
ਸੇਠ ਦਰਸ਼ਨ ਸਿੰਘ ਗੋਰੋਵਾੜਾ (ਸਵਰਗਵਾਸੀ)

7. ਸ: ਕੁਲਦੀਪ ਸਿੰਘ ਸਪੁਤ੍ਰ ਸੇਠ ਹਰਬੰਸ ਸਿੰਘ ਮੰਡੀ 3 ਲੜਕੇ 3 ਲੜਕੀਆਂ
ਬੀਬੀ ਅਵਿਨਾਸ਼ ਕੌਰ
ਸਪੁਤ੍ਰੀ ਸੇਠ ਗੁਰਬਖ਼ਸ਼ ਸਿੰਘ 'ਪ੍ਰੀਤਮ'

8. ਸ: ਅਰੂੜ ਸਿੰਘ ਬੁੱਧੀ ਰਾਜਾ 2 ਲੜਕੇ 2 ਲੜਕੀਆਂ
ਸਪੁਤ੍ਰ ਸ: ਹਾਕਮ ਸਿੰਘ ਖੁੰਮਿਆਂਦੇ
ਬੀਬੀ ਗੁਰਸੇਵ ਕੌਰ ਸਪੁਤ੍ਰੀ ਸ: ਭਗਤ ਸਿੰਘ ਚਾਵਲਾ
ੳ. ਸ: ਬੂਟਾ ਸਿੰਘ
ਬੀਬੀ ਸੁਖਰਾਜ ਪਾਲ ਸਪੁਤ੍ਰੀ ਸ: ਹਰਮਹਿੰਦਰ ਸਿੰਘ ਚਾਵਲਾ
ਅ. ਸ: ਅਮਰੀਕ ਸਿੰਘ
ਬੀਬੀ ਜਸਮੀਤ ਕੌਰ ਸਪੁਤ੍ਰੀ ਸ: ਨਰਿੰਦਰ ਸਿੰਘ ਚੰਗਮਈ

9. ਸੰਤ ਪਿਆਰਾ ਸਿੰਘ ਸਚਦੇਵ ਸਪੁਤ੍ਰ ਸੰਤ ਦਿਆਲ ਸਿੰਘ
ਬੀਬੀ ਪਵਿੱਤਰ ਕੌਰ ਸਪੁਤ੍ਰੀ ਸੰਤ ਗੋਪਾਲ ਸਿੰਘ

ਇਹ ਜੋੜਾ ਹੀ ਅਦਭੁਤ ਪ੍ਰੇਮੀਆਂ ਅਤੇ ਜਨ ਸੇਵਕਾਂ ਦਾ ਹੈ ਪਰ ਦੋਹਾਂ ਨੂੰ ਹੀ ਫਾਲਿਜ ਦਾ ਸ਼ਿਕਾਰ ਹੋਣਾ ਪਿਆ ਹੈ। ਅੱਜ ਕਲ ਸ੍ਰੀ ਸਚਦੇਵ ਦੀ ਸੁਰਤ ਤਾਂ ਬਹੁਤ ਥੋੜਾ ਕੰਮ ਕਰਦੀ ਹੈ। ਬੀਬੀ ਪਵਿੱਤਰ ਕੌਰ ਦੀ ਸੁਰਤ ਸਾਬਤ ਹੈ ਪਰ ਸਰੀਰ ਤੁਰਨੋ ਫਿਰਨੋ ਰਹਿ ਗਿਆ ਹੈ। ਇਹਨਾਂ ਦੇ 7 ਲੜਕੇ ਅਤੇ 1 ਲੜਕੀ ਹੈ।

ਵੇਰਵਾ :

ੳ. ਸ: ਸਵਰਨ ਪਾਲ ਸਿੰਘ
ਬੀਬੀ ਭਾਗਵਿੰਦਰ ਕੌਰ ਸਪੁਤ੍ਰੀ ਸੇਠ ਸੰਤੋਖ ਸਿੰਘ ਹੈਦਰਾਬਾਦ
ਅ. ਸ: ਰਤਨਜੀਤ ਪਾਲ ਸਿੰਘ
ਬੀਬੀ ਮਨਜੀਤ ਕੌਰ ਸਪੁਤ੍ਰੀ ਸ: ਬਲਕਾਰ ਸਿੰਘ ਟਾਟਾ ਨਗਰ
ੲ. ਸ: ਹਰਮੀਤ ਸਿੰਘ
ਬੀਬੀ ਹਰਜੀਤ ਕੌਰ ਸਪੁਤ੍ਰੀ ਸੰਤ ਬਲਵੰਤ ਸਿੰਘ ਡਾਲਟਨ ਗੰਜ
ਸ. ਸ: ਪ੍ਰਿਥੀਪਾਲ ਸਿੰਘ
ਬੀਬੀ ਜਸਵਿੰਦਰ ਕੌਰ ਸਪੁਤ੍ਰੀ ਸ: ਜੁਗਿੰਦਰ ਸਿੰਘ

ਹ. ਸ: ਪ੍ਰੇਮ ਸਿੰਘ

ਬੀਬੀ ਸੁਖਰਾਜ ਸਪੁਤ੍ਰੀ ਸੇਠ ਸੁਰਿੰਦਰ ਸਿੰਘ ਡਾਲਟਨ ਗੰਜ

ਕ. ਸ: ਗੁਰਮੁਖ ਸਿੰਘ

ਬੀਬੀ ਇੰਦਰਜੀਤ ਕੌਰ ਸਪੁਤ੍ਰੀ ਸੰਤ ਨਿਰੰਜਨ ਸਿੰਘ ਮੰਡੀ

ਖ. ਸ: ਜਸਪਾਲ ਸਿੰਘ

10. ਸੰਤ ਵਿਜਿੰਦਰ ਸਿੰਘ ਸੇਠੀ ਸਪੁਤ੍ਰ ਸੰਤ ਕਰਤਾਰ ਸਿੰਘ 3 ਲੜਕੇ 4 ਲੜਕੀਆਂ
ਬੀਬੀ ਗੁਰਮੀਤ ਕੌਰ
ਸਪੁਤ੍ਰੀ ਸੰਤ ਖੁਸ਼ਹਾਲ ਸਿੰਘ ਫੱਤਿਆਂ ਵਾਲੀ

11. ਸ: ਅਵਤਾਰ ਸਿੰਘ ਗੋਰੋਵਾੜਾ 3 ਲੜਕੇ 4 ਲੜਕੀਆਂ
ਸਪੁਤ੍ਰ ਸੰਤ ਨਿਹਾਲ ਸਿੰਘ
ਬੀਬੀ ਚਰਨਜੀਤ ਕੌਰ ਸਪੁਤ੍ਰੀ ਸੰਤ ਈਸ਼ਰ ਸਿੰਘ ਮਨਚੰਦਾ

ਅਵਤਾਰ ਸਿੰਘ ਫਾਲਿਜ਼ ਦੇ ਮਰੀਜ਼ ਹਨ ਪਰ ਸੋਟੀ ਨਾਲ ਚਲ ਫਿਰ ਸਕਦੇ ਹਨ। ਇਹ ਇਕ ਬੋਧੀ ਬਾਈ ਤੋਂ ਇਲਾਜ ਕਰਵਾ ਰਹੇ ਹਨ। ਉਹ ਸਤਿਗੁਰਾਂ ਦੇ ਦਰਸ਼ਨਾਂ ਦਾ ਤਲਬਗਾਰ ਸੀ। ਸਤਿਗੁਰਾਂ ਦੇ ਚਰਨ ਪਾਉਣ ਗਿਆਂ, ਸਬਬ ਨਾਲ ਬੋਧੀ ਵੈਦ ਵੀ ਕੋਲ ਸੀ। ਉਸਨੇ ਲੰਮਾਂ ਸਮਾਂ ਚਰਨਾਂ ਤੇ ਸਿਰ ਧਰ ਨਮਸਕਾਰ ਕੀਤੀ ਅਤੇ ਆਖਿਆ : ਜੁਗਾਂ ਪਿਛੋਂ ਅੱਜ ਮਹਾਤਮਾ ਬੁਧ ਦੇ ਦਰਸ਼ਨ ਹੋਏ ਹਨ।

ਮਧਰਾ ਕੱਦ, ਨਾਮ; ਲਮਾਇ ਫੂਨ ਫਕ ਚੀ, ਸਤਿਗੁਰਾਂ ਤੇ ਮੁਗਧ ਹੋ ਗਿਆ। ਭਾਸ਼ਾ ਦੋਹਾਂ ਧਿਰਾਂ ਵਿਚ ਅੜਿੱਕਾ ਸੀ, ਪਰ ਪਛਾਣ ਦੋਹਾਂ ਦੀ ਸਾਂਝੀ ਸੀ। ਭਾਸ਼ਾ ਵਿਚੋਲਗੀ ਅਵਤਾਰ ਸਿੰਘ ਕਰ ਰਹੇ ਸਨ। ਸ੍ਰੀ ਸਤਿਗੁਰੂ ਜੀ ਨੇ ਬਾਈ ਵੈਦ ਨਾਲ ਬਚਨ ਕੀਤਾ : ਬਹੁਤ ਚੰਗਾ ਹੋਵੇ ਜੇ ਤੁਸੀਂ ਮਾਸ ਸ਼ਰਾਬ ਦਾ ਤਿਆਗ ਕਰ ਦਿਓ। ਲਮਾਇ ਫੂਨ ਫਕ ਚੀ ਨੇ ਹੱਥ ਜੋੜ ਕੇ ਉਤਰ ਵਿਚ ਕਿਹਾ : ਸਤਿਬਚਨ ਮਹਾਰਾਜ ! ਹੁਣ ਮੇਰਾ ਭਾਵੇਂ ਸਿਰ ਚਲਾ ਜਾਵੇ ਮੈਂ ਮਾਸ ਸ਼ਰਾਬ ਦੀ ਵਰਤੋਂ ਨਹੀਂ ਕਰਾਂਗਾ।

ਜਦ ਤਕ ਸਤਿਗੁਰੂ ਇਸ ਘਰ ਰਹੇ ਲਮਾਇ ਫੂਨ ਫਕ ਚੀ ਦੀ ਨਜ਼ਰ ਗੁਰੂ ਮੁਖ ਤੇ ਗੱਡੀ ਰਹੀ। ਜਿਸਨੂੰ ਇਕ ਟਕ ਵੇਖਣਾ ਕਿਹਾ ਜਾਂਦਾ ਹੈ।

ੳ. ਸ: ਕੇਹਰ ਸਿੰਘ

ਬੀਬੀ ਰਾਜ ਦੀਪ ਸਪੁਤ੍ਰੀ ਸੰਤ ਹਰੀ ਸਿੰਘ ਲਾਲਾ ਸਟੋਰ

12. ਬੀਬੀ ਸੁਰਿੰਦਰ ਕੌਰ ਸੁਪਤਨੀ ਸੇਠ ਗੁਰਮੁਖ ਸਿੰਘ

13. ਸੇਠ ਹਰਭਜਨ ਸਿੰਘ ਨਰੂਲਾ 2 ਲੜਕੇ 4 ਲੜਕੀਆਂ
ਸਪੁਤ੍ਰ ਸੇਠ ਗੁਰਮੁਖ ਸਿੰਘ
ਬੀਬੀ ਅਮਰਜੀਤ ਕੌਰ ਸਪੁਤ੍ਰੀ ਸੰਤ ਹਰਨਾਮ ਸਿੰਘ

14. ਸ: ਨਿਰਭੈ ਸਿੰਘ 2 ਲੜਕੇ 1 ਲੜਕੀ
ਸਪੁਤ੍ਰ ਸੰਤ ਪ੍ਰਤਾਪ ਸਿੰਘ ਸਬਾਜਪੁਰੀ
ਬੀਬੀ ਰਾਜ ਬੀਰ ਕੌਰ ਸਪੁਤ੍ਰੀ ਸੰਤ ਹਰਨਾਮ ਸਿੰਘ

15. ਬੀਬੀ ਜਸਵੰਤ ਕੌਰ 4 ਲੜਕੇ 4 ਲੜਕੀਆਂ

ਸਪੁਤ੍ਰੀ ਮਸਤਾਨਾ ਪ੍ਰੇਮ ਸਿੰਘ ਕੰਡਣਪੁਰੀ

ਸੁਪਤਨੀ ਸੰਤ ਕਰਤਾਰ ਸਿੰਘ ਬਬਰ ਸ਼ੇਰ (ਸਵਰਗਵਾਸੀ)

ਇਹਨਾਂ ਦਾ ਘਰ ਫਲੈਟਾਂ ਦੀ 8 ਵੀਂ ਮਨਜ਼ਲ ਤੇ ਹੈ। ਇਸ ਦੀਆਂ 132 ਪੌੜੀਆਂ ਚੜ੍ਹਕੇ 58 ਸਾਲ ਆਯੂ ਵਾਲੇ ਸਤਿਗੁਰੂ ਜੀ ਅਸਾਂ ਲਿਫਟ ਵਾਲਿਆਂ ਤੋਂ ਪਹਿਲਾਂ ਚੜ੍ਹ ਗਏ। ਅੱਜ ਸਤਿਗੁਰੂ ਜੀ ਨੇ ਜਿਸ ਫਲੈਟ ਵਿਚ ਵੀ ਦਰਸ਼ਨ ਦੇਣ ਦੀ ਕਿਰਪਾ ਕੀਤੀ ਪੌੜੀਆਂ ਚੜ੍ਹ ਕੇ ਹੀ ਗਏ, ਲਿਫਟ ਦੀ ਵਰਤੋਂ ਨਹੀਂ ਕੀਤੀ।

ਬੀਬੀ ਜਸਵੰਤ ਕੌਰ ਦੇ ਬੱਚਿਆਂ ਦਾ ਵੇਰਵਾ :

ੳ. ਸ: ਗੁਰਦੀਪ ਸਿੰਘ 2 ਲੜਕੇ 1 ਲੜਕੀ
ਬੀਬੀ ਜਸਪਾਲ ਕੌਰ ਸਪੁਤ੍ਰੀ ਸ: ਤੀਰਥ ਸਿੰਘ ਬੁੱਧੀਰਾਜਾ

ਅ. ਸ: ਦਰਸ਼ਨ ਸਿੰਘ 2 ਲੜਕੇ ......
ਬੀਬੀ ਤਰਨਜੀਤ ਕੌਰ ਸਪੁਤ੍ਰੀ ਸੰਤ ਕਿਰਪਾਲ ਸਿੰਘ ਮਨਚੰਦਾ

ੲ. ਸ: ਸ਼ੇਰ ਸਿੰਘ
ਬੀਬੀ ਪ੍ਰਿਤਪਾਲ ਕੌਰ ਸਪੁਤ੍ਰੀ ਸੇਠ ਮਹਿੰਦਰ ਸਿੰਘ ਗੌਰੋਵਾੜਾ

ਸ. ਸ: ਕੇਹਰ ਸਿੰਘ
ਬੀਬੀ ਬਲਬੀਰ ਕੌਰ ਸਪੁਤ੍ਰੀ ਗਿਆਨੀ ਸੰਤੋਖ ਸਿੰਘ ਫਾਨੀ ਜੀਵ
(ਬੀਬੀ ਪ੍ਰੀਤਮ ਕੌਰ ਸੰਤ ਕਰਤਾਰ ਸਿੰਘ ਜੀ ਦੀ ਭੈਣ ਵੀ ਏਸੇ ਘਰ ਨਿਵਾਸ ਰਖਦੀ ਹੈ।)

16. ਸੰਤ ਜਗਤ ਸਿੰਘ ਚਾਵਲਾ ਸਪੁਤ੍ਰ ਸ: ਜੈ ਸਿੰਘ 2 ਲੜਕੇ 2 ਲੜਕੀਆਂ
ਬੀਬੀ ਬਿਅੰਤ ਕੌਰ (ਸਵ:) ਸਪੁਤ੍ਰੀ ਸੰਤ ਈਸ਼ਰ ਸਿੰਘ ਦਲੇਰ

ੳ. ਸੇਠ ਜਵੰਦ ਸਿੰਘ
ਬੀਬੀ ਹਰਭਜਨ ਕੌਰ ਸਪੁਤ੍ਰੀ ਸ. ਬੁਧ ਸਿੰਘ ਡਾਲਟਨ ਗੰਜ

17. ਬੀਬੀ ਹਰਭਜਨ ਕੌਰ ਸਪੁਤ੍ਰੀ ਸ: ਹੀਰਾ ਸਿੰਘ-ਪ੍ਰੇਮ ਕੌਰ
ਸੁਪਤਨੀ ਸੇਠ ਸੁਹੇਲ ਸਿੰਘ ਧੀਰ (ਸਵ:)

ੳ. ਸ: ਮੋਹਣ ਸਿੰਘ
ਬੀਬੀ ਪਰਮ ਸੁਖਪਾਲ ਕੌਰ ਸਪੁਤ੍ਰੀ ਸੇਠ ਮੋਹਰ ਸਿੰਘ

ਅ. ਸ: ਹਰਬੰਸ ਸਿੰਘ
ਬੀਬੀ ਸੁਰਜੀਤ ਕੌਰ ਸਪੁਤ੍ਰੀ ਸੰਤ ਹਰਨਾਮ ਸਿੰਘ-ਚਰਨ ਕੌਰ

18. ਸ: ਤਰਲੋਚਨ ਸਿੰਘ ਚਾਵਲਾ
ਬੀਬੀ ਅਜੀਤ ਕੌਰ ਸਪੁਤ੍ਰੀ ਸ: ਭਾਗ ਸਿੰਘ

ੳ. ਸ: ਭੁਪਿੰਦਰ ਸਿੰਘ ਚਾਵਲਾ 2 ਲੜਕੇ 1 ਲੜਕੀ
ਬੀਬੀ ਜਗਦੀਸ਼ ਕੌਰ ਸਪੁਤ੍ਰੀ ਸੇਠ ਮਹਿੰਦਰ ਸਿੰਘ ਗੌਰੋਵਾੜਾ

19. ਸ: ਦਲਜੀਤ ਸਿੰਘ
ਸਪੁਤ੍ਰ ਸ: ਮੰਗਲ ਸਿੰਘ-ਸਵਰਨ ਕੌਰ

ਬੀਬੀ ਅਮ੍ਰਿਤ ਕੌਰ ਸਪੁਤ੍ਰੀ ਸੰਤ ਜਗਤ ਸਿੰਘ-ਬਿਅੰਤ ਕੌਰ

20. ਸੇਠਣੀ ਸੁਰਜੀਤ ਕੌਰ ਸੁਪਤਨੀ ਸੇਠ ਮੋਹਰ ਸਿੰਘ

ੳ. ਸ: ਬਚਿੱਤਰ ਸਿੰਘ — 2 ਲੜਕੇ 3 ਲੜਕੀਆਂ
ਬੀਬੀ ਤਰਨਜੀਤ ਕੌਰ ਸਪੁਤ੍ਰੀ ਸੰਤ ਭਾਗ ਸਿੰਘ ਚਾਵਲਾ

ਅ. ਸ: ਕਿਰਪਾਲ ਸਿੰਘ — 2 ਲੜਕੇ 3 ਲੜਕੀਆਂ
ਬੀਬੀ ਇੰਦਰਜੀਤ ਕੌਰ ਸਪੁਤ੍ਰੀ ਸੰਤ ਹਰਨਾਮ ਸਿੰਘ ਹਜ਼ਰੋਂ

ੲ. ਸ: ਸੁਖਦੇਵ ਸਿੰਘ — 1 ਲੜਕਾ .......
ਬੀਬੀ ਮਨਜੀਤ ਕੌਰ ਸਪੁਤ੍ਰੀ ਸ: ਦਰਸ਼ਨ ਸਿੰਘ ਸਚਦੇਵ

21. ਸੇਠ ਜਸਪਾਲ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਸਿਆਮ 4 ਲੜਕੇ 6 ਲੜਕੀਆਂ
ਬੀਬੀ ਅਵਿਨਿੰਦਰ ਕੌਰ ਸਪੁਤ੍ਰੀ ਸੇਠ ਅਜੀਤ ਸਿੰਘ-ਜਸਬੀਰ ਕੌਰ

ੳ. ਸੇਠ ਗੋਪਾਲ ਸਿੰਘ — 1 ਲੜਕਾ ......
ਬੀਬੀ ਸਰਬ ਰਾਜ

ਅ. ਸੇਠ ਜਸਵੰਤ ਸਿੰਘ
ਬੀਬੀ ਸੁਖਬੀਰ ਕੌਰ ਸਪੁਤ੍ਰੀ ਸ: ਹਰਦਿਆਲ ਸਿੰਘ ਮਾਟਾ-ਗੁਲਵੰਤ ਕੌਰ

ੲ. ਸੇਠ ਗ.ਹਣਾ ਸਿੰਘ

ਸ. ਸ੍ਰੀ ਗੁਰਦੇਵ ਸਿੰਘ

22. ਸ: ਹਰੀ ਸਿੰਘ ਬੁੱਧੀ ਰਾਜਾ — 7 ਲੜਕੇ 2 ਲੜਕੀਆਂ
ਸਪੁਤ੍ਰ ਸੰਤ ਹਰਨਾਮ ਸਿੰਘ
ਬੀਬੀ ਸਤਵੰਤ ਕੌਰ ਸਪੁਤ੍ਰੀ ਸੰਤ ਫੂਲਾ ਸਿੰਘ-ਦਿਆਲ ਕੌਰ

ੳ. ਸ: ਹਰਦਿਤ ਸਿੰਘ — 1 ਲੜਕਾ 1 ਲੜਕੀ
ਬੀਬੀ ਸੁਖਰਾਜ ਰਾਣੀ ਸਪੁਤ੍ਰੀ ਸ: ਦਰਸ਼ਨ ਸਿੰਘ ਚਾਵਲਾ

ਅ. ਸ: ਹਰਭਜਨ ਸਿੰਘ — 1 ਲੜਕਾ 1 ਲੜਕੀ
ਬੀਬੀ ਹਰਜੀਵਨ ਪਾਲ ਸਪੁਤ੍ਰੀ ਸ: ਜੁਗਿੰਦਰ ਸਿੰਘ ਮਦਾਨ

ੲ. ਸ: ਬਲਬੀਰ ਸਿੰਘ — ...... 1 ਲੜਕੀ
ਬੀਬੀ ਅਰਵਿੰਦਰ ਕੌਰ ਸਪੁਤ੍ਰੀ ਸ: ਮਹਿੰਦਰ ਸਿੰਘ ਪ੍ਰੀਤ

ਸ. ਸ: ਗੁਰਦਿਤ ਸਿੰਘ — ......
ਬੀਬੀ ਸੁਖਜੀਵਨ ਰਾਜ ਸਪੁਤ੍ਰੀ ਸੇਠ ਸੁਦਰਸ਼ਨ ਸਿੰਘ ਚਾਵਲਾ

23. ਸ: ਹਰਬੰਸ ਸਿੰਘ ਗੰਭੀਰ ਸਪੁਤ੍ਰ ਸ: ਵਰਿਆਮ ਸਿੰਘ 3 ਲੜਕੇ 1 ਲੜਕੀ
ਬੀਬੀ ਜਸਪਾਲ ਕੌਰ ਸਪੁਤ੍ਰੀ ਸੇਠ ਨਰੈਣ ਸਿੰਘ ਸੇਠੀ-ਗੁਰਚਰਨ ਕੌਰ

24. ਸ: ਸੁਰਜੀਤ ਸਿੰਘ ਚਾਵਲਾ — 1 ਲੜਕਾ (ਗੋਦ ਲਿਆ)
ਸਪੁਤ੍ਰ ਸੰਤ ਨਿਹਾਲ ਸਿੰਘ
ਬੀਬੀ ਰਾਮ ਕੌਰ ਸਪੁਤ੍ਰੀ ਸੰਤ ਹਵੇਲਾ ਸਿੰਘ-ਹਰ ਕੌਰ

25. ਸ: ਦਰਸ਼ਨ ਸਿੰਘ ਮਨੋਚਾ 2 ਲੜਕੇ 2 ਲੜਕੀਆਂ
ਸਪੁਤ੍ਰ ਸੰਤ ਮੇਹਰ ਸਿੰਘ-ਮਾਈ ਕੇਸਰਾਂ
ਬੀਬੀ ਅਮ੍ਰਿਤ ਕੌਰ ਸਪੁਤ੍ਰੀ ਸ: ਨਰੈਣ ਸਿੰਘ ਸੇਠੀ

26. ਸ: ਸਤਪਾਲ ਸਿੰਘ ਸਪੁਤ੍ਰ ਸੰਤ ਭਾਗ ਸਿੰਘ ਚਾਵਲਾ 1 ਲੜਕਾ 1 ਲੜਕੀ
ਬੀਬੀ ਕੰਵਲਜੀਤ ਕੌਰ ਸਪੁਤ੍ਰੀ ਸ: ਮੁਕੰਦ ਸਿੰਘ—ਸੁਰਿੰਦਰ ਕੌਰ

27. ਸੰਤ ਦਰਸ਼ਨ ਸਿੰਘ ਸਚਦੇਵ ਸਪੁਤ੍ਰ ਸੰਤ ਭਗਤ ਸਿੰਘ 7 ਲੜਕੇ 5 ਲੜਕੀਆਂ
ਬੀਬੀ ਜਸਪਾਲ ਕੌਰ ਸਪੁਤ੍ਰੀ ਸ. ਸ. ਧੀਰ
ੳ. ਦਲੀਪ ਸਿੰਘ
ਬੀਬੀ ਰਾਜ ਪਾਲ ਸਪੁਤ੍ਰੀ ਸ: ਜਗਜੀਤ ਸਿੰਘ

28. ਸ੍ਰੀ ਪ੍ਰਕਾਸ਼ ਚੰਦ੍ਰ ਸਪੁਤ੍ਰ ਸ੍ਰੀ ਰਾਮ ਲਾਲ ਸੇਠੀ 2 ਲੜਕੇ 1 ਲੜਕੀ
ਬੀਬੀ ਚੰਦ੍ਰ ਕਾਂਤਾ ਸਪੁਤ੍ਰੀ ਸ: ਮੱਘਰ ਸਿੰਘ

ਇਹ ਜੋੜਾ ਦਰਸ਼ਨ ਪ੍ਰੇਮੀ ਸੀ। ਨੀਲੇ ਗ਼ਲੀਚੇ ਵਿਛੇ ਵੇਖ ਸਤਿਗੁਰਾਂ ਬਦਲਣ ਵਾਸਤੇ ਕਿਹਾ। ਸਾਰੇ ਪਰਵਾਰ ਨੂੰ ਸੰਤ ਮਹਿੰਦਰ ਸਿੰਘ ਪੂਰਬਾ ਦੁਆਰਾ ਭਜਨ ਦੱਸਿਆ ਗਿਆ। ਅੱਗੋਂ ਲਈ ਮਾਸ ਸ਼ਰਾਬ ਦਾ ਤਿਆਗ ਕਰਵਾਇਆ ਗਿਆ।

29. ਸੇਠ ਅਮੋਲਕ ਸਿੰਘ ਗੋਰੋਵਾੜਾ 2 ਲੜਕੇ 2 ਲੜਕੀਆਂ
ਸਪੁਤ੍ਰ ਸੇਠ ਦਰਸ਼ਨ ਸਿੰਘ
ਬੀਬੀ ਪਰਮ ਸਤਿਪਾਲ ਕੌਰ ਸਪੁਤ੍ਰੀ ਸੰਤ ਜਗਤ ਸਿੰਘ ਲੰਪਾਂਙ

30. ਸੇਠ ਰਾਜ ਪਾਲ ਸਿੰਘ ਸਪੁਤ੍ਰ ਸੇਠ ਜਗਜੀਤ ਸਿੰਘ 1 ਲੜਕਾ 2 ਲੜਕੀਆਂ
ਬੀਬੀ ਸੁਰਜੀਤ ਕੌਰ ਸਪੁਤ੍ਰੀ ਸ: ਵਜ਼ੀਰ ਸਿੰਘ ਸ਼ਿਮਲਾ

31. ਬੀਬੀ ਸੁਮਿਤ੍ਰਾ ਸਪੁਤ੍ਰੀ ਸ੍ਰੀ ਜਗਤ ਰਾਮ 3 ਲੜਕੇ 1 ਲੜਕੀ
ਸੁਪਤਨੀ ਸਵਰਗਵਾਸੀ ਸ੍ਰੀ ਰੋਸ਼ਨ ਲਾਲ ਸਚਦੇਵ
ੳ. ਸ੍ਰੀ ਸਤੀਸ਼ ਕੁਮਾਰ
ਬੀਬੀ ਆਸ਼ਾ ਰਾਣੀ ਸਪੁਤ੍ਰੀ ਸ੍ਰੀ ਮੇਲਾ ਰਾਮ

32. ਸ: ਪ੍ਰਿਤਪਾਲ ਸਿੰਘ ਸਪੁਤ੍ਰ ਸੰਤ ਜੁਗਿੰਦਰ ਸਿੰਘ ? ਲੜਕੇ 1 ਲੜਕੀ
ਬੀਬੀ ਜਸਬੀਰ ਕੌਰ ਸਪੁਤ੍ਰੀ ਸੂਬਾ ਦੀਵਾਨ ਸਿੰਘ

33. ਸ: ਦਰਸ਼ਨ ਸਿੰਘ ਚਾਵਲਾ ਸਪੁਤ੍ਰ ਸੰਤ ਮਹਾਂ ਸਿੰਘ 3 ਲੜਕੇ 2 ਲੜਕੀਆਂ
ਬੀਬੀ ਜਗਦੀਸ਼ ਕੌਰ ਸਪੁਤ੍ਰੀ ਸੰਤ ਖ਼ਜ਼ਾਨ ਸਿੰਘ ਇਨਸਾਫ਼
ੳ. ਸ: ਪ੍ਰਿਥੀਪਾਲ ਸਿੰਘ 1 ਲੜਕਾ 2 ਲੜਕੀਆਂ
ਬੀਬੀ ਸੁਰਿੰਦਰ ਕੌਰ ਸਪੁਤ੍ਰੀ ਸੇਠ ਵਜਿੰਦਰ ਸਿੰਘ ਸੇਠੀ
ਅ. ਸ: ਕੁਲਜੀਤ ਸਿੰਘ 1 ਲੜਕਾ 1 ਲੜਕੀ
ਬੀਬੀ ਦੇਵਿੰਦਰ ਕੌਰ ਸਪੁਤ੍ਰੀ ਸੰਤ ਕਿਰਪਾਲ ਸਿੰਘ ਮਨਚੰਦਾ
ੲ. ਸ: ਸੰਤ ਸਿੰਘ ......
ਬੀਬੀ ਸੁਖਬੀਰ ਕੌਰ ਸੁਪੁਤ੍ਰੀ ਸੰਤ ਜਸਪਾਲ ਸਿੰਘ ਮਨਚੰਦਾ

34. ਸੇਠ ਅਤਰ ਸਿੰਘ ਸਪੁਤ੍ਰ ਸ. ਦਰਸ਼ਨ ਸਿੰਘ ਗੋਰੋਵਾੜਾ ....... 3 ਲੜਕੀਆਂ
ਬੀਬੀ ਮਨਵਿੰਦਰ ਕੌਰ ਸਪੁਤ੍ਰੀ ਸੰਤ ਕਿਰਪਾਲ ਸਿੰਘ ਮਨਚੰਦਾ
35. ਬੀਬੀ ਗੁਰਚਰਨ ਕੌਰ ਸੁਪਤਨੀ ਸੇਠ ਜਗਜੀਤ ਸਿੰਘ ਗੋਰੋਵਾੜਾ ......
ਬੀਬੀ ਜੀ ਦੇ ਘਰ ਸਚੇ ਪਾਤਸ਼ਾਹ ਜੀ ਨੇ ਥੋੜਾ ਕੁ ਦੁੱਧ ਛਕਿਆ ।
36. ਸੇਠ ਅਵਨਿੰਦਰ ਸਿੰਘ ਸਪੁਤ੍ਰ ਸੇਠ ਜਗਜੀਤ ਸਿੰਘ 1 ਲੜਕਾ 2 ਲੜਕੀਆਂ
ਬੀਬੀ ਸੁਖਿੰਦਰ ਕੌਰ ਸਪੁਤ੍ਰੀ ਸ: ਅਵਤਾਰ ਸਿੰਘ ਮੰਡੀ
37. ਸ: ਗੁਰਮੀਤ ਸਿੰਘ ਗੰਭੀਰ, ਸਪੁਤ੍ਰ ਸ: ਗੁਰਮੁਖ ਸਿੰਘ ...... ......
ਬੀਬੀ ਸੱਤਿਪਾਲ ਕੌਰ ਸਪੁਤ੍ਰੀ ਸ: ਕਰਤਾਰ ਸਿੰਘ ਮਲਹੋਤਰਾ
38. ਸ: ਪ੍ਰੇਮ ਸਿੰਘ ਮਦਾਨ ਸਪੁਤ੍ਰ ਸੰਤ ਜੁਗਿੰਦਰ ਸਿੰਘ 1 ਲੜਕਾ ......
ਬੀਬੀ ਹਰਮੀਤ ਕੌਰ ਸਪੁਤ੍ਰੀ ਸ: ਤੀਰਥ ਸਿੰਘ ਬੁੱਧੀ ਰਾਜਾ
39. ਸ: ਹਰਦਿਆਲ ਸਿੰਘ ਮਾਟਾ 2 ਲੜਕੇ 4 ਲੜਕੀਆਂ
ਸਪੁਤ੍ਰ ਸੰਤ ਲਾਭ ਸਿੰਘ—ਲਾਭ ਕੌਰ
ਬੀਬੀ ਗੁਣਵੰਤ ਕੌਰ ਸਪੁਤ੍ਰੀ ਸੇਠ ਮੇਹਰ ਸਿੰਘ—ਕੇਸਰ ਕੌਰ
40. ਸ: ਨਿਰੰਕਾਰ ਸਿੰਘ, ...... ......
ਇਕ ਅ-ਨਾਮਧਾਰੀ ਸਿੰਘ ਨੇ, ਵੀ ਚਰਨ ਪੁਆਏ ।
41. ਸੇਠ ਦਲੀਪ ਸਿੰਘ ਗੋਰੋਵਾੜਾ 1 ਲੜਕਾ 2 ਲੜਕੀਆਂ
ਸਪੁਤ੍ਰ ਸੇਠ ਜਗਜੀਤ ਸਿੰਘ
ਬੀਬੀ ਸਤਿਪਾਲ ਕੌਰ ਸਪੁਤ੍ਰੀ ਸੇਠ ਅਜੀਤ ਸਿੰਘ ਨਰੂਲਾ
42. ਸੰਤ ਕਿਰਪਾਲ ਸਿੰਘ ਮਨਚੰਦਾ 3 ਲੜਕੇ 4 ਲੜਕੀਆਂ
ਸਪੁਤ੍ਰ ਸੰਤ ਈਸ਼ਰ ਸਿੰਘ-ਮਾਤਾ ਚੰਨਣ ਦੇਈ
ਬੀਬੀ ਜਸਪਾਲ ਕੌਰ ਸਪੁਤ੍ਰੀ ਸੰਤ ਕੇਸਰ ਸਿੰਘ ਸ਼ੇਖੂ ਪੂਰੀਆ
ੳ. ਸ: ਗੁਰਬਖ਼ਸ਼ ਸਿੰਘ 2 ਲੜਕੇ ......
ਬੀਬੀ ਦਰਸ਼ਨ ਕੌਰ ਸਪੁਤ੍ਰੀ ਮਾ: ਮਹਿਤਾਬ ਸਿੰਘ
43. ਸ: ਪ੍ਰਿਥੀਪਾਲ ਸਿੰਘ ਖੰਨਪੁਰੀ 1 ਲੜਕਾ ......
ਸਪੁਤ੍ਰ ਸ: ਰਘੁਬੀਰ ਸਿੰਘ-ਮਾਤਾ ਗੁਰ ਬਿਅੰਤ ਕੌਰ
ਬੀਬੀ ਅਨੂਪਰਾਜ ਸਪੁਤ੍ਰੀ ਸੰਤ ਅਮਰ ਸਿੰਘ ਗੁਲਾਟੀ
44. ਸੇਠ ਦਲੀਪ ਸਿੰਘ ਗੋਰੋਵਾੜਾ ਦੇ ਦਫਤਰ ਵਿਚ ਵੀ ਚਰਨ ਪਾਏ ਸਤਿਗੁਰਾਂ ।
45. ਸੰਤ ਗੁਰਚਰਨ ਸਿੰਘ ਸਪੁਤ੍ਰ ਸੰਤ ਕਰਤਾਰ ਸਿੰਘ 2 ਲੜਕੇ 4 ਲੜਕੀਆਂ
ਬੀਬੀ ਅਵਿਨਾਸ਼ ਕੌਰ ਸਪੁਤ੍ਰੀ ਸੰਤ ਨਰੈਣ ਸਿੰਘ ਸੇਠੀ
46. ਸ: ਗੁਰਦਿਤ ਸਿੰਘ ਸਪੁਤ੍ਰ ਸੰਤ ਗੁਰਚਰਨ ਸਿੰਘ ...... ......
ਬੀਬੀ ਚਰਨਜੀਤ ਕੌਰ ਸਪੁਤ੍ਰੀ ਸੰਤ ਨਰੈਣ ਸਿੰਘ ਸਚਦੇਵ
47. ਸੇਠ ਹਰਮਹਿੰਦਰ ਸਿੰਘ ਚਾਵਲਾ 3 ਲੜਕੇ ......
ਸਪੁਤ੍ਰ ਸੰਤ ਕਰਤਾਰ ਸਿੰਘ—ਬੀਬੀ ਜਸਵੰਤ ਕੌਰ

ਬੀਬੀ ਬਲਬੀਰ ਕੌਰ ਸਪੁਤ੍ਰੀ ਸੰਤ ਖਜ਼ਾਨ ਸਿੰਘ ਇਨਸਾਫ਼

ੳ. ਸ. ਹਰਦਿਤ ਸਿੰਘ ਚਾਵਲਾ 1 ਲੜਕਾ ......
ਬੀਬੀ ਕਿਰਨਜੀਤ ਕੌਰ ਸਪੁਤ੍ਰੀ ਸੇਠ ਸੰਪੂਰਨ ਸਿੰਘ

48. ਸੇਠ ਤਰਨ ਸਿੰਘ ਸਪੁਤ੍ਰ ਸੰਤ ਕਰਤਾਰ ਸਿੰਘ ਚਾਵਲਾ 3 ਲੜਕੇ 3 ਲੜਕੀਆਂ
ਬੀਬੀ ਸੁਰਿੰਦਰ ਕੌਰ ਸਪੁਤ੍ਰੀ ਸੰਤ ਜੋਧ ਸਿੰਘ ਡਾਲਟਨ ਗੰਜ

49. ਸ: ਮਾਨ ਸਿੰਘ ਸਪੁਤ੍ਰ ਸ: ਮੁਕੰਦ ਸਿੰਘ 1 ਲੜਕਾ ......
ਬੀਬੀ ਚਰਨਜੀਤ ਕੋਰ ਸਪੁਤ੍ਰੀ ਸ: ਤ੍ਰਲੋਚਨ ਸਿੰਘ-ਬੀਬੀ ਅਜੀਤ ਕੌਰ

50. ਸੰਤ ਮਹਿੰਦਰ ਸਿੰਘ ਨਾਇਲਕ 6 ਲੜਕੇ 5 ਲੜਕੀਆਂ
ਸਪੁਤ੍ਰ ਸੰਤ ਕਰਤਾਰ ਸਿੰਘ
ਬੀਬੀ ਹਰਬੰਸ ਕੌਰ ਸਪੁਤ੍ਰੀ ਸੰਤ ਈਸ਼ਰ ਸਿੰਘ

ੳ. ਸ: ਗੁਰਦਿਆਲ ਸਿੰਘ 2 ਲੜਕਾ 1 ਲੜਕੀ
ਬੀਬੀ ਦਲਜੀਤ ਕੌਰ ਸਪੁਤ੍ਰੀ ਸੰਤ ਜਗਤ ਸਿੰਘ ਚੰਗਮਈ

ਅ. ਸ: ਸੁਰਿੰਦਰ ਸਿੰਘ ....... 1 ਲੜਕੀ
ਬੀਬੀ ਰਤਨ ਕੌਰ ਸਪੁਤ੍ਰੀ ਸ: ਜਗਜੀਤ ਸਿੰਘ ਆਜ਼ਾਦ

51. ਸ: ਨਰਿੰਦਰ ਸਿੰਘ ਮਨੋਚਾ ਸਪੁਤ੍ਰ ਸੇਠ ਮੋਹਰ ਸਿੰਘ 3 ਲੜਕੇ 1 ਲੜਕੀ
ਬੀਬੀ ਸੁਰਿੰਦਰ ਕੌਰ ਸਪੁਤ੍ਰੀ ਸੰਤ ਟਹਿਲ ਸਿੰਘ-ਕੇਸਰ ਕੌਰ ਪਟਨਾ

ੳ. ਸ: ਅਜਿੰਦਰ ਪਾਲ ਸਿੰਘ 1 ਲੜਕਾ 1 ਲੜਕੀ
ਬੀਬੀ ਸੁਖਦੀਪ ਰਾਣੀ ਸਪੁਤ੍ਰੀ ਸੇਠ ਸ. ਸ. ਧੀਰ

ਅ. ਸ. ਨਾਹਰ ਸਿੰਘ ...... 1 ਲੜਕਾ
ਬੀਬੀ ਕੁਲਵੰਤ ਕੌਰ ਸਪੁਤ੍ਰੀ ਸੂਬਾ ਦੀਵਾਨ ਸਿੰਘ ਜੀ ਚੰਗਮਈ

52. ਸ: ਤੀਰਥ ਸਿੰਘ ਬੁਧੀ ਰਾਜਾ 2 ਲੜਕੇ 7 ਲੜਕੀਆਂ
ਸਪੁਤ੍ਰ ਸ: ਹਰਨਾਮ ਸਿੰਘ
ਬੀਬੀ ਗੁਰਬਚਨ ਕੌਰ ਸਪੁਤ੍ਰੀ ਸੇਠ ਫੂਲਾ ਸਿੰਘ ਚਾਵਲਾ

ੳ. ਸ਼ਰਮ ਸਿੰਘ
ਬੀਬੀ ਸਚਿੰਦਰ ਕੌਰ

ਅ. ਸ: ਸਾਧੂ ਸਿੰਘ
ਬੀਬੀ ਰਾਜ ਰਤਨ

53. ਸ: ਦੇਵਿੰਦਰ ਸਿੰਘ ਸਪੁਤ੍ਰ ਸੇਠ ਅਵਤਾਰ ਸਿੰਘ ਮੰਡੀ 1 ਲੜਕਾ 1 ਲੜਕੀ
ਬੀਬੀ ਅਵਿਨਾਸ਼ ਕੌਰ ਸਪੁਤ੍ਰ ਸੰਤ ਜਸਵੰਤ ਸਿੰਘ ਕੁਕਰੇਜਾ

54. ਸ: ਬਲਬੀਰ ਸਿੰਘ ਸਪੁਤ੍ਰ ਸੰਤ ਸੁੰਦਰ ਸਿੰਘ ਸਿੰਘ ਸੇਵਕ 2 ਲੜਕੇ 1 ਲੜਕੀ
ਬੀਬੀ ਸੁਰਿੰਦਰ ਕੌਰ ਸਪੁਤ੍ਰੀ ਸੰਤ ਸੰਤ ਸਿੰਘ ਮਾਜਰੀ

ਸ੍ਰੀ ਸਤਿਗੁਰੂ ਜੀ ਇਹਨਾਂ ਘਰਾਂ ਨੂੰ ਨਿਵਾਜ ਕੇ 12.30 ਤਕ ਅਪਣੇ ਡੇਰੇ ਪੁਜੇ ਜਿਥੇ ਇਸ਼ਨਾਨ ਪਾਣੀ ਕਰਕੇ ਆਪ ਨੇ ਪ੍ਰਸ਼ਾਦ ਛਕਿਆ ।

## ਗੁਰੂ ਕਾ ਲੰਗਰ

ਸਾਧ ਸੰਗਤ ਵਾਸਤੇ ਲੰਗਰ ਪਾਣੀ ਦੀ ਸੇਵਾ ਆਮ ਕਰਕੇ ਨਾਮਧਾਰੀ ਬੀਬੀਆਂ ਹੀ ਕਰਦੀਆਂ ਹਨ। ਜਿਹੜੀ ਜਿਹੜੀ ਬੀਬੀ ਜਿਸ ਜਿਸ ਪਦਾਰਥ ਬਣਾਣ ਵਿਚ ਮਾਹਰ ਹੁੰਦੀ ਹੈ, ਉਹ ਰੀਝ ਨਾਲ ਤਿਆਰ ਕਰਦੀ ਹੈ। ਵੰਨ ਸੁ ਵੰਨਵੇਂ ਖਾਣੇ ਤਿਆਰ ਹੁੰਦੇ ਹਨ। ਸਬਜ਼ੀਆਂ ਭਾਜੀਆਂ ਤੋਂ ਇਲਾਵਾ ਅਨੇਕ ਪ੍ਰਕਾਰ ਦੇ ਚਾਵਲ, ਦਾਲਾਂ ਅਤੇ ਦਹੀਂ ਆਦਿ ਪਦਾਰਥ ਤਿਆਰ ਹੁੰਦੇ ਹਨ।

ਸਤਿਗੁਰੂ ਜੀ ਦੇ ਪ੍ਰਸ਼ਾਦ ਪਾਣੀ ਦੇ ਅਵਸਰ ਤੇ ਬਖ਼ਸ਼ੀਸ਼ ਸਿੰਘ ਚਾਵਲਾ, ਉਹਦੀ ਪਤਨੀ ਬੀਬੀ ਰਾਜ ਰਤਨ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਇਕ ਦੋ ਹੋਰ ਬੀਬੀਆਂ ਸੇਵਾ ਵਿਚ ਰਹਿੰਦੀਆਂ ਹਨ। ਮਾਤਾ ਜੀ ਸ੍ਰੀ ਸਤਿਗੁਰੂ ਜੀ ਦੀ ਆਗਿਆ ਵਿਚ ਪਾਸ ਬੈਠ ਕੇ ਪ੍ਰਸ਼ਾਦ ਛਕਾਂਦੇ ਹਨ। ਪ੍ਰਸ਼ਾਦ ਛਕਣ ਸਮੇਂ ਖ਼ਾਸ ਵਿਅਕਤੀ ਹੀ ਆਪ ਜੀ ਦੇ ਪਾਸ ਹੁੰਦੇ ਹਨ। 1.30 ਤਕ ਆਪ ਜੀ ਬਿਰਾਜਣ ਕਮਰੇ ਵਿਚ ਪਹੁੰਚ ਗਏ।

## ਧਰਮਸਾਲਾ ਜਾਣ ਤੋਂ ਪਹਿਲਾਂ

ਫਿਰ 4 ਵਜੇ ਤਕ ਆਪ ਜੀ ਇਸ਼ਨਾਨ ਪਾਣੀ ਕਰਕੇ ਬਾਹਰ ਆਕੇ ਆਰਾਮ ਕੁਰਸੀ ਤੇ ਬੈਠ ਗਏ। ਬਾਹਰਲੇ ਵਰਾਂਡੇ ਵਿਚ ਗਰਮੀ ਭਾਵੇਂ ਕਾਫ਼ੀ ਸੀ ਪਰ ਆਪ ਜੀ 5.35 ਤਕ ਏਥੇ ਹੀ ਬੈਠੇ। ਬਹੁਤ ਸਾਰੇ ਇਸਤਰੀ ਪੁਰਸ਼ ਕੋਲ ਬੈਠਕੇ ਦਰਸ਼ਨ ਲਾਭ ਲੈਂਦੇ ਰਹੇ। ਇਕ ਚਿੱਠੀ ਦੇ ਆਧਾਰ ਤੇ ਸ: ਜਗਜੀਤ ਸਿੰਘ (ਕਾਨਪੁਰੀ) ਅਤੇ ਸ: ਨਿਰਭੈ ਸਿੰਘ ਨੂੰ ਕੁਛ ਆਗਿਆਵਾਂ ਕੀਤੀਆਂ।

ਇਕ ਬੀਬੀ ਮਨਜੀਤ ਕੌਰ ਨੇ ਅਪਣੇ ਪਤੀ ਸ: ਰਾਜਿੰਦਰ ਪਾਲ ਸਿੰਘ ਖੁਰਾਣਾ, ਪਿਸਨਾ ਲੋਕ, ਵਲੋਂ ਭੇਂਟ ਸਰੂਪ ਮਿੰਨੀ ਟੇਪਰਿਕਾਰਡਰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਮੱਥਾ ਟੇਕਿਆ। ਸ੍ਰੀ ਸਤਿਗੁਰੂ ਜੀ ਨੇ ਡੱਬੇ ਵਿਚੋਂ ਕੱਢ, ਖੋਲ੍ਹ ਵੇਖ ਕੇ ਪ੍ਰੀਤਮ ਸਿੰਘ ਕਵੀ (ਅਰਥਾਤ ਲੇਖਕ) ਨੂੰ ਬੀਬੀ ਤੋਂ ਇਹਦੀ ਫੰਕਸ਼ਨਿੰਗ ਕਰਨੇ ਬਾਰੇ ਸਮਝਣ ਲਈ ਆਗਿਆ ਕੀਤੀ। ਅਤੇ ਜੋ ਉਸਦੀ ਲੋੜ ਪੂਰੀ ਕਰ ਸਕੇ ਤਾਂ ਉਸਦੇ ਹਵਾਲੇ।

ਕਵੀ ਨੇ ਦੱਸਿਆ ਕਿ ਬੇਸ਼ਕ ਇਹ ਮਿੰਨੀ ਟੇਪਰਿਕਾਰਡਰ ਬੜੀ ਕੰਮ ਦੀ ਸ਼ੈ ਹੈ, ਇਹਦੀ ਵੀ ਲੋੜ ਹੈ ਪਰ ਇਸ ਤੋਂ ਹੋਰ ਵਡੇਰੀ ਵੀ ਚਾਹੀਦੀ ਹੈ। ਸ: ਨਿਰਭੈ ਸਿੰਘ ਦੇ ਜ਼ਿਮੇ ਓਸੇ ਵੇਲੇ ਲੋੜ ਅਨੁਸਾਰ ਵਡੇ ਆਕਾਰ ਦੀ ਟੇਪਰਿਕਾਰਡਰ ਲਿਆਕੇ ਦੇਣ ਦੀ ਡਿਊਟੀ ਲਗ ਗਈ।

## ਨਾਮਧਾਰੀ ਧਰਮਸਾਲਾ ਵਿਖੇ

5.45 ਤਕ ਸੱਚੇ ਪਾਤਸ਼ਾਹ ਧਰਮਸਾਲਾ ਸੋਇ ਅਸ਼ੋਕ ਵਿਚ ਪਧਾਰੇ। ਆਉਂਦੇ ਹੀ ਅਰਦਾਸ ਹੋ ਗਈ ਇਕ ਘੰਟਾ ਨਾਮ ਸਿਮਰਨ ਦੀ। ਸੰਗਤ ਉਡੀਕਦੀ ਹੀ ਸੀ। ਸਾਧ ਸੰਗਤ ਹੁੰਦੇ-ਹੁੰਦੇ ਕਾਫ਼ੀ ਜੁੜ ਗਈ। ਨਾਮਧਾਰੀ ਸੰਗਤ ਵਿਚ ਇਹ ਸਮਾ ਸਭ

ਤੋਂ ਜ਼ਰੂਰੀ ਹੁੰਦੀ ਹੈ।

ਸਮਾਪਤੀ ਦੀ ਪੂਰਥਾ ਦੁਆਰਾ ਅਰਦਾਸ ਉਪ੍ਰੰਤ ਸ: ਇੰਦ੍ਰ ਦਮਨ ਸਿੰਘ ਨੇ ਅਪਣੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਕਵਿਤਾ ਪੜ੍ਹੀ। ਉਪ੍ਰੰਤ ਸੰਤ ਹਰਭਜਨ ਸਿੰਘ ਕੁਮਾਰ ਨੇ, 'ਮਾਧਉ ਜਲ ਕੀ ਪਿਆਸ ਨ ਜਾਇ' ਸ਼ਬਦ ਚੰਦ੍ਰਕੌਂਸ ਰਾਗ ਵਿਚ ਸੁਣਾਇਆ। ਤਬਲੇ ਤੇ ਸੰਗਤਕਾਰ ਸ: ਜਗਜੀਤ ਸਿੰਘ ਆਜ਼ਾਦ ਸਨ।

ਉਪ੍ਰੰਤ ਇਕ ਛੋਟੇ ਬੱਚੇ, ਗੁਰਮੁਖ ਸਿੰਘ ਸਪੁਤ੍ਰ ਸ: ਪ੍ਰਿਥੀਪਾਲ ਸਿੰਘ, ਜਿਸਦੀ ਉਮਰ 3½ ਸਾਲ ਹੈ, ਪਹਿਲਾਂ ਜਪੁਜੀ ਦੀ ਪਉੜੀ ਦਾ ਪਾਠ ਕੀਤਾ, ਫਿਰ ਗਉਂ ਕੇ ਸੁਣਾਇਆ : ਉਦਮੁ ਕਰ ਹਰਿ ਜਾਪਣਾ...

ਪੂਰਾ ਸ਼ਬਦ :

ਉਦਮੁ ਕਰਿ, ਹਰਿ ਜਾਪਣਾ, ਵਡ ਭਾਗੀ ਧਨੁ ਖਾਟਿ।
ਸੰਤ ਸੰਗਿ ਹਰਿ ਸਿਮਰਣਾ, ਮਲੁ ਜਨਮ ਜਨਮ ਕੀ ਕਾਟਿ। ੧।
ਮਨ ਮੇਰੇ, ਰਾਮ ਨਾਮੁ ਜਪਿ ਜਾਪੁ।
ਮਨ ਇਛੇ ਫਲ ਭੁੰਚਿ ਤੂ, ਸਭੁ ਚੂਕੈ ਸੋਗੁ, ਸੰਤਾਪੁ। ੧। ਰਹਾਉ
ਜਿਸੁ ਕਾਰਣਿ ਤਨੁ ਧਾਰਿਆ, ਸੋ ਪ੍ਰਭੁ ਡਿਠਾ ਨਾਲਿ।
ਜਲਿ, ਥਲਿ, ਮਹੀਅਲਿ ਪੂਰਿਆ, ਪ੍ਰਭੁ ਅਪਣੀ ਨਦਰਿ ਨਿਹਾਲਿ।੨।
ਮਨੁ, ਤਨ, ਨਿਰਮਲੁ ਹੋਇਆ, ਲਾਗੀ ਸਾਚੁ ਪਰੀਤਿ।
ਚਰਣ ਭਜੇ ਪਾਰਬ੍ਰਹਮ ਕੇ, ਸਭਿ ਜਪ, ਤਪ, ਤਿਨਹੀ, ਕੀਤਿ। ੩।
ਰਤਨ, ਜਵੇਹਰ, ਮਾਣਿਕਾ, ਅੰਮ੍ਰਿਤੁ ਹਰਿ ਨਾਉ।
ਸੂਖ, ਸਹਜ, ਆਨੰਦ, ਰਸ, ਜਨ ਨਾਨਕ ਹਰਿ ਗੁਣ ਗਾਉ। ੪। ੧੭।

ਸਿਰੀ ਰਾਗੁ ਮਹਲਾ ੫, ਪੰਨਾ ੪੮

ਗੁਰਮੁਖ ਸਿੰਘ ਨੇ ਹੀ ਇਕ ਹੋਰ ਸ਼ਬਦ ਗੰਵਿਆਂ :

ਹਉ ਬਲਿਹਾਰੀ ਸਤਿਗੁਰੁ ਚਰਣਾ।
ਗੁਰ ਬੋਹਿਥੁ, ਸਬਦਿ, ਭੈ ਤਰਣਾ। ੩।
ਨਿਰਭਉ ਆਪਿ, ਨਿਰੰਤਰਿ ਜੋਤਿ।
ਬਿਨੁ ਨਾਵੈ, ਸੂਤਕੁ, ਜਗਿ ਛੋਤਿ।
ਦੁਰਮਤਿ ਬਿਨਸੈ, ਕਿਆ ਕਹਿ ਰੋਤਿ।
ਜਨਮ ਮੁਏ ਬਿਨੁ ਭਗਤਿ, ਸੋਰਤਿ। ੪।

[ਆਦਿ ਗ੍ਰੰਥ, ਪੰਨਾ ੪੧੩

ਅਤੇ ਅੰਤ ਉਤੇ ਇਕ ਸਰਗਮ ਸੁਣਾ ਕੇ ਸੰਗਤ ਵਿਚ ਕੌਤੂਹਲ ਦੀ ਲਹਿਰ ਪੈਦਾ ਕਰ ਦਿੱਤੀ। ਸਤਿਗੁਰੂ ਜੀ ਦੀਆਂ ਖੁਸ਼ੀਆਂ ਪਿਤਾ-ਪੁੱਤਰ ਨੂੰ ਰੱਜਵੀਆਂ ਪ੍ਰਾਪਤ ਹੋਈਆਂ। ਸੰਗਤ ਨੂੰ ਸੰਬੋਧਨ ਕਰਦਿਆਂ ਸਤਿਗੁਰੂ ਜੀ ਨੇ ਪ੍ਰਿਥੀਪਾਲ ਸਿੰਘ ਜੀ ਦੀ ਪ੍ਰਸ਼ੰਸਾ ਕੀਤੀ ਜਿਨ੍ਹਾਂ ਦੀ ਪਤਨੀ ਨੇ ਏਨੇ ਛੋਟੇ ਬੱਚੇ ਨੂੰ ਸੰਗੀਤ ਤੋਂ ਜਾਣੂੰ ਅਤੇ ਸ਼ਬਦ ਕਠ ਕਰਵਾਏ ਹਨ।

ਫੇਰ, ਪ੍ਰੀਤਮ ਸਿੰਘ ਕਵੀ ਵਲੋਂ ਵਿਸ਼ਵਾਸ ਦੀ ਸ਼ਕਤੀ ਉਤੇ ਇਕ ਪ੍ਰਭਾਵਸ਼ਾਲੀ

ਤਕਰੀਰ ਹੋਈ ਜਿਸ ਦੀ ਸਰੋਤਿਆਂ ਮੁਕਤ ਕੰਠ ਸਲਾਹੁਤਾ ਕੀਤੀ ।

## ਗੁਰੂ ਕੇ ਡੇਰੇ

ਦੀਵਾਨ ਦੀ ਸਮਾਪਤੀ ਪਿਛੋਂ ਸਤਿਗੁਰੂ ਜੀ ਡੇਰੇ ਪਧਾਰੇ । ਹਲਕਾ ਜਲ ਪਾਨ ਕਰਕੇ, ਕੁਛ ਪ੍ਰੇਮੀਆਂ ਨੂੰ ਦੇਸ਼ ਵਿਦੇਸ਼ ਵਿਚ ਫੋਨ ਕਰ ਕਰਨ-ਦਰਸ਼ਨ ਦੇਣ ਦੀ ਕ੍ਰਿਪਾ ਕੀਤੀ । ਫਿਰ 10 ਵਜੇ ਬਿਰਾਜਣ ਹਿਤ ਨਿੱਜੀ ਬਿਸਤਰ ਤੇ ਲੰਮੇ ਪਏ ।

**23 ਅਕਤੂਬਰ 1978, ਸੋਮਵਾਰ**
**ਬੈਂਕੋਕ, ਸਿਆਮ**

## ਸੇਠ ਪਿਆਰਾ ਸਿੰਘ ਦੇ ਫਲੈਟਾਂ ਤੇ

ਅੱਜ ਆਸਾ ਦੀ ਵਾਰ ਦਾ ਕੀਰਤਨ ਸੇਠ ਪਿਆਰਾ ਸਿੰਘ ਦੀ ਬਹੁਮੰਜ਼ਲੀ ਇਮਾਰਤ ਵਿਚ ਹੋਇਆ । ਸੇਠ ਪਿਆਰਾ ਸਿੰਘ ਹੁਰਾਂ ਇਕੱਲਿਆਂ ਹੀ, 1972 ਵਿਚ, ਨਾਮਧਾਰੀ ਹੋਲਾ ਕਰਵਾਇਆ ਸੀ । ਬੈਂਕੋਕ ਵਿਚ ਇਹ ਪਹਿਲਾ ਹੀ ਹੋਲਾ ਸੀ । ਇਸ ਵਿਚ 50 ਵਿਅਕਤੀਆਂ ਲਈ, ਭਾਰਤੋਂ ਥਾਈਲੈਂਡ ਆਉਣ ਜਾਣ ਦੀਆਂ, ਹਵਾਈ ਟਿਕਟਾਂ ਖ਼ਰੀਦੀਆਂ । ਲਗਭਗ 2000 ਨਰ ਨਾਰਾਂ ਦਾ ਲੰਗਰ 30 ਦਿਨ ਤਕ ਕੀਤਾ-ਕਰਵਾਇਆ । ਓਦੋਂ ਇਹ ਬਿਲਡਿੰਗ ਅਜੇ ਅਧੂਰੀ ਸੀ । ਥਾਈਲੈਂਡ ਦੇ ਸੇਠਾਂ ਦੀ ਦੌਲਤ ਦਾ ਏਥੋਂ ਹੀ ਅੰਦਾਜ਼ਾ ਲਗ ਸਕਦਾ ਹੈ । ਇਹ ਦੋ ਏਕੜ ਜਗਹ ਖਰੀਦੀ ਵੀ ਓਦੋਂ ਹੀ ਗਈ ਤੇ ਏਕੜ ਭਰ ਜਗਹ ਤੇ ਉਸਾਰੀ ਵੀ ਉਹਨੀਂ ਦਿਨੀਂ ਹੀ ਹੋਈ ਅਤੇ ਫਿਰ ਹੋਲੇ ਵਰਗਾ ਮਹਾਨ ਖਰਚਾ ਵੀ ਕੀਤਾ । ਪਰ ਪਦਾਰਥਕ ਅਵਸਥਾ ਨੂੰ ਥੋੜੀ ਵੀ ਕਸਰ ਨਹੀਂ ਪਈ ।

ਬਿਲਡਿੰਗ ਦੇ ਸਿਹਨ ਵਿਚ ਵੰਨਾਂ ਵੰਨ ਦੀਆਂ ਗੱਡੀਆਂ ਦੀ ਭੀੜ ਸੀ । ਜਿਥੇ ਕਿਥੇ ਸਿੰਘਾਂ ਦੇ ਦਰਸ਼ਨ ਹੁੰਦੇ ਸਨ । ਅੰਦਰ ਵਿਸ਼ਾਲ ਭਵਨ ਵਿਚ ਸਾਧ ਸੰਗਤ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਦੀ ਅਤੇ ਕੀਰਤਨ ਸੁਣਦੀ ਰਹੀ ।

6.00, ਸੇਠ ਪਿਆਰਾ ਸਿੰਘ ਦੇ ਸਪੁਤਰ ਸੇਠ ਰਾਜਪਾਲ ਸਿੰਘ ਨੇ ਪਰਵਾਰ ਨੂੰ ਨਾਲ ਲੈਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਭੇਟਾ ਆਣ ਧਰੀ, ਸੁਕੇ ਮੇਵੇ, ਫਲ ਟੋਕਰੇ ਅਤੇ ਨਕਦੀ । ਸੰਤ ਪੂਰਬਾ ਨੇ ਵਾਰ ਦੀ ਸਮਾਪਤੀ ਦੀ ਅਰਦਾਸ ਸਮੇਂ ਸ: ਇਕਬਾਲ ਸਿੰਘ ਗੰਭੀਰ ਦੇ ਘਰ ਪੁੱਤਰ ਹੋਣ ਦੀ ਪ੍ਰਾਰਥਨਾ ਕੀਤੀ । ਇਸ ਤੋਂ ਪਿਛੋਂ ਸ੍ਰੀ ਸਤਿਗੁਰੂ ਜੀ ਨੇ ਸੇਠ ਜਸਪਾਲ ਸਿੰਘ ਦੇ ਬੇਟੇ ਨੂੰ ਦਸਤਾਰ ਸਜਾਣ ਦੀ ਕ੍ਰਿਪਾ ਕੀਤੀ ।

ਸ੍ਰੀ ਸਤਿਗੁਰੂ ਜੀ ਨੇ 6.15 ਵਜੇ, ਉਪਰਲੇ ਫਲੈਟ ਵਿਚ ਜਾਕੇ ਫਲੋਹਾਰ ਕੀਤਾ ਅਤੇ ਸਾਧ ਸੰਗਤ ਨੇ ਮਿਠਾਈ ਦੇ ਡੋਨਿਆਂ ਨਾਲ ਨਾਸ਼ਤਾ ਕਰਕੇ ਖੁਸ਼ੀਆਂ ਬਖ਼ਸ਼ੀਆਂ ।

## ਸੇਠ ਸੰਪੂਰਨ ਸਿੰਘ ਕੇ ਫਲੈਟਾਂ ਵਿਖੇ

ਸੇਠ ਪਿਆਰਾ ਸਿੰਘ ਦੀ ਬਿਲਡਿੰਗ ਦੇ ਨਾਲ ਹੀ, ਗਲੀਓਂ ਪਾਰ ਇਕ ਬਹੁ

ਮਨਜ਼ਲੀ ਇਮਾਰਤ ਸੇਠ ਸੰਪੂਰਨ ਸਿੰਘ ਹੁਰਾਂ ਦੀ ਹੈ। 1972 ਵਿਚ ਜਦੋਂ ਮੈਂ ਪਹਿਲੀ ਵਾਰ ਬੈਂਕੌਕ ਆਇਆ ਤਾਂ ਸ੍ਰੀ ਸਤਿਗੁਰੂ ਜੀ ਨਾਲ ਸਾਡਾ ਆਉਂਦਿਆਂ ਹੀ, ਚਿਆਂਗਮਈ ਨੂੰ ਰੇਲਵੇ ਸਫਰ ਸੀ। ਡੌਨਮੌਂਗ ਸਟੇਸ਼ਨ ਤੇ ਮੈਨੂੰ ਬੈਠਿਆਂ ਵੇਖ ਸੇਠ ਸੰਪੂਰਨ ਸਿੰਘ ਨੇ ਦੋ ਲਾਈਨਾਂ ਦੇ ਫ਼ਾਸਲੇ ਦੇ ਪਾਰੋਂ ਆਖਿਆ : ਅੱਛਾ ਕਵੀ ਜੀ, ਤੁਸੀਂ ਵੀ ਆਏ, ਧੰਨ ਭਾਗ ! ਇਸ ਸੱਜਣ ਦੇ ਏਨੇ ਕੁ ਸ਼ਬਦਾਂ ਨੇ ਥਾਈਲੈਂਡ ਦੀ ਰਾਜਧਾਨੀ ਬੈਂਕੌਕ ਅਪਣੀ ਅਪਣੀ ਬਣਾ ਦਿਤੀ ! ਮੇਰੀ ਪਛਾਣ ਤਾਂ ਜਵਾਬ ਦੇ ਗਈ ਸੀ ਪਰ ਸੇਠ ਸੰਪੂਰਨ ਸਿੰਘ ਮੈਨੂੰ 35 ਸਾਲਾਂ ਪਿਛੋਂ ਪਛਾਣ ਰਿਹਾ ਸੀ।

ਇਹ ਅੱਠ ਛੱਤੀ ਬਿਲਡਿੰਗ ਸੇਠ ਸੰਪੂਰਨ ਸਿੰਘ ਸਪੁਤਰ ਸੇਠ ਦਿਆਲ ਸਿੰਘ ਦੀ ਸੀ ਜਿਥੇ ਸ੍ਰੀ ਸਤਿਗੁਰੂ ਜੀ ਨੇ ਚਰਨ ਪਾਏ ਸਨ। ਬਿਲਡਿੰਗ ਦਾ ਵੱਡਪਣ, ਭਵਿਅਤਾ ਅਤੇ ਸਫ਼ਾਈ ਅਦਭੁਤ ਸਨ। ਏਥੇ ਦੂਜੀ ਛੱਤੇ ਸੇਠ ਜੀ ਦਾ ਨਿਵਾਸ ਹੈ। ਸਫ਼ੈਦ ਫਰਨੀਚਰ, ਸਫ਼ੈਦ ਹੀ ਗਲੀਚਾ ਅਤੇ ਵਿਚ ਸ੍ਰੀ ਸਤਿਗੁਰੂ ਜੀ ਦਾ ਸਫ਼ੈਦ ਬਸਤਰਾਂ ਨਾਲ ਸਫ਼ੈਦ ਆਸਣ ਸ਼ਸ਼ੋਭਤ ਹੋਣਾ ਅਖੀਆਂ ਨੂੰ ਸੁਖ ਬਖ਼ਸ਼ ਰਿਹਾ ਸੀ। ਪਰਵਾਰ ਨਾਲ ਸ੍ਰੀ ਸਤਿਗੁਰੂ ਜੀ ਦਾ ਵਾਰਤਾਲਾਪ ਏਸੇ ਹਾਲ ਵਿਚ ਹੁੰਦਾ ਰਿਹਾ। ਸਤਿਗੁਰੂ ਜੀ ਨੇ ਪਰਵਾਰ ਨੂੰ ਸਦ ਉਪਦੇਸ਼ ਦੇ ਕੇ ਕਿਰਤਾਰਥ ਕੀਤਾ। ਸੇਠ ਜੀ ਦੇ ਸਾਰੇ ਪਰਵਾਰ ਨੇ ਮਾਇਆ, ਬਸਤਰ, ਫਲ ਆਦਿ ਭੇਟ ਕਰਕੇ ਆਗਮਨ ਪ੍ਰਤੀ ਕ੍ਰਿਤਗਤਾ ਪਰਗਟ ਕੀਤੀ।

## ਸੇਠ ਸੁਰੰਮ੍ਰਿਤ ਸਿੰਘ ਦੇ ਬੰਗਲੇ

ਸਤਿਗੁਰੂ ਜੀ ਸੰਗਤ ਨਾਲ ਪੌੜੀਆਂ ਉਤਰ ਆਏ ਤਾਂ 7.10 ਤਕ ਸੇਠ ਸੁਰੰਮ੍ਰਿਤ ਸਿੰਘ, ਜੁ ਮੇਰੇ ਹਕੀਕੀ ਮਿੱਤਰ ਸੇਠ ਗੁਰਬਖ਼ਸ਼ ਸਿੰਘ 'ਪ੍ਰੀਤਮ' ਦੇ ਸਪੁਤਰ ਹਨ, ਵੱਲ ਸੱਚੇ ਪਾਤਸ਼ਾਹ ਜੀ ਨੇ ਚਰਨ ਪਾਏ। ਸੁਰੰਮ੍ਰਿਤ ਸਿੰਘ ਦਾ ਬੰਗਲਾ ਅਪਣੇ ਚਾਚਾ ਸੇਠ ਤ੍ਰਲੋਕ ਸਿੰਘ ਦੇ ਬੰਗਲੇ ਦੇ ਨਾਲ ਕਰਕੇ ਹੀ ਹੈ।

ਕੌਚ ਤੇ ਹੀ ਲੇਟੇ-ਲੇਟੇ ਸੇਠ ਸੁਰੰਮ੍ਰਿਤ ਸਿੰਘ ਨਾਲ ਬਹੁਤ ਬਚਨ ਕੀਤੇ। ਖੁਸ਼ੀਆਂ ਬਖ਼ਸ਼ੀਆਂ। ਮਾਤਾ ਜੀ ਵੀ ਕੋਲ ਫ਼ਰਸ਼ ਤੇ ਬੈਠੇ ਹੋਏ ਸਨ। ਸਾਰੇ ਪਰਵਾਰ ਨੂੰ ਗੁਰਸਿੱਖੀ ਦਾ ਉਪਦੇਸ਼ ਦੇ ਨਿਵਾਜਿਆ।

ਸੇਠ ਗੁਰਬਖ਼ਸ਼ ਸਿੰਘ 'ਪ੍ਰੀਤਮ' ਅਤੇ ਬੀਬੀ ਪ੍ਰਕਾਸ਼ ਕੌਰ (ਦੋਵੇਂ ਹੀ ਸੁਰਗਵਾਸੀ) ਦੇ ਪਰਵਾਰ ਦੇ ਹੇਠ ਲਿਖੇ ਮੈਂਬਰ ਹਨ, ਜੁ ਸਾਰੇ ਹੀ ਸਤਿਗੁਰੂ ਜੀ ਦੇ ਚਰਨ ਪ੍ਰੇਮੀ ਹਨ :

1. ਸੇਠ ਸੁਰੰਮ੍ਰਿਤ ਸਿੰਘ — 1 ਲੜਕਾ 4 ਲੜਕੀਆਂ
   ਬੀਬੀ ਰਾਜਿੰਦਰ ਪਾਲ ਸਪੁਤ੍ਰੀ ਸੇਠ ਅਜੀਤ ਸਿੰਘ
2. ਸੇਠ ਗੁਰਦੀਪ ਸਿੰਘ — 3 ਲੜਕੇ 1 ਲੜਕੀ
   ਬੀਬੀ ਪ੍ਰਿਤਪਾਲ ਕੌਰ ਸਪੁਤ੍ਰੀ ਸੇਠ ਪਿਆਰਾ ਸਿੰਘ
3. ਸੇਠ ਧਰਮ ਸਿੰਘ — ...... 1 ਲੜਕੀ
   ਬੀਬੀ ਤੇਜਿੰਦਰ ਕੌਰ ਸਪੁਤ੍ਰੀ ਸੇਠ ਮੋਹਰ ਸਿੰਘ

ਚਥੇ ਅਤੇ ਵਡੇ ਭਾਈ ਸੇਠ ਸੁਦਰਸ਼ਨ ਸਿੰਘ ਦੇ ਬੱਚੇ ਸੇਠ ਸੁਰੰਮ੍ਰਿਤ ਸਿੰਘ ਪਰਵਾਰ ਦੀ ਦੇਖਭਾਲ ਹੇਠ ਹਨ। ਸੇਠ ਗੁਰਬਖ਼ਸ਼ ਸਿੰਘ ਜੀ ਦਾ ਇਕ ਦਾਮਾਦ ਸ: ਜਗਜੀਤ ਸਿੰਘ ਕਾਨਪੁਰ ਦੇ ਸੂਬਾ ਮਹਿੰਦਰ ਸਿੰਘ ਜੀ ਦਾ ਸਪੁਤਰ, ਅਪਣੀ ਸੁਪਤਨੀ ਬੀਬੀ ਹਰਮੀਤ ਕੌਰ ਨਾਲ ਇਸੇ ਬੰਗਲੇ ਦਾ ਨਿਵਾਸੀ ਹੈ।

## ਸਮੁੰਦਰ ਕੰਢੇ ਦਾ ਸੇਨ ਸੁਖ

ਥਾਈਲੈਂਡ ਵਾਸੀਆਂ, ਖਾਸ ਕਰ ਬੈਂਕੌਕੀਆਂ ਲਈ ਨੇੜੇ ਦਾ ਸਮੁੰਦਰ ਲਗਭਗ 100 ਕਿਲੋਮੀਟਰ ਦੇ ਫ਼ਾਸਲੇ ਤੇ ਹੈ ਅਤੇ ਏਥੇ ਵਸਦੇ ਸ਼ਹਿਰ ਦਾ ਨਾਮ ਹੈ ਸੇਨ ਸੁਖ। ਇਹ ਠੀਕ ਅਰਥਾਂ ਵਿਚ ਸੌਣ ਦਾ ਸੁਖ ਹੈ ਜਿਥੇ ਸਮੁੰਦਰ ਚੱਟ ਚੱਟ ਆਉਂਦੀਆਂ ਹਵਾਵਾਂ ਭਾਵੇਂ ਸਿੱਲ੍ਹ ਦਿੰਦੀਆਂ ਹੀ ਹਨ, ਪਰ ਨਾਰੀਅਲ ਰੁਖਾਂ ਦੀ ਬਹੁਤਾਤ ਅਤੇ ਹੋਰ ਬਿਰਛਾਂ ਦੀ ਭਾਈ ਵਾਲੀ, ਸੂਰਜੀ ਤਪਸ਼ ਤੋਂ ਸੁਰਖਿਆ ਪਰਦਾਨ ਕਰਦੀ ਹੈ। ਬੈਂਕੌਕ ਵਾਲੇ ਧਨੀ ਵਰਗ ਨੇ ਸਮੁੰਦਰ ਦੇ ਇਸ ਕਿਨਾਰੇ ਮੌਸਮ ਦਾ ਸੁਖ ਲੈਣ ਲਈ ਬਹੁਤ ਸਾਰੇ ਨਿਜੀ ਬੰਗਲੇ ਬਣਾਏ ਹੋਏ ਹਨ। ਸੇਠ ਤਰਲੋਕ ਸਿੰਘ ਹੁਰਾਂ ਦਾ ਵੀ ਇਕ ਵਿਸ਼ਾਲ ਬੰਗਲਾ ਸਾਧ ਸੰਗਤ ਦੀ ਸੇਵਾ ਵਿਚ ਉਪਸਥਿਤ ਰਹਿੰਦਾ ਹੈ।

ਸ੍ਰੀ ਸਤਿਗੁਰੂ ਜੀ ਦਾ ਅੱਜ ਸੇਨ ਸੁਖ ਜਾਣ ਦਾ ਪ੍ਰੋਗਰਾਮ ਹੈ। ਸਤਿਗੁਰੂ ਜੀ ਤਾਂ 8 ਵਜਦੇ ਨੂੰ ਬਖ਼ਸ਼ੀਸ਼ ਸਿੰਘ ਚਾਵਲਾ ਦੀ ਗੱਡੀ ਨੂੰ ਨਿਵਾਜ ਸੇਠ ਤਰਲੋਕ ਸਿੰਘ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਨਾਲ ਸੇਨ ਸੁਖ ਨੂੰ ਚਲ ਪਏ। ਮੈਂ ਅਤੇ ਪ੍ਰਧਾਨ ਜਸਪਾਲ ਸਿੰਘ ਸੇਠ ਸੁਰੰਮ੍ਰਿਤ ਸਿੰਘ ਦੀ ਗੱਡੀ ਤੇ ਸੇਨ ਸੁਖ ਪਹੁੰਚੇ। ਅਸੀਂ ਥੋੜਾ ਪਛੜ ਕੇ ਪੁਜੇ ਸਾਂ। ਸਾਡੇ ਜਾਂਦਿਆਂ ਨੂੰ ਬੈਂਕੌਕ ਦੇ ਸੌਖੇ, ਰੱਜੇ ਪੁੱਜੇ ਅਤੇ ਜ਼ਿਮੇਵਾਰ ਪਰਵਾਰ ਸਮੁੰਦਰ ਕਿਨਾਰੇ ਪਹੁੰਚ ਚੁਕੇ ਸਨ। ਗੱਡੀਆਂ ਹੋਰ ਵੀ ਏਧਰ ਨੂੰ ਧਾਈ ਕੀਤੀ ਆ ਰਹੀਆਂ ਸਨ।

ਜਿਉਂ ਹੀ ਅਸੀਂ ਸਮੁੰਦਰ ਕੰਢੇ ਨਾਲ, ਨਾਰੀਅਲਾਂ ਦੀ ਛਾਂ ਵਾਲੀ ਸੜਕ ਦੇ ਇਕ ਪਾਸੇ ਕਰਕੇ, ਕਾਰ ਪਾਰਕ ਕਰਕੇ ਸਮੁੰਦਰ ਵਲ ਝਾਤ ਮਾਰੀ, ਕੇਵਲ ਸੇਠ ਜੀ ਹੀ ਕੁਛ ਵਿਅਕਤੀਆਂ ਨਾਲ ਇਕ ਛੱਤਰ ਹੇਠ ਧੁਪੋਂ ਬਚਣ ਲਈ ਬੈਠੇ ਸਨ, ਸ੍ਰੀ ਸਤਿਗੁਰੂ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸ: ਸੁਰਿੰਦਰ ਸਿੰਘ ਮਨਚੰਦਾ ਅਤੇ ਸੇਠ ਬਖ਼ਸ਼ੀਸ਼ ਸਿੰਘ ਚਾਵਲਾ ਇਕ ਇਕ ਸਵਾਰੀ ਪਿਛੇ ਬਹਾ ਜਲ ਸਕੂਟਰਾਂ ਨੂੰ ਵਿਸ਼ਾਲ ਸਮੁੰਦਰ ਜਲ ਵਿਚ ਭੁਆਂਟਣੀਆਂ ਦੁਆ ਰਹੇ ਸਨ। ਜਾਂ ਇੰਜ ਕਹਿ ਲਓ ਕਿ ਜਲ ਸਕੂਟਰਾਂ ਦੇ ਭਾ ਦੀ ਬਣਾਈ ਸਮੰਦਰ ਦੀ ਅਸਗਾਹਤਾ ਨੂੰ ਘਚੱਲ ਰਹੇ ਸਨ।

ਸਤਿਗੁਰਾਂ ਕਿਰਪਾ ਕੀਤੀ ਸ੍ਰੀ ਭੁਪਿੰਦਰ ਸਿੰਘ ਚਾਵਲਾ ਨੂੰ, ਮੈਨੂੰ ਲਿਆਣ ਹਿਤ, ਕਿਨਾਰੇ ਵਲ ਭੇਜਿਆ। ਸਮੁੰਦਰੀ ਛੱਲਾਂ ਉਤਦੀ ਬੇਧਿਆਨੀ ਤੇ ਬੇਪਰਵਾਹੀ ਨਾਲ ਜਲ-ਸਕੂਟਰ ਦੁੜਾਂਦਾ ਭੁਪਿੰਦਰ ਸਿੰਘ ਮੈਨੂੰ ਪੰਜ ਮਿੰਟਾਂ ਵਿਚ ਹੀ ਸਤਿਗੁਰੂ ਜੀ ਪਾਸ ਲੈ ਗਿਆ।

## ਤੇਰੇ ਪਿਆਰ ਸਮੁਦਰ ਅੰਦਰ

ਸ੍ਰੀ ਸਤਿਗੁਰੂ ਜੀ ਸਾਗਰ ਕਿਨਾਰੇ ਤੋਂ ਅੰਦਰ 5-6 ਕਿਲੋਮੀਟਰ ਦੀ ਦੂਰੀ ਤੇ ਜਲ ਵਿਹਾਰ ਕਰ ਰਹੇ ਸਨ। ਆਪ ਜੀ ਸਕੂਟਰ ਪਿਛੇ ਸੇਠ ਤਰਲੋਕ ਸਿੰਘ ਦਾ ਛੋਟਾ ਲੜਕਾ ਸੰਤੋਖ ਸਿੰਘ 'ਲਾਲ ਜੀ' ਬਿਠਾਈ ਸਕੂਟਰ ਦੁੜੰਗੇ ਲਗਾ ਰਹੇ ਸਨ। ਲਾਲ ਜੀ ਨੂੰ ਉਤਾਰ ਭੁਪਿੰਦਰ ਸਿੰਘ ਚਾਵਲਾ ਪਿਛੇ ਬੈਠਾ ਕੇ ਆਪ ਸੇਠ ਤਰਲੋਕ ਸਿੰਘ ਹੁਰਾਂ ਨੂੰ ਲੈ ਆਏ। ਫਿਰ ਸੱਚੇ ਪਾਤਸ਼ਾਹ ਜੀ ਨੇ ਮੈਨੂੰ ਅਪਣੇ ਨਾਲ ਬੈਠਾ ਕੇ ਸਮੁੰਦਰ-ਘੁਮਾਟਣੀ ਦਾ ਮਜ਼ਾ ਦੇਣਾ ਚਾਹਿਆ ਪਰ ਸ਼ਾਇਦ ਮੇਰਾ ਹੀ 'ਪੁੰਨ ਪ੍ਰਤਾਪ' ਐਸਾ ਸੀ ਕਿ ਸਕੂਟਰ ਚਲਣੋਂ ਹਟ ਗਿਆ।

ਫਾਈਬਰ ਗਲਾਸ ਦੀਆਂ ਦੋ ਜੋੜੀਆਂ ਨੌਕਾਵਾਂ ਵਾਂਗ ਜੋੜ, ਲਹਿਰਾਂ ਤੋਂ ਬਚਾਉਣ ਲਈ ਉਪਰੋਂ ਢੱਕ, ਵਿਚਾਲੇ ਇੰਜਣ ਅਤੇ ਸਕੂਟਹ ਕਾਠੀ ਫਿਟ ਕਰ, ਜਲ ਉਤੇ ਦੁੜਕੀਆਂ ਲਗਾਣ ਵਾਲਾ ਯੰਤਰ 'ਸਮੁੰਦਰੀ ਘੋੜਾ' ਵੀ ਸਦਵਾਂਦਾ ਹੈ। ਬਿਨਾ ਛੇਤੀ ਉਲਟਣ ਤੋਂ; ਹੇਠਲੇ, ਮੀਟਰਾਂ ਬੱਧੀ ਪਾਣੀ ਉਤੇ ਜਿਵੇਂ ਮਰਜ਼ੀ ਤੇ ਜਿਧਰ ਮਰਜ਼ੀ ਘੁਮਾਓ, ਦੁੜਾਓ। ਨਾ ਕੋਈ ਸਮੁੰਦਰ ਜਲਦਾ ਪਰਵਾਰ ਨਾ ਤੁਹਾਡੀ ਸ਼ਕਤੀ ਦੀ ਕੋਈ ਰੋਕ!

ਸਤਿਗੁਰੂ ਜੀ ਜਲ ਸਕੂਟਰ ਵਟਾ ਕੇ ਅਜੇ ਦੁੜਕੀ ਪੈਣ ਹੀ ਲਗੇ ਸਨ ਕਿ ਲਾਲ ਜੀ-ਸੁਰਿੰਦਰ ਸਿੰਘ ਮਨਚੰਦਾ ਦਾ ਸਕੂਟਰ ਮੂਧਾ ਹੋ ਗਿਆ। ਇਸਨੂੰ ਮਦਦ ਦੇਣ ਗਿਆ ਇਕ ਹੋਰ ਪੁੱਠਾ ਹੋ ਗਿਆ। ਸਮੁੰਦਰ ਤਲ ਡੂੰਘਾ ਸੀ ਏਥੇ, ਕੋਈ ਤਰ ਰਿਹਾ ਸੀ, ਕੋਈ ਟਿਊਬ ਦੇ ਸਹਾਰੇ ਜ਼ੋਰ ਲਗਾ ਰਿਹਾ ਸੀ। ਦੂਰ ਦੂਰ ਤਕ ਫੈਲਿਆ ਨੀਲਾ ਸਮੁੰਦਰ ਅਤੇ ਏਧਰ ਤਾਕਤ ਆਜ਼ਮਾਈ ਹੋ ਰਹੀ ਸੀ ਸਕੂਟਰ ਸਿੱਧਾ ਕਰਨ ਲਈ। ਸਮੁੰਦਰੀ ਘੋੜੇ ਦਾ ਕਰਾਇਆ ਪ੍ਰਤੀ ਘੰਟਾ 140 ਟਿਕਲ। ਅਤੇ ਇਹ ਵਕਤ ਜ਼ਾਇਆ ਹੋਣ ਦਾ ਕਾਰਨ ਬਣ ਗਿਆ। ਭੁਪਿੰਦਰ ਸਿੰਘ ਨੂੰ ਸਾਗਰ ਕਿਨਾਰੇ ਭੇਜਿਆ ਸਕੂਟਰ-ਮਾਲਕ ਬੁਲਾਣ ਲਈ। ਇਕ ਜਗਜੀਤ ਸਿੰਘ ਤਾਂ ਅਪਣਾ ਸਕੂਟਰ ਪੁੱਠਾ ਕਰਵਾ ਬੈਠਾ ਸੀ ਪਰ ਦੂਜਾ, ਸਾਡੀਆਂ ਅੱਖੀਆਂ ਦਾ ਤਾਰਾ ਸਤਿਗੁਰੂ ਜਗਜੀਤ ਸਿੰਘ ਇਕ ਹੋਰ ਸਕੂਟਰ ਦੀਆਂ ਸਾਰੀਆਂ ਸਵਾਰੀਆਂ ਅਤੇ ਪੁੱਠਾ ਹੋਇਆ ਸਕੂਟਰ ਲੈ ਆਪਣੇ ਸਰੀਰਕ ਬਲ ਅਤੇ ਸਿਆਣਪ ਦੇ ਜ਼ੋਰ ਕੰਢੇ ਵਲ ਲਈ ਜਾ ਰਿਹਾ ਸੀ ਕਿ 'ਬਹੁੜੀ !' 'ਬਹੁੜੀ !!' ਕਰਦੇ 'ਮਾਲਕ' ਜਲ-ਦੁੜਕੀ ਮਾਰਦੇ ਆਣ ਪਹੁੰਚੇ : ਰੱਬ ਦਾ ਵਾਸਤਾ ਜੇ ਦੂਜੇ ਸਕੂਟਰ ਨੂੰ ਨਾਲੋਂ ਖੋਲ੍ਹੋ, ।

ਖ਼ੈਰ, ਦੋ ਘੰਟੇ ਜ਼ਾਇਆ ਹੋ ਗਏ, ਪਰ ਚਾਰੇ ਪੰਜੇ ਜਲ-ਘੋੜੇ ਬਾਹਰ ਆ ਗਏ। ਸੇਠ ਹੁਰਾਂ 2500/- ਦੇ ਦਿਵਾ ਕੇ ਛੁੱਟੀ ਕਰਵਾਈ।

## ਬੰਗਲਾ ਸੇਠ ਜੀ ਦਾ

ਸਭ ਤਰ੍ਹਾਂ ਦਾ ਰਾਸ਼ਨ ਏਥੇ ਪਹੁੰਚ ਚੁਕਾ ਸੀ। ਲੰਗਰ ਕਰਨ ਵਾਲੀਆਂ ਭੈਣਾਂ ਵੀ ਮੌਜੂਦ ਸਨ। ਸਾਧ ਸੰਗਤ ਅਤੇ ਸ੍ਰੀ ਸਤਿਗੁਰੂ ਜੀ ਨੇ ਲੰਡੀਂਦਾ ਫਕਣ-ਫਕਾਣ

ਕਰਕੇ ਥੋੜਾ ਪ੍ਰ ਆਰਾਮ ਕੀਤਾ । ਬੀਬੀ ਮਹਿੰਦਰ ਕੌਰ ਬੰਗਲਾ ਮਾਲਿਕ, ਅਪਣੀ ਧੀ ਬਾਵੇ ਅਤੇ ਹੋਰ ਸੁਹੇਲੀਆਂ, ਰਿਸ਼ਤੇਦਾਰਨਾਂ ਨਾਲ ਮਿਲ ਕੇ ਸੇਵਾ ਵਿਚ ਹੱਥ ਵਟਾਂਦੀ ਰਹੀ ।

2.30 ਵਜੇ ਉਠਕੇ ਨਿੱਤ ਵਾਂਗ ਨਾਮ ਸਿਮਰਨ ਜਾਰੀ ਹੋ ਗਿਆ । ਸਮੁੰਦਰ ਕੰਢੇ ਦੇ ਆਸ਼ਰਮ ਤੇ ਜਿਵੇਂ ਪੌਰਾਣਿਕ ਰਿਖੀ ਬੈਠੇ ਹੋਣ । ਇਕ ਘੰਟਾ ਚੁੱਪ-ਇਕਾਂਤ ਦੀ ਸਮਾਪਤੀ ਹੋਣ ਤੇ ਏਥੇ ਹੀ ਸੰਤ ਕਿਰਪਾਲ ਸਿੰਘ-ਜਗਜੀਤ ਸਿੰਘ ਆਜ਼ਾਦ ਹੋਰਾਂ ਠਠ ਬੰਨ੍ਹੀ ਰਖਿਆ ਕੀਰਤਨ ਦੁਆਰਾ ।

ਏਸ ਸਾਰੇ ਸਮੇਂ ਵਿਚ ਮੈਂ ਅਪਣੇ ਜਵਾਨ ਮਿੱਤਰਾਂ ਰਾਜਪਾਲ ਸਿੰਘ ਅਤੇ ਦਲੀਪ ਸਿੰਘ ਹੁਰਾਂ ਨਾਲ, ਸਮੁੰਦਰ ਕੰਢੇ ਦੇ ਦੂਜੇ ਪ੍ਰਧਾਨ ਸ਼ਹਿਰ ਪਥਈਯਾ ਤਕ ਚਕਰ ਮਾਰ ਮੁੜਿਆ । ਪਿਛਲੇ ਛੇ ਸਾਲਾਂ ਵਿਚ ਸਮੁੰਦਰ ਕੰਢੇ ਹੋਈ ਉਸਾਰੀ ਦੀ ਨੁਮਾਇਸ਼ ਥਾਂ ਪਰ ਥਾਂ ਦਿਸਦੀ ਸੀ ।

6 ਵਜੇ ਰਾਤੀਂ ਫਿਰ ਸਮੁੰਦਰ ਸੁਖ ਮਾਣਨ ਲਈ ਬੇੜੀ ਦੀ ਸਵਾਰੀ ਕੀਤੀ । ਸ੍ਰੀ ਸਤਿਗੁਰੂ ਜੀ ਨਾਲ, ਸੇਵਾ ਵਿਚ ਹੇਠ ਲਿਖੇ ਵਿਅਕਤੀ ਹੋਰ ਵੀ ਸਨ : ਸੇਠ ਤਰਲੋਕ ਸਿੰਘ, ਸੇਠ ਸੁਰੈਂਮ੍ਰਿਤ ਸਿੰਘ, ਸੇਠ ਜਸਪਾਲ ਸਿੰਘ ਪ੍ਰਧਾਨ, ਸੰਤ ਮਹਿੰਦਰ ਸਿੰਘ ਪੂਰਬਾ, ਸ: ਸੁਰਿੰਦਰ ਸਿੰਘ ਮਨਚੰਦਾ ਅਤੇ ਪ੍ਰੀਤਮ ਸਿੰਘ ਕਵੀ । ਡੁੱਬੇ ਸੂਰਜ ਦਾ ਚਾਨਣ, ਪੈਰ ਪੈਰ ਵਧਦੀ ਕਾਲਖ਼, ਸਮੁੰਦਰੀ ਛੱਲਾਂ ਦੀ ਛਪ ਛਪ, ਬੇੜੀ ਦੇ ਚੱਪੂ । ਇਹ ਆਨੰਦ ਛਡਣ ਤੇ ਜੀ ਨਹੀਂ ਸੀ ਕਰਦਾ...6.30 ਵਜੇ ਵਾਪਸੀ...ਫਿਰ ਮਜਲਸਾਂ, ਮੁਕੱਦਮੇ । 7.30 ਵਜੇ ਕਾਰਾਂ ਦਾ ਕਾਫ਼ਲਾ ਬੈਂਕੋਕ ਨੂੰ...

## ਬੈਂਕੋਕ ਰਾਤ ਨੂੰ

ਮਾਤਾ ਚੰਦ ਕੌਰ ਜੀ, ਸ੍ਰੀ ਮਹਿਲ, ਸ: ਮਹਿੰਦਰ ਸਿੰਘ ਪ੍ਰੀਤ ਦੀ ਗੱਡੀ ਤੇ ਆ ਰਹੇ ਸਨ ਕਿ ਕਾਰ ਰਾਹ ਵਿਚ ਵਿਗੜ ਗਈ । ਭੁਪਿੰਦਰ ਸਿੰਘ ਚਾਵਲਾ ਦੀ ਗੱਡੀ ਤੇ ਮੈਂ ਅਤੇ ਪ੍ਰਧਾਨ ਜਸਪਾਲ ਸਿੰਘ ਜਾ ਰਹੇ ਸਾਂ, ਅਤੇ ਮਾਤਾ ਜੀ ਦੀ ਸੰਗਤ ਸਾਨੂੰ ਨਸੀਬ ਹੋ ਗਈ । ਸਾਡੀ ਗੱਡੀ ਰਾਤੀਂ 9 ਵਜੇ ਬੈਂਕੌਕ ਵਿਚ ਦਾਖ਼ਲ ਹੋਈ ।

ਰਾਤ ਨੂੰ ਚੱਲਿਆਂ ਪਤਾ ਲਗਦਾ ਹੈ ਕਿ ਬੈਂਕੋਕ ਕਿੰਨੀ ਵਡੀ ਮਿਕਦਾਰ ਵਿਚ ਬਿਜਲੀ ਦੀ ਵਰਤੋਂ ਕਰਦਾ ਹੈ ਜਦੋਂ ਸੁਖੁਮਵਿਟ ਰੋਡ ਤੇ ਹੀ ਨਿਊਨ ਸਾਈਨ ਅਤੇ ਜਗ-ਮਗਾਂਦੇ ਸਾਈਨ ਬੋਰਡਾਂ ਤੇ ਨਜ਼ਰ ਪੈਂਦੀ ਹੈ । ਏਥੇ ਤਰ੍ਹਾਂ ਤਰ੍ਹਾਂ ਦੇ ਨਜ਼ਾਰੇ ਬਦਲਦੇ ਸਾਈਨ ਬੋਰਡਾਂ ਤੋਂ ਹੀ ਮਿਲ ਜਾਂਦੇ ਹਨ ।

ਅੱਜ ਤਾਂ ਬਿਨਾ ਸਾਗਰ ਭੁਆਂਟਣੀਆਂ ਤੋਂ ਸਤਿਗੁਰੂ ਜੀ ਪਾਸ ਜਾਣ ਦਾ ਅਵਸਰ ਹੀ ਨਹੀਂ ਮਿਲਿਆ ।

ਬੈਂਕੋਕ ਵਿਚ ਸੇਠ ਜੀ ਦੇ ਬੰਗਲੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਹਨ । ਸਭ ਸਹਿਯਾਤਰੀ ਅਪਣੇ ਅਪਣੇ ਨਿਵਾਸਾਂ ਨੂੰ ਰਾਤ ਬਿਤਾਣ ਹਿਤ ਚਲੇ ਗਏ ।

ਅੱਜ ਦੇ ਦਿਨ ਦਾ ਹਰ ਪ੍ਰਕਾਰ ਦਾ ਖਰਚ ਸੇਠ ਜੀ ਦੀ ਤਰਫ਼ੋਂ ਹੋਇਆ ।

## 24 ਅਕਤੂਬਰ 1978, ਮੰਗਲਵਾਰ
## ਬੈਂਕੋਕ, ਥਾਈਲੈਂਡ

### ਫੌਰੂਟ ਵਿਖੇ ਦਰਸ਼ਨ

ਭਾਵੇਂ 5 ਵਜੇ ਤਕ ਇਸ਼ਨਾਨ ਪਾਣੀ ਹੋ ਚੁਕਾ ਸੀ ਪਰ ਸਾਡੇ ਫੌਰੂਟ ਇਲਾਕੇ ਵਿਚ ਜਾਂਦਿਆਂ 6 ਵਜ ਹੀ ਗਏ। ਫੌਰਟ ਵਿਚ ਇਕ ਨਵੀ ਨਵੀਂ ਮਾਰਕਿਟ ਬਣੀ ਹੈ। ਦੂਜੀ ਛੱਤੇ ਜਿਸ ਵਿਚ ਕੁਛ ਪ੍ਰਮੁਖ ਨਾਮਧਾਰੀ ਸਜਣਾਂ ਨੇ ਕਪੜੇ ਦਾ ਕਾਰੋਬਾਰ ਆਰੰਭ ਕੀਤਾ ਹੈ। ਪ੍ਰਧਾਨ ਜਸਪਾਲ ਸਿੰਘ ਦੀ ਸਫ਼ੈਦ ਫਰਨੀਚਰ ਨਾਲ ਦੁਕਾਨ ਜਗਮਗਾ ਰਹੀ ਸੀ। ਨਵੇਂ ਸਿਰਿਓਂ ਕਪੜੇ ਦਾ ਧੰਦਾ ਸਥਾਪਤ ਕਰਨਾ ਹੈ। ਏਥੇ ਹੀ ਆਸ ਦੀ ਵਾਰ ਦਾ ਕੀਰਤਨ 4 ਵਜੇ ਤੋਂ ਜਾਰੀ ਸੀ। ਸੰਤ ਇਕਬਾਲ ਸਿੰਘ-ਜਗਜੀਤ ਸਿੰਘ ਹੁਰਾਂ ਦਾ ਜਥਾ ਰਸ ਭਰਪੂਰ ਕੀਰਤਨ ਕਰ ਰਿਹਾ ਸੀ।

ਸਵੇਰੇ ਸਵੇਰੇ ਅਨੇਕਾਂ ਨਾਮਧਾਰੀਆਂ ਦੀਆਂ ਗੱਡੀਆਂ ਫੌਰੂਟ ਦੀ ਸੜਕ ਤੇ ਰੁਕੀਆਂ ਹੋਈਆਂ ਸਨ। ਲਗਭਗ ਹਰੇਕ ਨਾਮਧਾਰੀ ਘਰ ਦੇ ਮੈਂਬਰ ਏਥੇ ਪਹੁੰਚੇ ਹੋਏ ਸਨ। ਪ੍ਰਧਾਨ ਜਸਪਾਲ ਸਿੰਘ ਦੇ ਬਣਾਏ ਪ੍ਰੋਗਰਾਮ ਅਨੁਸਾਰ ਅੱਜ ਫੌਰੂਟ ਦੀਆਂ ਕੁਛ ਦੁਕਾਨਾਂ ਦਾ ਉਦਘਾਟਨ ਹੋਣਾ ਅਤੇ ਕਈਆਂ ਵਿਚ ਚਰਣ ਪਾਉਣੇ ਸਨ।

### ਇਕ ਮਹੱਤਵ ਭਰੀ ਚਿੱਠੀ

ਦੀਵਾਨ ਵਿਚ ਮੇਰੇ ਬੈਠਦਿਆਂ ਹੀ ਸ੍ਰੀ ਸਤਿਗੁਰੂ ਜੀ ਵਲੋਂ ਮੈਨੂੰ ਇਕ ਚਿੱਠੀ ਫੜਾਈ ਗਈ। ਪੜ੍ਹਨ ਤੋਂ ਮਾਲੂਮ ਹੋਇਆ ਕਿ ਭਾਰਤ (ਸ੍ਵੈ ਦੇਸ਼) ਵਿਚੋਂ ਮਹਾਰਾਜ ਬੀਰ ਸਿੰਘ ਜੀ ਦੁਆਰਾ, ਸਤਿਗੁਰੂ ਜੀ ਵਾਸਤੇ, ਪ੍ਰੋਗਰਾਮ ਤਿਆਰ ਹੋਕੇ ਆਇਆ ਹੈ। ਪਿਛੋਂ ਜਾਕੇ ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਅੱਜਕਲ ਆਪ ਦਾ ਪ੍ਰੋਗਰਾਮ ਮਹਾਰਾਜ ਜੀ ਹੀ ਤਿਆਰ ਕੀਤਾ ਕਰਦੇ ਹਨ। ਪਿਛਲੇ ਦੋ ਦੌਰੇ ਉਨ੍ਹਾਂ ਦੇ ਨਿਸਚਤ ਕੀਤੇ ਕਾਰਜ ਕਰਮ ਅਨੁਸਾਰ ਹੀ ਹੋਏ ਹਨ।

ਮੈਂ ਉਹ ਚਿੱਠੀ ਏਥੇ ਦਰਜ ਕਰਦਾ ਹਾਂ। ਦੋਂਹ ਕਾਰਨਾ ਕਰਕੇ, ਇੱਕ ਤਾਂ ਇਸ ਲਈ ਕਿ ਜੋ ਪਰਮ ਸਤਿਕਾਰ ਯੋਗ ਵਿਅਕਤੀ ਦੂਜਿਆਂ ਨੂੰ ਹੁਕਮ ਦਿੰਦਾ ਹੈ ਉਹ ਆਪ ਕਿੰਨਾ ਆਗਿਆਕਾਰ ਹੈ, ਦੂਜੇ ਇਸ ਵਾਸਤੇ ਕਿ ਪਾਠਕਾਂ ਨੂੰ ਸਤਿਗੁਰੂ ਜੀ ਦੇ ਪੀਚਵੇਂ ਪ੍ਰੋਗਰਾਮਾਂ ਦਾ ਪਤਾ ਲਗ ਸਕੇ ਕਿ ਭਾਰਤ ਜਾਂਦਿਆਂ ਹੀ ਸਤਿਗੁਰੂ ਜੀ ਨੇ ਕਿਸ ਗਤੀ ਨਾਲ ਵਿਚਰਨਾ ਹੈ। ਥਾਈਲੈਂਡ ਵਿਚਲਾ ਕਾਰਜ ਕਰਮ ਤਾਂ ਆਪ ਵੇਖ-ਪੜ੍ਹ ਹੀ ਰਹੇ ਹੋ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਪਰਮ ਪੂਜਯ ਸ੍ਰਬ ਸ੍ਰੇਸ਼ਟ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ

ਪਾਵਨ ਚਰਨਾਂ ਵਿਖੇ ਸਾਦਰ ਨਮਸਕਾਰ।

ਕੱਲ੍ਹ ਆਪ ਜੀ ਦੀ ਕਿਰਪਾ ਨਾਲ ਅੰਮ੍ਰਿਤਸਰ ਜਾਕੇ ਦੌਰੇ ਵਾਲੇ ਪਿੰਡਾ ਦੇ

ਸਿੰਘਾਂ ਨੂੰ ਸੱਦ ਕੇ ਹੇਠ ਲਿਖੇ ਅਨੁਸਾਰ ਪ੍ਰੋਗਰਾਮ ਦੱਸ ਦਿਤਾ ਹੈ। ਇਹ ਵੀ ਕਹਿ ਦਿਤਾ ਹੈ ਕਿ ਜੇ ਲੋੜ ਅਨੁਸਾਰ ਸ੍ਰੀ ਸਤਿਗੁਰੂ ਜੀ ਚਾਹੁਣ ਤਾਂ ਇਸ ਪ੍ਰੋਗਰਾਮ ਵਿਚ ਵਾਧਾ ਘਾਟਾ ਹੋ ਸਕਦਾ ਹੈ।

(31 ਅਕਤੂਬਰ 1978) ੧੫ ਕਤਕ ਨੂੰ ਦੀਵਾਲੀ ਹੈ।
੧੬ ਨੂੰ ਸਵੇਰੇ ਆਨੰਦ ਹੋਣਗੇ।

(1 ਨਵੰਬਰ 1978) ਕੱਤਕ ੧੬ ਨੂੰ ਸਵੇਰੇ ਅੰਮ੍ਰਿਤਸਰ ਭੋਗ ਪਾਕੇ ਪ੍ਰਸਾਦਾ ਭੋਇ ਵਾਲੀ। ਰਾਤ ਭੋਇ ਵਾਲੀ

2 ,, ,, ,, ੧੭ ਸਵੇਰੇ ਆਸਾ ਦੀ ਵਾਰ ਭੋਇ ਵਾਲੀ ਅਤੇ ਪ੍ਰਸਾਦਾ ਅਜਨਾਲਾ। ਸ਼ਾਮ ਦਾ ਦੀਵਾਨ ਵੀ ਏਥੇ ਹੀ। ਰਾਤ ਏਥੇ ਹੀ ਜਾਂ ਰਾਇਪੁਰ ਕਲਾਂ (ਜੋ ਏਥੋਂ ੪/੫ ਮੀਲ ਹੈ।)

3 ,, ,, ,, ੧੮ ਸਵੇਰੇ ਆਸਾ ਦੀ ਵਾਰ ਅਤੇ ਸਵੇਰੇ ਦਾ ਜਲ ਪਾਣੀ ਪ੍ਰਸਾਦਾ ਰਾਇਪੁਰ ਅਤੇ ਦੁਪਹਿਰ ਦਾ ਲੰਗਰ ਭੂਰੇ ਗਿੱਲ। ਸ਼ਾਮ ਦਾ ਦੀਵਾਨ ਵੀ ਏਥੇ ਹੀ।

4 ,, ,, ,, ੧੯ ਸਵੇਰੇ ਆਸਾ ਦੀ ਵਾਰ ਭੂਰੇ ਗਿੱਲ ਅਤੇ ਦੁਪਹਿਰ ਦਾ ਲੰਗਰ ਖਿਹਾਲਾ, ਸ਼ਾਮ ਦਾ ਦੀਵਾਨ ਅਤੇ, ਰਾਤ ਏਥੇ ਹੀ।

5 ਨਵੰਬਰ 1978 ਕਤਕ 20 ਸਵੇਰੇ ਆਸਾ ਦੀ ਵਾਰ ਖਿਹਾਲਾ, ਦੁਪਹਿਰ ਦਾ ਲੰਗਰ ਅਤੇ ਸ਼ਾਮ ਦਾ ਦੀਵਾਨ ਲੋਪੋ ਕੀ, ਰਾਤ ਏਥੇ ਹੀ।

6 ,, ,, ,, ੨੧ ਸਵੇਰੇ ਆਸਾ ਦੀ ਵਾਰ ਲੋਪੋ ਕੀ। ਦੁਪਹਿਰ ਦਾ ਲੰਗਰ ਅਤੇ ਸ਼ਾਮ ਦਾ ਦੀਵਾਨ ਤਾਜੇ ਚੱਕ। ਰਾਤ ਏਥੇ ਹੀ।

7 ,, ,, ,, ੨੨ ਸਵੇਰੇ ਆਸਾ ਦੀ ਵਾਰ ਤਾਜੇ ਚੱਕ, ਦੁਪਹਿਰ ਦਾ ਲੰਗਰ ਅਤੇ ਸ਼ਾਮ ਦਾ ਦੀਵਾਨ ਮੁਹਾਵਾ। ਰਾਤ ਕੱਕੜੀਂ।

8 ,, ,, ,, ੨੩ ਸਵੇਰੇ ਆਸਾ ਦੀ ਵਾਰ ਕੱਕੜੀਂ, ਦੁਪਹਿਰ ਦਾ ਲੰਗਰ ਅਤੇ ਸ਼ਾਮ ਦਾ ਦੀਵਾਨ ਬੰਗਾਲੀ ਪੁਰ।

9 ,, ,, ,, ੨੪ ਸਵੇਰੇ ਆਸਾ ਦੀ ਵਾਰ ਬੰਗਾਲੀਪੁਰ, ਦੁਪਹਿਰ ਦਾ ਲੰਗਰ ਅਤੇ ਸ਼ਾਮ ਦਾ ਦੀਵਾਨ ਡੱਲ।

10 ,, ,, ,, ੨੫ ਨੂੰ ਸਵੇਰੇ ਡੱਲ ਵਾਰ ਦਾ ਭੋਗ ਪਾਕੇ, ਸ੍ਰੀ ਭੈਣੀ ਸਾਹਿਬ ਜਾਂ ਸ੍ਰੀ ਜੀਵਨ ਨਗਰ ਰਜ਼ਾ ਅਨੁਸਾਰ।
੨੯ ਕੱਤਕ ਨੂੰ ਨਨਕਾਣਾ ਹੈ। ਵਡ ਤੀਰਥ ਇਕ ਦਿਨ ਪਹਿਲਾਂ ਹੋਇਗਾ। ਤਦ ਵੀ ਗੁੰਜੈਸ਼ ਹੈ।

ਸੂਬਾ (ਮੇਲਾ ਸਿੰਘ) ਜੀ ਅਤੇ ਸਵਰਨ ਸਿੰਘ ਟੈਕਸੀ, ਮਾਟਾਡੋਰ ਜਾਂ ਸਟੇਸ਼ਨ

ਵੈਗਨ ਦਾ ਪ੍ਰਬੰਧ ਕਰਨਗੇ । ਜਿਸ ਪਿੰਡ ਵਿਚ ਮੇਲਾ ਹੋਣਾ ਹੋਇਗਾ ਓਥੋਂ ਦੀ ਸਾਧ ਸੰਗਤ ਪਿਛਲੇ ਤੋਂ ਅਪਣੇ ਪਿੰਡ ਤਕ ਦਾ ਜਥੇਦਾਰਾਂ, ਲਾਂਗਰੀਆਂ ਆਦਿ ਲੇ ਜਾਣ ਦਾ ਖਰਚ ਕਰਨਗੇ । ਅਜੇ ਤਕ ਸੂਬਾ ਮੇਲਾ ਸਿੰਘ ਜੀ ਨਹੀਂ ਮਿਲ ਸਕੇ । ਜੇ ਨਾ ਮਿਲੇ ਤਾਂ ਜਥੇਦਾਰਾਂ ਲਈ ਚਿੱਠੀ ਲਿਖ ਕੇ ਛਡ ਜਾਵਾਂਗਾ, ਉਹ ਪ੍ਰਬੰਧ ਕਰਨ । ਨਾਥ ਜੀ ਨੂੰ ਲਾਂਗਰੀਆਂ ਵਾਸਤੇ ਆਖਣਾ ਹੈ । ਚਾਹੀਦਾ ਸੀ ਕਿ ਐਥੇ ਆਪ ਜੀ ਦੇ ਹੁੰਦਿਆਂ ਇਹ ਪ੍ਰੋਗਰਾਮ ਤਹਿ ਹੋ ਚੁਕਾ ਹੋਇਆ ਹੁੰਦਾ ਪਰ ਸਮੇਂ ਦੀ ਥੁੜ ਕਰਕੇ ਨਹੀਂ ਹੋਇਆ । ਜੇ ਇਸ ਵਿਚ ਕੋਈ ਤਬਦੀਲੀ ਕਰਨੀ ਹੋਵੇ ਤਾਂ ਸਵਰਨ ਸਿੰਘ ਨੂੰ ਸਿਧਾ ਹੁਕਮ ਭੇਜਵਾ ਦੇਣਾ ਤਾਰ ਰਾਹੀਂ ।

SWARAN SINGH<br>
Namdhari Ghee Store<br>
Chowk Baba Bhauri wala<br>
AMRITSAR

ਆਪ ਜੀ ਦਾ ਸੇਵਕ<br>
(ਦਸਤਖ਼ਤ ਮਹਾਰਾਜ ਬੀਰ ਸਿੰਘ ਜੀ)<br>
ਸ੍ਰੀ ਭੈਣੀ ਸਾਹਿਬ<br>
੩੧ ਅਸੂ ੨੦੩੫ ਰਾਤ ਦੇ ਨੌਂ ਵਜੇ

**ਉਦਘਾਟਨ ਸ਼ਾਪਿੰਗ ਕੰਪਲੈਕਸ ਦਾ**

ਆਸਾ ਦੀ ਵਾਰ ਅੰਤਮ ਚਰਣ ਵਿਚ ਸੀ । ਅਨੰਦ ਦੀਆਂ ਪੌੜੀਆਂ ਗੌਵੀਆਂ ਜਾ ਰਹੀਆਂ ਸਨ । ਸ੍ਰੀ ਸਤਿਗੁਰੂ ਜੀ ਅਪਣੇ ਗੁਟਕੇ, 'ਨਾਮਧਾਰੀ ਨਿਤਨੇਮ' ਤੋਂ ਚੰਡੀ ਦੀ ਵਾਰ ਦਾ ਪਾਠ ਕਰ ਰਹੇ ਸਨ ਕਿ ਬੈਠੇ ਹੋਏ ਨਰ ਨਾਰੀਆਂ ਵਿਚ ਕੌਤੂਹਲ ਦੀ ਲਹਿਰ ਦੌੜ ਗਈ । ਹੇਠ ਲਿਖੇ ਸਰੀਰ ਜਿਨ੍ਹਾਂ ਅੱਜ ਦਾ ਇਹ ਸਮਾਗਮ ਕਰਵਾਇਆ ਸੀ, ਸ੍ਰੀ ਸਤਿਗੁਰੂ ਜੀ ਵਾਸਤੇ ਦਰਸ਼ਨ ਭੇਟ ਲੈਕੇ ਆ ਗਏ । ਕੱਲੇ ਕੱਲੇ ਸਰੀਰ ਨੇ ਅੱਗੇ ਆਕੇ ਸ੍ਰੀ ਚਰਨਾਂ ਤੇ ਨਮਸਕਾਰ ਕੀਤੀ । ਕਿਸੇ ਦੇ ਹੱਥ ਫਲਾਂ ਦੀ ਟੋਕਰੀ, ਕਿਸੇ ਦੇ ਹੱਥ ਵਿਚ ਸੁਕੇ ਮੇਵਿਆਂ ਦਾ ਥਾਲ, ਕਿਸੇ ਦੇ ਹੱਥ ਨਕਦ ਮਾਇਆ ਸੀ । ਇਹ ਨਾਮ ਫੋਰੂਟ-ਮੇਲੇ ਦੀ ਨੁਮਾਇੰਦਗੀ ਕਰਦੇ ਸਨ : 1. ਸ੍ਰ: ਰਣਧੀਰ ਸਿੰਘ, 2. ਸ: ਸਹਿੰਦਰ ਸਿੰਘ; 3. ਸ: ਗੁਰਮੁਖ ਸਿੰਘ, 4. ਸ: ਹਰੀ ਸਿੰਘ ਬੁਧੀ ਰਾਜਾ, 5. ਸ: ਦਰਸ਼ਨ ਸਿੰਘ ਗੋਰੋਵਾੜਾ, 6. ਸੇਠ ਅਵਤਾਰ ਸਿੰਘ ਚਾਵਲਾ, 7. ਪ੍ਰਧਾਨ ਜਸਪਾਲ ਸਿੰਘ, 8. ਸ: ਸੰਪੂਰਨ ਸਿੰਘ ।

"ਪਵਨ ਗੁਰੂ ਪਾਣੀ ਪਿਤਾ" ਦੇ ਸਲੋਕ ਉਪ੍ਰੰਤ ਪੂਰਬਾ ਨੇ ਆਸਾ ਦੀ ਵਾਰ ਦੇ ਕੀਰਤਨ ਸਮਾਪਤੀ ਦੀ ਅਰਦਾਸ ਸਮੇਂ ਪ੍ਰਧਾਨ ਜਸਪਾਲ ਸਿੰਘ ਦੀ ਦੁਕਾਨ ਦੇ ਆਰੰਭ ਦੀ ਅਰਦਾਸ ਕੀਤੀ । ਅਜੇ ਲੋਕ ਬਿਸਤਰਿਆਂ ਵਿਚ ਹੀ ਸਨ ਕਿ ਫੋਰੂਟ ਦੇ ਇਸ ਸ਼ਾਪਿੰਗ ਸੈਂਟਰ ਵਿਚ 'ਬੋਲੇ ਸੋ ਨਿਹਾਲ' ਦਾ ਜੈਕਾਰਾ ਗੂੰਜ ਉਠਿਆ । ਜੇ ਕਿਸੇ ਥਾਈ

ਨੇ ਅੱਖਾਂ ਮਲ ਕੇ ਵੇਖਿਆ ਹੋਵੇਗਾ ਤਾਂ ਉਸਨੇ ਜ਼ਰੂਰ ਜਾਣਿਆ ਹੋਵੇਗਾ ਕਿ ਇਹ ਸਭ ਲੋਕ ਜੈਕਾਰੇ ਵਿਚੋਂ ਹੀ ਪਰਗਟ ਹੋਏ ਹਨ ।

### ਫੌਰੂਟ ਸ਼ਾਪਿੰਗ ਸੈਂਟਰ ਵਿਚ ਚਰਨ

ਥੋੜ੍ਹਾ ਜਲਪਾਨ ਸ: ਸੰਪੂਰਨ ਸਿੰਘ ਗੋਰੋਵਾੜਾ ਕੀ ਦੁਕਾਨ ਤੋਂ ਕਰਕੇ ਅਤੇ ਇਸ ਦੁਕਾਨ ਦਾ ਉਦਘਾਟਨੀ ਫੀਤਾ ਕੱਟ ਕੇ ਫੋਰੂਟ ਦੀਆਂ ਨਾਮਧਾਰੀ ਦੁਕਾਨਾਂ ਤੇ ਸ੍ਰੀ ਸਤਿਗੁਰੂ ਜੀ ਦੇ ਚਰਨ ਪੁਆਉਣ ਦਾ ਕਾਰਜ ਕਰਮ ਆਰੰਭ ਹੋਇਆ । ਪ੍ਰਧਾਨ ਜੀ ਦੀ ਤਜਵੀਜ਼ ਅਨੁਸਾਰ ਇਹ ਸਿਲਸਿਲਾ ਚਲਦਾ ਰਿਹਾ । ਸੰਖੇਪ ਵਿਚ ਹੇਠ ਲਿਖੀਆਂ ਦੁਕਾਨਾਂ ਤੇ ਚਰਨ ਪਏ :

1. ਕਪੜੇ ਦੀ ਦੁਕਾਨ ਸ: ਜਸਬੀਰ ਸਿੰਘ (ਸੇਠ ਅਵਤਾਰ ਸਿੰਘ ਚਾਵਲਾ ਦਾ ਦਾਮਾਦ)
2. ,, ਸੇਠ ਅਵਤਾਰ ਸਿੰਘ ਚਾਵਲਾ
3. ,, ਸੰਤ ਨਰਿੰਦਰ ਸਿੰਘ ਗੋਰੋਵਾੜਾ
4. ,, ਥੈੱਨ- ਸ: ਗੁਰਮੁਖ ਸਿੰਘ ਸੇਠੀ
5. ,, ਸੰਤ ਅਵਤਾਰ ਸਿੰਘ ਮੰਡੀ ਵਾਲੇ
6. ,, ਸੇਠ ਹਰੀ ਸਿੰਘ-ਹਰਦਿਤ ਸਿੰਘ ਬੁੱਧੀ ਰਾਜਾ
7. ,, ਰਾਜਪਰੀ-ਪ੍ਰਧਾਨ ਜਸਪਾਲ ਸਿੰਘ, ਉਦਘਾਟਨ
8. ,, ਸ: ਸ਼ਰਮ ਸਿੰਘ ਬੁੱਧੀ ਰਾਜਾ
6. ,, ਸੁਖਿਨ-ਸ: ਮਹਿੰਦਰ ਸਿੰਘ ਗੋਰੋਵਾੜਾ
10. ,, ਸ: ਹਰੀ ਸਿੰਘ-ਬਲਬੀਰ ਸਿੰਘ ਬੁੱਧੀ ਰਾਜਾ, ਉਦਘਾਟਨ
11. ਕਪੜੇ ਦੀ ਦੁਕਾਨ ਸ: ਪਿਆਰਾ ਸਿੰਘ-ਪ੍ਰੇਮ ਸਿੰਘ
12. ,, ਸ: ਸ਼ਰਮ ਸਿੰਘ-ਸਾਧੂ ਸਿੰਘ ਬੁੱਧੀ ਰਾਜਾ
13. ,, ਸ: ਮਹਿੰਦਰ ਸਿੰਘ ਪ੍ਰੀਤ
14. ,, ਸ: ਪ੍ਰੇਮ ਸਿੰਘ-ਪਿਆਰਾ ਸਿੰਘ ਮਦਾਨ, ਉਦਘਾਟਨ
15. ,, ਸ: ਰਣਧੀਰ ਸਿੰਘ-ਨਰੈਣ ਸਿੰਘ ਖੰਨਪੁਰੀ, ਉਦਘਾਟਨ
16. ,, ਚਿੰਗਮਈ ਚਾਈ ਦੀ (ਚੰਗੇ ਦਿਲ ਵਾਲੇ)—ਸ: ਪ੍ਰਿਥੀਪਾਲ ਸਿੰਘ-ਰਣਧੀਰ ਸਿੰਘ
17. ,, ,, ,, ,, ,,
18. ਮੁਨਿਆਰੀ ਦੀ ਦੁਕਾਨ (ਚਾਮ ਚੂੜੀ ਸੇਠੀ)—ਸ: ਗੁਰਬਚਨ ਸਿੰਘ ਸੇਠੀ
19. ਚਿੰਗ ਮਾਈ ਚਾਈ ਦੀ-ਸ: ਪ੍ਰਿਥੀਪਾਲ ਸਿੰਘ-ਰਣਧੀਰ ਸਿੰਘ
20. ਸੇਠ ਰਾਜਪਾਲ ਸਿੰਘ ਗੋਰੋਵਾੜਾ
21. ਆਈਸ ਕਰੀਮ ਦੀ ਦੁਕਾਨ-ਪ੍ਰਧਾਨ ਜਸਪਾਲ ਸਿੰਘ (ਦੁਕਾਨ ਕਿਰਾਏ ਤੇ)
22. ਸੁਖਨਵਦ ਸਵਸਥ (ਕੱਪੜਾ) ਸ: ਅਮਰਜੀਤ ਸਿੰਘ, ਡਾ: ਦੀਵਾਨ ਸਿੰਘ ਪੋਤਰਾ
23. ਫੂੰਡਥਾਈ (ਝੰਡੇ ਦੀ ਜੈ) ਕੱਪੜਾ-ਸ: ਪ੍ਰਿਤਪਾਲ ਸਿੰਘ ਤੇ ਭਰਾ ਗੋਰੋਵਾੜੇ

24. ਚਰੋਨ ਕਮੁਨ (ਚਰਨ ਕਮਲ)-ਕੱਪੜਾ-ਸੇਠ ਨਰੈਣ ਸਿੰਘ ਸੇਠੀ
25. ਕਪੜੇ ਦੀ ਦੁਕਾਨ-ਸ: ਪਿਆਰ ਸਿੰਘ ਕੁਕਰੇਜਾ ।
26. ਸੁਖਿਨ (ਸੁਖਵਿੰਦਰ) ਕੱਪੜਾ-ਸ: ਮਹਿੰਦਰ ਸਿੰਘ ਗੋਰੋਵਾੜਾ
27. ਮਿੱਤ ਰਾਣੀ (ਰਾਣੀ ਦੇ ਮਿੱਤਰ) ਕੱਪੜਾ-ਸੰਤ ਇਕਬਾਲ ਸਿੰਘ-ਜਸਪਾਲ ਸਿਘ
28. ਯੂਨੀਕੋ ਟ੍ਰੈਵਲਜ਼ ਦਾ ਘਰ-ਸਵ: ਸ: ਸੁਰਿੰਦਰ ਸਿੰਘ-ਬੀਬੀ ਰਣਜੀਤ ਕੌਰ ਦਾ ਸਪੁਤ੍ਰ ਸ: ਸੁਰਜੀਤ ਸਿੰਘ

| | | | |
|---|---|---|---|
| 29. ਘਰ- | ਸੰਤ ਮੰਗਲ ਸਿੰਘ ਕੁਕਰੇਜਾ<br>ਬੀਬੀ ਪਿਆਰ ਕੌਰ | 2 ਲੜਕੇ | 1 ਲੜਕੀ |

30. ਘਰ ਅਤੇ ਦੁਕਾਨ ਕੱਪੜਾ-ਬੀਬੀ ਨਿਆਮਤ-ਸ੍ਰੀ ਹਰੀ ਰਾਮ
31. ਮੁਨਿਆਰੀ ਦੀ ਦੁਕਾਨ-ਸ: ਅਰਜਨ ਸਿੰਘ ਗੋਰੋਵਾੜਾ

| | | | |
|---|---|---|---|
| 32. ਘਰ ਅਤੇ ਦੁਕਾਨ-<br>ਕੱਪੜਾ | ਸ: ਸਿੰਦਰ ਸਿੰਘ<br>ਬੀਬੀ ਰਤਿੰਦਰ ਕੌਰ | 2 ਲੜਕੇ | 2 ਲੜਕੀਆਂ |
| 33. ਘਰ- | ਸ: ਗੁਰਦਰਸ਼ਨ ਸਿੰਘ<br>ਬੀਬੀ ਪਰਮਿੰਦਰ ਰਾਜ | 3 ਲੜਕੇ | 1 ਲੜਕੀ |
| 34. ਘਰ ਅਤੇ ਦੁਕਾਨ-<br>(ਕੱਪੜਾ) | ਸੰਤ ਸੰਤੋਖ ਸਿੰਘ ਫਾਨੀ ਜੀਵ<br>ਬੀਬੀ ਮਹਿੰਦਰ ਕੌਰ ਗਿਆਨਣ | 1 ਲੜਕਾ | 4 ਲੜਕੀਆਂ |

ਇਹ ਜੋੜਾ ਭਜਨ ਬੰਦਗੀ ਤੇ ਸੇਵਾ ਵ੍ਰਿਤੀ ਵਾਲਾ ਹੈ। ਦੋਵੇਂ ਜੀ ਸੋਧੀ ਹਨ। ਸਤਿਗੁਰੂ ਜੀ ਨੇ ਇਹਨਾਂ ਦੇ ਘਰ ਬੈਠ ਨਾਰੀਅਲ ਜਲ ਛਕਿਆ ।

| | | | |
|---|---|---|---|
| 35. ਘਰ ਅਤੇ ਦੁਕਾਨ- | ਸੰਤ ਗੁਰਬਖ਼ਸ਼ ਸਿੰਘ<br>ਬੀਬੀ ਗੁਰਚਰਨ ਕੌਰ | 3 ਲੜਕੇ | 3 ਲੜਕੀਆਂ |
| 36. ਘਰ ਅਤੇ ਦੁਕਾਨ- | ਸ: ਮਹਿੰਦਰ ਸਿੰਘ<br>ਬੀਬੀ ਸੁਰਿੰਦਰ ਪਾਲ ਕੌਰ ਸਪੁਤ੍ਰੀ ਸੰਤ ਹਰਨਾਮ ਸਿੰਘ | 3 ਲੜਕੀਆਂ | ...... |
| 37. ,, ,, | ਸੰਤ ਜੁਗਿੰਦਰ ਸਿੰਘ ਸ਼ਾਂਤ<br>ਬੀਬੀ ਕਮਲ ਜੀਤ ਕੌਰ ਸਪੁਤ੍ਰੀ ਸੰਤ ਵਰਿਆਮ ਸਿੰਘ | 1 ਲੜਕਾ | 2 ਲੜਕੀਆਂ |
| 38. ,, ,, | ਸੰਤ ਸਵਰਨ ਸਿੰਘ ਸੇਠੀ<br>ਸਪੁਤ੍ਰ ਸੰਤ ਕਿਸ਼ਨ ਸਿੰਘ<br>ਬੀਬੀ ਪਾਰਬਤੀ ਸਪੁਤ੍ਰੀ ਸੰਤ ਪ੍ਰੀਤਮ ਸਿੰਘ<br>(ਇਹਨਾਂ ਬਚਨ ਮੰਨ ਕੇ ਨੀਲਾ ਪਟਕਾ ਲਾਹਿਆ) | 3 ਲੜਕੇ | 1 ਲੜਕੀ |
| 39. ,, ,, | ਸ: ਗੁਰਬਚਨ ਸਿੰਘ ਰਾਹੀ<br>ਸਪੁਤ੍ਰ ਸੰਤ ਭਗਤ ਸਿੰਘ ਚਾਵਲਾ<br>ਬੀਬੀ ਹਰਸ਼ਨ ਪਾਲ ਕੌਰ ਸਪੁਤ੍ਰੀ ਸੰਤ ਖੜਕ ਸਿੰਘ | 3 ਲੜਕੇ | 3 ਲੜਕੀਆਂ |
| 40. ,, ,, | ਸ: ਚਰਨਜੀਤ ਸਿੰਘ<br>ਸਪੁਤ੍ਰ ਮਾ: ਮਤਾਬ ਸਿੰਘ ਫਗਵਾੜਾ<br>ਬੀਬੀ ਸਤਵਿੰਦਰ ਕੌਰ ਸਪੁਤ੍ਰੀ ਸੰਤ ਕਰਤਾਰ ਸਿੰਘ ਬਬਰ ਸ਼ੇਰ | ...... | 1 ਲੜਕੀ |

41. ਘਰ ਅਤੇ ਦੁਕਾਨ-ਸ: ਹਰਵਿੰਦਰ ਸਿੰਘ 1 ਲੜਕੀ ......
ਸਪੁਤ੍ਰ ਸੰਤ ਸੁੰਦਰ ਸਿੰਘ
ਬੀਬੀ ਜਸਬੀਰ ਕੌਰ
ਸਪੁਤ੍ਰੀ ਸੰਤ ਦੀਸ਼ਰ ਸਿੰਘ

(ਇਹ ਬੀਬੀ ਆਮ ਕਰਕੇ ਲੰਗਰ ਵਿਚ "ਘਨਿਉ," ਬੈਂਕੌਕ ਦੇ ਖਾਸ ਕਿਸਮ ਦੇ ਚਾਵਲ ਬਣਾਉਂਦੀ ਹੈ।)

42. ,, ,, ਸ: ਗੁਰ ਦੀਦਾਰ ਸਿੰਘ ਮਲਹੋਤਰਾ 2 ਲੜਕੇ 1 ਲੜਕੀ
ਸਪੁਤ੍ਰ ਸੰਤ ਕਰਤਾਰ ਸਿੰਘ ਬਬਰ ਸ਼ੇਰ
ਬੀਬੀ ਜਸਪਾਲ ਕੌਰ
ਸਪੁਤ੍ਰੀ ਸ: ਤੀਰਥ ਸਿੰਘ ਬੁੱਧੀ ਰਾਜਾ

43. ,, ,, ਸ. ਅਰਜਨ ਸਿੰਘ ਗੋਰੋਵਾੜਾ 4 ਲੜਕੇ 2 ਲੜਕੀਆਂ
ਬੀਬੀ ਗੁਰਦੀਸ਼ ਕੌਰ ਸਪੁਤ੍ਰੀ ਸੰਤ ਨੰਦ ਸਿੰਘ

44. ,, ,, ਭਾਈ ਲਾਲ ਸਿੰਘ ਹਲਵਾਈ 3 ਲੜਕੇ 2 ਲੜਕੀਆਂ
ਬੀਬੀ ਤੇਜ ਕੌਰ ਸਪੁਤ੍ਰੀ ਲਾਲਾ ਜਗਤ ਰਾਮ

(ਉਪ੍ਰੋਕਤ ਸਜਣ ਗੁਰਪੁਰਬਾਂ ਵਿਚ ਲੰਗਰ ਦੀ ਸੇਵਾ ਬਿਨਾ ਮੁਆਵਜ਼ਾ ਕਰਦਾ ਹੈ। ਸਤਿਗੁਰੂ ਜੀ ਨੇ ਏਥੇ ਸੁਚੀ ਮਿਠਾਈ ਨੂੰ ਭੋਗ ਲਾਇਆ।)

45. ਮੁਨਿਆਰੀ ਦੀ ਦੁਕਾਨ-ਸ: ਗੁਰਬਚਨ ਸਿੰਘ ਸੇਠੀ ...... 4 ਲੜਕੀਆਂ
ਬੀਬੀ ਰਾਜਿੰਦਰ ਕੌਰ

ਏਥੋਂ ਤਕ ਫੌਰੂਟ ਨਿਵਾਸੀਆਂ ਦੀਆਂ ਦੁਕਾਨਾਂ ਅਤੇ ਘਰੀਂ ਚਰਨ ਪਾਏ। ਫੌਰੂਟ ਸ਼ਬਦ ਫਾਹੁਰਾਟ ਦਾ ਵਿਗਾੜ ਹੈ, ਇਸਦਾ ਅਰਥ ਹੈ ਵੰਡਾਂ। ਫੌਰੂਟ ਕਦੇ ਵੰਡਾਂ ਦਾ ਹੀ ਗੜ੍ਹ ਸੀ। ਅੱਜ ਕਲ ਬਜਾਜ਼ੀ ਨੇ ਵੰਡਾਂ ਨੂੰ ਨੁਕਰੇ ਲਾ ਦਿਤਾ ਹੈ। ਅੱਗੇ ਸੰਫੈਂਙ ਸਟਰੀਟ ਵਿਚ ਚਰਨ ਪਾਏ। ਸੰਫੈਂਙ ਦੀ ਤੁਲਨਾ ਦਿੱਲੀ ਦੇ ਸਦਰ ਬਾਜ਼ਾਰ ਨਾਲ ਦਿਤੀ ਜਾ ਸਕਦੀ ਹੈ। ਆਕਾਰ ਵਿਚ ਸਦਰ ਬਾਜ਼ਾਰ ਛੋਟਾ ਹੈ। ਸੰਫੈਂਙ ਸਟਰੀਟ ਬਹੁਤ ਵਡੀ ਹੈ ਅਤੇ ਕਪੜੇ ਦਾ ਥੋਕ ਵਾਪਾਰ ਹੁੰਦਾ ਹੈ, ਹੋਰ ਸਾਮਾਨ ਦਾ ਵੀ।

46. ਪਾਲ ਇੰਟਰਨੈਸ਼ਨਲ-ਪ੍ਰਧਾਨ ਜਸਪਾਲ ਸਿੰਘ ਅਤੇ ਸਪੁਤਰ
(ਕੱਪੜਾ)

47. ਸੱਚਾ ਫਾਨਿਚ (ਸੱਚ ਵਪਾਰ)-ਸ. ਜੁਗਿੰਦਰ ਸਿੰਘ ਮਦਾਨ
ਘਰ ਅਤੇ ਦੁਕਾਨ ਬੀਬੀ ਪ੍ਰਕਾਸ਼ ਕੌਰ

48. ,, ਸ. ਪ੍ਰੇਮ ਸਿੰਘ
ਬੀਬੀ ਹਰਮੀਤ ਕੌਰ ਸਪੁਤ੍ਰੀ ਸੰਤ ਨੰਦ ਸਿੰਘ

49. ਖੁਰਾਣਾ ਫਾਨਿਚ ਸ: ਰਛਪਾਲ ਸਿੰਘ ਖੁਰਾਣਾ 1 ਲੜਕਾ ......
ਘਰ ਅਤੇ ਦੁਕਾਨ ਬੀਬੀ ਗੁਰਸ਼ਰਨ ਪਾਲ ਕੌਰ
ਸਪੁਤ੍ਰੀ ਸੰਤ ਜੁਗਿੰਦਰ ਸਿੰਘ ਮਦਾਨ

50. ਨਿਊ ਸੁਖ ਚੈਨ   ਸ: ਜਗਤ ਸਿੰਘ-ਸ: ਅਤਰ ਸਿੰਘ
(ਕੱਪੜਾ)
51. ਕੱਪੜੇ ਦੀ ਦੁਕਾਨ-ਸ: ਈਸ਼ਰ ਸਿੰਘ-ਸੰਤ ਕਿਰਪਾਲ ਸਿੰਘ
52. ਜਬ੍ਰਾਟ ਨਾਮਧਾਰੀ-ਭਾਈ ਹਰੀ ਸਿੰਘ ਸੁਰਗਵਾਸੀ   5 ਲੜਕੇ   3 ਲੜਕੀਆਂ
ਧਰਮਸਾਲ   ਬੀਬੀ ਗੁਰਦੇਵ ਕੌਰ
53. ਕਪੜੇ ਦੀ ਦੁਕਾਨ-ਸ: ਗੁਰਬਚਨ ਸਿੰਘ ਸੇਠੀ
54. ਘਰ ਅਤੇ ਦੁਕਾਨ-ਸੰਤ ਅਵਤਾਰ ਸਿੰਘ ਗੋਰੋਵਾੜਾ   1 ਲੜਕਾ   2 ਲੜਕੀਆਂ
ਸਪੁਤ੍ਰ ਸੰਤ ਪ੍ਰਤਾਪ ਸਿੰਘ ਮਸਤਾਨਾ
ਬੀਬੀ ਕੰਵਲਜੀਤ ਕੌਰ
ਸਪੁਤ੍ਰੀ ਸੇਠ ਗਿਆਨ ਸਿੰਘ ਮੰਡੀ
55. ,,   ਸ: ਮੁਕੰਦ ਸਿੰਘ   4 ਲੜਕੇ   1 ਲੜਕੀ
ਸਪੁਤ੍ਰ ਸ: ਜੋਤਾ ਸਿੰਘ
ਬੀਬੀ ਸੁਰਿੰਦਰ ਕੌਰ ਸਪੁਤ੍ਰੀ ਸੰਤ ਕੇਸਰ ਸਿਘ
56. ਜਸਪਾਲ ਬ੍ਰਾਦਰਜ਼-ਸੰਤ ਨਿਹਾਲ ਸਿੰਘ-ਸੰਤ ਜਗਜੀਤ ਸਿੰਘ
(ਕੱਪੜਾ)
57. ਚਾਵਲਾ ਫਾਨਿਚ- ਸੰਤ ਭਾਗ ਸਿੰਘ ਚਾਵਲਾ
58. ਚਹਨ ਫਾਨਿਚ-   ਸ: ਹਰੀ ਸਿੰਘ ਬੁੱਧੀ ਰਾਜਾ
(ਕੱਪੜਾ)
59. ਪ੍ਰਤਾਪ ਇੰਪੈਕਸ-ਸ: ਕਪੂਰ ਸਿੰਘ ਗੋਰੋਵਾੜਾ
(ਕੱਪੜਾ)
ਸਤਿਗੁਰੂ ਜੀ ਨੇ ਏਥੇ ਨਾਰੀਅਲ ਜਲ ਛਕਿਆ ।
60. ਅਮੋਲਕ ਟੈਕਸਟਾਈਲਜ਼-ਸ: ਦਰਸ਼ਨ ਸਿੰਘ ਗੋਰੋਵਾੜਾ
ਸ੍ਰੀ ਪ੍ਰਤਾਪ ਟੈਕਸਟਾਈਲਜ਼-ਕੇ. ਐਸ. ਗੁਰਚਰਨ ਸਿੰਘ
ਜੀ. ਐੱਸ. ਬ੍ਰਾਦਰਜ਼-ਇਸ ਫਰਮ ਵਿਚ ਇਕ ਚੀਨਾ ਵੀ ਭਾਈਵਾਲ ਹੈ
ਮੌਕੇ ਤੇ ਸੇਠ ਗੁਰਚਰਨ ਸਿੰਘ ਦੇ ਨਾ ਹੋਣ ਕਰਕੇ ਚੀਨੇ ਨੇ ਭੇਟਾ ਰੱਖੀ ।
61. ਫੂਲਾ ਸਿੰਘ ਐਂਟਰਪਰਾਈਜ਼-ਸੇਠ ਅਵਤਾਰ ਸਿੰਘ ਚਾਵਲਾ
(ਕੱਪੜਾ)
62. ਥੋਕ ਹਾਈ ਫਾਨਿਚ-ਸ: ਨਿਹਾਲ ਸਿੰਘ-ਜੋਗਿੰਦਰ ਸਿੰਘ
(ਕੱਪੜਾ)
63. ਗੁਰਦੇਵ ਫਾਨਿਚ- ਸ: ਗੁਰਦੇਵ ਸਿੰਘ ਸਚਦੇਵ
(ਦਫਤਰ)
64. ਦਫ਼ਤਰ-ਸੇਠ ਤਰਲੋਕ ਸਿੰਘ ਚਾਵਲਾ
65. ਦਫ਼ਤਰ, ਯੂਨੀਕੋ ਟ੍ਰੈਵਲਜ਼-ਸ: ਸੁਰਜੀਤ ਸਿੰਘ

66. ਹਾਂਙ ਛਾਵਲਾ ਇਹ ਸੇਠ ਦਰਸ਼ਨ ਸਿੰਘ ਚਾਵਲਾ ਦਾ ਕਾਰੋਬਾਰ ਹੈ। ਕਪੜੇ ਦੀ ਇਕ ਤਕੜੀ ਦੁਕਾਨ। ਪੂਰੇ 9 ਵਜੇ ਸ੍ਰੀ ਸਤਿਗੁਰੂ ਜੀ ਇਸ ਥਾਂ ਪਹੁੰਚੇ। ਸੇਠ ਦਰਸ਼ਨ ਸਿੰਘ ਨੇ ਫ਼ਿਲਮ ਕੈਮਰੇ ਮੰਗਵਾ ਕੇ ਸਾਰੀ ਕਾਰਵਾਈ ਨੂੰ ਸੰਭਾਲਿਆ। ਸਟਿੱਲ ਫੋਟੋਗ੍ਰਾਫ਼ੀ ਦੀ ਭਰਪੂਰਤਾ ਵੀ ਰਹੀ। ਫੁੱਲਾਂ ਦੇ ਹਾਰ, ਵਧੀਆ ਤਸਵੀਰਾਂ, ਸਾਰੀ ਸੰਗਤ ਨਾਲ ਫੋਟੋ, ਪਰਵਾਰਕ ਫੋਟੋ। ਵਧਾਈਆਂ ਹਿਤ ਫੁੱਲ ਟੋਕਰੀਆਂ ਆਉਣ ਲਗੀਆਂ। ਭੇਟ : ਰਕਮ, ਬਾਦਾਮ, ਇਲਾਇਚੀ, ਸੰਤਰੇ, ਸੇਉ ਆਦਿ ਫਲ। ਖਿਮਾ ਦਇਆ ਦੀ ਭਾਵਨਾ ਨਾਲ ਕੁਛ ਪਿੰਜਰੇ ਪਈਆਂ ਚਿੜੀਆਂ ਛੁਡਵਾਈਆਂ ਸ੍ਰੀ ਸਤਿਗੁਰੂ ਜੀ ਦੇ ਕਰ ਕਮਲਾਂ ਦੁਆਰਾ। ਬੜੀ ਭਰਪੂਰਤਾ ਨਾਲ ਇਸ ਦੁਕਾਨ ਦਾ ਸ਼ੁਭਾਰੰਭ ਹੋਇਆ। ਪੂਰਬਾ ਦੁਆਰਾ ਅਰਦਾਸ ਹੋਣ ਤੇ ਸ੍ਰੀ ਸਤਿਗੁਰੂ ਜੀ ਨੇ ਪਰਦਾ ਉਠਾਇਆ।

67. ਰਾਣੀ ਸਿਲਕ ਦੇ ਮਾਲਿਕ ਸ: ਸੇਵਾ ਸਿੰਘ ਨੇ ਬਾਹਰ ਤੋਂ ਲੈ ਬੈਠਣ ਤਕ ਦੇ ਸਥਾਨ ਤਕ ਸਿਲਕ ਵਿਛਾਕੇ ਦੁਕਾਨ ਵਿਚ ਚਰਨ ਪੁਆਏ। ਜਦੋਂ ਸਤਿਗੁਰੂ ਜੀ ਨੇ ਮੈਨੂੰ ਦੁਕਾਨਾਂ ਦੇ ਵਿਸਥਾਰ ਵਖਾਕੇ ਫ਼ਰਮਾਇਆ : ਇਹ ਇਹਨਾਂ ਦੀਆਂ ਦੁਕਾਨਾਂ ਨੇ ਤਾਂ ਸ: ਸੇਵਾ ਸਿੰਘ ਨੇ ਭਾਵਨਾ ਭਰੇ ਹਿਰਦੇ ਨਾਲ ਆਖਿਆ : ਇਹ ਸਭ ਤੁਹਾਡੀਆਂ ਦੁਕਾਨਾਂ ਹਨ ਸੱਚੇ ਪਾਤਸ਼ਾਹ, ਮੇਰੀਆਂ ਨਹੀਂ। ਸ: ਸੇਵਾ ਸਿੰਘ ਮੇਰੇ ਚਿਰ ਮਿੱਤਰ ਹਨ।

68. ਘਰ ਅਤੇ ਦੁਕਾਨ-ਸ: ਰਣਜੀਤ ਸਿਘ ਸੇਠੀ 6 ਲੜਕੇ 4 ਲੜਕੀਆਂ
ਬੀਬੀ ਅਜੀਤ ਕੌਰ

69. ਸ੍ਰੀ ਇੰਡੀਆ ਸ: ਅਜੀਤ ਸਿੰਘ ਸੇਠੀ 2 ਲੜਕੇ 3 ਲੜਕੀਆਂ
ਸਪੁਤ੍ਰ ਸੰਤ ਕਰਤਾਰ ਸਿੰਘ
ਬੀਬੀ ਸਤਵੰਤ ਕੌਰ ਸਪੁਤ੍ਰੀ ਸੰਤ ਦਿਆਲ ਸਿੰਘ ਸਚਦੇਵ
ਏਥੇ ਸ੍ਰੀ ਹਜ਼ੂਰ ਨੇ ਕੁਛ ਜਲ-ਪਾਨ ਵੀ ਕੀਤਾ।

70. ਘਰ ਸੰਤ ਇਕਬਾਲ ਸਿੰਘ ਮਨਚੰਦਾ ਸਪੁਤ੍ਰ ਸੰਤ ਈਸ਼ਰ ਸਿੰਘ
ਬੀਬੀ ਮਹਿੰਦਰ ਕੌਰ (ਸਵ:) ਸਪੁਤ੍ਰੀ ਸੰਤ ਕਰਮ ਸਿੰਘ
ਏਥੇ ਫ਼ਰਸ਼ ਤੇ ਆਸਣ ਵਿਛਾ ਮਨਚੰਦਾ ਜੀ ਤੋਂ ਸਤਿਗੁਰਾਂ ਪੂਰਵ ਸਤਿਗੁਰੂਆਂ ਦੇ ਬਚਨ ਸੁਣੇ।

71. ਸ੍ਰੀ ਰਤਨਾ ਫਾਨਿਚ-ਸੇਠ ਤਰਨ ਸਿੰਘ ਸਪੁਤ੍ਰ ਸੰਤ ਕਰਤਾਰ ਸਿੰਘ ਚਾਵਲਾ ਦੇ ਅਰਜ਼ ਕਰਨ ਤੇ ਦੋਬਾਰਾ ਦਰਸ਼ਨ ਦਿਤੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਨਾਮਧਾਰੀ ਸਿੰਘ (ਸੰਤ ਖਾਲਸਾ) ਸਤਿਗੁਰੂ,

ਸੱਚੇ ਪਾਤਸ਼ਾਹ, ਦੀਨ ਦਿਆਲ ਅਤੇ ਕਈ ਵਾਰ ਅਕਾਲਪੁਰਖ ਤਕ ਆਖਦੇ ਹਨ। ਉਹ ਸਾਰੇ ਵਿਸ਼ੇਸ਼ਣ ਸਮੇਂ ਦੇ ਸਤਿਗੁਰੂ ਵਾਸਤੇ ਵਰਤੇ ਜਾਂਦੇ ਹਨ ਜਿਹੜ ਪੂਰਬ ਸਤਿਗੁਰੂ ਅਪਣੇ ਤੋਂ ਪਹਿਲੇ ਸਤਿਗੁਰੂ ਵਾਸਤੇ ਵਰਤਦੇ ਰਹੇ। ਇਸ ਲਈ ਮੇਰੀ ਲਿਖਤ ਵਿਚ ਵੀ ਅਜਿਹੇ ਵਿਸ਼ੇਸ਼ਣ ਆਉਣੇ ਸੁਭਾਵਕ ਹਨ।

## ਸੇਠ ਹਰਮਹਿੰਦਰ ਸਿੰਘ ਚਾਵਲਾ ਨੂੰ ਦਰਸ਼ਨ

ਨਾਮਧਾਰੀਆਂ ਦੇ ਕਾਰੋਬਾਰਾਂ ਵਿਚ ਚਰਨ ਪਾਉਂਦੇ ਸ੍ਰੀ ਸਤਿਗੁਰੂ ਜੀ 10.-0 ਤੇ ਮਸਾਂ ਫੁਰਸਤ ਲੈ ਸਕੇ ਅਤੇ ਏਸ ਜ਼ਰਾ ਕੁ ਫੁਰਸਤ ਵਿਚ ਹੀ ਟੈਲੀਫੋਨ ਰਾਹੀਂ ਇਕ ਬੇਨਤੀ ਆ ਗਈ : ਸੇਠ ਹਰਮਹਿੰਦਰ ਸਿੰਘ ਚਾਵਲਾ ਰਾਤ ਦਾ ਐਡਵੈਨਟਿਸਟ ਹਸਪਤਾਲ ਵਿਚ ਹੈ, ਕਮਰਾ ਨੰ: 411. ਕਿਰਪਾ ਕਰਕੇ ਦਰਸ਼ਨ ਦੇ ਕੇ ਜ਼ਰੂਰ ਨਿਵਾਜਣਾ।

ਅੱਜ ਵੀ ਬਥੇਰੇ ਗਲਿਆਂ (ਦੁਕਾਨਾਂ ਦੇ ਮੂੰਹ) ਵਿਚ ਚਰਨ ਪਾਉਂਦਿਆਂ ਸਤਿਗੁਰੂ ਜੀ ਨੇ ਸੈਂਕੜੇ ਪਉੜੀਆਂ ਚੜ੍ਹੀਆਂ ਉਤਰੀਆਂ ਹਨ। ਇਕ ਘੰਟਾ ਭਰ ਰਾਹ ਵਿਚ ਭਾਰੀ ਟ੍ਰੈਫਿਕ ਹੋਣ ਕਰਕੇ ਲਗ ਜਾਣਾ ਹੈ ਪਰ ਸਿੱਖ ਦੀ ਬੇਨਤੀ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ, ਕੀ ਪਤਾ ਮਰੀਜ਼ ਦੀ ਕੀ ਦਸ਼ਾ ਹੋਵੇ!

ਸੰਤ ਇਕਬਾਲ ਸਿੰਘ ਮਨਚੰਦਾ ਦੇ ਘਰ ਸ੍ਰੀ ਸਤਿਗੁਰੂ ਜੀ 5 ਕੁ ਮਿੰਟ ਬੜੀ ਤਸੱਲੀ ਅਤੇ ਇਕਾਗਰ ਚਿੱਤਤਾ ਨਾਲ ਬੈਠੇ ਸਨ। ਏਥੋਂ ਹੀ ਸ: ਅਵਤਾਰ ਸਿੰਘ ਮਨਚੰਦਾ, ਜੁ ਨਾਮਧਾਰੀ ਨਹੀਂ ਹਨ, ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਸੰਬੰਧੀ ਵਾਰਤਾਲਾਪ ਬਾਰੇ ਇਕਬਾਲ ਸਿੰਘ ਜੀ ਦੀ ਲਿਖਤ ਸੁਣਦੇ ਐਡਵੈਂਟਿਸਟ ਹਸਪਤਾਲ ਨੂੰ ਕਮਰਕਸੇ ਕਰ ਲਏ। ਬਖ਼ਸ਼ੀਸ਼ ਸਿੰਘ ਸੇਠ ਤ੍ਰਲੋਕ ਸਿੰਘ ਦਾ ਵਡਾ ਲੜਕਾ ਅਪਣਾ ਵਡਾ ਰਥ (ਵੱਡੀ ਕਾਰ) ਲੈਕੇ ਸੇਵਾ ਵਿਚ ਹਾਜ਼ਰ ਹੈ। ਹੁਣ ਸ੍ਰੀ ਸਤਿਗੁਰੂ ਜੀ ਦਾ ਰਥ ਸੇਠ ਹਰਮਹਿੰਦਰ ਸਿੰਘ ਚਾਵਲਾ ਦੀ ਖ਼ਬਰ ਨੂੰ ਜਾ ਰਿਹਾ ਹੈ। ਸੇਵਾ ਵਿਚ ਹਨ, ਪ੍ਰਧਾਨ ਜਸਪਾਲ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ ਤੇ ਇਹ ਲੇਖਕ, ਪ੍ਰੀਤਮ ਸਿੰਘ ਕਵੀ।

ਐਡਵੈਂਟਿਸਟ ਹਸਪਤਾਲ ਵਿਚ 411 ਨੰ: ਕਮਰੇ ਵਿਚ ਸ੍ਰੀ ਚਾਵਲਾ ਨੂੰ ਸਤਿਗੁਰੂ ਜੀ ਨੇ ਜਾ ਦਰਸ਼ਨ ਦਿਤੇ। ਹਰਮਹਿੰਦਰ ਸਿੰਘ ਮੂੰਧੇ ਮੂੰਹ ਹਸਪਤਾਲ ਦੇ ਬਿਸਤਰੇ ਤੇ ਪਏ ਸਨ ਮਰੀਜ਼ਾਂ ਵਾਲੇ ਕਪੜੇ ਪਾਈ। ਪ੍ਰਧਾਨ ਜੀ ਨੇ ਸੁਚੇਤ ਕੀਤਾ। ਦਰਦਾਂ ਪੀੜਾਂ ਭੁਲ ਕੇ ਫਟਾਫਟ ਬਿਸਤਰੋਂ ਉਤਰੇ, ਸਾਹਮਣੇ ਪਈ ਕੁਰਸੀ ਤੇ ਕਪੜਾ ਵਿਛਾਇਆ। ਸਤਿਗੁਰੂ ਜੀ ਨੂੰ ਦੋਵੇਂ ਹੱਥ ਜੋੜ ਨਮਸਕਾਰ ਕੀਤੀ। ਪੁੱਛਣ ਤੇ ਪਤਾ ਲਗਾ ਕਿ ਰਾਤੀਂ ਪਥਰੀ ਦੀ ਪੀੜਾ ਏਨੀ ਸ਼ਿੱਦਤ ਨਾਲ ਹੋਈ ਕਿ ਹਸਪਤਾਲੋਂ ਉਰ੍ਹਾਂ ਕੋਈ ਚਾਰਾ ਹੀ ਨਹੀਂ ਸੀ। ਕੁਛ ਵਿਚਾਰ ਵਟਾਂਦਰੇ ਉਪ੍ਰੰਤ, ਸਿੱਖ ਨੂੰ ਹੌਸਲਾ ਦੇ ਆਪ ਜੀ ਹਸਪਤਾਲ ਦੀ ਚੌਥੀ ਛੱਤੋਂ ਉਤਰੇ, ਪਰ ਹੁਣ ਲਿਫਟ ਨਾਲ ਹੀ। ਗੱਡੀ ਪਾਸ ਜਾਂਦਿਆਂ 11.15 ਹੋ ਗਏ।

## ਸੇਠ ਜੀ ਦੇ ਬੰਗਲੇ, ਅਪਣੇ ਡੇਰੇ

12 ਵਜੇ ਤਕ ਸੇਠ ਤਰਲੋਕ ਸਿੰਘ ਦੇ ਬੰਗਲੇ, ਅਪਣੇ ਡੇਰੇ ਜਾਕੇ ਸ੍ਰੀ ਸਤਿਗੁਰੂ ਜੀ ਇਸ਼ਨਾਨ ਪਾਣੀ ਕਰ ਪ੍ਰਸ਼ਾਦ ਛਕਿਆ। ਕੁਛ ਸਮੇਂ ਲਈ ਬਿਰਾਜਮਾਨ ਹੋਕੇ ਮੁੜ ਇਸ਼ਨਾਨ ਕੀਤਾ। 3 ਵਜੇ ਉਪਰਲੀ ਖੁਲ੍ਹੀ ਛੱਤੇ ਇਕ ਆਰਾਮ ਕੁਰਸੀ ਤੇ ਆ ਸਸ਼ੋਭਤ ਹੋਏ।

ਏਨੇ ਵਿਚ, ਸੰਤ ਮਨਚੰਦਾ ਘਰ ਸੁਣੇ ਲਿਖਤੀ ਵਿਰਤਾਂਤ ਦੇ ਹੋਰ ਖੁਲਾਸੇ ਹਿਤ ਸੰਤ ਇਕਬਾਲ ਸਿੰਘ ਮਨਚੰਦਾ ਆਇਆ ਹੋਇਆ ਸੀ। ਸੋ ਕੁਛ ਬਚਨ ਹੋਏ।

## ਗੁਰਸਿੱਖੀ ਦੀ ਸਾਂਝ

ਇਥੇ ਹੀ ਇਕ ਹੋਰ ਪਰਵਾਰ ਆਇਆ ਜਿਸਦੇ ਇਕ ਮੈਂਬਰ ਨੂੰ ਸਤਿਗੁਰੂ ਜੀ ਰਾਹੇ ਰਾਸਤੀ ਤੇ ਲਿਆਉਣਾ ਚਾਹੁੰਦੇ ਸਨ। ਇਕ ਇਸਤਰੀ ਮੈਂਬਰ ਦਾ ਕਹਿਣਾ ਸੀ : ਸੱਚੇ ਪਾਤਸ਼ਾਹ, ਉਹਦਾ ਦਿਲ ਤਾਂ ਠੀਕ ਹੈ। ਉਹ ਕਹਿੰਦਾ ਹੈ ਮੈਂ ਅੰਦਰੋਂ ਸਤਿਗੁਰਾਂ ਦਾ ਹੀ ਹਾਂ, ਆਪ ਬਖ਼ਸ਼ਸ਼ ਕਰੋ, ਉਸਨੂੰ ਪ੍ਰੇਰੋ। ਸਤਿਗੁਰਾਂ ਫ਼ਰਮਾਇਆ : ਮੈਂ ਹੀ ਤੁਹਾਨੂੰ ਸੱਦਿਆ ਹੈ। ਮੈਨੂੰ ਉਸਦੀ ਲੋੜ ਹੈ। ਤਾਂ ਹੀ ਤੁਹਾਨੂੰ ਕਹਿੰਦਾ ਹਾਂ ਕਿ ਉਸਨੂੰ ਸਾਧ ਸੰਗਤ ਵਿਚ ਲਿਆਓ। ਸਤਿਗੁਰਾਂ ਝੰਝੋੜਿਆ : ਤੁਸੀਂ ਵੀ ਮੇਰੇ ਵਾਂਗ ਮਹਿਸੂਸ ਕਰੋ। ਉਹਦੀ ਉਹ ਥਾਂ ਨਹੀਂ ਜਿਥੇ ਜਾ ਖਲਾ ਹੈ। ਦਾੜ੍ਹੀ ਮੁੰਨਦਾ ਹੈ ਅਤੇ ਹੋਰ ਜੋ ਕੁਛ ਉਹ ਕਰਦਾ ਹੈ ਤੁਹਾਨੂੰ ਪਤਾ ਹੈ। ਉਸਨੂੰ ਸੁਧਾਰਨ ਵਿਚ ਮੇਰੀ ਮਦਦ ਕਰੋ।

ਬੀਬੀ ਅਰਜ਼ ਕਰੇ : ਤੁਸੀਂ ਅੰਦਰੋਂ ਕਿਰਪਾ ਕਰੋ। ਮੈਂ ਦੁਖੀ ਹਾਂ। ਸਾਧ ਸੰਗਤ ਬਿਨਾ ਰਹਿ ਨਹੀਂ ਸਕਦੀ। ਓਹਦੇ ਬਿਨਾ ਏਥੇ ਵੀ ਸੁਖ ਨਹੀਂ ਆਉਂਦਾ। ਉਹ ਮੈਨੂੰ ਤਾਂ ਕੁਛ ਕਹਿੰਦਾ ਨਹੀਂ, ਪਰ ਆਪ ਏਧਰ ਮੂੰਹ ਨਹੀਂ ਕਰਦਾ।

ਸਤਿਗੁਰੂ ਜੀ : ਜਤਨ ਕਰੋ। ਜਤਨ ਹੀ ਵਡੇਰਾ ਮਦਦਗਾਰ ਹੈ। ਜੇ ਬੰਦਾ ਡਿੱਗ ਪਏ ਤਾਂ ਉਠ ਕੇ ਤੁਰ ਪੈਂਦਾ ਹੈ। ਬੈਠਾ ਹੀ ਤੇ ਡਿੱਗਿਆ ਹੀ ਤਾਂ ਨਹੀਂ ਰਹਿੰਦਾ। ਮਦਦ ਕਰੋ ਮੇਰੀ।

ਅਤੇ ਇਹ ਪਰਵਾਰ ਨਮਸਕਾਰ ਕਰਕੇ 'ਸਤਿਬਚਨ' ਆਖ ਘਰ ਨੂੰ ਤੁਰ ਪਿਆ।

## ਲੀਲਾ ਵੰਤੀ ਜੀ ਨੂੰ ਦਰਸ਼ਨ

4 ਵਜੇ ਤਕ ਹੋਰ ਕਈ ਨਰ ਨਾਰਾਂ ਨੇ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋ, ਮਨਚਿੰਦੀਆਂ ਬੇਨਤੀਆਂ ਕੀਤੀਆਂ। ਫੇਰ ਆਪ ਜੀ ਇਕ ਦੂਰ ਦੇ ਇਲਾਕੇ 'ਪਾਕ ਨਾਮ' ਵਿਚ ਸਵਰਗਵਾਸੀ ਸੰਤ ਕਿਰਪਾਲ ਸਿੰਘ ਜੀ ਦੇ ਸਪੁਤ੍ਰ ਸੰਤ ਦਿਆਲ ਸਿੰਘ ਮਨਚੰਦਾ ਅਤੇ ਬੀਬੀ ਲੀਲਾ ਵੰਤੀ ਜੀ ਨੂੰ ਦਰਸ਼ਨ ਦੇਣ ਹਿਤ ਪਧਾਰੇ। ਫਰਨੀਚਰ ਦੀ ਦੁਕਾਨ ਸੀ। ਸਾਰਾ ਪਰਵਾਰ ਦਰਸ਼ਨ ਕਰਕੇ ਪ੍ਰਸੰਨ ਹੋ ਗਿਆ। ਸੱਤ ਕੁ ਮਿੰਟ ਕੁਰਸੀ ਤੇ ਬੈਠ, ਕਿਰਤਾਰਥ ਕਰ, ਭੇਟਾ ਸਵੀਕਾਰ, ਵਾਪਸੀ ਹੋ ਗਈ।

ਸੰਤ ਦਿਆਲ ਸਿੰਘ ਮਨਚੰਦਾ ਸਪੁਤ੍ਰ ਸੰਤ ਕਿਰਪਾਲ ਸਿੰਘ-ਬੀਬੀ ਲੀਲਾ ਵੰਤੀ, ਸੰਤਾਨ ਇਕ ਲੜਕਾ, ਦੋ ਲੜਕੀਆਂ।

### ਧਰਮਸਾਲਾ ਵਿਖੇ

ਵਾਪਸੀ ਤਕ ਮੀਂਹ ਉਤਰ ਆਇਆ। 15 ਕੁ ਮਿੰਟ ਡੇਰੇ ਲਗ ਗਏ। ਜਦੋਂ ਨਾਮ ਸਿਮਰਨ ਸਮੇਂ ਧਰਮਸਾਲਾ ਪਹੁੰਚਿਆ ਗਿਆ 6.15 ਹੋ ਗਏ। ਬਰਸਾਤ ਹੋਰ ਵੀ ਤੇਜ਼ ਹੋ ਗਈ।

ਅੱਜ ਨਾਮ ਸਿਮਰਨ ਸਮੇਂ ਸ: ਅਵਤਾਰ ਸਿੰਘ ਗੋਰੋਵਾੜਾ ਦਾ ਬੋਧੀ ਥਾਈ ਵੈਦ ਵੀ ਪਹੁੰਚਿਆ ਹੋਇਆ ਸੀ ਜਿਸਨੂੰ ਸਤਿਗੁਰੂ ਬੁੱਧ ਦਾ ਬਦਲਿਆ ਰੂਪ ਦਿਸਦੇ ਸਨ। ਸਫ਼ੇਦ ਕਪੜੇ, ਥਾਈ ਸ਼ਕਲੋ ਸੂਰਤ, ਸਿਰ ਤੇ ਦਸਤਾਰ ਵਲ੍ਹੇਟੀ ਹੋਈ। ਨਿੱਤ ਨੇਮ ਦਾ ਸਾਰਾ ਸਮਾ ਇਹ ਸਤਿਗੁਰੂ ਜੀ ਵਲ ਇਕਟਕ ਨਿਹਾਰਦਾ ਰਿਹਾ। ਅੰਤਰ ਧਿਆਨ ਵੀ ਕਦੇ ਕਦੇ ਹੋ ਜਾਂਦਾ। ਹੱਥ ਜੁੜੇ ਰਹੇ ਅਦਬ ਵਿਚ ਬਹੁਤ ਸਮਾ।

ਨਾਮ ਸਿਮਰਨ ਦੀ ਸਮਾਪਤੀ ਤੇ ਸ: ਮਹਿੰਦਰ ਸਿੰਘ ਪ੍ਰੀਤ ਨੇ ਅਪਣਾ ਗੀਤ ਸੁਣਾਇਆ ਤਦੋਂ ਵੈਦ ਦੀ ਪ੍ਰਾਰਥਨਾ ਉਤੇ ਸ੍ਰੀ ਸਤਿਗੁਰੂ ਜੀ ਨੇ ਸੰਤ ਪੂਰਬਾ ਨੂੰ ਭਜਨ ਦੱਸਣ ਦੀ ਆਗਿਆ ਕੀਤੀ। ਵੈਦ ਜੀ ਦੇ ਕੰਨ ਵਿਚ ਇਲਾਹੀ ਫੂਕ ਮਾਰ ਦਿਤੀ ਗਈ।...

**25 ਅਕਤੂਬਰ 1978, ਬੁੱਧਵਾਰ**

**ਚਿਆਂਗਮਈ, ਥਾਈਲੈਂਡ**

### ਸੇਠ ਵਿਜਿੰਦਰ ਸਿੰਘ ਦੇ ਬੰਗਲੇ

ਰਾਤੀਂ ਨਾਮਧਾਰੀ ਸੰਗਤ ਨੂੰ ਪ੍ਰਧਾਨ ਜਸਪਾਲ ਸਿੰਘ ਹੁਰਾਂ ਸੁਣਾ ਦਿਤਾ ਸੀ ਕਿ ਸਵੇਰੇ ਸ੍ਰੀ ਸਤਿਗੁਰੂ ਜੀ ਅਪਣੇ ਨਾਲ ਆਏ ਜਥੇ ਸਮੇਤ ਚੰਗਮਈ ਲਈ ਹਵਾਈ ਜਹਾਜ਼ ਫੜਨਗੇ। ਸੁ ਸਵੇਰੇ ਸੇਠ ਵਿਜਿੰਦਰ ਸਿੰਘ ਦੇ ਬੰਗਲੇ ਆਸਾ ਦੀ ਵਾਰ ਦਾ ਭੋਗ 5.30 ਤਕ ਪੈ ਜਾਵੇਗਾ। ਸੰਗਤ ਉੱਦਮ ਨਾਲ ਆਵੇ।

ਅਤੇ ਅੱਜ ਸੇਠ ਤਰਲੋਕ ਸਿੰਘ ਚਾਵਲਾ ਪਰਵਾਰ ਨਾਲ ਜੋ ਸੇਠ ਵਿਜਿੰਦਰ ਸਿੰਘ ਦੇ ਬੰਗਲੇ ਵਲ ਚਲੇ ਤਾਂ ਸੜਕਾਂ ਕਿਨਾਰੇ ਜਗਮਗਾਂਦੀਆਂ ਬੱਤੀਆਂ ਵਿਚ ਬੈਂਕੋਕ ਜਾਗੋ ਮੀਟੇ ਦੀ ਅਵਸਥਾ ਵਿਚ ਸੀ! ਕਾਰਾਂ, ਟ੍ਰਕਾਂ ਅਤੇ ਕਿਤੇ ਕਿਤੇ ਸਕੂਟਰਾਂ ਦੀ ਤੇਜ਼ ਰਫਤਾਰੀ ਯਾਦ ਕਰਵਾਂਦੀ ਸੀ ਕਿ ਅਸੀਂ ਉਸ ਜੁਗ ਵਿਚ ਰਹਿ ਰਹੇ ਹਾਂ ਜਿਸ ਦੀ ਗਤੀ-ਇੱਛਾ ਨੇ ਸਪੇਸ ਯਾਨ ਈਜਾਦ ਕੀਤੇ ਹਨ।

ਏਧਰ ਸਰਕਾਰੀ ਤੌਰ ਤੇ ਕੀਤੀਆਂ ਪੇਸ਼ੀਨ ਗੋਈਆਂ ਫੇਲ ਹੋ ਗਈਆਂ ਸਨ। ਪੇਸ਼ੀਨ ਗੋਈਆਂ ਨੇ 22.10.78 ਤਕ ਪਾਣੀ ਦਾ ਸੰਕਟ ਮੱਠਾ ਪੈਣਾ ਦੱਸਿਆ ਹੋਇਆ ਸੀ, ਪਰ ਚਾਓ ਫਰੀਆ ਦਰਿਆ ਅਤੇ ਕਰੀਬੀ ਨਦੀਆਂ ਏਨੀਆਂ ਆਫਰ-ਆਫਰ ਵਗ ਰਹੀਆਂ ਸਨ ਕਿ ਪਾਣੀ ਕੰਢਿਆਂ ਵਿਚ ਨਾ ਮਿਉਂਕੇ ਬੈਂਕੋਕ ਦੇ ਨੀਵੇਂ ਇਲਾਕਿਆਂ ਦੀਆਂ ਸੜਕਾਂ ਤੇ ਰਾਤ ਦਾ ਹੀ ਨਿਕਲ ਆਇਆ ਸੀ। ਉਪਰੋਂ ਸ਼ਾਮ ਦੀ ਜ਼ਬਰਦਸਤ ਬਰਸਾਤ ਨੇ ਆਵਾ ਜਾਈ ਦੇ ਸਾਧਨਾਂ ਨੂੰ ਹੋਰ ਵੀ ਵਖ਼ਤ ਪਾ ਦਿਤਾ ਅਤੇ ਹੁਣ ਜਦੋਂ ਸਾਡੀ ਗੱਡੀ ਸੇਠ ਵਿਜਿੰਦਰ ਸਿੰਘ ਦੇ ਨਿਵਾਸ ਵਲ ਆ ਰਹੀ ਸੀ,

ਰਾਹ ਵਿਚ ਪਾਣੀ ਦੀਆਂ ਬਰਕਤਾਂ ਛਲਕ-ਛਲਕ ਕਰ ਰਹੀਆਂ ਸਨ ।

ਬੰਗਲੇ ਵਿਚ ਦਾਖ਼ਲ ਹੁੰਦਿਆਂ ਹੀ ਛੱਤਾਂ ਹੇਠ ਸਾਧ ਸੰਗਤ ਅਤੇ ਸਤਿਗੁਰੂ ਜੀ ਦੇ ਪਾਵਨ ਦਰਸ਼ਨ ਹੋਏ । ਬਹੁਤ ਸਵਖਤੇ, 5 ਵਜੇ ਪਹੁੰਚਿਆਂ ਵੀ ਵਡੀ ਗਿਣਤੀ ਵਿਚ ਸੰਗਤ ਦੇ ਦੀਦਾਰੇ ਹੋਏ । ਸਤਿਗੁਰੂ ਜੀ ਅਪਣਾ ਦਿਲਰੁਬਾ ਸੁਰ ਕਰ ਰਹੇ ਅਤੇ ਸੰਤ ਕਿਰਪਾਲ ਸਿੰਘ ਮਨਚੰਦਾ-ਜਗਜੀਤ ਸਿੰਘ ਆਜ਼ਾਦ ਦਾ ਜਥਾ ਰਸ ਰੰਗ ਭਰਿਆ ਕੀਰਤਨ ਕਰ ਰਿਹਾ ਸੀ । ਬੀਬੀਆਂ ਵਾਲੇ ਪਾਸੇ ਮਾਤਾ ਜੀ ਸਸ਼ੋਭਤ ਸਨ । ਅਸੀਂ ਅਪਣਾ ਸਾਮਾਨ ਨਾਲ ਲੈ ਆਏ ਸਾਂ ਕਿਉਂਕਿ ਏਥੋਂ ਹੀ ਡੌਨ ਮੌਂਙ ਹਵਾਈ ਅੱਡੇ ਨੂੰ ਦੁੜਕੀ ਪੈਣਾ ਸੀ ।

ਸਫ਼ੈਦ ਛੱਤਾਂ ਤੇ ਦੀਵਾਰਾਂ ਵਾਲੇ ਹਾਲ ਵਿਚ ਲਾਲ ਫ਼ਰਸ਼ ਉੱਤੇ ਬੈਠੇ ਸਫ਼ੈਦ ਬਸਤਰਾਂ ਵਿਚ ਸਜਦੇ ਨਾਮਧਾਰੀ ਸਾਤਵਿਕ ਅਵਸਥਾ ਪੈਦਾ ਕਰਦੇ ਸ਼ੋਭਾ ਪਾ ਰਹੇ ਸਨ । ਵਾਰ ਦੀ ਸਮਾਪਤੀ ਤੋਂ 5 ਮਿੰਟ ਪਹਿਲਾਂ ਆਦਿ ਗ੍ਰੰਥ ਜੀ ਦੀ ਬੀੜ ਅਤੇ ਕੜਾਹ ਪ੍ਰਸ਼ਾਦ ਮਰਿਆਦਾ ਅਨੁਸਾਰ ਲੈ ਆਂਦਾ ਗਿਆ । "ਸੁੱਧ" ਕਹਿੰਦਿਆਂ ਹੀ ਸੰਤ ਕੇਸਰ ਸਿੰਘ, ਸੰਤ ਗੁਰਬਖ਼ਸ਼ ਸਿੰਘ "ਹੰਸ" ਅਤੇ ਸੰਤ ਮਹਿੰਦਰ ਸਿੰਘ ਨੇ ਪਾਠ ਦਾ ਭੋਗ ਪਾਉਣਾ ਸ਼ੁਰੂ ਕਰ ਦਿਤਾ । ਪੌਣੇ ਛੇ ਵਜੇ, ਭੋਗ ਪੈਣ ਤੋਂ ਪਹਿਲਾਂ ਹੀ ਸੇਠ ਵਿਜਿੰਦਰ ਸਿੰਘ ਅਪਣੀ ਸੁਪਤਨੀ ਬੀਬੀ ਮਹਿੰਦਰ ਕੌਰ ਅਤੇ ਪਰਵਾਰ ਨਾਲ ਪਾਠ-ਭੇਟਾ ਅਤੇ ਸਤਿਗੁਰੂ ਜੀ ਲਈ ਸਤਿਕਾਰ ਲੈਕੇ ਆ ਗਏ ।

ਪਾਠ ਦਾ ਭੋਗ ਪੈਣ ਤੇ ਸੰਤ ਮਹਿੰਦਰ ਸਿੰਘ ਪੂਰਬਾ ਦੀ ਅਰਦਾਸ ਤੋਂ ਪਤਾ ਲਗਾ ਕਿ ਹੇਠ ਲਿਖੇ ਅਨੁਸਾਰ ਭੋਗ ਪਾਏ ਗਏ ਹਨ :

1 ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ
1 ਪਾਠ ਸਤਿਗੁਰੂ ਹਰੀ ਸਿੰਘ ਜੀ ਦੀ ਯਾਦ ਵਿਚ
1 ਪਾਠ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਬਾਰੇ
1 ਪਾਠ ਸਤਿਗੁਰੂ ਜਗਜੀਤ ਸਿੰਘ ਜੀ ਦੀ ਘਰ-ਆਮਦ ਦੀ ਖ਼ੁਸ਼ੀ ਵਿਚ
2 ਪਾਠ ਮਾਤਾ ਪਿਤਾ ਦੀ ਯਾਦ ਨਮਿਤ
1 ਪਾਠ ਪਰਵਾਰ ਦੀ ਸੁਖ ਸ਼ਾਂਤੀ ਬਾਰੇ
1 ਪਾਠ ਰਤਨ ਸਿੰਘ ਦੇ ਘਰ ਭੁਜੰਗੀ ਦੀ ਦਾਤ ਪ੍ਰਾਪਤ ਕਰਨ ਦੀ ਬੇਨਤੀ ਵਜੋਂ ।

ਅਰਦਾਸ ਉਪ੍ਰੰਤ ਸ੍ਰੀ ਸਤਿਗੁਰੂ ਜੀ ਵਾਸਤੇ ਵੀ ਫਲੋਹਾਰ ਦੀ ਪ੍ਰਬੰਧ ਸੀ । ਸਾਧ ਸੰਗਤ ਵਾਸਤੇ ਦੁੱਧ-ਚੇਲੀਆਂ ਨਾਲ ਨਾਸ਼ਤੇ ਦਾ ਪ੍ਰਬੰਧ ਸੀ ।

ਸੇਠ ਵਿਜਿੰਦਰ ਸਿੰਘ-ਬੀਬੀ ਮਹਿੰਦਰ ਕੌਰ ਹੁਰਾਂ ਦਾ ਸੰਤਾਨ :

1. ਸੇਠ ਰਤਨ ਸਿੰਘ ...... 2 ਲੜਕੀਆਂ
ਬੀਬੀ ਰਤਨ ਰਾਣੀ ਸਪੁਤ੍ਰੀ ਸ: ਉਤਮ ਸਿੰਘ
2. ਸੇਠ ਮਹਿੰਦਰ ਸਿੰਘ 1 ਲੜਕਾ ......
ਬੀਬੀ ਸਿਮ੍ਰਿਤ ਕੌਰ ਸਪੁਤ੍ਰੀ ਸੇਠ ਗੁਰਚਰਨ ਸਿੰਘ ਚਾਵਲਾ
3. ਸੇਠ ਨਰਿੰਦਰ ਸਿੰਘ 1 ਲੜਕਾ ......
ਬੀਬੀ ਸਰਬਜੀਤ ਕੌਰ ਸਪੁਤ੍ਰੀ ਸ: ਦਰਸ਼ਨ ਸਿੰਘ ਸਚਦੇਵ

4. ਇਕ ਲੜਕੀ ਬੀਬੀ ਸਤਵਿੰਦਰ ਪਾਲ ਕੌਰ

## ਡੌਨ ਮੌਫ ਏਅਰਪੋਰਟ ਤੇ

6.15 ਬਖ਼ਸ਼ੀਸ਼ ਸਿੰਘ ਚਾਵਲਾ ਦੀ ਕਾਰ ਵਿਚ ਸਤਿਗੁਰੂ ਸੱਚੇ ਪਾਤਸ਼ਾਹ ਜੀ ਅਤੇ ਤਾਬਿਆ ਵਿਚ ਸੇਠ ਤਰਲੋਕ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸ: ਸੁਰਿੰਦਰ ਸਿੰਘ ਮਨਚੰਦਾ ਹਵਾਈ ਅੱਡੇ ਨੂੰ ਚਲੇ। ਸ੍ਰੀ ਮਾਤਾ ਜੀ ਹੋਰ ਬੀਬੀਆਂ ਨਾਲ ਸ: ਮਹਿੰਦਰ ਸਿੰਘ ਪ੍ਰੀਤ ਦੀ ਗੱਡੀ ਵਿਚ ਪਹੁੰਚੇ। ਹੇਠ ਲਿਖੇ ਸਰੀਰ ਉਪ੍ਰੋਕਤ ਤੋਂ ਇਲਾਵਾ ਚਿਆਂਗਮਾਈ (ਚੰਗ ਮਈ) ਜਾ ਰਹੇ ਹਨ :

6. ਪ੍ਰਧਾਨ ਜਸਪਾਲ ਸਿੰਘ, 7. ਸੰਤ ਭਾਗ ਸਿੰਘ ਚਾਵਲਾ, 8. ਸ: ਪ੍ਰਿਤਪਾਲ ਸਿੰਘ 9. ਸੰਤ ਕਿਰਪਾਲ ਸਿੰਘ ਮਨਚੰਦਾ, 10. ਸ: ਜਗਜੀਤ ਸਿੰਘ ਆਜ਼ਾਦ ਅਤੇ 11. ਪ੍ਰੀਤਮ ਸਿੰਘ ਕਵੀ।

## ਵਿਨੋਦੀ ਪ੍ਰੀਤਮ

ਜਹਾਜ਼ ਤੇ ਚੜ੍ਹਨ ਵਾਸਤੇ ਬੋਰਡ ਕਾਰਡ ਗੇਟ ਵਾਲੇ ਕੁਲੈਕਟਰ ਨੂੰ ਦੇਣ ਲਈ ਕਿਊ (ਕਤਾਰ) ਲਗਾ ਹੋਇਆ ਸੀ। ਮੈਂ ਵੀ ਲਾਈਨ ਵਿਚ ਲਗਾ ਬੇਧਿਆਨਾ ਸਾਂ। ਵਿਨੋਦ ਕਰਨ ਦੀ ਦ੍ਰਿਸ਼ਟੀ ਤੋਂ ਸਤਿਗੁਰੂ ਜੀ ਅਛੋਪਲੇ ਹੀ ਮੇਰੇ ਪਿਛੇ ਆ ਖਲੋਤੇ। ਵੇਖਣ ਵਾਲੇ ਸਜਣ ਮੁਸਕਰਾ ਰਹੇ ਸਨ ਪਰ ਮੈਂ ਤਾਂ ਅਪਣੇ ਖਿਆਲਾਂ ਵਿਚ ਮਸਤ ਸਾਂ। ਦੁਆਲੇ ਤੋਂ ਪ੍ਰਭਾਵਤ ਹੋ ਜਿਉਂ ਹੀ ਮੈਂ ਪਿਛੇ ਧਿਆਨ ਮਾਰਿਆ ਸਤਿਗੁਰੂ ਜੀ ਦੀ ਮੋਹਕ ਮੁਸਕਾਣ ਨੇ ਆਨੰਦਿਤ ਕੀਤਾ। ਚਰਨਾਂ ਵਲ ਝੁਕਿਆ ਪਰ ਬੇਵਸੇ ਲੱਕ ਨੂੰ ਜੱਫੀ ਪੈ ਗਈ। ਐਸੀਆਂ ਨਾਯਾਬ ਘੜੀਆਂ ਅਗਲੀ ਅਜਿਹੀ ਮਿਲਣੀ ਤਕ ਸੁਆਦ ਭਰਪੂਰ ਰਖਦੀਆਂ ਹਨ।

ਏਅਰ ਬਸ, ਜਹਾਜ਼ ਤਕ ਲੈ ਜਾਣ ਲਈ, ਖਲੋਤੀ-ਖਲੋਤੀ ਭਰ ਗਈ। ਸਤਿਗੁਰੂ ਜੀ ਦੂਜੇ ਸਿੰਘਾਂ ਨੂੰ ਉਡੀਕਣ ਹਿਤ ਇਕ ਪਾਸੇ ਹੋ ਖਲੋਤੇ। ਸ: ਮਨਚੰਦਾ ਵੀ ਨਾਲ ਸੀ। ਸਤਿਗੁਰੂ ਵਿਗਸੇ : 'ਭਲੀ ਸਰੀ ਮੂਈ ਮੇਰੀ ਪਹਿਲੀ ਬਰੀ'। (ਕਬੀਰ) ਦੂਜੀ ਬਸ ਆਈ ਤਾਂ ਦੂਜੀ ਤੁਕ ਪੜ੍ਹੀ : ਜੁਗ ਜੁਗ ਜੀਵੈ ਮੇਰੀ ਅਬ ਕੀ ਬਰੀ। ਕਿਰਪਾ ਕੀਤੀ, ਮੈਨੂੰ ਨਾਲ ਬੈਠਾ ਲਿਆ। ਨਿੱਕੀਆਂ ਮੋਟੀਆਂ ਗੱਲਾਂ ਚਲਦੀਆਂ ਰਹੀਆਂ। ਜਹਾਜ਼ ਵਿਚ ਜਾਕੇ ਵੀ ਮੈਨੂੰ ਨਾਲ ਬਹਾ ਲਿਆ। ਆਪ ਜੀ ਬਾਰੀ ਵਲ ਬੈਠ ਗਏ।

## ਚਿਆਂਗਮਾਈ

8.50 ਸਵੇਰ—ਜਹਾਜ਼ (ਥਾਈ ਏਅਰਵੇਜ਼ ਬੀ 737-200) ਚਿਆਂਗ ਮਾਈ, ਸਿੱਧਾ ਨਾਂ, ਚੰਗਮਈ, ਪਹੁੰਚ ਗਿਆ। 278 ਕਿਲੋਮੀਟਰ ਦਾ ਸਫ਼ਰ 50 ਮਿੰਟ ਵਿਚ ਹੋ ਗਿਆ। ਪੋਰਟ ਤੇ ਉਤਰਦਿਆਂ ਹੀ ਸਾਧ ਸੰਗਤ ਸੁਆਗਤ ਕਕਸ਼ ਵਿਚ ਖਲੋਤੀ ਦਿੱਸੀ। ਜਿਉਂ ਹੀ ਸਾਡੇ ਅੱਗੇ ਲਗ ਕੇ ਸਤਿਗੁਰੂ ਜੀ ਨੇ ਜ਼ੀਨੇ ਤੇ ਚਰਨ ਰਖਿਆ ਸਾਧ ਸੰਗਤ ਦੇ ਹਿਰਦੇ ਕੰਵਲ ਟਹਿਕ ਉੱਠੇ। ਜੈਕਾਰਾ ਗੂੰਜ ਪਿਆ। ਸੁਆਗਤ

ਦੁਆਰ ਤੇ ਪਹੁੰਚਿਆਂ ਇਕ ਨੌਜਵਾਨ ਸ: ਗੁਰਚਰਨ ਸਿੰਘ ਨੇ ਸਭ ਤੋਂ ਪਹਿਲੋਂ ਸਤਿਗੁਰੂ ਜੀ ਦੇ ਗਲ ਵਿਚ ਉੱਨ-ਮਾਲਾ ਪਹਿਨਾਅ ਕੇ ਨਮਸਕਾਰ ਕੀਤੀ ਚਰਨਾਂ ਤੇ ਹੱਥ ਲਾਕੇ ਸਾਰੀ ਸੰਗਤ ਦੀ ਪ੍ਰਤੀਨਿਧਤਾ ਕੀਤੀ। ਤਦ ਉਪਰੰਤ ਸੂਬਾ ਇੰਦਰ ਸਿੰਘ ਜੀ ਨੇ ਮਾਲਾ ਭੇਟ ਕੀਤੀ ਜਦੋਂ ਆਪ ਜੀ ਇਸ ਸਮੇਂ ਵਾਸਤੇ ਤਿਆਰ ਕੀਤੇ ਸੋਫੇ ਤੇ ਵਿਰਾਜੇ। ਫਿਰ ਸਾਰੇ ਹੀ ਸੁਆਗਤ ਹਿਤ ਆਏ ਪਰਵਾਰਾਂ ਨੇ ਮਾਲਾਵਾਂ ਪਹਿਨਾਅ ਕੇ ਚਰਨੀ ਹੱਥ ਲਾ ਸਤਿਗੁਰੂ ਜੀ ਪ੍ਰਤੀ ਸਤਿਕਾਰ ਵਿਅਕਤ ਕੀਤਾ। ਇਸ ਅਵਸਰ ਨੂੰ ਸੰਭਾਲਣ ਹਿਤ ਸਿੱਖਾਂ ਦੇ ਕੈਮਰਿਆਂ ਤਾਂ ਕਲਿੱਕ-ਕਲਿੱਕ ਕਰਨੀ ਹੀ ਸੀ ਵਿਦੇਸ਼ੀਆਂ ਵੀ ਕਾਫ਼ੀਫੋਟੋ ਗ੍ਰਾਫ਼ੀ ਕੀਤੀ।

## ਸ: ਗੁਰਚਰਨ ਸਿੰਘ ਦੇ ਘਰ

ਕਾਰ ਸਵਾਰ ਹੋ ਜਿਉਂ ਹੀ ਸਤਿਗੁਰੂ ਜੀ ਸ: ਗੁਰਚਰਨ ਸਿੰਘ ਦੇ ਘਰ ਪਹੁੰਚੇ ਅਦਬ-ਸਤਿਕਾਰ ਤੇ ਖੁਸ਼ੀਆਂ ਦੀ ਮਾਨੋਂ ਝੜੀ ਲਗ ਗਈ। ਸਤਿਗੁਰੂ ਜੀ ਨੇ ਕੁਛ ਸਮਾ ਆਈ ਹੋਈ ਸੰਗਤ ਨਾਲ ਬਚਨ ਬਿਲਾਸ ਕੀਤੇ। ਆਪ ਜੀ ਨੇ ਸੂਬਾ ਦੀਵਾਨ ਸਿੰਘ ਜੀ ਦੀ ਘਾਲ, ਸੰਤ ਜੀਉਣ ਸਿੰਘ ਜੀ ਦਾ ਚਰਿੱਤਰ, ਸੰਤ ਮਹਾਂ ਸਿੰਘ ਸੁਰਗਵਾਸੀ ਦਾ ਜ਼ਿਕਰ ਕਰਦਿਆਂ ਮੈਨੂੰ ਸੰਤ ਰਤਨ ਸਿੰਘ, ਸੰਤ ਤਾਰਾ ਸਿੰਘ ਅਤੇ ਸੰਤ ਇੰਦਰ ਸਿੰਘ ਵਰਤਮਾਨ ਸੂਬਾ ਜੀ ਬਾਰੇ ਜਾਣਕਾਰੀ ਦਿਤੀ। ਇਸ ਮੌਕੇ ਸੰਤ ਮਹਾਂ ਸਿੰਘ ਜੀ ਦੇ ਘਰੋਂ ਬੀਬੀ ਹਰਬੰਸ ਕੌਰ ਨੇ ਨਮਸਕਾਰ ਕਰਦਿਆਂ ਅਰਜ਼ ਕੀਤੀ : ਸੱਚੇ ਪਾਤਸ਼ਾਹ, ਮੈਂ ਆਪ ਦਿਨ ਰਾਤ ਅਰਜ਼ ਕਰਦੀ ਹਾਂ, ਬੱਚਿਆਂ ਨੂੰ ਆਖਦੀ ਹਾਂ ਕਿ ਉਹ ਵੀ ਅਰਦਾਸ ਕਰਨ : ਤੇਰੇ ਨਾਲ ਬਣ ਆਵੇ. ਤੇਰੇ ਚਰਨਾਂ ਨਾਲ ਬਣ ਆਵੇ। ਤੇਰੀ ਸਾਧ ਸੰਗਤ ਨਾਲ ਬਣ ਆਵੇ।

ਏਥੋਂ ਦੀ ਸਿੰਘ ਸਭਾ ਦੇ ਗ੍ਰੰਥੀ ਕਾਲੀ ਪੱਟੀ ਨਾਲ, ਸਫ਼ੈਦ ਟੇਢੀ ਪੱਗ, ਸਫ਼ੈਦ ਬਸਤਰ, ਉੱਚਾ ਲੰਮਾ ਕੱਦ, ਬਣਦੀ ਫਬਦੀ ਸ਼ਕਲੋਸੂਰਤ ਗਿਆਨੀ ਬਲਵੰਤ ਸਿੰਘ ਹਵਾਈ ਅੱਡੇ ਤੇ ਵੀ ਸੁਆਗਤਕਾਰੀਆਂ ਵਿਚ ਸਨ, ਏਥੇ ਵੀ ਉਹ ਪ੍ਰੇਮ ਪੂਰਵਕ ਦਰਸ਼ਨ ਕਰਦੇ ਅਤੇ ਬਚਨ ਸੁਣਦੇ ਰਹੇ।

ਗੁਰੂ ਕੇ ਲੰਗਰ ਵਾਸਤੇ ਬੀਬੀ ਸੁਰਜੀਤ ਕੌਰ ਸਪੁਤ੍ਰੀ ਸੰਤ ਫੂਲਾ ਸਿੰਘ ਚਾਵਲਾ ਪਹਿਲਾਂ ਹੀ ਪਹੁੰਚੀ ਹੋਈ ਸੀ, ਸਵੇਰੇ ਉਸਦੀ ਵਡੀ ਭੈਣ ਬੀਬੀ ਗੁਰਚਰਨ ਕੌਰ ਵੀ ਆ ਗਈ।

ਸ੍ਰੀ ਸਤਿਗੁਰੂ ਜੀ 9.30 ਵਜੇ ਸ: ਗੁਰਚਰਨ ਸਿੰਘ ਦੀ ਬਿਲਡਿੰਗ ਦੀ ਧੁਰ ਉਤਲੀ ਛੱਤੇ ਅਪਣੇ ਨਿਵਾਸ ਕਮਰੇ ਵਿਚ ਪਹੁੰਚ ਗਏ। ਪਰ ਪ੍ਰੋਗਰਾਮ ਬਣ ਗਿਆ ਸੀ ਕਿ ਸਾਧ ਸੰਗਤ ਦੇ ਘਰੀਂ ਅਤੇ ਦੁਕਾਨੀਂ 10.30 ਵਜੇ ਚਰਨ ਪਾਉਣ ਲਈ ਜਾਇਆ ਜਾਇ। ਅੱਧੇ ਘੰਟੇ ਵਿਚ ਆਪ ਜੀ ਨੇ ਹਲਕਾ ਫਲ ਆਹਾਰ ਕੀਤਾ। ਨਾਲ ਆਇਆਂ ਵੀ ਤ੍ਰਿਪਤੀ ਕੀਤੀ।

ਸ: ਗੁਰਚਰਨ ਸਿੰਘ ਦੇ ਘਰ ਅੱਜ ਸੇਵਾ ਦਾ ਕੁੰਭ ਸੀ। ਨਾਮਧਾਰੀ ਸੰਗਤ ਤਾਂ ਏਥੇ ਇਕੱਤਰ ਹੀ ਸੀ, ਹੋਰ ਵੀ ਗਲੀ ਗੁਆਂਢ ਦਰਸ਼ਨਾਂ ਨੂੰ ਆ ਰਿਹਾ ਸੀ। ਫਲ,

ਦੁੱਧ, ਮਿਠਾਈਆਂ ਪਰੋਸੀਆਂ ਜਾ ਰਹੀਆਂ ਸਨ। ਗੁਰਚਰਨ ਸਿੰਘ ਪਤਨੀ ਬੀਬੀ ਅੰਮ੍ਰਿਤ ਕੌਰ ਭੱਜੀ ਭੱਜੀ ਫਿਰਦੀ ਹਰੇਕ ਵਲ ਸੇਵਾ ਵਲੋਂ ਚੌਕਸ ਸੀ, ਹੋਰ ਸ਼ਹਿਰਨਾਂ ਬੀਬੀਆਂ ਵੀ ਉਹਦੀਆਂ ਮਦਦਗਾਰ ਸਨ।

ਘਰ ਬੜਾ ਸੁੰਦਰ, ਸੁਅੱਛ ਅਤੇ ਆਕਰਸ਼ਕ ਸੀ। ਅੰਦਰਲਾ ਫਰਨੀਚਰ ਦਸਦਾ ਸੀ ਕਿ ਪੈਸੇ ਵਲੋਂ ਇਸ ਘਰ ਤੇ ਗੁਰੂ ਕੀ ਮਿਹਰ ਹੈ।

### ਘਰ ਘਰ ਚਰਨ

10.45 ਤੇ ਇਕ ਏਅਰ ਕੰਡੀਸ਼ਨ ਗੱਡੀ ਨਸਾਨ ਆ ਗਈ ਜੁ ਸਹੂਲਤਾਂ ਵਲੋਂ ਹਵਾਈ ਜਹਾਜ਼ ਦੀ ਬੱਚੀ ਲਗਦੀ ਸੀ, ਇਸ ਤੇ 16 ਸਵਾਰੀਆਂ ਠਾਠ ਨਾਲ ਬੈਠ ਸਕਦੀਆਂ ਸਨ।

ਸਤਿਗੁਰਾਂ ਨੂੰ ਬੀਤੀ ਰਾਤ ਪੂਰੀ ਨੀਂਦ ਨਹੀਂ ਆਈ। ਦੋ ਤਿੰਨ ਵਾਰ ਰਫ਼ਾ ਹਾਜਤ ਵਾਸਤੇ ਵੀ ਜਾਣਾ ਪਿਆ। ਸਰੀਰਕ ਸ਼ਕਤੀ ਘੱਟ ਹੋ ਗਈ ਲਗਦੀ ਸੀ, ਪਰ ਸੰਗਤ ਵਲੋਂ ਮਿਥੇ ਪ੍ਰੋਗਰਾਮ ਵਿਚ ਸਤਿਗੁਰਾਂ ਵਿਘਨ ਨਹੀਂ ਪੈਣ ਦਿਤਾ। ਆਪ ਜੀ ਘਰੀਂ ਦੁਕਾਨੀਂ ਚਰਨ ਪਾਉਣ ਹਿਤ ਨਸਾਨ ਵਿਚ ਬੈਠ ਗਏ; ਸ: ਗੁਰਚਰਨ ਸਿੰਘ ਨੇ ਸਟੇਰਿੰਗ ਸੰਭਾਲ ਲਿਆ। ਹੋਰ ਨਾਲ ਹੋ ਗਏ : ਸੂਬਾ ਇੰਦਰ ਸਿੰਘ ਜੀ, ਸੇਠ ਤ੍ਰਲੋਕ ਸਿੰਘ, ਪ੍ਰਧਾਨ ਜਸਪਾਲ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸ: ਜਗਜੀਤ ਸਿੰਘ ਆਜ਼ਾਦ, ਸੰਤ ਭਾਗ ਸਿੰਘ ਚਾਵਲਾ ਅਤੇ ਪ੍ਰੀਤਮ ਸਿੰਘ ਕਵੀ।

### ਚਿਆਂਗ ਮਾਈ

ਚਿਆਂਗ ਮਾਈ ਸਾਦਾ, ਸੁੰਦਰ ਅਤੇ ਸਪਾਟ ਜਗਹ ਤੇ ਵੱਸਿਆ ਸ਼ਹਿਰ ਹੈ। ਇਸਦੇ ਇਕ ਪਾਸੇ ਹਰੇ ਭਰੇ ਪਰਬਤ ਹਨ। ਇਹ ਥਾਈ ਸਰਕਾਰੀ ਦੀ ਗਰਮੀਆਂ ਦੀ ਰਾਜਧਾਨੀ ਹੈ। ਸੈਲਾਨੀ ਵੀ ਏਥੇ ਦੁਨੀਆਂ ਦੇ ਹਰ ਭਾਗ ਵਿਚੋਂ ਪਹੁੰਚਦੇ ਰਹਿੰਦੇ ਹਨ। ਦੁਕਾਨਾਂ-ਬਾਜ਼ਾਰਾਂ ਵਿਚ ਖ਼ੂਬ ਰੌਣਕ ਹੈ। ਦੁਕਾਨਾਂ ਸਾਮਾਨ ਨਾਲ ਆਫਰੀਆਂ ਰਹਿੰਦੀਆਂ ਹਨ। ਨਾਮਧਾਰੀ ਸਿੰਘ ਏਥੇ ਵੀ ਆਮ ਕਰਕੇ ਕਪੜੇ ਦੇ ਵਾਪਾਰੀ ਹਨ, ਪਰ ਇਹ ਪ੍ਰਚੂਨ ਵਿਕ੍ਰੇਤਾ ਹਨ। ਵਡੇ ਸਾਰੇ ਗਾਲੇ (ਅਰਥਾਤ ਖੁਲ੍ਹੇ ਮੂੰਹ ਦੀ ਦੁਕਾਨ) ਵਿਚ, ਕਪੜਿਆਂ ਦੀਆਂ ਵਖ ਵਖ ਕਿਸਮਾਂ ਦੇ ਗਰੁਪ, ਇਹਨਾਂ ਸਾਰੇ, ਕਪੜਾ ਜੁੱਟਾਂ ਉਤੇ ਵਿਕਰੀ ਲਈ ਕੋਈ ਮੁੰਡਾ ਜਾਂ ਕੁੜੀ। ਸਾਰੀ ਵੱਟਕ ਕੇਂਦਰੀ ਕਾਊਂਟਰ ਤੇ।... ਇਹੋ ਤਰੀਕਾ ਹੈ ਕਾਰੋਬਾਰਾਂ ਦਾ।

### ਦਰਸ਼ਨ ਫੇਰੀ

ਸਿਆਮ ਦੇ ਰਿਵਾਜ ਮੁਤਾਬਕ ਹਰ ਘਰ ਵਿਚ, ਜਿਥੇ ਸਤਿਗੁਰੂ ਦਰਸ਼ਨ ਦੇਣ ਬਾਦਾਮ, ਮਿਸਰੀ, ਇਲਾਇਚੀ ਦੀ ਥਾਲੀ ਜਾਂ ਪਲੇਟ, ਫਲਾਂ ਦੀ ਟੋਕਰੀ, ਬਸਤਰ ਅਤੇ ਮਾਇਆ, ਅਤੇ ਪਰਵਾਰ ਮੁਖੀ ਦੁਆਰਾ ਉੱਨ ਦੀ ਸਫ਼ੈਦ ਮਾਲਾ ਸਤਿਗੁਰੂ ਜੀ ਨੂੰ ਪਹਿਨਾਈ ਜਾਂਦੀ ਹੈ। ਹੇਠ ਲਿਖੇ ਸਾਰੇ ਹੀ ਪਰਵਾਰਾਂ ਨੇ ਸ੍ਰੀ ਸਤਿਗੁਰੂ ਜੀ ਦੇ

ਦੁਕਾਨਾਂ ਜਾਂ ਘਰਾਂ ਵਿਚ ਚਰਨ ਪਾਉਣ ਸਮੇਂ ਇੰਜ ਹੀ ਕੀਤਾ। ਸਭ ਥਾਂ ਵਧੀਆ ਸੋਫੇ ਜਾਂ ਪਲੰਘ ਉਤੇ ਬਹੁਤ ਕੀਮਤੀ ਬਸਤਰ ਵਿਛਾ ਕੇ ਸ੍ਰੀ ਹਜ਼ੂਰ ਦਾ ਆਸਣ ਸਜਾਇਆ ਜਾਂਦਾ।

ਸਭ ਤੋਂ ਪਹਿਲੋਂ ਸ: ਦਰਸ਼ਨ ਸਿੰਘ ਸੂਬਾ ਦੀਵਾਨ ਸਿੰਘ ਜੀ ਸੁਰਗਵਾਸੀ ਦੇ ਸਪੁੱਤਰ ਦੀ ਦੁਕਾਨ ਅਤੇ ਘਰ ਵਿਖੇ ਚਰਨ ਪਾਏ। ਕਪੜੇ ਦੀ ਦੁਕਾਨ ਹੈ। ਦਰਸ਼ਨ ਸਿੰਘ ਜੀ ਨੇ ਸਤਿਗੁਰੂ ਜੀ ਨੂੰ ਭੇਟਾ ਧਰਦਿਆਂ ਅਰਜ਼ ਕੀਤੀ : ਅਗਲੀ ਵਾਰ ਦਾ ਮੇਲਾ ਮੈਨੂੰ ਬਖ਼ਸ਼ਣ ਦੀ ਕਿਰਪਾ ਕੀਤੀ ਜਾਵੇ। ਸਤਿਗੁਰੂ ਜੀ ਨੇ ਮੈਨੂੰ ਬਚਨ ਕੀਤਾ : ਸੁਣੋਂ ਸੂ, ਕੀ ਆਂਹਦੈ ? ਸੁਣ ਸਮਝ ਸਤਿਗੁਰੂ ਜੀ ਨੇ ਵੀ ਲਿਆ ਸੀ। ਮੈਨੂੰ ਸ: ਦਰਸ਼ਨ ਸਿੰਘ ਦੇ ਬੋਲਾਂ ਵਲ ਧਿਆਨ ਦੁਆਣਾ ਸੀ, ਬਾਈ ਜੈਸਾ ਉਚਾਰਨ ਦੂਜੇ ਤੇਜ਼ ਬੋਲ। ਸੱਚਮੁਚ ਹੀ ਮਿਹਨਤ ਨਾਲ ਹੀ ਗੱਲ ਸਮਝ ਪਈ। ਦਰਸ਼ਨ ਸਿੰਘ, ਸੂਬਾ ਜੀ ਦਾ ਦੂਜਾ ਲੜਕਾ ਹੈ।

1. ਸੰਤ ਦਰਸ਼ਨ ਸਿੰਘ ਸਪੁਤ੍ਰ ਸੂਬਾ ਦੀਵਾਨ ਸਿੰਘ ਜੀ 2 ਲੜਕੇ ......
   ਬੀਬੀ ਰਜਿੰਦਰ ਪਾਲ ਕੌਰ ਸਪੁਤ੍ਰੀ ਸੰਤ ਹਰੀ ਸਿੰਘ ਬੁੱਧੀ ਰਾਜਾ
2. ਸ: ਜੁਗਿੰਦਰ ਸਿੰਘ ਗੁਲਾਟੀ 4 ਲੜਕੇ 1 ਲੜਕੀ
   ਸਪੁਤ੍ਰ ਸੰਤ ਗੋਪਾਲ ਸਿੰਘ
   ਬੀਬੀ ਹਰਭਜਨ ਕੌਰ ਸਪੁਤ੍ਰੀ ਸੰਤ ਗੰਗਾ ਸਿੰਘ ਫਿਸਨਾਲੋਕ

ਇਹਨਾਂ ਦੀ ਦੁਕਾਨ ਫਰਨੀਚਰ ਦੀ ਹੈ। ਗੁਲਾਟੀ ਜੀ ਦੇ ਲੜਕੇ ਮਹਿੰਦਰ ਸਿੰਘ ਨੇ ਸਤਿਗੁਰੂ ਜੀ ਨੂੰ ਦੱਸਿਆ ਕਿ ਉਹ ਰੋਜ਼ਾਨਾ ਭਜਨ ਬਾਣੀ ਕਰਦਾ ਹੈ ਅਤੇ ਸਿਨਮਾ ਨਹੀਂ ਵੇਖਦਾ।

3. ਸ: ਗੁਰਸਰਨ ਪਾਲ ਸਿੰਘ ਸਪੁਤ੍ਰ ਸੰਤ ਮਹਾਂ ਸਿੰਘ ਚਾਵਲਾ-ਬੀਬੀ ਹਰਬੰਸ ਕੌਰ
   ਸ: ਗੁਰਚਰਨ ਸਿੰਘ
   (ਹਥਿਆਰਾਂ ਦੀ ਦੁਕਾਨ)
4. ਸ: ਅਵਤਾਰ ਸਿੰਘ ਸਪੁਤ੍ਰੀ ਕਰਤਾਰ ਸਿੰਘ ਸੇਠੀ
   (ਲਾਟਰੀ ਟਿਕਟ ਵਿਕ੍ਰੇਤਾ) ਬੀਬੀ ਕੇਸਰੋ
5. ਸ: ਗੁਰਚਰਨ ਸਿੰਘ
   ਸ: ਗੁਰਸਰਨ ਪਾਲ ਸਿੰਘ-ਸੰਤ ਮਹਾਂ ਸਿੰਘ ਦੇ ਸਪੁਤ੍ਰ
   (ਕਪੜੇ ਦੀ ਬਹੁਤ ਠਾਠਦਾਰ ਤੇ ਵੱਡੀ ਦੁਕਾਨ)

ਸਤਿਗੁਰੂ ਜੀ ਨੇ ਇਹਨਾਂ ਨੂੰ ਉਪਦੇਸ਼ ਦਿਤਾ : ਜਿਵੇਂ ਕਾਰੋਬਾਰ ਵਧਾਣ ਵਲ ਧਿਆਨ ਦਿੰਦੇ ਹੋ, ਇਸੇ ਤਰ੍ਹਾਂ ਭਜਨ ਬੰਦਗੀ ਵਧਾਓ, ਪਾਠ ਵਧਾਓ. ਪੰਜਾਬੀ ਪੜ੍ਹੋ ਅਤੇ ਪੜ੍ਹਾਓ। ਆਪਣੇ ਇਤਿਹਾਸ ਨੂੰ ਜਾਣੋ। ਇਹਨਾਂ ਪ੍ਰੇਮੀ ਸਿੰਘਾਂ ਨੇ ਦਾਖ਼ਲੇ ਤੋਂ ਲੈ ਕੇ ਬੈਠਣ ਵਾਲੀ ਜਗਹ ਤਕ ਲਾਲ ਮਖ਼ਮਲ ਵਿਛਾਈ ਹੋਈ ਸੀ।

6. ਸੰਤ ਜਗਤ ਸਿੰਘ ਗੁਲਾਟੀ ਸਪੁਤ੍ਰ ਸੰਤ ਅਮਰ ਸਿੰਘ
   ਬੀਬੀ ਇੰਦਰਜੀਤ ਕੌਰ ਸਪੁਤ੍ਰੀ ਭਗਤ ਮੀਂਹਾਂ ਮੱਲ
   (ਕਪੜੇ ਦੀ ਦੁਕਾਨ)

7. ਸੰਤ ਬਸੰਤ ਸਿੰਘ (3 ਸਾਲ ਤੋਂ ਅਧਰੰਗ ਰੋਗੀ) 2 ਲੜਕੇ 3 ਲੜਕੀਆਂ
ਬੀਬੀ ਹਰਬੰਸ ਕੌਰ
(ਕੰਬਲ ਆਦਿ ਗਰਮ ਕਪੜੇ ਦੀ ਦੁਕਾਨ)
ਬਸੰਤ ਸਿੰਘ ਜੀ ਨੇ ਘੁੱਟ ਕੇ ਗੁਰੂ ਕੇ ਚਰਨ ਫੜੇ ਤੇ ਪੜ੍ਹਿਆ : ਮਾਈ ਚਰਨ ਗੁਰ ਮੀਠੇ ।
ਵਡੈ ਭਾਗ ਦੇਵੈ ਪ੍ਰਮੇਸਰ ਕੋਟਿ ਫਲਾਂ ਦਰਸ਼ਨ ਗੁਰੂ ਡੀਠੇ ।

8. ਸੂਬਾ ਦੀਵਾਨ ਸਿੰਘ ਜੀ (ਸਵ:) 6 ਲੜਕੇ 4 ਲੜਕੀਆਂ
ਬੀਬੀ ਮਹਿੰਦਰ ਕੌਰ ਸਪੁਤ੍ਰੀ ਸੰਤ ਕਰਤਾਰ ਸਿੰਘ

ਸੂਬਾ ਜੀ ਦੇ ਲੜਕਿਆਂ ਦੀਆਂ ਤਿੰਨ ਸ਼ਾਨਦਾਰ ਦੁਕਾਨਾਂ ਹਨ । ਸੂਬਾ ਜੀ ਬੜੇ ਪ੍ਰੇਮੀ, ਸੇਵਕ ਅਤੇ ਗੁਰਸਿੱਖ ਸਨ ਜਿਨ੍ਹਾਂ ਨੇ ਹਰ ਸਾਲ ਜਾ ਕੇ ਭੈਣੀ ਸਾਹਿਬ ਸੇਵਾ ਕਰਨੀ, ਕਈ ਵਾਰ ਛਿਮਾਹੀ ਵੀ ਚਲੇ ਜਾਣਾ । ਚੰਗਮਈ ਵਿਚ ਉਨ੍ਹਾਂ ਦੇ ਉੱਦਮ ਅਤੇ ਸੰਗਤ ਦੇ ਸਹਿਯੋਗ ਨਾਲ ਨਾਮਧਾਰੀ ਧਰਮਸਾਲਾ ਸਥਾਪਤ ਹੋਈ ।

ਸੂਬਾ ਜੀ ਦੇ ਸਪੁਤਰ :

9. ਸ: ਨਰਿੰਦਰ ਸਿੰਘ 2 ਲੜਕੇ ......
ਬੀਬੀ ਗੁਰਮੀਤ ਕੌਰ ਸਪੁਤ੍ਰੀ ਸੰਤ ਤੀਰਥ ਸਿੰਘ ਬੁੱਧੀ ਰਾਜਾ

10. ਸ: ਦਰਸ਼ਨ ਸਿੰਘ 2 ਲੜਕੇ ......
ਬੀਬੀ ਹਰਜਿੰਦਰ ਪਾਲ ਕੌਰ ਸਪੁਤ੍ਰੀ ਸੰਤ ਹਰੀ ਸਿੰਘ ਬੁੱਧੀ ਰਾਜਾ

11. ਸ੍ਰੀ ਸਤਿਪਾਲ ਸਿੰਘ 2 ਲੜਕੇ ......
... ... ...

12. ਸ: ਮਸਤਾਨ ਸਿੰਘ 2 ਲੜਕੇ ......
ਬੀਬੀ ਗੁਰਮੀਤ ਕੌਰ ਸਪੁਤ੍ਰੀ ਸ: ਦਲੀਪ ਸਿੰਘ ਗੋਰੋਵਾੜਾ

13. ਸ: ਕੁਲਵਿੰਦਰ ਸਿੰਘ
ਬੀਬੀ ਰਾਜ ਰਤਨ ਕੌਰ ਸਪੁਤ੍ਰੀ ਸੰਤ ਜੁਗਿੰਦਰ ਸਿੰਘ ਜ਼ਰਗਰ

14. ਸ: ਚਰਨ ਸਿੰਘ ...... ......

15. ਸ: ਮਸਤਾਨ ਸਿੰਘ—ਕੁਲਵਿੰਦਰ ਸਿੰਘ ਦੀ ਦੂਜੀ ਦੁਕਾਨ ਵਿਚ ਵੀ ਚਰਨ ਪਾਏ ।

ਮਸਤਾਨ ਸਿੰਘ ਨੇ ਸਤਿਗੁਰੂ ਜੀ ਨੂੰ ਦੱਸਿਆ ਕਿ ਉਹ ਰੋਜ਼ਾਨਾ ਦੋ ਘੰਟੇ ਭਜਨ ਕਰਦਾ ਹੈ ।

16. ਸੰਤ ਰਤਨ ਸਿੰਘ ਚਾਵਲਾ ਸਪੁਤ੍ਰ ਸੰਤ ਜੀਵਨ ਸਿੰਘ 2 ਲੜਕੇ 3 ਲੜਕੀਆਂ
ਬੀਬੀ ਰਵੇਲ ਕੌਰ ਸਪੁਤ੍ਰ ਸੰਤ ਕਰਤਾਰ ਸਿੰਘ ਖੱਦਿਆਂ ਵਾਲੀ
(ਕਪੜੇ ਦੀ ਵੱਡੀ ਦੁਕਾਨ)

17. ਸ: ਹਰਭਜਨ ਸਿੰਘ ਸਪੁਤ੍ਰ ਸੰਤ ਰਤਨ ਸਿੰਘ ...... ......
ਬੀਬੀ ਸੁਖਰਾਜ ਕੌਰ ਸਪੁਤ੍ਰੀ ਸੰਤ ਮਹਿੰਦਰ ਸਿੰਘ ਸੇਠੀ

18. ਸ: ਮਨਮੋਹਨ ਸਿੰਘ ਸਪੁਤ੍ਰ ਸੰਤ ਰਤਨ ਸਿੰਘ 3 ਲੜਕੇ 2 ਲੜਕੀਆਂ
ਬੀਬੀ ਸਤਵਿੰਦਰ ਕੌਰ ਸਪੁਤ੍ਰੀ ਸੰਤ ਪਿਆਰਾ ਸਿੰਘ ਸਚਦੇਵ

19. ਸ: ਹਰਜੀਤ ਸਿੰਘ ਖਾਣੀ ਜੌਂ 4 ਲੜਕੇ ......
ਸਪੁਤ੍ਰ ਸੰਤ ਨਰਿੰਦਰ ਸਿੰਘ
ਬੀਬੀ ਦਰਸ਼ਨ ਕੌਰ ਸਪੁਤ੍ਰੀ ਸੰਤ ਕਿਰਪਾਲ ਸਿੰਘ
20. ਸ: ਗੁਰਚਰਨ ਸਿੰਘ ਚਾਵਲਾ (39) 2 ਲੜਕੇ 3 ਲੜਕੀਆਂ
ਬੀਬੀ ਅਦਿਤ ਕੌਰ ਸਪੁਤ੍ਰੀ ਸੰਤ ਈਸ਼ਰ ਸਿੰਘ ਮਨਚੰਦਾ

## ਕ੍ਰਿਪਾ ਦ੍ਰਿਸ਼ਟੀ

11.55 ਤਕ ਸਾਰੇ ਨਾਮਧਾਰੀ ਘਰਾਂ ਵਿਚ ਚਰਨ ਪਾਏ। ਇਕ ਫਰਨੀਚਰ ਦੀ ਦੁਕਾਨ, ਜੋ ਕਿ ਸ: ਗੁਰਚਰਨ ਸਿੰਘ ਦੀ ਹੀ ਸੀ, ਇਕ ਫੋਲਡਿੰਗ ਮੰਜੇ ਵਲ ਸਤਿਗੁਰੂ ਜੀ ਰੁਚਿਤ ਹੋਏ, ਹੱਥ ਲਾਇਆ ਅਤੇ ਕੀਮਤ ਪੁੱਛੀ (750 ਟਿੱਕਲ) 1 ਲਉਫੇ ਪਹਿਰ ਓਹੋ ਮੰਜਾ ਅੱਛੀ ਤਰ੍ਹਾਂ ਪੈਕ ਕਰਕੇ ਸ: ਗੁਰਚਰਨ ਸਿੰਘ ਭੇਟਾ ਕਰਨ ਹਿਤ ਲੈ ਆਇਆ। ਸਤਿਗੁਰੂ ਜੀ ਨੇ ਆਨੰਦ ਬਖਸ਼ਦੇ ਨੇਤਰਾਂ ਨਾਲ ਦੋਹਾਂ ਵਲ ਵੇਖਿਆ, ਮੰਜੇ ਅਤੇ ਮੰਜਾ ਭੇਟਾ ਕਰਨ ਵਾਲੇ ਵਲ।

## ਧਰਮਸਾਲਾ ਚੰਗ ਮਈ

ਸ਼ਾਮੀਂ 5 ਵਜੇ ਨਾਮਧਾਰੀ ਧਰਮਸਾਲਾ ਵਿਖੇ ਪਹੁੰਚੇ। ਸਾਧ ਸੰਗਤ ਇਕੱਤਰ ਹੋ ਰਹੀ ਸੀ ਅਤੇ ਸਤਿਗੁਰੂ ਜੀ ਦਾ ਇੰਤਜ਼ਾਰ ਸੀ। 5.15 ਤੇ ਸੱਚੇ ਪਾਤਸ਼ਾਹ ਜੀ ਨਿਕਟੀ ਸੇਵਕਾਂ ਸਮੇਤ ਪਧਾਰੇ। ਪੂਰਬਾ ਨੇ ਨਾਮਸਿਮਰਨ ਆਰੰਭ ਦੀ ਅਰਦਾਸ ਕੀਤੀ। ਧਰਮਸਾਲਾ ਹਾਲ ਢਾਈ ਸੌ ਵਿਅਕਤੀਆਂ ਦੇ ਬੈਠਣ ਜੋਗਾ ਹੈ। ਇਸ ਵੇਲੇ ਇਸ ਵਿਚ ਸਵਾ ਦੋ ਸੌ ਨਰ ਨਾਰ ਬੈਠੇ ਹੋਏ ਹਨ। ਹਾਲ ਦੀਵਾਰਾਂ ਤੇ ਦੋ ਚਾਰ, ਸਤਿਗੁਰੂਆਂ ਦੀਆਂ ਤਸਵੀਰਾਂ ਸੋਭਾ ਪਾ ਰਹੀਆਂ ਸਨ। ਉਤਸਾਹ ਵਰਧਕ ਸਮਾਂ ਸੀ।

6.15 ਵਜੇ ਤਾਂ ਸਿਮਰਨ ਸਮਾਪਤੀ ਦੀ ਅਰਦਾਸ ਹੋਈ। ਅਤੇ ਸ੍ਰੀ ਗੁਰੂ ਸਿੰਘ ਸਭਾ ਗੁਰਦੁਆਰਾ ਦੇ ਗ੍ਰੰਥੀ ਗਿਆਨੀ ਬਲਵੰਤ ਸਿੰਘ ਹੁਰਾਂ ਸ਼ਬਦ ਗਾਇਨ ਕੀਤਾ :

ਦੁਇ ਦੁਇ ਲੋਚਨ ਪੇਖਾ। ਹਉ ਹਰਿ ਬਿਨੁ ਅਉਰੁ ਨ ਦੇਖਾ।
ਨੈਨ ਰਹੇ ਰੰਗੁ ਲਾਈ। ਅਬ ਬੇਗਲ ਕਹਨੁ ਨ ਜਾਈ। ੧।
ਹਮਰਾ ਭਰਮੁ ਗਇਆ ਭਉ ਭਾਗਾ।
ਜਬ ਰਾਮ ਨਾਮ ਚਿਤੁ ਲਾਗਾ। ੧। ਰਹਾਉ।
ਬਾਜੀਗਰ ਡੰਕ ਬਜਾਈ। ਸਭ ਖਲਕ ਤਮਾਸੇ ਆਈ।
ਬਾਜੀਗਰ ਸ੍ਵਾਂਗੁ ਸਕੇਲਾ। ਅਪਨੈ ਰੰਗ ਰਵੈ ਅਕੇਲਾ। ੨।
ਕਥਨੀ ਕਹਿ ਭਰਮੁ ਨ ਜਾਈ। ਸਭ ਕਥਿ ਕਥਿ ਰਹੀ ਲੁਕਾਈ।
ਜਾਕਉ ਗੁਰਮੁਖਿ ਆਪਿ ਬੁਝਾਈ। ਤਾਕੇ ਹਿਰਦੈ ਰਹਿਆ ਸਮਾਈ। ੩।
ਗੁਰ ਕਿੰਚਤ ਕਿਰਪਾ ਕੀਨੀ। ਸਭੁ ਤਨੁ ਮਨੁ ਦੇਹ ਹਰਿ ਲੀਨੀ।
ਕਹਿ ਕਬੀਰ ਰੰਗਿ ਰਾਤਾ। ਮਿਲਿਓ ਜਗ ਜੀਵਨ ਦਾਤਾ। ੪। ੪।

[ਆਦਿ ਗ੍ਰੰਥ ਪੰਨਾ ੬੫੫

ਗਿਆਨੀ ਜੀ ਦਾ ਦੂਜਾ ਸ਼ਬਦ ਵੀ ਭਾਵ ਪੂਰਤ ਸੀ :

ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ ।
ਹਉ ਬਲਿਹਾਰੀ ਸਤਿਗੁਰ ਚਰਣਾ । ੧ ।
ਜੀਅ ਕੇ ਦਾਤੇ ਪ੍ਰੀਤਮ ਪ੍ਰਭ ਮੇਰੇ ।
ਮਨੁ ਜੀਵੈ ਪ੍ਰਭੁ ਨਾਮ ਚਿਤੇਰੇ । ੧ । ਰਹਾਉ ।
ਸਚੁ ਮੰਤ੍ਰੁ ਤੁਮਾਰਾ ਅੰਮ੍ਰਿਤ ਬਾਣੀ । ਸੀਤਲ ਪੁਰਖ ਦ੍ਰਿਸਟਿ ਸੁਜਾਣੀ । ੨
ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ ।
ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ । ੩ ।
ਤੁਮ ਮਿਹਰਵਾਨ ਦਾਸ ਹਮਦੀਨਾ ।
ਨਾਨਕ ਸਾਹਿਬੁ ਭਰਪੁਰਿ ਲੀਣਾ । ੪ । ੨ ।

[ਆਦਿ ਗ੍ਰੰਥ ਪੰਨਾ ੫੬੨

## ਸੰਤ ਜਗਤ ਸਿੰਘ ਲੰਪਾੜ

ਸਤਿਗੁਰੂ ਜੀ ਦੇ ਪਰਮ ਸ਼ਰਧਾਲੂ ਤੇ ਵਡੇਰੇ ਕਾਰੋਬਾਰੀ ਸੰਤ ਜਗਤ ਸਿੰਘ ਸ਼ਹਿਰ ਲੰਪਾੜ ਵਾਲੇ ਪਿਛਲੇ ਕੁਛ ਸਮੇਂ ਤੋਂ ਬਿਮਾਰ ਹਨ । ਸਤਿਗੁਰੂ ਜੀ ਨੂੰ ਅਰਜ਼ ਕੀਤੀ ਗਈ ਸੀ ਕਿ ਉਨ੍ਹਾਂ ਨੂੰ ਲੰਪਾੜ ਜਾ ਕੇ ਦਰਸ਼ਨ ਦੇ ਕੇ ਕਿਰਤਾਰਥ ਕਰਨ । ਪ੍ਰੰਤੂ ਸਰੀਰ ਕਰਕੇ ਸਤਿਗੁਰੂ ਜੀ ਵੀ ਅਸਵਸਥਤਾ ਵਿਚ ਚਲ ਰਹੇ ਸਨ । ਪਰ ਸਿੱਖ, ਸਤਿਗੁਰੂ ਜੀ ਦੇ ਏਨਾ ਨਜ਼ਦੀਕ ਆਇਆਂ, ਕਿਵੇਂ ਬਿ-ਦਰਸ਼ਨਾ ਰਹੇ । ਪਰਵਾਰ ਨੇ ਉਪਰਾਲਾ ਕੀਤਾ । ਸੰਤ ਜਗਤ ਸਿੰਘ ਲੰਪਾੜ ਤੋਂ ਆਰਾਮਦਿਹ ਕਾਰ ਲੈ ਕੇ ਦੀਵਾਨ ਵਿਚ ਹੀ ਆ ਹਾਜ਼ਰ ਹੋਏ । ਦਰਸ਼ਨ ਕੀਤੇ । ਗਦ ਗਦ ਹੋ ਗਏ । ਸਿੱਖ ਦੇ ਮਨ ਨੂੰ ਸੰਤੋਖ ਆ ਗਿਆ । ਸਰਬ ਸੁਖਾ ਗੁਰ ਦਰਸ਼ਨ ਪਾਏ ।

ਸੰਤਾਂ ਦੇ ਵੱਡੇ ਲੜਕੇ ਸ: ਮੋਹਰ ਸਿੰਘ ਨੇ ਅਤੇ ਜਿਨ੍ਹਾਂ ਦੇ ਘਰ ਡੇਰਾ ਸੀ, ਸ: ਗੁਰਚਰਨ ਸਿੰਘ ਨੇ ਪ੍ਰਸ਼ਾਦ ਛਕਣ ਸਮੇਂ, ਦੁਪਹਿਰੇ, ਬਿਨੈ ਕੀਤੀ ਸੀ : ਕਿਰਪਾ ਕਰਕੇ, ਨੇੜੇ ਆਏ ਹੋ ਲੰਪਾੜ ਜ਼ਰੂਰ ਚਰਨ ਪਾਓ । ਸੰਤ ਜਗਤ ਸਿੰਘ ਜੀ ਉਡੀਕ ਰਹੇ ਹਨ । ਸ੍ਰੀ ਸਤਿਗੁਰੂ ਜੀ ਨੇ ਫ਼ਰਮਾਇਆ ਸੀ : ਹੁਣ ਮੇਰੇ ਸਰੀਰ ਨੂੰ ਮੁਨਾਸਬ ਆਰਾਮ ਦੀ ਲੋੜ ਹੈ । ਰਾਤੀਂ 1 ਵਜੇ ਸਉਂ ਕੇ 3 ਵਜੇ ਫੇਰ ਇਸ਼ਨਾਨ ਪਾਣੀ ਕਰਕੇ ਤਿਆਰ ਹੋਇਆ, ਨਿੱਤ ਨੇਮ ਕੀਤਾ, ਵਾਰ ਸੁਣੀ । ਮੈਂ ਹੁਣ ਵੀ ਜਾ ਸਕਦਾ ਹਾਂ ਜੇ ਸ਼ਾਮ ਦਾ ਦੀਵਾਨ ਨ ਲਾਓ ਤਾਂ । ਢਾਈ ਘੰਟੇ ਦਾ ਸਮਾਂ ਤਾਂ ਲੰਪਾੜ ਲਈ ਜ਼ਰੂਰ ਲਗੇਗਾ ਮੋਹਰ ਸਿੰਘ—ਗੁਰਚਰਨ ਸਿੰਘ ਹੁਰਾਂ ਹਕੀਕਤ ਸਮਝ ਲਈ । ਫਿਰ ਸ: ਮੋਹਰ ਸਿੰਘ ਜੀ ਜਾ ਕੇ ਪਿਤਾ ਜੀ ਨੂੰ ਲੈ ਆਏ ।

## ਕੀਰਤਨ ਨਿਰਮੋਲਕ ਹੀਰਾ

ਗਿਆਨੀ ਬਲਵੰਤ ਸਿੰਘ ਜੀ ਦੇ ਸ਼ਬਦਾਂ ਦੀਆਂ ਤਰਜ਼ਾਂ-ਧਾਰਨਾਂ—ਭਾਵੇਂ ਪ੍ਰਚਲਤ ਗੁਰਦੁਆਰਾ ਢੰਗ ਅਨੁਸਾਰ ਹੀ ਸਨ ਪਰ ਉਨ੍ਹਾਂ ਦੀ ਲਿਵ ਅਤੇ ਪ੍ਰੇਮ ਦਸਦੇ ਸਨ ਕਿ

ਜਿਸ ਸਤਿਗੁਰੂ ਤੋਂ ਉਹ ਬਲਿਹਾਰ ਜਾ ਰਹੇ ਹਨ ਉਹ ਠੀਕ ਹੀ ਚਰਨਾਂ ਵਾਲਾ ਹੈ ਅਤੇ ਉਸਨੂੰ ਪ੍ਰਤਖ ਦਰਸ਼ਨ ਦੇ ਰਿਹਾ ਹੈ।

੬.30 ਵਜੇ ਸਤਿਗੁਰੂ ਜੀ ਨੇ ਅਪਣਾ ਦਿਲਰੁਬਾ ਸੁਰ ਕਰਕੇ ਤਰਬਾਂ ਦੀ ਥਰਥਰਾਹਟ ਵਿਚੋਂ ਪਹਾੜੀ ਰਾਗ ਦੀ ਮਧੁਰਤਾ ਨੂੰ ਰੂਪਮਾਨ ਕੀਤਾ। ਫਿਰ ਆਪ ਮੰਗਲਾ-ਚਰਣ ਕਰਕੇ ਸ਼ਬਦ ਦੀ ਟੇਕ ਲਈ :

ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ।
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ।
ਗੁਰਿ ਵਣੁ ਤਿਣੁ ਹਰਿਆ ਕੀਤਿਆ ਨਾਨਕ ਕਿਆ ਮਨੁਖ। ੨।
[ਆਦਿ ਗ੍ਰੰਥ, ਪੰਨਾ ੯੫੮

ਸਤਿਗੁਰੂ ਜੀ ਨੇ ਪਹਿਲੇ ਸ਼ਬਦਾਂ ਦਾ ਉੱਤਰ ਇਸ ਸਲੋਕ ਨਾਲ ਦੇ ਦਿਤਾ ਸੀ।

ਸ਼ਬਦ ਕੀਰਤਨ ਦੀ 7 ਵਜੇ ਸਮਾਪਤੀ ਹੋ ਗਈ। ਉਪਰੰਤ ਪ੍ਰੀਤਮ ਸਿੰਘ ਕਵੀ ਨੇ "ਮੰਗਣ" ਦੀ ਭਾਵ ਪੂਰਣ ਵਿਆਖਿਆ ਕੀਤੀ। 20 ਮਿੰਟ ਦਾ ਕਥਨ ਸਹੀ ਪ੍ਰਭਾਵ ਛੱਡ ਗਿਆ। ਫੇਰ 40 ਮਿੰਟ ਲਈ ਸਤਿਗੁਰਾਂ ਕਿਰਪਾ ਕੀਤੀ।

## ਉਪਦੇਸ਼ ਦੇ ਨੁਕਤੇ

—ਜਦੋਂ ਚਰਿਤਰ ਹੀਨਤਾ ਆ ਜਾਂਦੀ ਹੈ ਓਦੋਂ ਬੰਦਾ ਘਟੀਆ ਮੰਗਾਂ ਤੇ ਉਤਰ ਆਉਂਦਾ ਹੈ। ਜਿਵੇਂ, ਸਤਿਗੁਰੂ ਰਾਮ ਸਿੰਘ ਜੀ ਤੋਂ ਪੰਜਾਬ ਦੇ ਇਕ ਜਾਗੀਰਦਾਰ ਅਤੇ ਫ਼ੌਜੀ ਸਰਦਾਰ ਪੰਜਾਬ ਸਿੰਘ ਨੇ ਮੰਗ ਮੰਗੀ : ਸ਼ਰਾਬ ਅਤੇ ਕੰਜਰੀ। ਸਤਿਗੁਰਾਂ ਗੁੱਸੇ ਨਾਲ ਬਚਨ ਕੀਤਾ : ਜਾਹ ਓਇ ਪੰਜਾਬਿਆ ਖਰਾਬਿਆ, ਗਲ ਕੇ ਮਰੇਂਗਾ।

—ਕੋਈ ਦੱਸੇ ਕਿਸੇ ਨੇ ਪੁਤਰ, ਕਲਤਰ, ਲਛਮੀ, ਮਾਇਆ ਤੋਂ ਸੁਖ ਪਾਇਆ ਹੈ, ਮੈਂ ਉਸਨੂੰ ਦੱਸਾਂਗਾ ਕਿ ਉਹ ਦੁਖੀ ਕਿਸ ਗੱਲੋਂ ਹੈ ?

—ਡਾ: ਸੁਚਾਟ ਦੀ ਮੰਗ ਕਿੰਨੀ ਸਾਰਥਕ ਅਤੇ ਉਤਮ ਹੈ ਕਿਉਂਕਿ ਉਹ ਸਾਰ ਨਾਥ ਆਦਿ ਤੀਰਥਾਂ ਤੋਂ ਵੱਧ ਮਹਾਨਤਾ ਭੈਣੀ ਸਾਹਿਬ ਨੂੰ ਦਿੰਦਾ ਹੈ ਇਸ ਲਈ ਭਾਰਤ ਜਾ ਕੇ ਭੈਣੀ ਸਾਹਿਬ ਦਾ ਦਰਸ਼ਨ ਕਰਨਾ ਹੈ। ਫਿਰ ਤਾਕੀਦ ਕਰਕੇ ਅਪਣੇ ਸ਼ਾਂਤੀ ਮੰਦਰ ਦੇ ਉਦਘਾਟਨ ਅਤੇ ਨੀਂਹ ਪੱਥਰ ਰਖਣ ਲਈ ਮੈਨੂੰ ਸੱਦਿਆ।

—ਇਕ ਵਾਰ ਰਾਜਾ ਬਿਲਾਸ ਪੁਰੀਆ (ਹਿਮਾਚਲ) ਦੋ ਘੰਟੇ ਮੇਰੇ ਨਾਲ ਰਿਹਾ। ਉਸਨੇ ਦੱਸਿਆ ਕਿ ਉਹਦੇ ਰਾਜ ਵਿਚ ਪੂਰਣ ਸ਼ਰਾਬ ਬੰਦੀ ਹੈ ਪਰ ਕੀ ਕਰੇ ਅਨੰਦਪੁਰ ਸਾਹਿਬ ਤੋਂ ਬਲੈਡਰ ਆ-ਆ ਵਿਕਦੇ ਹਨ। ਮੈਨੂੰ ਤਾਂ ਸੁਣ ਕੇ ਬਹੁਤ ਸ਼ਰਮ ਮਹਿਸੂਸ ਹੋਈ।

—ਅਸੀਂ ਸਿੱਖੀ ਵਲ ਵਧਣ ਦਾ ਚਾਰਾ ਕਰੀਏ। ਗੁਰੂ ਵਲ ਸਨਮੁਖ ਰਹਿਣ ਦਾ ਉਦਮ ਅਤੇ ਚਾਰਾ ਕਰੀਏ।

—ਸੰਤ ਫੂਲਾ ਸਿੰਘ ਚਾਵਲਾ ਦਾ ਆਪਣੇ ਬੱਚਿਆਂ ਨੂੰ ਕਹਿਣ ਸੀ : ਕਾਕਾ,

ਆਪਣੀ ਸਨਮੁਖਤਾ ਗੁਰੂ ਵਲ ਰਖੋ। ਸਤਿਗੁਰਾਂ ਦੇ ਨਾਲ ਦੇ ਸੇਵਕਾਂ ਜਾਂ ਹੋਰ ਸੰਤਾਂ ਤੇ ਤੁਹਾਡੀ ਭਾਵਨਾ ਅਟਕ ਗਈ ਤਾਂ ਉਹ ਜਦੋਂ ਸਤਿਗੁਰਾਂ ਨਾਲ ਤੜਿੰਗ ਹੋਏ ਤੁਸੀਂ ਵੀ ਨਾਲ ਵੀ ਭਟਕ ਜਾਓਗੇ। ਸਦਾ ਸਤਿਗੁਰੂ ਵਲ ਸਨਮੁਖ ਰਹੋ।

—ਸੰਤ ਰਲਾ ਸਿੰਘ ਜੀ ਨੇ ਜਿਨ੍ਹਾਂ ਨੂੰ ਬਹੁਤ ਨਿਵਾਜਿਆ ਉਹ ਸ: ਅਮਰ ਸਿੰਘ ਨੰਬਰਦਾਰ ਨਕੌੜਾ (ਸਰਸਾ) ਅਤੇ ਬੀਬੀ ਲਾਭ ਕੌਰ ਸਤਿਗੁਰਾਂ ਵਲ ਏਨੇ ਵਿਸ਼ਵਾਸ ਭਰੇ, ਸਿੱਖੀ ਵਿਚ ਏਨੇ ਪਰਪਕ ਰਹੇ ਕਿ ਇਕ ਵਾਰ ਉਨ੍ਹਾਂ ਦੇ ਬੱਚੇ ਦੀ ਆਪਣੀ ਗ਼ਲਤੀ ਨਾਲ ਚੱਕੀ ਮਸ਼ੀਨ ਦੇ ਪਟੇ ਵਿਚ ਬਾਂਹ ਆ ਗਈ। ਬੱਚਾ ਚਲਦੇ ਇੰਜਨ ਕਾਰਨ ਫੀਤਾ ਫੀਤਾ ਹੋ ਗਿਆ। ਪੁਲਿਸ ਵਾਲੇ ਆਏ ਤਾਂ ਮਾਈ ਲਾਭ ਕੌਰ ਨੇ ਆਖਿਆ : ਵੀਰਾ, ਦੋਸ਼ ਕਿਸੇ ਦਾ ਵੀ ਨਹੀਂ। ਇਹ ਕਿਤੇ ਵੀ ਮਰ ਸਕਦਾ ਸੀ, ਹੁਣ ਤਾਂ ਸਤਿਗੁਰੂ ਦੀ, ਸਾਧ ਸੰਗਤ ਦੀ ਸੇਵਾ ਕਰਦਿਆਂ ਇਸ ਤਰ੍ਹਾਂ ਹੋਇਆ ਹੈ। ਮੇਰੀ ਕੋਈ ਸ਼ਕਾਇਤ ਨਹੀਂ।...ਪੁਲਿਸ ਵਾਲੇ ਮੂੰਹ ਤਕਦੇ ਰਹਿ ਗਏ।

—ਇਕ ਵਾਰ, ਠਾਕਰ ਜੀ ਕੇਸਰ ਕਿੱਲੀ (ਸੰਤ ਕੇਸਰ ਸਿੰਘ ਜੀ) ਮੁਹਾਵੇ ਵਾਲਿਆਂ ਦੀਵਾਨ ਵਿਚ ਆ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਬਾਰ ਬਾਰ ਮੱਥਾ ਟੇਕਿਆ। ਕਿਸੇ ਪੁੱਛਿਆ : ਸੰਤ ਜੀ ਏਨੀ ਵਾਰ ਮੱਥਾ ਕਿਉਂ ? ਕਹਿਣ ਲਗੇ : ਮੇਰੇ ਦਿਨ ਨਜ਼ਦੀਕ ਆ ਰਹੇ ਹਨ। ਮੈਂ ਵੇਖਦਾ ਹਾਂ ਜਿੰਨੇ ਮੱਥੇ ਟੇਕ ਲਵਾਂਗਾ, ਓਨਾ ਮੇਰਾ ਅਗਲਾ ਸਥਾਨ ਸੁਖਦਾਈ ਬਣ ਜਾਵੇਗਾ। ਮੇਰਾ ਜਨਮ ਮਰਨ ਦਾ ਗੇੜਾ ਮੁਕ ਜਾਵੇਗਾ।

—ਗੁਰੂ ਬਾਲਕ ਸਿੰਘ ਜੀ ਦੇ ਦਰਬਾਰ ਵਿਚ, ਕਿਸੇ ਲੋੜਵੰਦ ਨੇ ਭਾਈ ਸੰਤ ਸਿੰਘ ਤੋਂ ਲੋਈ ਮੰਗੀ। ਸੰਤ ਸਿੰਘ ਹੁਰਾਂ ਵੇਖ ਕੇ ਅੱਛਾ ਕੰਬਲ ਲਿਆ ਦਿਤਾ। ਲੈਣ ਵਾਲੇ ਦੀ ਆਸ਼ੀਰਵਾਦ ਸੁਣ ਕੇ ਸੰਤ ਸਿੰਘ ਨੇ ਕੰਬਲ ਵਾਪਸ ਲੈ ਲਿਆ : ਮੈਂ, ਤੈਨੂੰ ਦਿਤਾ ਭੂਰਾ ਹੰਢਾਉਣ ਵਾਸਤੇ ਇਸ ਲੋਕ ਵਿਚ ਮੁੜ ਕੇ ਨਹੀਂ ਆਉਣਾ ਚਾਹੁੰਦਾ। ਫੇਰ ਬਿਨਾ ਅਸੀਸ ਲੈਣ ਤੋਂ ਭੂਰਾ ਦੇ ਕੇ ਵਿਦਾ ਕੀਤਾ।

—ਬੱਚਿਆਂ ਨੂੰ ਆਪਣੇ ਸਭਿਆਚਾਰ ਅਤੇ ਬੋਲੀ ਦੀ ਤਾਲੀਮ ਰੋਜ਼ਾਨਾ ਦਿਓ ਨਹੀਂ ਤਾਂ ਸਮਾਂ ਬੀਤਣ ਤੇ ਪਛਤਾਓਗੇ। ਭਜਨ ਬਾਣੀ ਦੀ ਚੇਟਕ ਬੱਚਿਆਂ ਨੂੰ ਲਾਓ ਅਤੇ ਇਨ੍ਹਾਂ ਨੂੰ ਗੁਰਮੁਖੀ ਪੜ੍ਹਾਓ। ਸਿੱਖ ਬਣੋ ਅਤੇ ਸਿੱਖ ਬਣਾਓ।

## ਸੂਬਾ ਇੰਦਰ ਸਿੰਘ ਜੀ

ਸ੍ਰੀ ਸਤਿਗੁਰੂ ਜੀ ਨੇ 8 ਵਜੇ ਰਾਤੀਂ ਪ੍ਰਵਚਨ ਸਮਾਪਤ ਕੀਤਾ ਤਾਂ ਸੂਬਾ ਇੰਦਰ ਸਿੰਘ ਜੀ ਨੇ ਬੇਨਤੀ ਕੀਤੀ : ਸੱਚੇ ਪਾਤਸ਼ਾਹ ਕੱਲ ਭੋਗ ਪੈਣ ਪਿਛੋਂ ਕੜਾਹ ਪ੍ਰਸ਼ਾਦ ਦੇ ਗੱਫੇ ਆਪ ਜੀ ਸੰਗਤ ਨੂੰ ਵਰਤਾਓ। ਸ੍ਰੀ ਸਤਿਗੁਰੂ ਜੀ ਨੇ ਹਦਾਇਤ ਕੀਤੀ : ਤਾਂ ਫਿਰ ਭੋਗ ਵਾਸਤੇ ਕੜਾਹ ਪ੍ਰਸ਼ਾਦ ਖੂਹ ਦੇ ਜਲ ਦਾ ਅਤੇ ਸੋਧ ਦਾ ਤਿਆਰ

ਕਰਵਾਇਓ । ਆਮ ਵਰਤਣ ਲਈ ਜਿਵੇਂ ਤੁਹਾਨੂੰ ਸਹੂਲਤ ਹੋਵੇ ਤਿਵੇਂ ਬਣਵਾਓ । ਅਤੇ ਸੂਬਾ ਜੀ ਨੂੰ ਮਾਣ ਦਿਤਾ : ਮੈਨੂੰ ਵਰਤਾਣ ਦੀ ਡਿਊਟੀ ਲਗਾ ਕੇ ਮੈਥੋਂ ਇਕ ਚੰਗਾ ਕੰਮ ਕਰਵਾਓਗੇ ।

ਸੂਬਾ ਜੀ ਨੇ ਨਮਰ ਭਾਵ ਨਾਲ ਸਾਧ ਸੰਗਤ ਵਿਚ ਉਠ ਕੇ ਸ੍ਰੀ ਸਤਿਗੁਰੂ ਜੀ, ਮਾਤਾ ਜੀ, ਬੈਂਕੌਕ ਅਤੇ ਸਿਆਮ ਦੀ ਸੰਗਤ ਤੇ ਨਾਲ ਹੀ ਪ੍ਰੀਤਮ ਸਿੰਘ ਕਵੀ ਦਾ ਧਨਵਾਦ ਕੀਤਾ । ਸ਼ੁਕਰਾਨਾ ਅਦਾ ਕੀਤਾ ਸਤਿਗੁਰਾਂ ਦਾ ਕਿ ਆਪ ਜੀ ਨੇ ਵਕਤ ਦੀ ਥੁੜੋਂ ਵਿਚੋਂ ਵੀ ਚੰਗਮਈ ਦਰਸ਼ਨ ਦੇਣ ਲਈ ਸਮਾਂ ਕਢਿਆ । ਅੰਤ ਉਤੇ ਅਰਜ਼ ਕੀਤੀ : ਸੱਚੇ ਪਾਤਸ਼ਾਹ ਵਿਸਾਰਨਾ ਨਾ । ਏਥੋਂ ਦੀ ਸੰਗਤ ਨੂੰ ਆਪਣੇ ਬੱਚੇ ਜਾਣ ਕੇ ਜਦੋਂ ਵੀ ਥਾਈਲੈਂਡ ਦਰਸ਼ਨ ਦਿਓ ਜ਼ਰੂਰ ਸਮਾਂ ਦੇ ਕੇ ਨਿਵਾਜਣਾ । ਸਿੱਖੀ ਦਾਨ ਦੇਣਾ । ਸਾਡੀ ਚਰਨ ਕੰਵਲਾਂ ਤੋਂ ਪ੍ਰੀਤੀ ਨਾ ਟੁਟੇ ।

ਸੂਬਾ ਜੀ ਨੇ ਅਗਲੇ ਦਿਨ ਦਾ ਪ੍ਰੋਗਰਾਮ ਦੱਸਿਆ ਅਤੇ ਦੀਵਾਨ ਦੀ ਸਮਾਪਤੀ ਹੋ ਗਈ ।

ਸਤਿਗੁਰੂ ਜੀ ਤਾਂ ਡੇਰੇ ਪਧਾਰੇ ਧਰਮਸਾਲਾ ਵਿਚ ਲੰਗਰ ਛਕਣ ਲਈ ਪੰਗਤਾਂ ਲਗ ਗਈਆਂ । ਥਾਈਲੈਂਡ ਵਿਚ ਗੁਰੂ ਕੇ ਲੰਗਰ ਦਾ ਅਰਥ ਹੈ 5 ਤੋਂ 10 ਸਬਜ਼ੀਆਂ, ਵਿਵਿਧ ਭਾਂਤ ਦੇ ਚਾਵਲ, ਚਟਨੀਆਂ ਆਦਿ ਪਦਾਰਥ ।

## ਸ: ਗੁਰਚਰਨ ਸਿੰਘ ਕੇ ਘਰ

ਸੱਚੇ ਪਾਤਸ਼ਾਹ ਮੇਰੀ ਗ਼ਰੀਬੀ ਨੂੰ ਵੇਖ ਕਦੇ ਕਦੇ ਮੇਰੇ ਵਲ ਵਿਸ਼ੇਸ਼ ਮੋਹ ਪਿਆਰ ਪਰਦਰਸ਼ਤ ਕਰਦੇ ਹਨ । ਅੱਜ ਮੈਨੂੰ ਸ: ਗੁਰਚਰਨ ਸਿੰਘ ਕੇ ਮਕਾਨ ਦੀ ਤੀਜੀ ਛੱਤੇ ਲੈ ਜਾ ਕੇ ਪਹਾੜੀ ਉਤਲੇ ਬੋਧ ਮੰਦਰ ਦੀਆਂ ਬਿਜਲੀ ਬੱਤੀਆਂ ਦਿਖਾਣ ਦੀ ਕਿਰਪਾ ਕੀਤੀ । ਸੇਠ ਜੀ, ਪ੍ਰਧਾਨ ਜੀ ਅਤੇ ਸ: ਮਨਚੰਦਾ ਆਦਿ ਹੋਰ ਵਿਅਕਤੀ ਵੀ ਮੌਜੂਦ ਸਨ ।

ਪ੍ਰਧਾਨ ਜਸਪਾਲ ਸਿੰਘ ਨੇ ਖ਼ਬਰ ਸੁਣਾਈ ਕਿ ਜਾਪਾਨ ਵਿਚ ਗਏ ਚੀਨ ਦੇ ਵਾਈਸ ਪ੍ਰੈਜ਼ੀਡੈਂਟ ਨੇ ਪਹਿਲੀ ਦਾਅਵਤ ਤੇ ਹੀ ਰੂਸ ਦੇ ਖ਼ਿਲਾਫ਼ ਛੀਂਟਾਕਸ਼ੀ ਕੀਤੀ । ਜਾਪਾਨ ਦੇ ਪ੍ਰੀਮੀਅਰ ਫ਼ਾਕੂਡਾ ਨੇ ਤੁਰਤ ਕਿਹਾ : ਰੂਸ ਬਾਰੇ ਆਪਣੇ ਦੌਰੇ ਵਿਚ ਕੁਛ ਨ ਆਖੋ, ਸਾਡੀ ਉਸ ਨਾਲ ਦੋਸਤੀ ਹੈ ।

## ਮੇਰੇ ਨਾਲ ਦੇ

ਇਸ ਪ੍ਰਸੰਗ ਵਿਚ ਗੱਲ ਬਾਤ ਚਲਦਿਆਂ ਜਸਪਾਲ ਸਿੰਘ ਨੇ ਮੈਨੂੰ ਪੁਛਿਆ : ਤੁਸੀਂ ਕਿਹੜੇ ਕਮਿਊਨਿਸਟ ਹੋ ?

ਸਤਿਗੁਰੂ ਜੀ ਨੇ ਮੇਰੇ ਕੁਛ ਵੀ ਬੋਲਣ ਤੋਂ ਪਹਿਲੋਂ, ਝਟਪਟ ਉੱਤਰ ਦਿਤਾ : ਕਵੀ ਹੁਰੀਂ ਰੂਸ ਦੇ ਨਾਲ ਦੇ ਹਨ ਅਤੇ ਮੈਂ ਕਵੀ ਹੁਰਾਂ ਦੇ ਨਾਲ ਦਾ ਹਾਂ । ਜਾਂ ਇੰਜ ਕਹਿ ਲਓ, ਮੈਂ ਰੂਸ ਦੇ ਨਾਲ ਦਾ ਹਾਂ, ਕਵੀ ਹੁਰੀਂ ਮੇਰੇ ਨਾਲ ਦੇ ਹਨ । ਅਤੇ ਇਸ ਸਮੇਂ ਸਤਿਗੁਰਾਂ ਨੇ ਇਕ ਰੂਸੀ ਵਿਦਵਾਨ ਜੋ ਕਿ ਭਾਰਤੀ ਭਾਸ਼ਾਵਾਂ ਦਾ ਵੀ ਪਾਰੰਗਤ

ਹੈ, ਸ੍ਰੀ ਚੇਲੀਸ਼ੇਵ ਨੂੰ ਯਾਦ ਕੀਤਾ ।

ਆਪ ਜੀ ਨੇ ਬਚਨ ਜਾਰੀ ਰਖਿਆ : 1960-61 ਦੇ ਲਾਗੇ ਅਸਾਂ ਲੇਖਕਾਂ ਦੀ ਇਕ ਕਾਨਫ਼ਰੰਸ ਲੁਧਿਆਣੇ ਬੁਲਾਈ, ਜਿਸ ਵਿਚ ਚੈਲੀਸ਼ੇਵ ਸਾਡਾ ਪ੍ਰਾਹੁਣਾ ਸੀ । ਕਿਸੇ ਨੇ ਉਸ ਨਾਲ ਮੇਰੀਆਂ ਫੋਟੋ ਪੰਡਤ ਜਵਾਹਰ ਲਾਲ ਨੂੰ ਵਖਾ ਕੇ ਸੀਖਿਆ । ਸਾਡੇ ਕਿਸੇ ਸ਼ੁਭ ਚਿੰਤਕ ਨੇ ਸਾਨੂੰ ਵੀ ਆ ਦੱਸਿਆ । ਮੈਂ ਦੀਵਾਨ ਚਮਨ ਲਾਲ ਨੂੰ ਸਲਾਹ ਦਿਤੀ : ਆਪਾਂ ਜਤਨ ਕਰਕੇ ਪੰ: (ਜਵਾਹਰ ਲਾਲ) ਨਹਿਰੂ ਨੂੰ ਸੰਸਾਰ ਸ਼ਾਂਤੀ ਮਿਸ਼ਨ ਵਿਚ ਲਿਆਈਏ ।

ਸੋਚ ਕੇ, ਤਜਵੀਜ਼ ਨਾਲ, ਵਿਗਿਆਨ ਭਵਨ ਦਿੱਲੀ ਵਿਚ ਇਕ ਮੀਟਿੰਗ ਰਖੀ । ਇਸਦੀ ਪ੍ਰਧਾਨਗੀ ਪੰ: ਨਹਿਰੂ ਪਾਸੋਂ ਕਰਵਾਈ । ਝਖ ਮਾਰਨ ਵਾਲੇ ਵਿੰਹਦੇ ਹੀ ਰਹਿ ਗਏ !

ਏਥੇ ਸਤਿਗੁਰੂ ਜੀ ਨੇ ਚੀਨ ਦੀ ਉਸ ਨੀਤੀ ਨੂੰ ਨਾ ਪਸੰਦ ਕੀਤਾ ਜਿਸ ਅਨੁਸਾਰ ਉਹ ਵੀਅਤਨਾਮ, ਕੰਬੋਡੀਆ ਅਤੇ ਲਾਓਸ ਵਲ ਪਹੁੰਚ ਰਖਦਾ ਹੈ । ਇਹਦੇ ਵਲ ਇੰਗਤ ਕੀਤਾ ਕਿ ਇਕੋ ਮਿਸ਼ਨ ਦੇ ਪ੍ਰਚਾਰਕ ਰੂਸ ਅਤੇ ਚੀਨ ਕਿੱਥੇ ਕਿੱਥੇ ਖਲੋਤੇ ਹਨ ।

ਸਤਿਗੁਰੂ ਜੀ ਨੇ ਬੈਰੂਤ ਵਿਚ ਦੂੰਹ ਧਰਮਾਂ ਵਾਲਿਆਂ ਦੀ ਪਰਸਪਰ ਲੜਾਈ ਨੂੰ ਧਰਮ ਦੀ ਰੂਹ ਤੋਂ ਬਾਹਰਿਆਂ ਦੱਸਿਆ । ਤੇ ਕਹਿਣ ਲਗੇ : ਬੈਰੂਤ ਤਬਾਹੀ ਦੇ ਕੰਢੇ ਪਹੁੰਚ ਗਿਆ ਹੈ । ਸ਼ਹਿਰ ਵਿਚ ਹੁਣ ਖੰਡਹਰ ਦੀ ਦਿੱਸਦੇ ਹਨ । ਸਤਿਗੁਰਾਂ ਯਾਦ ਕੀਤਾ : ਕਿਵੇਂ ਬੈਰੂਤ ਵਿਚ ਹੇਠੋਂ ਤੁਰਿਆਂ ਅੰਗੂਰ ਵੇਲਾਂ ਬਿਲਡਿੰਗਾਂ ਦੀਆਂ ਤੀਜੀ, ਚੌਥੀ ਛੱਤਾਂ ਤਕ ਫੈਲੀਆਂ ਸੁਹਣੀਆਂ ਲਗਦੀਆਂ ਸਨ । ਮਿੱਠੀ ਤੇ ਲੁਭਾਵਣੀ ਵਰਾਇਟੀ ਦੇ ਅੰਗੂਰ ਦਿੰਦੀਆਂ ਸਨ ।

ਆਰਾਮ ਕਰਨ ਲਈ ਇਸ ਛੱਤੋਂ 10 ਵਜੇ ਹੀ ਹਿੱਲਿਆ ਗਿਆ ।

**26 ਅਕਤੂਬਰ 1978, ਵੀਰਵਾਰ**
**ਬੈਂਕੋਕ, ਥਾਈਲੈਂਡ**

## ਚੰਗਮਈ ਵਿਖੇ

ਆਸਾ ਦੀ ਵਾਰ ਦਾ ਸੁਕੀਰਤਨ ਸੂਬਾ ਇੰਦਰ ਸਿੰਘ ਜੀ ਚੰਗਮਈ ਵਾਲਿਆਂ ਦੇ ਘਰ ਹੋਇਆ । ਲੰਮੇ ਗਾਲੇ ਦੀ ਸਿਖਰਲੀ ਲੰਬਾਈ ਪਾਸ ਜਾ ਕੇ ਇਹਨਾਂ ਇਕ ਗਾਲੇ ਦਾ ਹੋਰ ਪਿਛਵਾੜਾ ਖ਼ਰੀਦ ਲਿਆ ਸੀ । ਏਥੇ ਨਵੀਂ ਉਸਾਰੀ ਕੀਤੀ ਹੈ । ਵਾਰ ਲੁਆਣ ਦਾ ਪ੍ਰਯੋਜਨ ਮਕਾਨ ਦੀ ਚੱਠ ਕਰਵਾਣੀ ਤੇ ਸਤਿਗੁਰੂ ਜੀ ਅਤੇ ਸਾਧ ਸੰਗਤ ਦੇ ਚਰਨ ਪੁਆਣੇ ਸਨ । 4 ਵਜੇ ਅਮ੍ਰਿਤ ਵੇਲੇ ਤੋਂ ਜਾਰੀ ਹੋਇਆ ਕੀਰਤਨ 6.15 ਤਕ ਰਿਹਾ । ਹਾਜ਼ਰੀ ਬਹੁਤ ਹੋ ਗਈ । ਮੇਰੇ ਜਾਣ ਤਕ ਸਰੋਤਿਆਂ ਵਿਚ ਗਿਆਨੀ ਬਲਵੰਤ ਸਿੰਘ ਅਤੇ ਰਾਗੀ ਭਾਈ ਜੁਗਿੰਦਰ ਸਿੰਘ (ਤਖਿਆਣੀ—ਬੀੜ ਭਮਾਰਸੀ ਨੇੜੇ) ਪਟਿਆਲਾ ਵੀ ਕੀਰਤਨ ਰਸ ਮਾਣ ਰਹੇ ਸਨ ।

ਇਸ ਤੋਂ ਉਪ੍ਰੰਤ ਤਿੰਨ ਭੋਗ ਆਦਿ ਗ੍ਰੰਥ ਸਾਹਿਬ ਜੀ ਦੇ ਪਾਏ ਗਏ ।

1 ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ।

1 ਪਾਠ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਪ੍ਰਾਪਤ ਹੋਣ ਦੀ ਖ਼ੁਸ਼ੀ ਵਿਚ ।

1 ਪਾਠ ਨਵੇਂ ਮਕਾਨ ਦੀ ਚੱਠ ਦੇ ਸੰਬੰਧ ਵਿਚ ।

ਅੱਜ ਸੋਧ ਦਾ ਕੜਾਹ ਪ੍ਰਸ਼ਾਦ ਸਤਿਗੁਰੂ ਜੀ ਦੇ ਵਿਦੇਸ਼ ਸਚਿਵ ਸः ਸੁਰਿੰਦਰ ਸਿੰਘ ਮਨਚੰਦਾ ਨੇ ਬਣਾਇਆ ਅਤੇ ਖੁਲ੍ਹਾ ਬੀਬੀ ਸੁਰਜੀਤ ਕੌਰ ਨੇ । ਸਤਿਗੁਰੂ ਜੀ ਨੇ ਵਿਅੰਗ ਭਰੀ ਟਿਪਣੀ ਕੀਤੀ : ਸੁਰਿੰਦਰ ਦਾ ਬਣਾਇਆ ਪ੍ਰਸ਼ਾਦ ਜ਼ਰਾ ਕੱਚਾ ਰਹਿ ਗਿਆ ਹੈ, ਬੀਬੀ ਸੁਰਜੀਤ ਦਾ ਬਣਾਇਆ ਵਧੇਰੇ ਰੜ੍ਹ ਗਿਆ ਹੈ । ਦੋਹਾਂ ਨੂੰ ਮਿਲਾਇਆਂ ਲੇਖਾ ਬਰਾਬਰ !

ਪੰਗਤਾਂ ਲਗ ਗਈਆਂ । ਸਿੰਘ ਸਭਾ ਗੁਰਦੁਆਰਾ ਦੇ ਸੇਵਕਾਂ ਨੂੰ ਖ਼ਾਸ ਮਾਣ ਦਿਤਾ ਗਿਆ । ਚਾਰੇ ਪਾਸੇ ਉਮਾਹ ਅਤੇ ਉਤਸਾਹ ਦੀਆਂ ਲਹਿਰਾਂ ਆ-ਜਾ ਰਹੀਆਂ ਸਨ । ਕਾਰਨ ਸੀ ਸ੍ਰੀ ਸਤਿਗੁਰੂ ਜੀ ਦੁਆਰਾ ਆਪਣੇ ਸਿੱਖਾਂ ਸੇਵਕਾਂ ਨੂੰ ਆਪਣੇ ਕਰ ਕਮਲਾਂ ਦੁਆਰਾ ਕੜਾਹ ਪ੍ਰਸ਼ਾਦ ਵਰਤਾਣਾ । ਵਾਤਾਵਰਣ ਵਿਚ ਇਕ ਆਨੰਦ ਅਤੇ ਮੋਹ ਭਾਵ । ਕੜਾਹ ਪ੍ਰਸ਼ਾਦ ਵਰਤਾਂਦੇ ਸਤਿਗੁਰੂ ਹਰੇਕ ਨੂੰ ਇਕ ਦੋ ਪਿਆਰੇ ਬੋਲ ਵੀ ਆਖ ਰਹੇ ਸਨ—ਕਿਸੇ ਨੂੰ ਜ਼ਿਮੇਵਾਰੀਆਂ ਦਾ ਅਹਿਸਾਸ ਕਰਵਾਂਦੇ, ਕਿਸੇ ਨੂੰ ਕੇਸ ਦਾੜ੍ਹੀ ਵਲੋਂ ਸੁਚੇਤ ।

ਲੰਗਰ ਵਿਚ ਡੋਨੇ ਭਰ ਭਰ ਮਿਠਾਈ ਦੇ ਵਰਤਾਏ ਗਏ । ਦੁੱਧ ਦੇ ਵੀ ਖੁਲ੍ਹੇ ਗੱਫੇ ਮਿਲੇ । ਸਤਿਗੁਰੂ ਜੀ ਆਪਣੇ ਨਿਕਟੀਆਂ ਨਾਲ ਉਪਰਲੀ ਛੱਤੇ ਬੈਠ ਫਲਾਹਾਰ ਕੀਤਾ ।

### ਵਾਪਸੀ ਬੈਂਕੋਕ ਨੂੰ

7.15 ਤਕ ਸ: ਗੁਰਚਰਨ ਸਿੰਘ ਦੇ ਘਰ ਪਹੁੰਚਿਆ ਗਿਆ ਜਿਥੇ ਡੇਰਾ ਸੀ । ਸਤਿਗੁਰਾਂ ਕੁਛ ਆਰਾਮ ਕੀਤਾ । ਸੇਵਕਾਂ ਸਾਮਾਨ ਬੰਨ੍ਹਿਆ ਅਤੇ ਚੱਲਣ ਦਾ ਸਾਜ ਹੋ ਗਿਆ । 8.45 ਹਵਾਈ ਅੱਡੇ ਤੇ ਜਾਣ ਲਈ ਗੱਡੀਆਂ ਆ ਗਈਆਂ ।

ਸ਼ਹਿਰ ਤੋਂ ਦੱਖਣ ਵਲ; ਚੰਗਮਈ ਦੀ ਏਅਰ ਪੋਰਟ ਇਕ ਹਰੀ ਭਰੀ ਪਹਾੜੀ ਦੀ ਗੋਦ ਵਿਚ ਹੈ । ਸ਼ਾਂਤ, ਸੁਖਦ, ਹਰਿਆਲੀ, ਜਲ-ਨਹਿਰਾਂ ਨਾਲ ਘਿਰੀ ਹੋਈ ਚਿਆਂਗ ਮਾਈ ਨਗਰੀ ਪਿਛੇ ਛੁਟਦੀ ਜਾ ਰਹੀ ਸੀ । ਬਹੁਤ ਸਾਰੀ ਸੰਗਤ ਨਿਜੀ ਵਾਹਨਾਂ ਤੇ ਅਪਣੇ ਦਿਲਾਂ ਦੇ ਬਾਦਸ਼ਾਹ, ਸੱਚੇ ਪਾਤਸ਼ਾਹ ਜੀ ਨੂੰ ਵਿਦਾ ਕਰਨ ਆਈ ਹੋਈ ਸੀ,।

### ਜਹਾਜ਼ ਲੇਟ

ਹਵਾਈ ਅੱਡੇ ਤੇ ਪਹੁੰਚਣ ਤੇ ਪਤਾ ਲਗਾ ਜਹਾਜ਼ ਅਧਾ ਘੰਟਾ ਲੇਟ ਹੈ । ਸ੍ਰੀ ਸਤਿਗੁਰੂ ਜੀ ਇਕ ਸੁਆਗਤ ਕਕਸ਼ ਵਿਚ ਵਿਛਾਏ ਗਏ ਸੋਫੇ ਤੇ ਸੁਸ਼ੋਭਤ ਹੋ ਗਏ । ਆਪ ਜੀ ਨੂੰ ਵਿਦਾ ਕਰਨ ਵਾਲਿਆਂ ਵਿਚ ਗਿਆਨੀ ਬਲਵੰਤ ਸਿੰਘ ਅਤੇ ਰਾਗੀ ਭਾਈ ਜੁਗਿੰਦਰ ਸਿੰਘ ਵੀ ਪਹੁੰਚੇ ਹੋਏ ਸਨ । ਦੀਵਾਨ ਵਿਚ ਵੀ ਦੋਹਾਂ ਗੁਰੂ ਚਰਨਾਂ ਵਿਚ

ਟਿੱਕਲ ਰਖ ਮੱਥਾ ਟੇਕਿਆ ਸੀ ਏਥੇ ਵੀ ਉਨ੍ਹਾਂ ਦਾ ਉਹੋ ਸਤਿਕਾਰ ਸ਼ਰਧਾ ਸੀ। ਸਤਿਗੁਰੂ ਜੀ ਨੇ ਸਨਮੁਖ ਬੇਠਾਲ ਕੇ ਮਾਣ ਬਖ਼ਸ਼ਿਆ।

ਮੈਂ ਇਸ ਸਮੇਂ ਥਾਈਲੈਂਡ ਦੀ ਸੰਗਤ ਦੇ ਪ੍ਰਧਾਨ ਸੇਠ ਜਸਪਾਲ ਸਿੰਘ ਨਾਲ ਬਹੁਤ ਕੁਛ ਸੁਣ-ਜਾਣ ਰਿਹਾ ਸਾਂ।

## ਉਡਾਰੀ

ਜਹਾਜ਼ 10.10 ਤੇ ਚੱਲਿਆ। ਥਾਈ ਏਅਰ ਵੇਜ਼ ਦਾ ਐਵਰੋ, ਜਿਸ ਵਿਚ 45 ਸਵਾਰੀਆਂ ਬੈਠਦੀਆਂ ਹਨ। ਇਸ ਵਿਚ 17 ਜਣੇ ਬੈਂਕੋਕ ਵਾਸਤੇ ਬੈਠੇ। ਸ੍ਰੀ ਸਤਿਗੁਰੂ ਜੀ ਅਤੇ ਸੇਠ ਜੀ ਸੱਜੇ ਪਾਸੇ ਦੀਆਂ ਮੂਹਰਲੀਆਂ ਸੀਟਾਂ ਤੇ ਬੈਠੇ। ਖੱਬੇ ਪਾਸੇ ਬਾਰੀ ਨਾਲ ਮਾਤਾ ਜੀ ਅਤੇ ਨਾਲ ਪੂਰਬਾ। ਪਿਛੇ ਬਾਕੀ ਸਰੀਰ।

ਸਫ਼ਰ ਜਾਰੀ ਹੋ ਗਿਆ। ਹੇਠਾਂ ਸਫ਼ੈਦ ਬੱਦਲਾਂ ਦੇ ਤੋਦੇ। ਹੋਰ ਹੇਠਾਂ ਕਿਤੇ ਰੁੱਖਾਂ ਭਰੇ ਪਹਾੜ-ਨਦੀਆਂ, ਨਿੱਕੇ ਨਿੱਕੇ ਸ਼ਹਿਰ। ਪਰ ਛੇਤੀ ਹੀ ਨਜ਼ਰ ਪੈ ਗਿਆ ਹੇਠਾਂ ਮੀਲਾਂ ਬੱਧੀ ਹੜਾਂ ਦਾ ਪ੍ਰਕੋਪ। ਖੇਤਾਂ ਵਿਚ ਫਸਲਾਂ ਜਲ-ਕੱਜੀਆਂ। ਸ਼ਹਿਰਾਂ ਵਿਚ ਗਲੀਆਂ ਜਲ-ਭਰੀਆਂ। ਸਾਡੇ ਜਹਾਜ਼ ਦੀ ਉਡਾਣ ਅੱਧਾ ਘੰਟਾ ਏਸ ਲਈ ਲੇਟ ਹੋਈ ਸੀ ਕਿ ਉਡਣ-ਪਟੜੀ ਤੇ ਪਾਣੀ ਆ ਗਿਆ ਸੀ। ਏਨਾ ਜਲ ਪ੍ਰਕੋਪ ਥਾਈਲੈਂਡ ਦੀ ਹਿਸਟਰੀ ਵਿਚ ਪਹਿਲਾਂ ਕਦੇ ਨਹੀਂ ਆਇਆ, ਇੰਜ ਕਹਿੰਦੇ ਨੇ ਏਥੋਂ ਦੇ ਵਸਨੀਕ।

## ਬੈਂਕੋਕ ਵਿਚ

11.30 ਡੋਨ ਮੋਂਗ ਏਅਰਪੋਰਟ ਤੇ ਉਤਰੇ। ਹਵਾਈ ਅੱਡੇ ਤੋਂ ਨਿਕਲਦਿਆਂ ਹੀ ਪਤਾ ਲਗਾ ਕਿ ਗਲੀਆਂ ਸੜਕਾਂ ਵਿਚ ਬੇਥਵੇ ਪਾਣੀ ਕਾਰਨ ਟ੍ਰੈਫ਼ਿਕ ਰੁਕ ਰੁਕ ਕੇ ਚਲ ਰਹੀ ਹੈ। ਸੇਠ ਸਪੁਤ੍ਰ ਬਖ਼ਸ਼ੀਸ਼ ਸਿੰਘ ਸਤਿਗੁਰਾਂ ਦਾ ਰਥਵਾਹੀਆ ਆਪਣੀ ਗੱਡੀ ਨਾਲ 26 ਕਿਲੋਮੀਟਰ ਸਫ਼ਰ ਡੇਢ ਘੰਟੇ ਵਿਚ ਕਰ ਸਕਿਆ। ਡੇਰੇ ਵਾਲੇ ਬੰਗਲੇ ਮਸਾਂ ਇਕ ਵਜੇ ਪੁੱਜਿਆ ਜਾ ਸਕਿਆ। ਮੈਂ ਸੇਠ ਜਸਪਾਲ ਸਿੰਘ ਦੀ ਸੰਫੈਡ ਵਾਲੀ ਦੁਕਾਨ ਤੇ ਉਸ ਦੇ ਨਾਲ ਹੀ ਪਹੁੰਚ ਗਿਆ।

### 27 ਅਕਤੂਬਰ 1978, ਸ਼ੁਕਰਵਾਰ
### ਬੈਂਕੋਕ, ਥਾਈਲੈਂਡ

## ਬੈਂਕੋਕ ਵਿਚ ਅੰਤਮ ਦਿਨ

ਲਗਭਗ 6 ਵਜੇ ਮੇਰੀ ਪਹੁੰਚ ਨਾਮਧਾਰੀ ਧਰਮਸਾਲਾ ਸੋਇ ਅਸੋਕ ਵਿਚ ਹੋਈ ਤਾਂ 'ਤੁਮ ਘਰਿ ਆਵਹੁ ਮੇਰੇ ਮੀਤ' ਗੰਵਿਆਂ ਜਾ ਰਿਹਾ ਸੀ। ਸ੍ਰੀ ਸਤਿਗੁਰੂ ਜੀ ਪਲਾਸਟਿਕ ਫੁੱਲਾਂ ਨਾਲ ਸਜੀ ਪਾਲਕੀ ਵਿਚ ਚੌਕੜਾ ਲਗਾਈ ਮਾਲਾ ਫੇਰ ਰਹੇ ਸਨ। ਸਾਹਮਣੇ ਬੈਂਕੋਕ ਦਾ ਕੀਰਤਨੀ ਜੱਥਾ ਵਾਰ ਨੂੰ ਸਮਾਪਤ ਕਰਨ ਉਤੇ ਸੀ। ਸਾਧ ਸੰਗਤ ਵਡੇਰੀ ਗਿਣਤੀ ਵਿਚ ਦਰਸ਼ਨ-ਸੁਖ ਪ੍ਰਾਪਤ ਕਰ ਰਹੀ ਸੀ।

ਅੱਜ ਸਾਡਾ ਇਸ ਦੌਰੇ ਦਾ ਆਖ਼ਰੀ ਦਿਨ ਹੈ। ਇਸ ਲਈ ਗੁਰੂ ਕੀ ਹਜ਼ੂਰੀ ਵਿਚ ਆਨੰਦ ਕਾਰਜ ਕਰਨ ਹਿਤ, ਧਰਮਸਾਲਾ ਹਾਲ ਵਿਚ ਹੀ ਹਵਨ ਕੀਤਾ ਗਿਆ ਹੈ। ਵਾਤਾਵਰਣ ਸੁਗੰਧਤ ਹੈ। ਹਵਨ ਕੁੰਡ ਦੇ ਚੌਤਰਫੀਂ ਚਾਰ ਕੇਲੇ ਦੇ ਥੰਮ ਗੱਡ ਕੇ ਵੇਦੀ ਦੀ ਰਚਨਾ ਕੀਤੀ ਗਈ ਹੈ। ਇਹ ਹਰਿਆਲੀ ਵੇਦੀ ਵੰਨੀ ਵੰਨੀ ਦੇ ਫੁੱਲਾਂ ਨਾਲ ਸਜਾਈ ਗਈ ਹੈ।

ਕੀਰਤਨੀਆਂ ਨੇ ਥਾਂ ਵਿਹਲਾ ਕੀਤਾ। ਅੱਜ ਨਾਮਧਾਰੀ ਨੌਜਵਾਨ ਕੈਮਰਿਆਂ ਨਾਲ ਸਨੱਧ ਬੱਧ ਹੋਏ-ਹੋਏ ਇਸ ਘੜੀ ਦੀਆਂ ਹਿਰਦੇ ਗਰਮਾਂਦੀਆਂ ਯਾਦਾਂ ਪਕੜ ਰਖਣੀਆਂ ਚਾਹੁੰਦੇ ਸਨ। ਆਦਿ ਗ੍ਰੰਥ ਸਾਹਿਬ ਅਤੇ ਕੜਾਹ ਪ੍ਰਸ਼ਾਦ ਲਿਆਂਦੇ ਗਏ। ਮੇਰੇ ਸਾਹਮਣੇ, ਵੇਦੀ ਪਾਸ ਦੋ ਜੋੜੇ ਅਨੰਦ ਕਾਰਜ ਕਰਵਾਣ ਲਈ, ਸਫ਼ੈਦ ਚੱਦਰਾਂ ਉਪਰ ਚੌਕੜੇ ਮਾਰੀ ਬੈਠੇ ਹਨ। ਉਹ ਜੋੜੇ ਇਹ ਹਨ :

1. ਸ੍ਰੀ ਨਾਰਾਇਣ ਸਿੰਘ ਸਪੁਤ੍ਰ ਸ: ਰਘੁਬੀਰ ਸਿੰਘ ਖੰਨਪੁਰੀ
   ਬੀਬੀ ਜੁਗਿੰਦਰ ਕੌਰ ਸਪੁਤ੍ਰੀ ਸੰਤ ਕਪੂਰ ਸਿੰਘ
2. ਸ੍ਰੀ ਗਿਆਨ ਸਿੰਘ ਸਪੁਤ੍ਰ ਸੰਤ ਸੰਪੂਰਨ ਸਿੰਘ ਗੋਰੋਵਾੜਾ
   ਬੀਬੀ ਕੰਵਲ ਜੀਤ ਕੌਰ ਸਪੁਤ੍ਰੀ ਸ: ਜਸਵੰਤ ਸਿੰਘ ਨਰੂਲਾ

6.05 ਤੇ ਲਾਵਾਂ ਦਾ ਪਾਠ ਆਰੰਭ ਹੋ ਗਿਆ, ਗੰਢ ਚਤਰਾਵਾ ਹੋਏ ਜੋੜੇ ਉਠ ਕੇ ਲਾਵਾਂ ਲੈਣ ਲਗੇ, ਅੱਗੇ ਪੁਰਸ਼ ਪਿਛੇ ਨਾਰੀ, 3 ਮਿੰਟ ਵਿਚ ਹੀ ਲਾਵਾਂ ਹੋ ਕੇ ਵਿਆਹ ਦੀ ਰਸਮ ਮੁਕੰਮਲ ਹੋ ਗਈ। ਜੋੜੇ ਯਥਾ ਸਥਾਨ ਬੈਠੇ ਹੀ ਸਨ ਕਿ ਭੋਗਾਂ ਦੇ ਸ਼ਲੋਕ ਪੜ੍ਹੇ ਜਾਣ ਲਗੇ। ਸਮਾਪਤੀ ਸਮੇਂ ਪੂਰਬਾ ਨੇ ਅਰਦਾਸ ਕੀਤੀ ਜਿਸ ਤੋਂ ਮਾਲੂਮ ਹੋਇਆ ਕਿ ਭੋਗ ਹੇਠ ਲਿਖੇ ਅਨੁਸਾਰ ਪਾਏ ਗਏ ਹਨ :

1 ਪਾਠ ਸ: ਪ੍ਰਿਥੀਪਾਲ ਸਿੰਘ ਖੰਨਪੁਰੀ ਵਲੋਂ ਸ: ਨਰੈਣ ਸਿੰਘ ਦੇ ਅਨੰਦ ਕਾਰਜ ਦੀ ਖੁਸ਼ੀ ਵਿਚ,

1 ਪਾਠ ਸੇਠ ਬਹਾਦਰ ਸਿੰਘ ਚਾਵਲਾ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ,

12 ਪਾਠ ਬੀਬੀ ਸੁਰਜੀਤ ਕੌਰ ਪ੍ਰਧਾਨ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿਚ,

1 ਪਾਠ ਸੰਤ ਕਪੂਰ ਸਿੰਘ ਗੋਰੋਵਾੜਾ ਵਲੋਂ ਅਨੰਦ ਕਾਰਜ ਦੀ ਖੁਸ਼ੀ ਨਮਿਤ;

1 ਪਾਠ ਬੀਬੀ ਹਰਮੀਤ ਕੌਰ ਵਲੋਂ ਸਤਿਗੁਰੂ ਜੀ ਦੇ ਬੈਂਕੋਕ ਪਧਾਰਨ ਦੀ ਖੁਸ਼ੀ ਵਿਚ।

## ਬੀਬੀ ਸੁਰਜੀਤ ਕੌਰ ਪ੍ਰਧਾਨ

ਜਿਸ ਬੀਬੀ ਸੁਰਜੀਤ ਕੌਰ ਸੁਪਤਨੀ ਸੁਰਗਵਾਸੀ ਸੇਠ ਦਰਸ਼ਨ ਸਿੰਘ ਗੋਰੋਵਾੜਾ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ 12 ਪਾਠਾਂ ਦੇ ਭੋਗ ਪੁਆਏ ਹਨ, ਇਹ ਅਟਲ ਪ੍ਰਤਾਪੀ ਜੀ ਦੀ ਯਾਦ ਵਿਚ ਉਨ੍ਹਾਂ ਦੇ ਦੇਹ ਤਿਆਗ ਤੋਂ ਪਿਛੋਂ ਹਰ ਸਾਲ ਹੀ 12 ਪਾਠਾਂ ਦੇ ਭੋਗ ਪੁਆਇਆ ਕਰਦੀ ਹੈ। ਇਹ ਅਸੂ ਦੇ ਮੇਲੇ ਤੇ ਭੈਣੀ ਸਾਹਿਬ

ਪਹੁੰਚ ਕੇ ਭੋਗ ਪੁਆਂਦੀ ਰਹੀ ਹੈ, ਇਸ ਸਾਲ ਭੈਣੀ ਸਾਹਿਬ ਜਾ ਨਹੀਂ ਸਕੀ, ਸਤਿਗੁਰੂ ਜੀ ਦਾ ਆਗਮਨ ਬੈਂਕੋਕ ਜਾਣ ਕੇ ਏਥੇ ਹੀ ਭੋਗ ਪੁਆਣ ਹਿਤ ਤਿਆਰੀ ਕਰ ਲਈ।

ਬੀਬੀ ਸੁਰਜੀਤ ਕੌਰ ਨਾਮਧਾਰੀ ਇਸਤਰੀ ਸੰਗਤ ਬੈਂਕੋਕ ਦੀ ਪ੍ਰਧਾਨ ਹੈ। ਸੇਵਕ, ਉਦਾਰ, ਸਮਰਿਧ ਅਤੇ ਸਿਆਣੀ ਹੋਣ ਕਰਕੇ ਉਹ ਗੁਰੂ ਘਰ ਵਲੋਂ ਉਠੀ ਹਰ ਲੋੜ ਨੂੰ ਆਪਣੀ ਲੋੜ ਸਮਝ ਉਦਮ ਕਰਦੀ ਅਤੇ ਕਰਵਾਂਦੀ ਹੈ। ਹਰ ਰੋਜ਼ 50 ਪੱਤਰਿਆਂ ਦਾ ਆਪ ਪਾਠ ਕਰਕੇ ਹਰ ਮਹੀਨੇ ਇਕ ਭੋਗ ਦੀ ਤਿਆਰੀ ਕਰਦੀ ਹੈ।

## ਯੂਨੀਕੋ ਵਾਲਿਆਂ ਤੇ ਕਿਰਪਾ

ਸੰਤ ਕਿਰਪਾਲ ਸਿੰਘ ਮਨਚੰਦਾ ਹੁਰੀਂ ਦੋ ਬੱਚਿਆਂ ਨੂੰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਲਿਆਏ। ਇਹਨਾਂ ਨੂੰ ਦਸਤਾਰਾਂ ਸਜਾਣੀਆਂ ਸਨ। ਸਤਿਗੁਰੂ ਜੀ ਨੇ ਕਰ ਕਮਲਾਂ ਦੁਆਰਾ ਦਸਤਾਰਾਂ ਨੂੰ ਪਰਵਾਨਗੀ ਦਿਤੀ। ਸੰਤਾਂ ਨੇ ਬੱਚਿਆਂ ਨੂੰ ਦਸਤਾਰਾਂ ਸਜਾਈਆਂ। ਸੰਤ ਪੂਰਬਾ ਦੁਆਰਾ ਉਹਨਾਂ ਨੂੰ ਭਜਨ ਦੱਸਿਆ ਗਿਆ। ਬੱਚਿਆਂ ਦੇ ਨਾਮ :

ਸ੍ਰੀ ਸੁਰਿੰਦਰ ਸਿੰਘ ਸਪੁਤ੍ਰ ਸ: ਸੁਰਜੀਤ ਸਿੰਘ

ਸ੍ਰੀ ਗੁਰਪ੍ਰੀਤ ਸਿੰਘ ਸਪੁਤ੍ਰ ਸ: ਸੁਰਜੀਤ ਸਿੰਘ

ਜਿਨ੍ਹਾਂ ਬੱਚਿਆਂ ਦੇ ਅਨੰਦ ਕਾਰਜ ਹੋਏ ਸਨ, ਉਹਨਾਂ ਵੀ ਤੇ ਇਹਨਾਂ ਵੀ ਆ ਕੇ ਗੁਰੂ ਚਰਨਾਂ ਵਿਚ ਨਮਸਕਾਰ ਕੀਤੀ।

## ਸੇਠ ਮੋਹਰ ਸਿੰਘ

ਏਨੇ ਨੂੰ ਸੇਠ ਮੋਹਰ ਸਿੰਘ ਜੀ ਮੰਡੀ ਵਾਲੇ, ਸੁੰਦਰ ਦਰਸ਼ਨ, ਖੁਲ੍ਹਾ ਦਾੜ੍ਹਾ; ਰੇਸ਼ਮੀ ਬਸਤਰਾਂ ਵਿਚ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਆ ਹੱਥ ਜੋੜ ਖਲੋਤੇ। ਪ੍ਰਧਾਨ ਜਸਪਾਲ ਸਿੰਘ ਨੇ ਬੇਨਤੀ ਕੀਤੀ : ਦੀਨ ਦਿਆਲ ਆਪ ਜੀ ਬਖ਼ਸ਼ਨ ਹਾਰ ਹੋ, ਇਹਨਾਂ ਨੂੰ ਖਿਮਾ ਕਰੋ। ਸਤਿਗੁਰਾਂ ਫ਼ਰਮਾਇਆ : ਇਹ ਮੈਨੂੰ ਸਦਾ ਹੀ ਚੰਗੇ ਲਗਦੇ ਰਹੇ ਹਨ ਪਰ ਜਦੋਂ ਗ਼ਲਤ ਵਿਆਹ ਵਾਸਤੇ ਇਹਨਾਂ ਹਠ ਕਰ ਲਿਆ ਤਾਂ ਮੇਰੇ ਲਈ ਇਕੋ ਰਸਤਾ ਸੀ। ਮੈਂ ਅੰਦਰੋਂ ਕੰਧ ਕਰ ਲਈ। ਹੁਣ ਇਹਨਾਂ ਦੇ ਮੇਰੇ ਸਾਹਵੇਂ ਆ ਖਲੋਣ ਅਤੇ ਤੁਹਾਡੇ ਇਸਰਾਰ ਨੇ ਮੈਨੂੰ ਕਮਜ਼ੋਰ ਕਰ ਦਿਤਾ ਹੈ। ਚਲੋ ਅੱਜ ਤੋਂ ਗੱਲ ਛੱਡੀ।

ਸਤਿਗੁਰੂ ਜੀ ਬਚਨ ਕੀਤਾ : ਇਕ ਵੱਟ ਬਝਦੀ ਹੈ। ਕੋਸ਼ਸ਼ ਇਹੋ ਹੁੰਦੀ ਹੈ ਵੱਟ ਤੇ ਪਾਣੀ ਨਾ ਚੜ੍ਹੇ। ਚੜ੍ਹ ਵੀ ਸਕਦਾ ਹੈ। ਇਸਦਾ ਇਹ ਮਤਲਬ ਨਹੀਂ ਕਿ ਅਸੀਂ ਅਵੇਸਲੇ ਹੋ ਰਹੀਏ। (ਮੋਹਰ ਸਿੰਘ ਹੁਰਾਂ ਨੂੰ) ਮੈਂ ਤੈਨੂੰ ਮੁਆਫ਼ ਕਰਦਾ ਹਾਂ ਪਰ ਹੁਣ ਤੂੰ ਮੇਰੀ ਮਦਦ ਤੇ ਆ ਅਤੇ ਇਹਨਾਂ (ਸੇਠ ਜੀ, ਪ੍ਰਧਾਨ ਜੀ, ਸੇਠ ਸੁਰੰਮ੍ਰਿਤ ਸਿੰਘ ਅਤੇ ਸੇਠ ਪਿਆਰਾ ਸਿੰਘ ਆਦਿ) ਦੇ ਨਾਲ ਹੋ ਕੇ ਸਮਾਜ ਵਿਚ ਆ ਰਹੀਆਂ ਕਮਜ਼ੋਰੀਆਂ ਵਿਰੁਧ ਸੰਘਰਸ਼ ਕਰੋ।

ਸੇਠ ਮੋਹਰ ਸਿੰਘ ਹੁਰਾਂ ਸਨਾਤਨ ਗੁਰ ਸਿੱਖਾਂ ਵਾਂਗ ਹੱਥ ਜੋੜ ਅਰਜ਼ ਕੀਤੀ :

ਮੈਨੂੰ ਬਲ ਮਿਲੇ। ਆਪ ਬਖ਼ਸ਼ਸ਼ ਕਰੋ। ਮੈਂ ਕਮਜ਼ੋਰ ਹਾਂ। ਸਤਿਗੁਰਾਂ ਦੇ ਸਮਝਾਣ ਤੇ ਸੇਠ ਜੀ ਬੋਲੇ : ਮੈਂ ਤਿਆਰ ਹਾਂ ਜੀ। ਜਿਵੇਂ ਹੁਕਮ ਕਰੋਗੇ ਤਿਵੇਂ ਹੋਵੇਗਾ।

## ਗੁਰ ਉਪਦੇਸ਼

ਸਤਿਗੁਰੂ ਜੀ ਨੇ ਮਾਈਕ ਨਜ਼ਦੀਕ ਕਰ ਲਿਆ ਅਤੇ ਸੰਗਤ ਨੂੰ ਫ਼ਰਮਾਇਆ : ਰਾਤੀਂ ਕੁਝ ਸਰੀਰ ਆਏ ਸਨ ਜਿਨ੍ਹਾਂ ਨੇ ਆਪ ਆਖਿਆ ਕਿ ਉਨ੍ਹਾਂ ਕੁਝ ਗ਼ਲਤੀਆਂ ਕੀਤੀਆਂ ਹਨ, ਖਿਮਾ ਕੀਤਾ ਜਾਇ। ਮੈਂ ਕਿਹਾ ਅਜੇ ਕੁਝ ਹੋਰ ਲੋਕਾਂ ਨੂੰ ਵੀ 'ਕੱਠੇ ਹੋ ਲੈਣ ਦਿਓ ਤਾਕਿ ਇਕੋ ਵਾਰ ਗੱਲ ਕਰ ਲਈਏ। ਇਸ ਸਿੰਘ ਨਾਲ ਮੈਂ ਕੱਲ੍ਹ ਛੱਡੀ ਹੈ। ਜਿਸ ਨਾਲ ਬਹੁਤੀ 'ਆੜੀ' (ਮਿੱਤਰਤਾ) ਹੋਵੇ ਉਸੇ ਨਾਲ ਹੀ 'ਅੜੀ' ਕਰੀ ਦੀ ਹੈ। ਸਿਰਫ਼ ਕੰਨਾ ਹੀ ਲਾਹੁਣਾ ਪੈਂਦਾ ਹੈ। ਆਖਿਆ ਸੀ ਕਿ ਮੈਂ ਗੱਲ ਛੱਡਣੀ ਨਹੀਂ, ਪਰ ਹੁਣ ਛੱਡ ਦਿਤੀ ਹੈ।

''ਮੈਂ ਕਮਜ਼ੋਰ ਹੋ ਗਿਆ ਹਾਂ। ਗ਼ਲਤ ਰਿਸ਼ਤੇ ਹੋਰ ਵੀ ਵੱਡਿਆਂ ਵੱਡਿਆਂ ਕੀਤੇ ਹਨ। ਅੱਜ ਜਸਪਾਲ ਸਿੰਘ ਵੀ ਕਾਬੂ ਆ ਗਿਆ ਹੈ। ਇਸਨੇ ਹੀ ਕਿਹਾ ਹੈ ਮੋਹਰ ਸਿੰਘ ਤੇ ਕਿਰਪਾ ਕਰੋ। ਮੈਂ ਸਮਝਦਾ ਹਾਂ ਇਸ ਦੀ ਮੋਹਰ ਸਿੰਘ ਨਾਲ ਕੋਈ ਸੇਪ ਨਹੀਂ। ਉਸ ਨੇ ਸਿਰਫ਼ ਪਰਉਪਕਾਰ ਲਈ ਹੀ ਇਹ ਗੱਲ ਕੀਤੀ ਹੈ।

''ਡਾਕਟਰ ਕੋਲ ਮਰੀਜ਼ ਜਾਂਦੇ ਹਨ। ਉਹ ਕੋਰਾ ਮੀਨਾ ਦਾ ਟੀਕਾ ਲਾ ਦਿੰਦਾ ਹੈ, ਮਰਨਾ ਜਾਂ ਬਚਣਾ ਤਾਂ ਮਰੀਜ਼ ਤੇ ਨਿਰਭਰ ਕਰਦਾ ਹੈ। ਡਾਕਟਰ ਦਾ ਜਤਨ ਤਾਂ ਚੰਗਾ ਕਰਨ ਲਈ ਹੀ ਹੁੰਦਾ ਹੈ। ਮੇਰੀ ਕੋਸ਼ਸ਼ ਵੀ ਅਜਿਹੀ ਹੁੰਦੀ ਹੈ। ਦੂਰ ਗਇਆਂ ਨੂੰ ਨੇੜੇ ਲਿਆਉਣ ਦਾ ਸਾਧਨ ਹੈ ਮਰਿਆਦਾ ਵਿਚ ਆਉਣਾ, ਇਸ ਤਰ੍ਹਾਂ ਹੀ ਅਸੀਂ ਸਾਰੇ 'ਕੱਠੇ ਹੋ ਸਕਦੇ ਹਾਂ। ਇਹਨਾਂ (ਸੇਠ ਮੋਹਰ ਸਿੰਘ) ਨੇ ਆਖਿਆ ਹੈ ਗ਼ਲਤ ਗੱਲਾਂ ਨੂੰ ਰੋਕਣ ਲਈ ਮੇਰੀ ਸਹਾਇਤਾ ਕਰਨਗੇ।''

''ਮੈਨੂੰ ਕਵੀ ਹੁਰਾਂ ਕਿਹਾ ਹੈ, ਜਿਹੜੇ ਆਪ ਗ਼ਲਤ ਨੇ ਉਹ ਦੂਜਿਆਂ ਨੂੰ ਕਿਵੇਂ ਰੋਕਣਗੇ ? ਮੇਰਾ ਉੱਤਰ ਇਹ ਹੈ : ਕਿਸੇ ਦਾ ਹੱਥ ਅੱਗ ਵਿਚ ਪਾਇਆਂ ਸੜ ਗਿਆ, ਉਹ ਦੂਜੇ ਨੂੰ ਕਹੇਗਾ, ਵੇਖੀਂ ਅੱਗ ਵਿਚ ਹੱਥ ਨ ਪਾਈਂ, ਸੜ ਜਾਵੇਗਾ, ਆਹ ਮੇਰਾ ਹਾਲ ਵੇਖ ! ਤੁਸੀਂ ਸਾਰੇ ਹੀ ਝਟ ਕੇ ਚੰਗੇ ਪਾਸੇ ਵਲ ਵਧੋ।''

''ਕਵੀ ਹੁਰਾਂ ਨੂੰ ਮੈਂ ਜੈਕਾਰਾ ਗਜਾਣੋਂ ਰੋਕਿਆ ਸੀ ਹੁਣ ਕਹਿੰਦਾ ਹਾਂ ਜੈਕਾਰਾ ਬੁਲਾਣ ਜਿੰਨੇ ਜ਼ੋਰ ਨਾਲ ਬੁਲਾ ਸਕਣ।''

''ਰਾਤੀਂ ਜੋ ਜੋ ਆਏ ਸਨ ਸਭ ਬਖ਼ਸ਼ੇ ਗਏ, ਜਿਹੜੇ ਹੁਣ ਆਏ ਹਨ, ਸਤਿਗੁਰਾਂ ਦੀ ਕਿਰਪਾ ਨਾਲ ਸਾਰੇ ਹੀ ਬਖ਼ਸ਼ੇ ਗਏ।''

(ਕਵੀ ਵਲੋਂ ਜੈਕਾਰਾ।)

''ਟਿਕ ਨ ਸਕੈ ਭੁਣਹਣਾ ਚੱਲ ਨ ਸੱਕੈ ਉਪਰ ਕੀੜੀ।'' ਸਿੱਖੀ ਖੰਡਿਓਂ ਤਿੱਖੀ ਅਤੇ ਵਾਲੋਂ ਨਿੱਕੀ ਹੁੰਦੀ ਹੈ। ਤਕੜਾ ਮਨੁੱਖ ਹੀ ਸਾਧ ਸੰਗਤ ਵਿਚ ਸਤਿਗੁਰੂ ਜੀ ਅੱਗੇ ਆ ਕੇ ਹੱਥ ਜੋੜ ਭੁਲ ਬਖ਼ਸ਼ਾ ਸਕਦਾ ਹੈ।

## ਗੁਰਸਿੱਖੀ ਦੀ ਭਾਵਨਾ

ਉਪ੍ਰੰਤ ਜਸਪਾਲ ਸਿੰਘ ਜੀ ਨੇ ਮਾਈਕ ਅੱਗੇ ਆ ਕੇ, ਉਠ ਕੇ ਅਰਜ਼ ਕੀਤੀ : ਸੱਚੇ ਪਾਤਸ਼ਾਹ, ਸਾਨੂੰ ਉਹੀ ਨਜ਼ਰਾਂ ਦਿਓ, ਜਿਨ੍ਹਾਂ ਨਾਲ ਆਪ ਜੀ, ਜੋ ਹੋ, ਉਹ ਦੱਸੋ । ਮੇਰੀ ਭਾਵਨਾ ਹੈ ਕਿ ਆਪ ਸਾਨੂੰ ਅਕਾਲ ਪੁਰਖ ਰੂਪ ਵਿਚ ਦਰਸ਼ਨ ਦਿਓ । ਸੱਚੇ ਪਾਤਸ਼ਾਹ, ਜੇ ਜਲਦੀ ਜਲਦੀ ਦਰਸ਼ਨ ਦਿੰਦੇ ਰਹੋਗੇ ਤਾਂ ਅਸੀਂ ਬਚੇ ਰਹਾਂਗੇ, ਨਹੀਂ ਤਾਂ ਸਾਡੀ ਕੋਈ ਵਾਹ ਨਹੀਂ । ਕਿਰਪਾ ਕਰੋ ਐਸਾ ਸਮਾਂ ਆਵੇ ਹੀ ਨਾ ਜੁ ਅਸੀਂ ਆਪ ਜੀ ਦਾ ਹਿਰਦਾ ਦੁਖਾਈਏ ।

''ਇਸ ਦੌਰੇ ਵਿਚ ਆਪ ਜੀ ਨੇ ਬੜੀ ਕਿਰਪਾ ਕੀਤੀ ਹੈ ਕਿ ਸਾਨੂੰ ਖ਼ੁਸ਼ੀਆਂ ਬਖ਼ਸ਼ੀਆਂ ਹਨ । ਸਾਰੀ ਸੰਗਤ ਨੂੰ ਇੰਜ ਹੀ ਖ਼ੁਸ਼ੀਆਂ ਬਖ਼ਸ਼ਦੇ ਰਹੋ, ਅਤੇ ਜਲਦੀ ਜਲਦੀ ਦਰਸ਼ਨ ਦਿੰਦੇ ਰਹੋ ।''

## ਪ੍ਰਧਾਨ ਜੀ ਤੇ ਕਿਰਪਾ

ਪ੍ਰਧਾਨ ਜਸਪਾਲ ਸਿੰਘ ਦੇ ਸੰਬੋਧਨ ਬਾਅਦ ਸ੍ਰੀ ਸਤਿਗੁਰੂ ਜੀ ਨੇ ਦੋਬਾਰਾ ਕਿਰਪਾ ਕੀਤੀ । ਬਚਨ ਕੀਤਾ : ਪ੍ਰਧਾਨ ਜੀ ਨੇ ਬੜੀ ਹਿੰਮਤ ਅਤੇ ਜਤਨ ਕੀਤਾ ਹੈ । ਦੂਰ ਗਏ ਸਿੱਖਾਂ ਨੂੰ ਨੇੜੇ ਲਿਆਉਣ ਦਾ ਉਦਮ ਕੀਤਾ ਹੈ । ਆਪਣੀ ਮਰਿਆਦਾ ਵਿਚ ਡਟੇ ਰਹੇ ਨੇ । ਸਤਿਗੁਰੂ ਕਿਰਪਾ ਕਰੇ ਸਾਨੂੰ ਸਾਰਿਆਂ ਨੂੰ ਬਲ ਮਿਲੇ । ਇਸ ਸੰਸਾਰ ਵਿਚੋਂ ਸੁਰਖ਼ਰੂ ਹੋ ਕੇ ਸਤਿਗੁਰਾਂ ਦੇ ਚਰਨਾਂ ਵਿਚ ਜਾਈਏ । ਫ਼ਰੀਦ ਜੀ ਨੇ ਲਿਖਿਆ ਹੈ :

ਲੇਖਾ ਦੇਣਾ ਸੁਹੇਲਾ ਜਉ ਦਿਲ ਸੂਚੀ ਹੋਇ ।
ਉਸ ਸਾਚੇ ਦੀਵਾਨ ਮਹਿ ਪਲਾ ਨ ਪਕਰੈ ਕੋਇ ।

ਕਵੀ ਜੀ ਨੇ ਕੱਲ ਆਖਿਆ ਸੀ, ''ਇਹ ਵਿਸੁ ਸੰਸਾਰ ਜੁ ਤੁਮ ਦੇਖ ਦੇ, ਇਹ ਹਰਿ ਕਾ ਰੂਪ ਹੈ ਹਰਿ ਰੂਪ ਨਦਰੀ ਆਇਆ ।'' ਇਹ ਬੰਦੇ ਦੇ ਮਨ ਦੀ ਅਵਸਥਾ ਹੈ । ਜੇ ਮਨ ਦੀ ਅਵਸਥਾ ਉਤਮ ਹੋ ਜਾਵੇ ਤਾਂ ''ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ'' ਵਾਲੀ ਗੱਲ ਹੋ ਜਾਂਦੀ ਹੈ । ਜਦੋਂ ਬੰਦੇ ਦੀ ਅਵਸਥਾ ਨੀਵੀਂ ਹੋ ਜਾਂਦੀ ਹੈ ਓਦੋਂ ਉਸਨੂੰ ਚੰਗੀਆਂ ਗੱਲਾਂ ਵੀ ਮਾੜੀਆਂ ਜਾਪਣ ਲਗ ਪੈਂਦੀਆਂ ਹਨ ।

''ਜਿਵੇਂ ਤੁਸੀਂ ਅਪਣੇ ਮਕਾਨਾਂ ਅਤੇ ਧਨ ਦੇ ਵਾਧੇ ਦਾ ਧਿਆਨ ਰਖਦੇ ਹੋ, ਇੰਜ ਬੱਚਿਆਂ ਵਲ ਵੀ ਧਿਆਨ ਕਰੋ । ਬੱਚੇ ਬੱਚੀਆਂ ਤੁਹਾਡਾ ਮੂਲ ਧਨ ਨੇ, ਜਿਵੇਂ ਤੁਸੀਂ ਆਪਣਾ ਧਨ ਕਿਸੇ ਵਲ ਜਾਣਾ ਪਸੰਦ ਨਹੀਂ ਕਰਦੇ, ਇਸੇ ਤਰ੍ਹਾਂ ਜੇ ਤੁਹਾਡੇ ਬੱਚੇ ਤੁਹਾਨੂੰ ਛੱਡ-ਛੱਡ ਜਾਣ ਤਾਂ ਫ਼ਿਕਰ ਕਰਨਾ ਬਣਦਾ ਹੈ । ਇਹਨਾਂ ਨੂੰ ਪੰਜ ਮਿੰਟ, ਦਸ ਮਿੰਟ, ਪੰਦਰਾਂ ਮਿੰਟ, ਅੱਧਾ ਘੰਟਾ, ਘੰਟਾ ਭਰ ਬੈਠਾ ਕੇ ਭਜਨ ਬਾਣੀ ਕਰਵਾਓ । ਸਕੂਲੋਂ ਵਾਪਸ ਆਉਂਦਿਆਂ ਨੂੰ ਪੁੱਛੋ ਬਾਹਰ ਮਾਸ ਆਂਡੇ ਤਾਂ ਨਹੀਂ ਖਾਧੇ । ਪ੍ਰਬੰਧਕਾਂ ਦੁਆਲੇ ਹੀ ਨ ਹੋਵੋ ਅਪਣਾ ਫ਼ਰਜ਼ ਵੀ ਪਛਾਣੋ । ਇਸ ਤਰ੍ਹਾਂ ਦਾ ਢੰਗ ਬਣਾਓ ਕਿ ਆਪਣਾ ਸਕੂਲ ਚੱਲੇ । ਬੱਚੇ ਗੁਰਮੁਖੀ ਪੜ੍ਹਨ । ਘਰਾਂ ਵਿਚ ਪੰਜਾਬੀ ਬੋਲੀ ਜਾਇ, ਵੇਖੋ, ਇਕ ਛੋਟੇ ਜਿਹੀ ਬੱਚੀ ਨੇ ਕਿੰਨਾ ਵਧੀਆ ਜਪੁਜੀ ਦਾ ਪਾਠ ਕੀਤਾ ਹੈ । ਉਸਨੂੰ

ਮਾਪਿਆਂ ਹੀ ਸਿਖਾਇਆ ਹੈ। ਤੁਸੀਂ ਵੀ ਜਤਨ ਕਰੋ। ਰਲ ਮਿਲ ਕੇ, ਚਾਰ ਦਿਨ ਜ਼ਿੰਦਗੀ ਦੇ ਸੌਖੇ ਗੁਜ਼ਾਰ ਲਈਏ। ਸਤਿਗੁਰੂ ਪ੍ਰਤਾਪ ਸਿੰਘ ਜੀ ਵਰਗਾ ਗੁਰੂ ਮਿਲਣਾ ਔਖਾ ਹੈ। ਐਸਾ ਜਤਨ ਕਰੀਏ ਕਿ ਉਨ੍ਹਾਂ ਪਾਸ ਪਹੁੰਚਣਾ ਆਸਾਨੀ ਨਾਲ ਹੋ ਸਕੇ।

## ਇਨਾਮ ਸਨਮਾਨ

ਪ੍ਰਧਾਨ ਜਸਪਾਲ ਸਿੰਘ ਜੀ ਦੀ ਬੇਨਤੀ ਤੇ ਸ੍ਰੀ ਸਤਿਗੁਰੂ ਜੀ ਨੇ ਉਹਨਾਂ ਬੱਚਿਆਂ ਨੂੰ ਪਾਸ ਬੁਲਾਇਆ ਜੁ ਨਾਮ ਸਿਮਰਨ, ਹਵਨ ਅਤੇ ਵਰਨੀਆਂ ਆਦਿ ਘਰ ਘਰ ਜਾ ਕੇ ਕਰਦੇ ਰਹੇ ਹਨ ਅਤੇ ਸੋਧ ਮਰਿਆਦਾ ਦਾ ਪਾਲਣ ਕਰਦੇ ਹਨ। ਇਹਨਾਂ ਬੱਚਿਆਂ ਨੂੰ ਇਕ ਇਕ ਦਸਤਾਰ ਸ੍ਰੀ ਸਤਿਗੁਰੂ ਜੀ ਵਲੋਂ ਬਖ਼ਸ਼ਸ਼ ਕੀਤੀ ਗਈ। ਇਹ ਬੱਚਿਆਂ ਦੀ ਸੇਵਾ ਨੂੰ ਮਾਨਤਾ ਪ੍ਰਦਾਨ ਕੀਤੀ ਗਈ ਸੀ। ਬਹੁਤਿਆਂ ਨੂੰ ਰਾਤ ਇਹ ਮਾਣ ਦਿਤਾ ਗਿਆ ਸੀ, ਰਹਿੰਦਿਆਂ ਤੇ ਹੁਣ ਕਿਰਪਾ ਕੀਤੀ ਗਈ।

## ਕਮੇਟੀ ਵਿਚ ਵਧੀਆ ਕੰਮ ਕਰਨ ਵਾਲੇ ਸਨਮਾਨਤ

7 ਵਜ ਗਏ ਸਵੇਰ ਦੇ। ਜਸਪਾਲ ਸਿੰਘ ਜੀ ਨੇ ਫਿਰ ਗੁਰੂ ਚਰਨਾਂ ਵਿਖੇ ਬਿਨੈ ਕੀਤੀ ਕਿ ਆਪ ਜੀ, ਜਿਨ੍ਹਾਂ ਸੱਜਣਾਂ ਨੇ ਧਰਮਸਾਲਾ ਪ੍ਰਬੰਧ ਅਥਵਾ ਸਾਧ ਸੰਗਤ ਦੀ ਜਥੇਬੰਦੀ ਵਿਚ ਬਹੁਤ ਵਧੀਆ ਕੰਮ ਕੀਤਾ ਹੈ ਉਹਨਾਂ ਨੂੰ ਵੀ ਪਵਿੱਤਰ ਕਰ ਕਮਲਾਂ ਦੁਆਰਾ ਬਖ਼ਸ਼ਸ਼ ਕਰਕੇ ਸਨਮਾਨਤ ਕਰਨ ਤਾਂ ਇਕ ਇਕ ਮਾਲਾ, ਇਕ ਇਕ ਦਸਤਾਰ, ਬੀਬੀਆਂ ਨੂੰ ਮਾਲਾ ਨਾਲ ਦੁਪੱਟੇ ਅਤਾ ਕਰਕੇ ਸਨਮਾਨਤ ਹੋਣ ਦਾ ਮਾਣ ਬਖ਼ਸ਼ਿਆ ਗਿਆ। ਜਿਨ੍ਹਾਂ ਨੂੰ ਇਹ ਮਾਣ ਮਿਲਿਆ :

1. ਸੰਤ ਜੋਗਿੰਦਰ ਸਿੰਘ ਜੀ 'ਸ਼ਾਂਤ'
2. ਸੰਤ ਗੁਰਬਖਸ਼ ਸਿੰਘ ਜੀ 'ਹੰਸ'
3. ਬੀਬੀ ਸੁਰਜੀਤ ਕੌਰ ਜੀ 'ਪ੍ਰਧਾਨ'

## ਸੇਠ ਜੀ ਦੇ ਬੰਗਲੇ ਗੁਰੂ ਕੇ ਨਿਵਾਸ

7.25 ਤੇ ਦੀਵਾਨ ਦੀ ਸਮਾਪਤੀ ਉਪ੍ਰੰਤ ਸ੍ਰੀ ਸਤਿਗੁਰੂ ਜੀ ਨਿਜੀ ਸੇਵਕਾਂ ਅਤੇ ਸੇਠ ਤਰਲੋਕ ਸਿੰਘ ਜੀ ਸਮੇਤ ਸੁਖਮਵਿਟ ਬੰਗਲੇ ਪਹੁੰਚ ਗਏ। ਥੋੜ੍ਹਾ ਜਲਪਾਨ ਕਰਕੇ ਕੁਛ ਮਿੰਟਾਂ ਲਈ ਸੁਖਾਸਨ ਹੋ ਗਏ।

ਮੈਂ ਸੇਠ ਸੁਰੰਮ੍ਰਿਤ ਸਿੰਘ ਵਲ ਜਾ ਦੋ ਪ੍ਰਾਉਂਠੇ ਖਾ ਸ਼ਾਪਿੰਗ ਲਈ ਜਾਣਾ ਚਾਹੁੰਦਾ ਸਾਂ ਕਿ ਪਤਾ ਲਗਾ ਸੇਠ ਜੀ ਵਲ ਡਾ: ਸੁਚਾਟ ਆਏ ਬੈਠੇ ਹਨ। ਜਾਂ ਮੈਂ ਅਤੇ ਪ੍ਰਧਾਨ ਸਾਹਿਬ ਨੇ ਡਾ: ਸੁਚਾਟ ਵਾਲੇ ਕਮਰੇ ਵਿਚ ਦਾਖ਼ਲ ਹੋਏ ਤਾਂ ਵੇਖਿਆ ਕਿ ਇਕ ਵਧੀਆ ਵਿਛਾਏ ਵਾਲੇ ਪਲੰਘ ਦੇ ਨਾਲ ਡਾ: ਸੁਚਾਟ ਇਕ ਕੀਮਤੀ ਕੁਰਸੀ ਤੇ ਬੈਠੇ ਹਨ : 35 ਸਾਲਾਂ ਦਾ ਜੁਆਨ, ਗੋਰਾ ਰੰਗ, ਸਫ਼ੈਦ ਪੈਂਟ ਬੁਸ਼ਰਟ, ਕਲੀਨ ਸ਼ੇਵਡ, ਸੇਠ ਜੀ ਤੇ ਸ: ਮਨਚੰਦਾ ਹੁਰੀਂ ਕੋਲ ਬੈਠੇ ਸਨ। ਸੱਚੇ ਪਾਤਸ਼ਾਹ ਜੀ ਦੀ ਇੰਤਜ਼ਾਰ ਹੋ ਰਹੀ ਸੀ।

ਆਪ ਜੀ ਨੇ ਥੋੜ੍ਹੀ ਨੀਂਦ ਲੈ ਸ਼ਨਾਨ ਪਾਣੀ ਕਰਕੇ ਹੀ ਆਉਣਾ ਸੀ।



(ਸਵ:) ਸ੍ਰੀ ਮਾਨ ਸੂਬਾ ਅਵਤਾਰ ਸਿੰਘ ਜੀ ਯੂ.ਕੇ.



ਪਰਿਵਾਰ

ਖੱਬਿਓਂ : ਸ. ਹਰਜਿੰਦਰ ਸਿੰਘ ਸਟੀਲਮੈਨ ਬੀਬੀ ਸੰਪੂਰਨ ਕੌਰ ਸੁਪਤਨੀ ਸੂਬਾ ਜੀ
ਸੂਬਾ ਅਵਤਾਰ ਸਿੰਘ ਜੀ ਯੂ.ਕੇ. ਸ. ਰਘੁਬੀਰ ਸਿੰਘ ਚਾਨਾ ਰੁਆਂਡਾ, ਅਫਰੀਕਾ

## ਫੋਨ ਮੇਡਨ ਹੈੱਡ ਤੋਂ

ਏਨੇ ਨੂੰ ਟੈਲੀਫੋਨ ਖੜਕ ਪਿਆ। ਫੋਨ ਮੇਡਨ ਹੈੱਡ, ਇੰਗਲੈਂਡ ਵਿਚੋਂ ਸੀ। ਸਤਿਗੁਰੂ ਜੀ ਦੀ ਸੇਵਾ ਵਿਚ ਫਿਰ ਸੂਚਨਾ ਭੇਜੀ ਗਈ ਫੋਨ ਬਾਰੇ। ਤਦ ਤਕ ਅਪਣੇ ਮਿੱਤਰ ਖੜਕ ਸਿੰਘ ਭਮਰਾ, ਉਹਦੀ ਪਤਨੀ ਗਿਆਨ ਕੌਰ, ਸਪੁਤ੍ਰ ਅਮਰਜੀਤ ਅਤੇ ਜਸਵਿੰਦਰ ਹੁਰਾਂ ਨਾਲ ਮੈਂ ਸਨੇਹ-ਸਾਂਝ ਨਿਬਾਹ ਲਈ। ਸੱਚੇ ਪਾਤਸ਼ਾਹ 5-6 ਮਿੰਟ ਬਾਅਦ ਆਏ। ਸਮਾ 9.40 ਦਾ ਸੀ। ਕਾਹਲੀ ਨਾਲ ਚੋਂਗਾ ਹੱਥ ਵਿਚ ਲੈ ਡਾ: ਸੁਚਾਟ ਹੁਰਾਂ ਤੋਂ ਖਿਮਾ ਮੰਗਦਿਆਂ ਸਤਿਗੁਰਾਂ ਭਮਰਾ ਨਾਲ ਬਚਨ ਸਾਂਝੇ ਕੀਤੇ। ਤੱਤ ਇਹ ਸੀ : ਭਮਰਾ ਅਪਣੇ ਬੱਚਿਆਂ ਨੂੰ ਅਮਰੀਕਾ ਵਿਚ ਸੈਟਲ ਕਰਨ ਦਾ ਪ੍ਰਬੰਧ ਕਰੇ। ਸਲਾਹਾਂ ਅਤੇ ਜ਼ਿਮੇਵਾਰੀ ਸਤਿਗੁਰੂ ਜੀ ਤੇ ਨਾ ਸੁੱਟ ਕੇ ਆਪ ਪਹਿਲ ਕਦਮੀ ਕਰੇ ਤਾਕਿ ਅਮਰੀਕਾ ਵਿਚ ਸਾਧ ਸੰਗਤ ਦੀ ਸਥਾਪਨਾ ਹੋ ਸਕੇ। ਨਾਲ ਹੀ ਉਸਨੂੰ ਆਦੇਸ਼ ਕੀਤਾ ਕਿ ਉਹ ਅਪਣੇ ਵਡੇ ਸਪੁੱਤਰ ਅਮਰਜੀਤ ਨੂੰ ਵਿਸ਼ਵ ਸ਼ਾਂਤੀ ਦੇ ਕਾਰਜਾਂ ਲਈ ਉਤਸਾਹਤ ਕਰੇ। ਗੋਡੇ ਮੁਢ ਬਹਾਣ ਜਾਂ ਕੇਵਲ ਪੈਸੇ ਕਮਾਣ ਦੇ ਚੱਕਰ ਵਿਚ ਨਾ ਰਖੇ।

ਫਿਰ ਭਮਰਾ ਪਤਨੀ ਬੀਬੀ ਗਿਆਨ ਕੌਰ ਨਾਲ ਗੱਲਬਾਤ ਹੋਈ। ਸ੍ਰੀ ਸਤਿਗੁਰੂ ਜੀ ਪੁੱਛਿਆ : ਕੋਈ ਦੁਖ ਸੁਖ ? ਕੋਈ ਵਾਧਾ ਘਾਟਾ ? ਉਸਨੇ ਵਲਾਇਤ ਵਿਚ ਹਜ਼ੂਰ ਦੇ ਦਰਸ਼ਨਾਂ ਦੀ ਇੱਛਾ ਵਿਅਕਤ ਕੀਤੀ।

ਅਮਰਜੀਤ ਸਿੰਘ ਭਮਰਾ ਨੂੰ ਡਾ: ਸੁਚਾਟ ਦੇ ਜਤਨਾਂ ਬਾਰੇ ਦਸਦਿਆਂ ਫ਼ਰਮਾਇਆ : ਤੈਨੂੰ ਲਿਟਰੇਚਰ ਭੇਜਾਂਗੇ ਤੂੰ ਏਥੇ ਡਾ: ਸੁਚਾਟ ਦੀ ਸੰਸਥਾ ਦੀ ਮਦਦ ਕਰਨੀ ਹੈ। ਅਮਰਜੀਤ ਸਿੰਘ ਨੇ ਦੱਸਿਆ ਕਿ ਉਹ ਯੂ. ਕੇ. ਦੀ ਵੈਜੀਟੇਰੀਅਨ ਸੰਸਥਾ ਦੀ ਐਗਜ਼ੈਕਟਿਵ ਵਿਚ ਆ ਗਿਆ।

ਭਮਰੇ ਦੇ ਦੂਜੇ ਲੜਕੇ ਜਸਵਿੰਦਰ ਨੂੰ ਉਹਦੀ ਮੌਰ ਤੇ ਨਿਕਲੇ ਗੜ੍ਹ ਬਾਰੇ ਦਵਾਈ ਦੱਸੀ ਅਤੇ ਸੁਖ ਸਾਂਦ ਪੁੱਛੀ।

ਸੁਰਜੀਤ, ਭਮਰਾ ਪੁੱਤਰੀ ਨਾਲ ਉਹਦੀ ਖੁਸ਼ੀ ਲਈ ਬਚਨ ਕੀਤੇ।

ਅੰਤ ਉਤੇ ਫੇਰ ਖੜਕ ਸਿੰਘ ਭਮਰਾ ਨਾਲ ਗੱਲ ਹੋਈ ਤਾਂ ਉਸ ਬੇਨਤੀ ਕੀਤੀ ਕਿ ਇੰਗਲੈਂਡ ਦੀ ਸੰਗਤ ਦਰਸ਼ਨਾਂ ਲਈ ਬੇਤਾਬ ਹੈ, ਆਪ ਕਿਰਪਾ ਕਰਨ। ਕਵੀ, ਦਰਸ਼ਨ ਸਿੰਘ-ਖ਼ਜ਼ਾਨ ਸਿੰਘ ਨੂੰ ਵੀ ਨਾਲ ਲਿਆਂਦਾ ਜਾਇ। ਸਤਿਗੁਰੂ ਜੀ ਨੇ ਸਾਰਿਆਂ ਪ੍ਰਤੀ ਸਨੇਹ ਬਚਨ ਕਰਕੇ ਆਗਿਆ ਕੀਤੀ : ਸੂਰਜੋਂ ਦੋ ਘੰਟੇ ਪਹਿਲਾਂ ਉਠੋ। ਸਿਨੇਮਾ ਨ ਵੇਖਿਆ ਜਾਇ। ਬਾਣੀ ਕੰਠ ਕੀਤੀ ਜਾਇ। ਭਜਨ ਸਮਾਧੀ-ਸਥਿਤ ਹੋ ਕੇ ਕੀਤਾ ਜਾਇ।

ਫੋਨ ਤੇ ਗੱਲਬਾਤ ਨੂੰ 10 ਮਿੰਟ ਲਗ ਗਏ।

## ਮਹਾ ਮਹਿਮ ਡਾ: ਸੁਚਾਟ ਦੀ ਪ੍ਰਸੰਨਤਾ

ਟੈਲੀਫੋਨ ਤੋਂ ਵਿਹਲੇ ਹੋ ਕੇ ਸਤਿਗੁਰੂ ਜੀ ਮਹਾ ਮਹਿਮ, ਅਚਾਰੀਆ, ਡਾ: ਸੁਚਾਟ

ਵਲ ਹੋਏ ਤਾਂ ਖੁਸ਼ੀਆਂ ਨਾਲ ਭਰਪੂਰ, ਚੁਹ-ਚੁਹ ਕਰਦੇ ਗੋਰ ਮੁਖੀ ਡਾ: ਸੁਚਾਟ ਨੇ 19.10.78 ਵਾਲੇ ਸਮਾਗਮ ਦੀ ਰੰਗੀਨ ਫੋਟੋ ਦੀ ਇਕ ਮਹਿੰਗ ਮੁਲੀ ਐਲਬਮ ਭੇਟ ਕੀਤੀ । ਇਹ ਉਹਨਾਂ ਦੇ ਨਿੱਜੀ ਫੋਟੋ ਗ੍ਰਾਫਰ ਨੇ ਤਿਆਰ ਕੀਤੀ ਸੀ । ਇਸ ਐਲਬਮ ਵਿਚ ਸ੍ਰੀ ਸਤਿਗੁਰੂ ਜੀ ਦੀ ਮਹਾਨਤਾ, ਸ਼ੋਭਾ, ਪਹਿਲਕਦਮੀ ਅਤੇ ਨੀਂਹ ਪੱਥਰ ਰਖਣ ਦਾ ਸਾਰਾ ਸਮਾ ਚਿਤ੍ਰਤ ਸੀ । ਇਕ ਐਲਬਮ ਭੇਟ ਕੀਤੀ ਜੁ ਇਕ ਸੁੰਦਰ ਡੱਬੇ ਵਿਚ ਰਿਬਨ-ਬੰਦ ਸੀ, ਇਸ ਵਿਚ ਉਸ ਸ਼ਾਂਤੀ ਮੰਦਰ ਦਾ ਗੁੰਬਦ ਅਤੇ ਸੰਸਥਾ ਦਾ ਨਾਮ ਸੀ । ਤੀਸਰੀ ਚੀਜ਼ ਇਕ 2½ ਫੁਟ ਲੰਮੀ, ਸੁਨਹਿਰੀ ਫ੍ਰੇਮ ਕੀਤੀ ਫੋਟੋ ਸੀ ਜਿਸ ਵਿਚ 19.10.98. ਨੂੰ ਵੱਖ ਵੱਖ ਦੇਸ਼ਾਂ ਦੇ ਰਾਜਦੂਤਾਂ, ਪ੍ਰਤੀਨਿਧੀਆਂ ਦੇ ਦਰਮਿਆਨ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਅਤੇ ਨਾਲ ਹੀ ਡਾ: ਸਚਾਟ ਅਤੇ ਮਹਾਨ ਬੋਧੀ ਸੰਤ ਚਾਓ ਖੁਨ ਥੇ ਬੈਠੇ ਦਿਖਾਈ ਦਿੰਦੇ ਸਨ । ਰੰਗੀਨ ਫੋਟੋ ਦਰਸ਼ਨਾਂ ਅਤੇ ਫਰੇਮ ਵਲੋਂ ਬਹੁਤ ਹੀ ਸੁੰਦਰ ਸੀ ।

## ਵਲਾਇਤ ਵਿਚੋਂ ਫਿਰ ਫੋਨ

ਡਾ: ਸੁਚਾਟ ਇਹ ਚੀਜ਼ਾਂ ਭੇਟ ਕਰਕੇ ਕੋਈ ਗੱਲ ਕਰਨ ਹੀ ਲਗੇ ਸਨ ਕਿ ਫਿਰ ਟੈਲੀਫੋਨ ਖੜਕ ਪਿਆ । 3-4 ਮਿੰਟ ਦੇ ਅੰਤਰਾਲ ਪਿਛੋਂ ਫਿਰ ਵਲਾਇਤੋਂ ਕਾਲ ਸੀ । ਹੁਣ ਬਰਮਿੰਘਮ ਨੇ ਤਾਰ ਮਿਲਾ ਲਈ ਸੀ । ਸ: ਤਾਰਾ ਸਿੰਘ ਬੋਲ ਰਿਹਾ ਸੀ । ਨਮਸਕਾਰ ਕਰਕੇ ਉਸਨੇ ਸੁਖ ਸਾਂਦ ਜਾਣੀ । ਉਸਨੂੰ ਸਤਿਗੁਰੂ ਜੀ ਫ਼ਰਮਾਇਆ : ਤੁਸਾਂ ਬਰਮਿੰਘਮ ਵਾਲਿਆਂ ਧਰਮਸਾਲਾ ਬਣਾਣ ਵਾਲੀ ਬੜੀ ਵਧੀਆ ਗੱਲ ਕੀਤੀ ਹੈ । ਇਹ ਜਗਹ ਬੜੀ ਮੁਨਾਸਬ ਹੈ, ਛੱਡਣ ਵਾਲੀ ਨਹੀਂ ।

ਫਿਰ ਸੱਚੇ ਪਾਤਸ਼ਾਹ ਜੀ ਨੇ ਏਥੋਂ ਦੀ ਸੰਗਤ ਦੇ ਪ੍ਰਧਾਨ ਸ: ਏਕਮ ਸਿੰਘ ਨਾਲ ਬਚਨ ਕੀਤਾ । ਇਹ ਵੀ ਇਸ ਘੜੀ ਸ: ਤਾਰਾ ਸਿੰਘ ਕੋਲ ਸੀ । ਏਕਮ ਸਿੰਘ ਬਹੁਤ ਵਧੀਆ ਸਿੰਘ ਹੈ । ਸਤਿਗੁਰੂ ਜੀ ਨੇ ਏਕਮ ਸਿੰਘ ਨੂੰ ਆਖਿਆ : ਪੈਸੇ ਇਕੱਤਰ ਕਰਕੇ ਇਹ ਥਾਂ ਤੁਰਤ ਖ਼ਰੀਦ ਲਓ । ਜੇ ਮੇਰੀ ਸਹਾਇਤਾ ਦੀ ਲੋੜ ਹੋਵੇ ਤਾਂ ਵੀ ਨਿਸ਼ੰਗ ਦੱਸੋ । ਧਰਮਸਾਲਾ ਹਰ ਹਾਲ ਅਪਣੀ ਬਣਾਣੀ ਹੈ । ਏਕਮ ਸਿੰਘ, ਇਹ ਤੇਰੀ ਹੀ ਹਿੰਮਤ ਹੈ । ਪ੍ਰੀਤਮ ਸਿੰਘ ਰੀਹਲ ਅਤੇ ਮਹਿੰਦਰ ਸਿੰਘ ਹੁਰਾਂ ਤੋਂ 100-100 ਪੌਂਡ ਲਵੋ । ਜਿਹੜੇ ਵੀ ਕੰਮਾਂ ਤੇ ਲਗੇ ਹੋਏ ਹਨ, ਉਨ੍ਹਾਂ ਤੋਂ 100-100 ਪੌਂਡ ਲੈਣ ਦਾ ਜਤਨ ਕਰੋ ।

## ਤੁਸੀਂ ਸਾਰੇ ਮੇਰਾ ਪਰਵਾਰ ਹੋ

ਉਪਰੰਤ ਹਜ਼ੂਰ ਨੇ ਸ: ਨਿਰਮਲ ਸਿੰਘ ਬਰਮਿੰਘਮ ਵਾਲੇ ਨਾਲ ਗੱਲ ਕੀਤੀ । ਇਹ ਤਾਰਾ ਸਿੰਘ ਜੀ ਦਾ ਭਾਈ ਹੈ । ਉਸ ਪਾਸੋਂ ਸੰਤ ਨਗਰ ਦੇ ਅਪਣੇ ਇਕ ਸੇਵਕ ਤੇ ਤਬਲਾ ਕਲਾਕਾਰ ਸੰਤ ਸੁਰਜੀਤ ਸਿੰਘ ਮੱਤੂ ਦਾ ਹਾਲ-ਚਾਲ ਪੁੱਛਿਆ । ਯੂ. ਕੇ. ਵਾਲਿਆਂ ਅਰਜ਼ ਕੀਤੀ : ਫਰਵਰੀ-ਮਾਰਚ ਵਿਚ ਸਾਨੂੰ ਚਾਬੀ ਮਿਲ ਜਾਵੇਗੀ ਜੀ । ਓਦੋਂ ਆਪ ਸਾਰਾ ਪਰਵਾਰ ਦਰਸ਼ਨ ਦਿਓ । ਸਤਿਗੁਰੂ ਜੀ ਬਚਨ ਕੀਤਾ : ਆਪ ਸਭ

ਮੇਰਾ ਪਰਵਾਰ ਹੋ । ਹਰ ਪ੍ਰਾਂਤ ਹਰ ਦੇਸ਼ ਵਿਚ, ਸਤਿਗੁਰੂ ਦੀ ਕ੍ਰਿਪਾ ਨਾਲ, ਮੇਰਾ ਪਰਵਾਰ ਹੈ । ਮੇਰਾ ਪਰਵਾਰ ਵਡਾ ਹੈ ਤੇ ਅਸੀਮਤ ਹੈ ।

**ਫੇਰ ਡਾ: ਸੁਚਾਟ ਵਲ**

ਯੂਨਾਈਟਿਡ ਕਿੰਗਡਮ (ਯੂ. ਕੇ.) ਨਾਲ ਟੈਲੀਫੋਨਕ ਗੱਲਬਾਤ ਮੁਕਣ ਤੇ ਸੱਚੇ ਪਾਤਸ਼ਾਹ ਜੀ ਨੇ ਫੇਰ ਨੇਤਰ ਡਾ: ਸੁਚਾਟ ਨਾਲ ਮਿਲਾਏ । ਡਾ: ਸੁਚਾਟ ਅਤੇ ਸਤਿਗੁਰੂ ਜੀ ਇਕ ਦੂਜੇ ਦੀ ਜ਼ਬਾਨ ਨਹੀਂ ਜਾਣਦੇ । ਪਰ ਹਿਰਦੇ-ਤੰਤਰੀਆਂ ਨਾਲ ਵਾਰਤਾਲਾਪ ਜਾਰੀ ਰਹਿੰਦਾ ਹੈ । ਇਸ ਘੜੀ ਸੇਠ ਜੀ ਅਤੇ ਪ੍ਰਧਾਨ ਜੀ ਦੁਹਾਂ ਮਹਾਨ ਹਸਤੀਆਂ ਦੀ ਗੱਲਬਾਤ ਨੂੰ ਏਧਰ ਓਧਰ ਦੋਹਾਂ ਬੋਲੀਆਂ ਵਿਚ ਦੱਸ ਰਹੇ ਸਨ ।

ਡਾ: ਸੁਚਾਟ ਨੇ ਅਰਜ਼ ਕੀਤੀ : ਮੈਂ ਆਪ ਜੀ ਨੂੰ, ਭਾਰਤ ਲਈ ਹਵਾਈ ਜਹਾਜ਼ ਚੜ੍ਹਾਉਣ ਨਾਲ ਜਾਣਾ ਸੀ ਪਰ ਆਪ ਜੀ ਦੇ ਪਹਿਲੇ ਮਿਥੇ ਪ੍ਰੋਗਰਾਮ ਵਿਚ ਜਹਾਜ਼ ਦੀ ਅੜਚਣ ਪੈ ਜਾਇਗੀ ਇਹ ਨਹੀਂ ਸੀ ਪਤਾ । ਹੁਣ ਮੈਂ ਸ਼ਾਮਾਂ ਨੂੰ ਓਸੇ ਵੇਲੇ ਇਕ ਮੀਟਿੰਗ ਰਖੀ ਹੋਈ ਹੈ, ਜਦੋਂ ਆਪ ਜੀ ਨੇ ਬੈਂਕੋਕ ਤੋਂ ਵਿਦਾ ਹੋਣਾ ਹੈ । ਖਿਮਾ ਮੰਗਣ ਅਤੇ ਇਹ ਵਸਤੂਆਂ ਭੇਟ ਕਰਨ ਆਇਆ ਹਾਂ । ਆਪ ਜੀ ਦੀ ਜੋ ਗਰੁਪ ਫੋਟੋ ਹੈ ਉਸ ਵਿਚ ਆਪ ਜੀ ਦੇ ਦਰਸ਼ਨ ਕੀਤਿਆ ਭਗਵਾਨ ਬੁੱਧ ਦੇ ਦੀਦਾਰੇ ਹੁੰਦੇ ਹਨ । ਚਿਹਰਿਓਂ ਕਿਰਨਾਂ ਫੁਟ-ਫੁਟ ਪੈਂਦੀਆਂ ਹਨ ।

ਸ੍ਰੀ ਸਤਿਗੁਰੂ ਜੀ : ਇੰਗਲੈਂਡ ਵਿਚ ਮੈਂ ਅਪਣੇ ਬੱਚਿਆਂ ਨੂੰ ਤੁਹਾਡੇ, ਸ਼ਾਂਤੀ ਦੇ ਮਿਸ਼ਨ ਵਿਚ ਸਹਿਯੋਗ ਦੇਣ ਲਈ ਕਹਿ ਦਿਤਾ ਹੈ । ਸੇਠ ਹੁਰਾਂ ਤੋਂ ਐਡਰੈਸ ਲੈ ਕੇ ਅਪਣਾ ਅੰਗਰੇਜ਼ੀ ਲਿਟਰੇਚਰ ਅਮਰਜੀਤ ਨੂੰ ਭੇਜ ਦੇਣਾ । (ਸੇਠ ਜੀ ਨੂੰ ਅਮਰਜੀਤ ਦਾ ਪਤਾ ਡਾ: ਸੁਚਾਟ ਨੂੰ ਦੇਣ ਦਾ ਆਦੇਸ਼ ਕੀਤਾ) ਪੋਪ ਦੀ ਜਗਹ ਪੋਲਿਸ਼ (ਇਕ ਕਮਿਊਨਿਸਟ ਦੇਸ਼ ਦੇ ਆਦਮੀ) ਕਾਰਡੀਨਲ ਆ ਜਾਣ ਨਾਲ, ਮੇਰੇ ਖਿਆਲ ਵਿਚ, ਦੁਨੀਆਂ ਅੰਦਰ ਸੱਚੇ ਧਰਮ ਦਾ ਪਰਸਾਰ ਹੋਵੇਗਾ ।

ਡਾ: ਸੁਚਾਟ : ਮੈਂ ਪੋਲੈਂਡ ਦੇ ਰਾਜਦੂਤ ਦਾ ਧਨਵਾਦ ਕਰਦਿਆਂ ਇਸ ਗੱਲ ਦੀ ਵਧਾਈ ਵੀ ਦਿਤੀ ਹੈ ।

ਸਤਿਗੁਰੂ ਜੀ : ਤੁਸਾਂ ਇਹ ਬੜਾ ਚੰਗਾ ਕੰਮ ਕੀਤਾ ਹੈ ਜੁ ਕਮਿਊਨਿਸਟ ਦੇਸ਼ਾਂ ਨੂੰ ਵੀ ਧਾਰਮਿਕ ਅਤੇ ਸੰਸਾਰਿਕ ਸ਼ਾਂਤੀ ਲਈ ਭਾਈਵਾਲ ਬਣਾਇਆ ਹੈ । ਸਾਂਝ ਦੀ ਕੋਈ ਸੀਮਾ ਨਹੀਂ ਨਿਸਚਿਤ ਕੀਤੀ ।

ਡਾ: ਸੁਚਾਟ : ਮੈਂ ਇਹ ਗਰੁਪ ਫੋਟੋ, ਜ਼ੋਰ ਦੇ ਕੇ, ਪਹਿਲਾਂ ਹੀ ਤਿਆਰ ਕਰਵਾਕੇ ਆਪ ਜੀ ਦੀ ਭੇਟਾ ਲਈ ਲਿਆਂਦੀ ਹੈ । ਪਿਛੋਂ ਹੋਰ ਬਣਦੀਆਂ ਰਹਿਣਗੀਆਂ । ਆਪ ਜੀ ਆਗਿਆ ਦਿਓ ਧਰਮ ਧਰਤੀ ਵਿਚ ਆਪ ਜੀ ਦਾ ਮੰਦਰ ਕਿਥੇ ਬਣਾਈਏ ?...

ਸ੍ਰੀ ਸਤਿਗੁਰੂ ਜੀ ਨੇ ਸੇਠ ਜੀ ਨੂੰ ਆਖਿਆ : ਸਾਬਕਾ ਪ੍ਰਾਈਮ ਮਨਿਸਟਰ ਸ੍ਰੀ ਪ੍ਰਾਫਾਟ ਨੂੰ ਮੇਰੀਆਂ ਸ਼ੁਭ ਇਛਾਵਾਂ ਦੇਣੀਆਂ, ਜਾਕੇ ਮਿਲਣਾ । ਉਹਦਾ ਪਿੱਛੇ ਹੀ ਬੈਠਣਾ ਚੰਗਾ ਨਹੀਂ ਲਗਾ । ਡਾ: ਸੁਚਾਟ ਨੇ ਕਾਰਨ ਦੱਸਿਆ : ਉਹ ਕਿਤੋਂ ਬਾਹਰੋਂ ਹੀ ਆਇਆ ਸੀ । ਉਸਨੂੰ ਅਪਣਾ ਲਿਬਾਸ ਅੱਗੇ ਬੈਠਣ ਦੇ ਯੋਗ ਨਹੀਂ ਸੀ ਲਗਾ,

ਹੋਰ ਕੋਈ ਅੜਿੱਕਾ ਨਹੀਂ ਸੀ ।

ਡਾ: ਸੁਚਾਟ ਤੋਂ ਉਹਨਾਂ ਦੇ ਆਦਮੀਆਂ ਵਲੋਂ ਤਿਆਰ ਕੀਤੀ ਗਈ ਫੰਕਸ਼ਨ ਦੀ ਫ਼ਿਲਮ ਦੀ ਇਕ ਹੋਰ ਕਾਪੀ ਬਣਵਾਣ ਬਾਰੇ ਪੁਛਿਆ ਗਿਆ । ਉਸ ਦੱਸਿਆ ਕਿ ਫ਼ਿਲਮ ਕਾਪੀ ਅਜੇ ਮਹੀਨੇ ਤਕ ਤਿਆਰ ਹੋ ਸਕੇਗੀ । ਜਦੋਂ ਪਹਿਲਾ ਪ੍ਰਿੰਟ ਆ ਗਿਆ ਫਿਰ ਦੂਜਾ ਵੀ ਬਣਵਾ ਲਵਾਂਗੇ ।

ਡਾ: ਸੁਚਾਟ ਨੇ ਦੱਸਿਆ ਕਿ ਲਗਾਤਾਰ ਦੁੜਕੀ ਵਿਚ ਰਹਿਣ ਕਰਕੇ ਉਹ ਥੱਕ-ਟੁੱਟ ਗਏ ਹਨ । ਭਾਵੇਂ ਫੰਕਸ਼ਨ ਨੂੰ ਕਾਫ਼ੀ ਦਿਨ ਹੋ ਗਏ ਹਨ ਪਰ ਉਨ੍ਹਾਂ ਨਾਲ ਸੰਬੰਧਤ ਕੰਮਾਂ, ਜ਼ਿਮੇਵਾਰੀਆਂ ਕਾਰਨ ਅਜੇ ਵੀ ਵਿਹਲ ਨਹੀਂ ਮਿਲਿਆ । ਇਹ ਫੋਟੋ ਤਿਆਰ ਕਰਵਾ ਕੇ ਉਹ ਸਿਧੇ ਹੀ ਦੁਕਾਨ ਤੋਂ ਏਥੇ ਆ ਰਹੇ ਹਨ ।

ਸੇਠ ਜੀ ਤੇ ਪ੍ਰਧਾਨ ਸਾਹਿਬ ਹੁਰਾਂ ਸਤਿਗੁਰਾਂ ਦੀ ਸੇਵਾ ਵਿਚ ਅਰਜ਼ ਕੀਤੀ ਕਿ ਅਪਣੇ ਮੰਦਰ ਵਾਸਤੇ ਪਹਿਲੀ ਕਿਸ਼ਤ ਦੇ ਤੌਰ ਤੇ 50,000 ਟਿੱਕਲ ਡਾ: ਸੁਚਾਟ ਹੁਰਾਂ ਨੂੰ ਦਿਤੇ ਜਾਣ । ਤਸਵੀਜ਼ ਪਰਵਾਨ ਹੋ ਗਈ ।

ਕਰੀਬ 4 ਵਜੇ ਡਾ: ਸੁਚਾਟ ਵਿਦਾ ਹੋ ਗਏ ।

ਸ੍ਰੀ ਸਤਿਗੁਰੂ ਜੀ ਲੰਗਰ ਪਾਣੀ ਅਤੇ ਸਾਧ ਸੰਗਤ ਨੂੰ ਦਰਸ਼ਨ ਦੇਣ ਆਦਿ ਲਈ ਉਪਰ ਆਪਣੇ ਡੇਰੇ ਵਲ ਪਧਾਰੇ, ਮੈਂ ਅਤੇ ਜਸਪਾਲ ਸਿੰਘ ਹੁਰੀਂ ਸੰਫੋਂਡ ਸਟਰੀਟ ਵਲ ਤੁਰ ਪਏ ਜਿਥੇ ਮੈਂ ਕੁਛ ਖ਼ਰੀਦਦਾਰੀ ਕਰਨੀ ਸੀ ।

## ਸੇਠ ਜੀ ਦੇ ਬੰਗਲੇ ਨਾਮ ਸਿਮਰਨ

ਦੁਪਹਿਰੇ 2.30 ਵਜੇ ਸੇਠ ਜੀ ਦੇ ਬੰਗਲੇ ਨਾਮ ਸਿਮਰਨ ਜਾਰੀ ਹੋ ਗਿਆ । ਮੈਂ ਤਾਂ ਕੀਰਤਨ ਸਮੇਂ ਹੀ ਪਹੁੰਚ ਸਕਿਆ । ਜਾਂਦਿਆਂ ਨੂੰ ਸੱਚੇ ਪਾਤਸ਼ਾਹ ਦਿਲਰੁਬਾ ਤੇ ਕੋਈ ਧੁਨ ਵਜਾ ਰਹੇ ਸਨ । ਜਾਪਦਾ ਹੈ ਜਿਵੇਂ ਮੇਰੀ ਹੀ ਇੰਤਜ਼ਾਰ ਕੀਤੀ ਜਾ ਰਹੀ ਸੀ ਕਿਉਂਕਿ ਵਿਦਾ-ਸ਼ਬਦ ਕਹਿਣ ਦੀ ਮੇਰੀ ਇਛਾ ਸੀ ।

ਮੈਂ 10 ਮਿੰਟ ਵਿਚ ਥਾਈਲੈਂਡ ਦੀ ਸੰਗਤ ਦੀ ਸਤਿਗੁਰਾਂ ਵਲ ਪਹੁੰਚ, ਅਪਣੇ ਲਈ ਸੰਗਤ ਤੋਂ ਮਿਲਿਆ ਪਿਆਰ-ਸਤਿਕਾਰ, ਡਾ: ਸੁਚਾਟ ਦਾ ਸ੍ਰੀ ਸਤਿਗੁਰੂ ਜੀ ਨਾਲ ਸਨੇਹ, ਸੰਗਤ ਵਲੋਂ ਸ਼ਾਂਤੀ ਮੰਦਰ ਦੀ ਉਸਾਰੀ ਵਿਚ ਸਹਾਇਤਾ ਆਦਿ ਚੰਦ ਸ਼ਬਦ ਆਖੇ । ਪੂਰਬਾ ਦੀ ਅਰਦਾਸ ਨਾਲ ਇਸ ਵਾਰ ਦੀ ਸਿਆਮ ਫੇਰੀ ਦੀ ਸਮਾਪਤੀ ਹੋ ਗਈ ।

ਸਾਮਾਨ ਸੰਭਾਲਣ ਲਈ ਹਫੜਾ ਦਫੜੀ ਪੈ ਗਈ ਅਤੇ ਅਸੀਂ 10 ਮਿੰਟ ਤਕ ਗੱਡੀਆਂ ਤੇ ਸਵਾਰ ਸਾਂ ।

## ਏਅਰ ਪੋਰਟ ਤੇ

ਹਵਾਈ ਅੱਡੇ ਉਤੇ ਸ੍ਰੀ ਸਤਿਗੁਰੂ ਸ਼ਾਮੀ 7 ਵਜੇ ਪਹੁੰਚੇ । ਅਸੀਂ ਕੁਛ ਸਰੀਰ ਪਹਿਲਾਂ ਹੀ ਮੌਜੂਦ ਸਾਂ । ਇਕ ਕਮਰਾ ਰੀਜ਼ਰਵ ਕਰਵਾ ਰਖਿਆ ਗਿਆ ਸੀ । ਡੌਂਨ ਮੌਂਡ ਏਅਰ ਪੋਰਟ ਤੇ ਲਗਭਗ ਡੇਢ ਸੌ ਇਸਤ੍ਰੀ ਪੁਰਸ਼ ਸਤਿਗੁਰੂ ਜੀ ਨੂੰ ਵਿਦਾ ਦੇਣ

ਆਏ ਹੋਏ ਸਨ। ਸਤਿਗੁਰੂ ਜੀ ਦੇ ਸਤਿਕਾਰ ਵਿਚ ਇਸਤਰੀ ਪੁਰਸ਼ ਝੁਕਣ ਅਤੇ ਮਾਇਆ ਭੇਟ ਕਰਨ ਲਗੇ। ਸਾਰੇ ਦੇਸੀ ਵਿਦੇਸੀ ਯਾਤਰੀ ਇਸ ਸਰਬ ਸ੍ਰੇਸ਼ਟ ਵਿਅਕਤੀ ਨੂੰ ਬੜੇ ਕੌਤੂਹਲ ਨਾਲ ਵੇਖ ਰਹੇ ਸਨ। ਫੋਟੋ ਗ੍ਰਾਫਰਾਂ ਦੇ ਕੈਮਰੇ ਦਮ ਨਹੀਂ ਸੀ ਲੈ ਰਹੇ।

ਸਤਿਗੁਰੂ ਜੀ ਬੈਠਣ ਵਾਲੇ ਕਮਰੇ ਵਿਚ ਪਹੁੰਚੇ ਤਾਂ ਪਿਛੇ ਪਿਛੇ ਸਾਰੀ ਸੰਗਤ ਸ਼ਰਧਾ, ਸਤਿਕਾਰ ਅਤੇ ਕੌਤੂਹਲ ਨਾਲ ਚਲੀ ਆ ਰਹੀ।

**ਇਕ ਵਧੀਆ ਪਠਾਣ**

ਏਥੇ ਇਕ ਉਚੇ-ਲੰਮੇ ਪਠਾਣ ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਆ ਨਮਸਕਾਰ ਕੀਤੀ, ਰੁਪਏ ਭੇਟਾ ਧਰਕੇ। ਉਸ ਮੈਨੂੰ ਆਖਿਆ: ਜਿਸਦੇ ਮਗਰ ਚਾਰ ਬੰਦੇ ਹੋਣ ਉਹਦੇ ਵਿਚ ਵੀ ਕੋਈ ਕਲਾ ਕੁਦਰਤ ਹੁੰਦੀ ਹੈ, ਪਰ ਏਥੇ ਤਾਂ ਦਰਜਨਾਂ ਆਦਮੀ ਫਰਿਸ਼ਤਿਆਂ ਵਰਗੇ, ਅਰਸ਼ੀ ਫਰਿਸ਼ਤੇ ਦੀ ਕਦਮ ਬੋਸੀ ਕਰਕੇ ਚੈਨ ਮਹਿਸੂਸ ਕਰ ਰਹੇ ਹਨ, ਇਸ ਜੇਹਾ ਕੌਣ ਕੋਈ ਹੋਰ! ਮੈਨੂੰ ਵੀ ਚੁੰਬਕ ਦੀ ਖਿੱਚ ਨੇ ਅਪਣੇ ਵਲ ਧੂਹ ਪਾਈ ਹੈ। ਨੂਰੀ ਮੁਖੜੇ ਦੇ ਦੀਦਾਰੇ ਕਰ ਤਨ ਮਨ ਖਿੜ ਉਠਿਆ ਹੈ।

ਸ੍ਰੀ ਸਤਿਗੁਰੂ ਜੀ ਦੇ ਪੁਛਣ ਤੇ ਉਸ ਦੱਸਿਆ ਕਿ ਉਹ ਜਰਮਨੀ ਦੇ ਫਰੈਂਕ ਫਰਟ ਹਵਾਈ ਅੱਡੇ ਤੇ ਸਰਵਿਸ ਕਰਦਾ ਹੈ। ਉਸ ਨੇ ਆਪ ਅਪਣੇ ਦੋਵੇਂ ਐਡਰੈਸ ਲਿਖ ਕੇ ਦਿਤੇ ਜੁ ਹੇਠ ਲਿਖੇ ਅਨੁਸਾਰ ਹਨ:

(1) KHAN, Rhein Street No. 5,
FRANK FURT MAIN
WEST GERMANY.

(2) ਖ਼ਾਨ ਮੁਹੰਮਦ ਖ਼ਾਨ, ਨੰਬਰਦਾਰ
ਪਿੰਡ ਖ਼ਾਨਾ ਬੋਕੀ, ਡਾ: ਦੀਨਾ
ਤਹਿਸੀਲ, ਜ਼ਿਲਾ, ਜੇਹਲਮ (ਪਾਕਿਸਤਾਨ)

ਇੰਜ ਹੀ ਇਕ ਸਪੇਨੀ ਸੱਜਣ ਅਪਣੀ ਧਰਮ ਪਤਨੀ ਸਮੇਤ ਆ ਚਰਨਾਂ ਤੇ ਝੁਕਿਆ। ਪੈਸੇ ਧਰਕੇ ਉਸ ਵੀ ਮੱਥਾ ਟੇਕਿਆ। ਇਸ ਦਾ ਨਾਮ ਡਾਬੇਲਾ ਸੀ ਕੈਥੋਲਿਕ ਚਰਚ ਨਾਲ ਸੰਬੰਧਤ, ਇਕ ਹੋਰ ਸਪੇਨ ਵਾਸੀ ਮਿ: ਫ਼ਰਨਾਂਡੋ ਨੇ ਵੀ ਗੁਰੂ ਚਰਨਾਂ ਵਿਚ ਆਕੇ ਨਾਮਧਾਰੀਆਂ ਵਾਂਗ ਮੱਥਾ ਟੇਕਿਆ। ਇਹ ਰੋਮ ਵਿਖੇ ਪੋਪ ਪਾਲ II ਦੇ ਜਸ਼ਨਾਂ ਵਿਚ ਸ਼ਾਮਲ ਹੋਣ ਜਾ ਰਿਹਾ ਸੀ।

ਅਫ਼ਰੀਕਾ ਵਿਚੋਂ ਆਈ ਇਕ ਉੱਚੀ ਲੰਮੀ ਅਤੇ ਖ਼ੂਬਸੂਰਤ ਮੁਟਿਆਰ, ਜ਼ੁਬੈਦਾ ਉਸਮਾਨ ਵੀ ਚਰਨਾਂ ਤੇ ਆ ਢੱਠੀ ਅਤੇ ਮੱਥਾ ਟੇਕ ਖਿੜੀ ਖਿੜੀ ਵਾਪਸ ਪਰਤ ਗਈ।

ਸਿੰਘਾਪੁਰ ਵਾਲਾ ਰਵੀ, ਜੁ ਸ: ਗੁਰਚਰਨ ਸਿੰਘ ਹਾਂਗ ਕਾਂਗ ਵਾਲੇ ਦਾ ਭਰਾ ਹੈ, ਨੇ ਕੁਛ ਰਕਮ ਸਤਿਗੁਰੂ ਜੀ ਵਾਸਤੇ ਨਮਸਕਾਰ ਰੂਪ ਵਿਚ ਕਿਸੇ ਸਿੰਘ ਦੇ ਹੱਥ ਭੇਜੀ ਸੀ, ਜੋ ਹੁਣੇ ਹੀ ਜਹਾਜ਼ੋਂ ਉਤਰਿਆ ਸੀ।

ਗ੍ਰਾਊਂਡ ਫਲੋਰ ਤੇ ਮਾਤਾ ਚੰਦ ਕੌਰ ਜੀ ਵੀ ਇਕ ਕੁਰਸੀ ਤੇ ਬੈਠੇ ਹੋਏ ਸਨ। ਉਨ੍ਹਾਂ ਦੇ ਗਿਰਦ ਸਾਦਾ ਸਫ਼ੇਦ ਬਸਤਰਾਂ ਵਾਲੀਆਂ ਬੀਬੀਆਂ ਦਾ ਇਕ ਤਕੜਾ ਇਕੱਠ

ਸੀ। ਮੱਥਾ ਟੇਕ ਟੇਕ ਇਹਨਾਂ ਬੀਬੀਆਂ ਦਾ ਬੈਠੀ ਜਾਣਾ ਵੀ ਵਿਦੇਸ਼ੀਆਂ ਦੇ ਕੈਮਰਿਆਂ ਦੀ ਸੰਭਾਲ ਵਾਲੀ ਵਸਤੂ ਸੀ।

**ਹਰੀ ਸਿੰਘ ਮੋਂਗਾ ਚਲੇ ਗਏ !**

ਲਾਲਾ ਸਟੋਰ ਵਾਲੇ ਸੰਤ ਹਰੀ ਸਿੰਘ ਦੇ ਦੋ ਲੜਕੇ ਵਖ ਵਖ ਸਮਿਆਂ ਤੇ ਏਥੇ ਹਵਾਈ ਅੱਡੇ ਤੇ ਮੱਥਾ ਟੇਕਣ ਆਏ। ਛੋਟੇ ਲੜਕੇ ਨੇ ਮੱਥਾ ਟੇਕਣ ਸਮੇਂ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਕਿ ਉਨ੍ਹਾਂ ਦੇ ਪਿਤਾ ਸੰਤ ਹਰੀ ਸਿੰਘ ਜੀ ਅੱਜ 3.30 ਵਜੇ ਦਰਗਾਹੀ ਸੱਦੇ ਅਧੀਨ ਚੜ੍ਹਾਈ ਕਰ ਗਏ ਹਨ ! ਪਰ ਇਹ ਥਾਈ ਵਸਨੀਕ ਭਾਰਤ ਜਾਕੇ ਹੀ ਸਵਰਗਵਾਸ ਕੀਤੇ ਹਨ। ਇਹ ਸੱਜਣ ਸਤਿਗੁਰੂ ਜੀ ਦੇ ਸਾਬਕਾ ਨਿਜੀ ਸਕੱਤਰ ਸੰਤ ਗੁਰਭਜਨ ਸਿੰਘ ਦੇ ਸਸੁਰ ਸਾਹਿਬ ਸਨ। ਸਤਿਗੁਰੂ ਜੀ ਦੇ ਚਾਰ ਕੁ ਦਿਨ ਬੈਂਕੋਕ ਵਿਖੇ ਦਰਸ਼ਨ ਕਰਕੇ 20.10.78 ਨੂੰ ਬੜੀ ਤੇਜ਼ੀ ਨਾਲ ਭਾਰਤ ਗਏ ਸਨ। ਅਪਣੀ ਧੀ ਜਸਪਾਲ ਅਤੇ ਦਾਮਾਦ ਗੁਰਭਜਨ ਸਿੰਘ ਪਾਸ ਰਹਿੰਦੇ ਰਹੇ ਅਤੇ ਅੱਜ ਅੰਤਮ ਸਵਾਸ ਲੈਕੇ ਧੀ ਦੇ ਘਰ ਹੀ ਸਦਾ ਲਈ ਅੱਖਾਂ ਮੀਟ ਗਏ। ਇਹਨਾਂ ਦੇ ਦੋਵੇਂ ਸਪੁੱਤਰ ਅੱਜ ਜਹਾਜ਼ ਅਲੀ ਤਾਲੀਆ ਤੇ ਸਾਥੋਂ 10–15 ਮਿੰਟ ਪਹਿਲਾਂ ਜਾਂ ਪਿਛੋਂ ਪਾਲਮ ਪਹੁੰਚਣਗੇ। ਅਤੇ ਭਾਰਤ ਵਿਚ ਪਿਤਾ ਜੀ ਦੀ ਸ਼ਵ ਯਾਤਰਾ ਵਿਚ ਸ਼ਾਮਲ ਹੋਣਗੇ।

**ਸ: ਨਿਰਭੈ ਸਿੰਘ ਨਾਲ ਬਚਨ**

ਥੋੜੇ ਚਿਰ ਪਿਛੋਂ ਇਕ ਚੌੜਾ–ਚਕਲਾ ਤੇ ਰਤਾ ਕੁ ਮਧਰਾ ਨੌਜਵਾਨ ਸ: ਨਿਰਭੈ ਸਿੰਘ ਨਮਸਕਾਰ ਕਰਨ ਆ ਗਿਆ। ਸਤਿਗੁਰੂ ਜੀ ਨੇ ਉਸਨੂੰ ਅਤੇ ਉਸਦੇ ਸਾਥੀ ਸ: ਜਗਜੀਤ ਸਿੰਘ ਕਾਨਪੁਰੀ ਨੂੰ ਬਚਨ ਕੀਤਾ : ਫਰਵਰੀ 1979 ਦੇ ਮਹੀਨੇ ਅਸੀਂ ਲਖਨਊ ਵਿਚ ਸੰਗੀਤ ਸਮੇਲਨ ਕਰ ਰਹੇ ਹਾਂ, ਤੁਸਾਂ ਦੋਹਾਂ ਵੀਡੀਓ ਲੈਕੇ ਆਉਣਾ ਅਤੇ ਜ਼ਰਾ ਪਹਿਲਾਂ ਪਹੁੰਚ ਕੇ ਠੀਕ ਤਰ੍ਹਾਂ ਸੈਟਿੰਗ ਕਰ ਲੈਣੀ। ਅਸੀਂ ਤੁਹਾਡੀ ਯੋਗਤਾ ਦਾ ਪਤਾ ਇਸਦੇ ਨਤੀਜਿਆਂ ਤੋਂ ਲਾਵਾਂਗੇ। ਇਸ ਜੋੜੇ ਨੇ 19.10.78 ਨੂੰ ਧਰਮ-ਧਰਤੀ (ਹੁਵਾ ਸਵੰਨ) ਤੇ ਸ਼ਾਂਤੀ ਮੰਦਰ ਸਥਾਪਨਾ ਸਮੇਂ ਦੀ ਵੀਡੀਓ ਫ਼ਿਲਮ (ਸ-ਬੋਲ ਫ਼ਿਲਮ) ਖਿੱਚੀ ਸੀ।

**ਸ: ਇੰਦੂ ਦਮਨ ਸਿੰਘ**

ਇੰਜਨੀਅਰ ਸ: ਅਜੀਤ ਸਿੰਘ ਨੂੰ ਦੀਨ ਦਿਆਲ ਜੀ ਨੇ ਯਾਦ ਕੀਤਾ। ਅਤੇ ਸਾਹਮਣੇ ਖੜੇ ਸ: ਇੰਦੂ ਦਮਨ ਸਿੰਘ ਨੂੰ ਪਿਆਰ ਦੀ ਕਮੰਦ ਪਾਈ : ਸੁਣਾ ਭਈ ਇੰਦਰ ਦਮਨ ਕੀ ਹਾਲ ਹੈ ? ਅਤੇ ਭਾਰਤ ਦੇ ਥਾਈਲੈਂਡ ਵਿਚਲੇ ਦੂਤ ਘਰ ਵਿਚ ਸਰਵਿਸ ਕਰਦਾ ਇੰਦਰ ਦਮਨ ਅਪਣਾ ਆਪ ਕਾਇਮ ਨ ਰਖ ਸਕਿਆ। ਭਾਵੁਕ ਹੋਇਆ ਪਟੱਕ ਚਰਨਾਂ ਤੇ ਆ ਡਿਗਿਆ ਜਿਵੇਂ ਪਰਵਾਨਾ ਸ਼ਮਹ ਤੇ। ਦ੍ਰਵ ਗਿਆ। ਹੰਝੂਆਂ ਨੇ ਬਖ਼ਸ਼ਣ ਹਾਰ ਸਤਿਗੁਰੂ ਦੇ ਚਰਨਾਂ ਤੋਂ ਸਿਰ ਉਠਾਣ ਦੀ ਵਾਹ ਨ ਰਹਿਣ

ਦਿਤੀ। ਸਤਿਗੁਰੂ ਜੀ ਨੇ ਦੋ ਮਿੰਟ ਬਾਅਦ ਦੁਲਾਰ ਕੇ ਆਪ ਉਸਨੂੰ ਚਰਨਾਂ ਤੋਂ ਉਠਾਇਆ।

ਜਹਾਜ਼ ਅਜੇ ਵੀ ਲੇਟ ਸੀ, 8.25 ਦੀ ਥਾਂ, ਇਸ ਨੇ 9 ਵਜੇ ਚਲਣਾ ਸੀ। ਮੁਨਾਸਬ ਸਮੇਂ ਤੇ ਜਦੋਂ ਸੱਚੇ ਪਾਤਸ਼ਾਹ ਜਹਾਜ਼ ਲਈ ਉਠੇ ਤਾਂ ਇਕ ਵਾਰ ਫੇਰ ਸਭ ਨੇ ਸ੍ਰੀ ਚਰਨਾਂ ਤੇ ਝੁਕ-ਝੁਕ ਨਮਸਕਾਰ ਕੀਤੀ। ਸਤਿਗੁਰੂ ਜੀ ਸਿੱਖਾਂ ਨਾਲ ਨੇੜ੍ਹ ਮਿਲਾਂਦੇ, ਕਿਸੇ ਨੂੰ ਬੁਲਾਂਦੇ, ਕਿਸੇ ਨੂੰ ਲਡਿਆਂਦੇ ਉਠ ਤੁਰੇ।

## ਸੰਸਾਰ ਸਮੇਂ ਦਾ ਵੇਰਵਾ

ਜਦ ਤਕ ਸਤਿਗੁਰੂ ਜੀ ਜਹਾਜ਼ ਤੇ ਸਵਾਰ ਹੁੰਦੇ ਹਨ, ਆਓ, ਆਪਾਂ ਵੱਖ ਵੱਖ ਦੇਸ਼ਾਂ ਦੇ ਟਾਈਮ-ਫ਼ਰਕ ਤੇ ਝਾਤੀ ਮਾਰ ਲਈਏ। ਇਸ ਮੌਕੇ ਡੌਂਨ ਮੌਂਙ ਹਵਾਈ ਅੱਡੇ ਵਿਚ, ਇਕ ਕਤਾਰ ਵਿਚ ਲਗੀਆਂ ਘੜੀਆਂ ਇੰਜ ਵਕਤ ਦਾ ਪਤਾ ਦੇ ਰਹੀਆਂ ਹਨ :

| | |
|---|---|
| 1. ਬੈਂਕੋਕ (ਥਾਈਲੈਂਡ) 6.45 | 2. ਲੰਡਨ (ਯੂ. ਕੇ) 11. 45 |
| 3. ਰੋਮ (ਇਟਲੀ) 12.45 | 4. ਕੈਰੀਓ (ਮਿਸਰ) 1.45 |
| 5. ਮਾਸਕੋ (ਰੂਸ) 2.45 | 6. ਕਰਾਚੀ (ਪਾਕ) 4.45 |
| 7. ਨਵੀਂ ਦਿੱਲੀ 5.15 | 8. ਸਿੰਘਾਪੁਰ 7.15 |
| 9. ਹਾਂਗ ਕਾਂਗ 1.45 | 10. ਟੋਕੀਓ (ਜਾਪਾਨ) 8.45 |
| 11. ਸਿਡਨੀ (ਅਸਟ੍ਰੇਲੀਆ) 0.45 | 12. ਸਾਨ ਫ੍ਰਾਂਸਿਸਕੋ 1.45 |
| 13. ਨਿਊਯਾਰਕ 6.45 | |

ਵਕਤ ਵਿਚ ਇਕ ਜਾਂ ਦੋ ਮਿੰਟ ਦਾ ਫ਼ਰਕ ਹੋ ਸਕਦਾ ਹੈ, ਮੈਂ ਸਮਝਣ ਨੂੰ ਸੌਖ ਰਖਣ ਲਈ ਇਹ ਚਾਰਟ ਲਿਖ ਦਿਤਾ ਹੈ।

## ਉੱਡਣਾ ਭਾਰਤ ਦੇਸ਼ ਨੂੰ

8.50 ਸ਼ਾਮੀ ਅਸੀਂ ਏਅਰ ਇੰਡੀਆ ਦੇ 'ਗੰਗਾ ਪਰਬਤ' ਹਵਾਈ ਜਹਾਜ਼ ਤੇ ਸਵੈ ਦੇਸ਼ ਨੂੰ ਜਾਣ ਹਿਤ ਬੈਠ ਗਏ, ਸ੍ਰੀ ਸਤਿਗੁਰੂ ਜੀ, ਮਾਤਾ ਜੀ ਅਤੇ ਸ: ਮਨਚੰਦਾ ਪਹਿਲੇ ਦਰਜੇ ਦੀਆਂ ਸੀਟਾਂ ਤੇ ਸਨ। ਅਸੀਂ—ਮੈਂ ਅਤੇ ਸੰਤ ਪੂਰਬਾ—ਨਾਨ ਸਮੋਕਰਾਂ ਵਾਲੀਆਂ ਸੀਟਾਂ ਤੇ ਬੈਠ ਗਏ। ਸ: ਮਹਿੰਦਰ ਸਿੰਘ ਪ੍ਰੀਤ ਦੀ ਪਤਨੀ ਬੀਬੀ ਬੇਅੰਤ ਵੀ ਸਾਡੇ ਨਾਲ ਜਾ ਰਹੀ ਸੀ। ਪੂਰੇ 9 ਵਜੇ ਜਹਾਜ਼ ਨੇ ਧਰਤੀ ਦਾ ਮੋਹ ਛੱਡ ਉਡਾਣ ਫੜ ਲਈ।

ਹਨੇਰੇ ਵਿਚ ਹੇਠਾਂ ਕੀ ਵੇਖਣਾ ਸੀ। ਸਵਾਰੀਆਂ ਸੈੱਟ ਹੋ ਗਈਆਂ। ਤਾਂ ਉਡਦੇ ਜਹਾਜ਼ ਵਿਚ ਅਚਾਨਕ ਸਤਿਗੁਰੂ ਜੀ ਸਾਡੀ ਸੁਖ ਸੁਵਿਧਾ ਪੁਛਣ ਆ ਗਏ। ਅਤੇ ਇਸੇ ਸਮੇਂ ਮੈਂ ਗੁਸਤਾਖੀ ਭਰੀ ਬੇਨਤੀ ਕੀਤੀ : ਉਪਰੋਂ ਜ਼ਰਾ ਸਰ੍ਹਾਣਾ ਫੜਾਣ ਦੀ ਕ੍ਰਿਪਾ ਕਰੋ, ਨਾਲ ਦੀ ਸੀਟ ਵਾਲੀ ਇਸਤਰੀ ਭਾਰੀ ਹੋਣ ਕਰਕੇ ਉਠ ਨਹੀਂ ਸਕਦੀ, ਮੈਂ ਫਸਿਆ ਬੈਠਾ ਹਾਂ, ਪੂਰਬਾ ਨੀਂਦ-ਗਲਵਕੜੀ ਹੈ, ਆਪ ਨੂੰ ਖੇਚਲ ਦੇਣ ਲਈ ਮਜਬੂਰ ਹਾਂ। ਸਤਿਗੁਰੂ ਜੀ ਨੇ ਨਿਰਸੰਕੋਚ ਸਰ੍ਹਾਣਾ ਫੜਾਉਂਦਿਆਂ ਆਖਿਆ : ਕਿਸੇ

ਦਾ ਕੰਮ ਕਰਦਿਆਂ ਖੁਸ਼ੀ ਹੀ ਮਿਲਦੀ ਹੈ ।

## ਆਪ ਜੀ ਕਿੱਥੇ ?

ਸ੍ਰੀ ਸਤਿਗੁਰੂ ਜੀ ਅਜੇ ਮੇਰੇ ਪਾਸ ਹੀ ਖਲੋਤੇ ਸਨ ਕਿ ਇਕ ਪੰਜਾਬੀ, ਉੱਚੇ-ਲੰਮੇ, ਤਕੜੇ ਸਰੀਰ ਵਾਲੇ ਅਤੇ ਕਲੀਨ ਸ਼ੇਵਡ ਸੱਜਣ ਨੇ, ''ਸੱਚੇ ਪਾਤਸ਼ਾਹ ਜੀ ਆਪ ਕਿੱਥੇ ?'' ਆਖਕੇ ਮੈਨੂੰ ਅਤੇ ਸਤਿਗੁਰੂ ਜੀ ਨੂੰ ਹੈਰਾਨ ਕਰ ਦਿਤਾ । ਇਹ ਨੌਜੁਆਨ ਅਪਣੀ ਮਾਤਾ, ਪਤਨੀ ਅਤੇ ਬੱਚਿਆਂ ਨਾਲ ਕੈਨੇਡਾ ਤੋਂ ਆਇਆ ਸੀ । ਇਨ੍ਹਾਂ ਨੇ ਜਾਪਾਨ ਤੋਂ ਇਹ ਜਹਾਜ਼ ਫੜਿਆ ਸੀ ਜਾਂ ਇਹੋ ਜਹਾਜ਼ ਕੈਨੇਡਾ-ਜਾਪਾਨ-ਥਾਈਲੈਂਡ ਤੋਂ ਹੁੰਦਾ ਹੋਇਆ ਦਿੱਲੀ ਜਾ ਰਿਹਾ ਸੀ । ਇਸ ਸਾਰੇ ਪਰਵਾਰ ਨੇ ਕੱਲਿਆਂ ਕੱਲਿਆਂ ਆ ਸਤਿਗੁਰਾਂ ਦੇ ਚਰਨ ਛੂਹੇ । ਗੁਰਬਾਣੀ ਦੀਆਂ ਇਹ ਤੁਕਾਂ ਕਿੰਨੀਆਂ ਸਾਰਥਕ ਹਨ :

ਮਾਈ ਚਰਨ ਗੁਰ ਮੀਠੇ
ਵਡੈ ਭਾਗ ਦੇਵੈ ਪਰਮੇਸਰ ਕੋਟਿ ਫਲਾ ਦਰਸਨ ਗੁਰੁ ਡੀਠੇ ।

ਸਤਿਗੁਰੂ ਜੀ ਨੇ ਸਾਰੇ ਕੈਨੇਡੀਅਨ ਪਰਵਾਰਾਂ ਦੀ ਸੁਖ ਪੁੱਛੀ ਅਤੇ ਉਸਨੂੰ ਮੁੜ ਦਾੜ੍ਹੀ-ਕੇਸ ਸੰਭਾਲਣ ਦੀ ਪ੍ਰੇਰਨਾ ਦਿਤੀ । ਇਹ ਨੌਜੁਆਨ ਵੈਨਕੋਵਰ (ਕੈਨੇਡਾ) ਵਿਚੋਂ ਆ ਰਿਹਾ ਅਤੇ ਸ: ਹਰਬਖ਼ਸ਼ ਸਿੰਘ ਵੈਨਕੋਵਰ ਦਾ ਸੰਬੰਧੀ ਸੀ, ਸ਼ਾਇਦ ਭਣਵਈਆ ।

## ਭਾਰਤ ਦੇਸ ਪਿਆਰਾ

ਸਾਢੇ ਤਿੰਨ ਘੰਟੇ ਦੀ ਉਡਾਣ ਬਾਅਦ ਅਸੀਂ ਭਾਰਤ ਦੇ 11.00 ਰਾਤ ਦੇ ਪਾਲਮ ਏਅਰ ਪੋਰਟ ਤੇ ਆਣ ਉਤਰੇ । ਜਹਾਜ਼ੋਂ ਉਤਰਦਿਆਂ ਸ਼ੀਸ਼ਾ-ਦੀਵਾਰਾਂ ਵਿਚ ਦੀ ਸੁਆਗਤਕਾਰੀ ਨਰ ਨਾਰਾਂ ਦੇ ਦਰਸ਼ਨ ਹੋ ਗਏ । ਕਸਟਮ ਹਾਲ ਵਿਚ ਪਹੁੰਚੇ ਤਾਂ ਸਾਨੂੰ ਸਾਮਾਨ ਦੀ ਅਧਿਕਤਾ ਦਾ ਅਹਿਸਾਸ ਹੋਇਆ । ਅੱਜ ਸਤਿਗੁਰੂ ਜੀ ਵੀ ਓਨਾ ਚਿਰ ਤਕ ਸਾਡੇ ਪਾਸ ਖਲੋ ਕੇ ਦਰਸ਼ਨ ਦਿੰਦੇ ਰਹੇ ਜਦ ਤਕ ਕਸਟਮ ਕਲੀਅਰ ਨਹੀਂ ਹੋਇਆ । ਆਪ ਜੀ ਨੇ ਸਾਨੂੰ ਅਹਿਸਾਸ ਕਰਵਾਇਆ ਸਾਡੀ ਗ਼ਲਤੀ ਦਾ ।

ਇੰਤਜ਼ਾਰ ਵਿਚ ਖਲੋਤੀ ਸੰਗਤ ਕਾਫ਼ੀ ਸਿਦਕ ਨਾਲ ਖਲੋਤੀ ਰਹੀ । ਦਰਜਨਾਂ ਆਏ ਸਿੰਘਾਂ-ਸਿੰਘਣੀਆਂ ਦਾ ਨਾਮਨਾਮਾਂ ਤਾਂ ਔਖਾ ਹੋਵੇਗਾ ਉਂਜ ਦਿੱਲੀ ਦੇ ਸਾਰੇ ਪ੍ਰਮੁਖ ਨਾਮਧਾਰੀ ਮੌਕੇ ਤੇ ਹਾਜ਼ਰ ਸਨ । 'ਬੋਲੇ ਸੋ ਨਿਹਾਲ' ਨਾਲ ਸਤਿਗੁਰੂ ਜੀ ਦਾ ਸੁਆਗਤ ਕੀਤਾ ਗਿਆ ਅਤੇ ਹਰੇਕ ਨੇ ਚਰਨਾਂ ਤੇ ਸਿਰ ਧਰ ਨਮਸਕਾਰਾਂ ਕੀਤੀਆਂ ।

ਸ੍ਰੀ ਸਤਿਗੁਰੂ ਜੀ ਡਰਾਈਵਰ ਸੰਤ ਰਘੁਬੀਰ ਸਿੰਘ ਨਾਲ ਕੋਠੀ ਪੂਸਾ ਰੋਡ ਪੁਜੇ । ਕੋਠੀ ਅਪੜਨ ਤਕ ਰਾਤ ਦਾ 1 ਵਜ ਚੁਕਾ ਸੀ । ਮੇਰੇ ਪਹੁੰਚਣ ਤਕ ਸਤਿਗੁਰੂ ਜੀ ਦਾ ਦਰਬਾਰ ਲਗਾ ਹੋਇਆ ਸੀ । ਆਪ ਜੀ ਦੇ ਸਨਮੁਖ ਸ: ਹਰਵਿੰਦਰ ਸਿੰਘ ਹੰਸਪਾਲ ਕੋਈ ਚਿੱਠੀਆਂ ਵਾਚ ਰਿਹਾ ਸੀ । ਸ: ਗੁਰਦੀਪ ਸਿੰਘ ਸਿੱਧੂ ਮੁਕਤਸਰੀਆ ਵੀ ਸਲਾਹਾਂ ਦੇ ਰਿਹਾ ਸੀ । ਅੱਧੇ ਘੰਟੇ ਬਾਅਦ ਜਦੋਂ ਸਤਿਗੁਰੂ ਸੁਜਾਨ ਉਠੇ ਤਾਂ ਮੁਸਕਰਾ ਕੇ ਕਹਿਣ ਲਗੇ : ਸੌਣ ਦਾ ਤਾਂ ਹੁਣ ਕਸ਼ਟ ਹੀ ਕਰਨਾ ਹੈ, ਘੰਟੇ ਡੇਢ ਘੰਟੇ ਤਕ ਉਠ ਕੇ, ਨਹਾ ਧੋ ਕੇ ਆਸਾ ਦੀ ਵਾਰ ਦਾ ਕੀਰਤਨ ਸੁਣਨ ਜਾਣਾ ਹੈ ।

ਸਤਿਗੁਰਾਂ ਸਾਨੂੰ 'ਵਿਦਾ ਹੋਵੋ' ਕਹਿਕੇ ਪੌੜੀਆਂ ਚੜ੍ਹਨਾ ਸ਼ੁਰੂ ਕਰ ਦਿਤਾ ।

## 28 ਅਕਤੂਬਰ 1978, ਸ਼ਨੀਵਾਰ
## ਨਵੀਂ ਦਿੱਲੀ

### ਸੰਤ ਹਰੀ ਸਿੰਘ ਦੀ ਸ਼ਵ ਯਾਤਰਾ

ਮੈਂ ਰਾਤ ਕੁਵੇਲੇ ਘਰ ਪਹੁੰਚਣ ਕਾਰਨ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਸਮੇਂ ਹਾਜ਼ਰ ਨਹੀਂ ਹੋਇਆ । ਗੁਰੂ ਕੀ ਹਜ਼ੂਰੀ ਵਿਚ ਵਾਰ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਲਗੀ ਸੀ ।

ਪਰ ਸਵੇਰੇ 8 ਵਜੇ ਤਕ ਸਾਬਕਾ ਨਿਜੀ ਸਕੱਤਰ ਸੰਤ ਗੁਰਭਜਨ ਸਿੰਘ ਦੇ ਘਰ ਪੁੱਜ ਗਿਆ । ਏਥੋਂ ਬੈਂਕੌਕ ਵਾਲੇ ਸੰਤ ਹਰੀ ਸਿੰਘ ਦੀ ਸ਼ਵ ਯਾਤਰਾ ਸ਼ੁਰੂ ਹੋਣੀ ਸੀ ।

ਸ੍ਰੀ ਸਤਿਗੁਰੂ ਜੀ ਵੀ ਏਥੇ ਦਰਸ਼ਨ ਦੇ ਕੇ, ਬੀਬੀ ਜਸਪਾਲ ਨੂੰ ਸਾਂਤਵਨਾ ਦੇ ਕੇ ਅਪਣੀ ਚਾਚੀ ਸਤਵੰਤ ਕੌਰ ਜੀ ਸੁਪਤਨੀ ਸਵ: ਮਹਾਰਾਜ ਨਿਹਾਲ ਸਿੰਘ ਜੀ ਨੂੰ ਹਸਪਤਾਲ ਵੇਖਣ ਲਈ ਗਏ ਸਨ । ਸਤਿਗੁਰੂ ਜੀ ਨੇ ਚਾਚੀ ਜੀ ਨੂੰ ਸਦਾ ਹੀ 'ਬੇਬੇ ਜੀ' ਹੀ ਆਖਿਆ ਹੈ । ਰਿਸ਼ਤੇ ਦਾ ਨਾਂ ਲੈਕੇ ਆਪ ਨੇ ਕਦੇ ਕਿਸੇ ਨੂੰ ਕੁਆਇਆ ਨਹੀਂ । ਸਾਰਾ ਨਾਮਧਾਰੀ ਪੰਥ ਵੀ 'ਬੇਬੇ ਜੀ' ਨਾਂ ਨਾਲ ਹੀ ਸਤਵੰਤ ਕੌਰ ਜੀ ਦਾ ਸਨਮਾਨ ਕਰਦਾ ਹੈ । ਬੇਬੇ ਜੀ ਸਾਡੇ ਬੈਂਕੌਕ ਜਾਣ ਤੋਂ ਪਹਿਲੋਂ ਦੇ ਸਿਰ ਤੇ ਸੱਟ ਲਗਣ ਕਾਰਨ ਬੇਹੋਸ਼ ਪਏ ਹੋਏ ਹਨ ਅਤੇ ਅਜੇ ਵੀ ਬੇਹੋਸ਼ੀ ਟੁੱਟੀ ਨਹੀਂ ।

ਏਧਰ 9.30 ਤਕ ਸੰਤ ਹਰੀ ਸਿੰਘ ਮੋਂਗਾ ਦਾ ਬਿਬਾਣ ਤਿਆਰ ਹੋ ਗਿਆ । ਦੂਰੋਂ ਆਏ ਪੁੱਤਰ, ਧੀਆਂ ਅਤੇ ਸੰਬੰਧੀ ਵਿਛੜ ਚੁਕੇ ਪ੍ਰਾਣੀ ਦਾ ਸਫ਼ੈਦ ਹੋਇਆ ਮੁਖ ਵੇਖ, ਫੁੱਲਾਂ ਨਾਲ ਲਦਿਆ ਵਿਮਾਨ ਲੈਕੇ ਤੁਰ ਪਏ । ਇਸ ਮੌਕੇ ਸ੍ਰੀ ਮਾਤਾ ਜੀ, ਬੀਬੀ ਜੀ ਅਤੇ ਬੀਬੀ ਨਰਿੰਦਰ ਵੀ ਵਿਮਾਨ ਨਾਲ ਚੱਲੀਆਂ । ਕਰੋਲਬਾਗ ਦੇ ਸ਼ਮਸ਼ਾਨ ਘਾਟ ਵਿਚ ਗੁਰਮਰਿਆਦਾ ਅਨੁਸਾਰ ਸਰੀਰ ਦਾਹ ਕਰ ਦਿਤਾ ਗਿਆ ।

### ਨਾਮਧਾਰੀ ਧਰਮਸਾਲਾ ਵਿਖੇ

ਮੈਂ ਸਮਝਦਾ ਸਾਂ ਸਤਿਗੁਰੂ ਜੀ ਨੂੰ ਵਧੇਰੇ ਆਰਾਮ ਦੀ ਜ਼ਰੂਰਤ ਹੈ, ਮੈਂ ਤਾਂ ਘਰ ਆਕੇ ਲੰਮਾ ਪੈ ਗਿਆ । ਫਿਰ, ਜਿਉਂ ਤਿਉਂ ਕਰਕੇ, 5.40 ਸ਼ਾਮੀਂ ਨਾਮਧਾਰੀ ਧਰਮਸਾਲਾ ਪਹੁੰਚਿਆ । ਨਾਮ ਸਿਮਰਨ ਹੋ ਚੁਕਾ ਸੀ । ਢੋਲਕ ਛੈਣਿਆਂ ਨਾਲ ਸ਼ਬਦ ਪੜ੍ਹੇ ਜਾ ਰਹੇ ਸਨ । ਸਤਿਗੁਰਾਂ ਦੇ ਹੱਥ ਦਿਲਰੁਬਾ ਸੀ । ਟੇਕ ਸੀ : ਹਮਾਰੈ ਏਹ ਕਿਰਪਾ ਕੀਜੈ । ਅਲਿ ਮਕਰੰਦ ਚਰਨ ਕਮਲ ਸਿਉ ਮਨੁ ਫੇਰਿ ਫੇਰਿ ਰੀਝੈ । ਸਤਿਗੁਰਾਂ ਨੇ ਤੁਕ ਤੁਕ ਤੇ ਪ੍ਰਮਾਣਾਂ ਦੀਆਂ ਝੜੀਆਂ ਲਗਾ ਦਿਤੀਆਂ । 6 ਵਜੇ ਸ਼ਬਦ ਸਮਾਪਤੀ ਤੇ ਪਰਵਾਰ ਸਮੇਤ ਆਪ ਜੀ ਸੰਤ ਅਮਰ ਸਿੰਘ ਢੌਡਾ ਕੇ ਘਰ ਪਧਾਰੇ । ਏਥੇ ਕੁਛ ਫਲ-ਆਹਾਰ ਦੀ ਤਿਆਰੀ ਸੀ ।

### ਕਮਾਨੀ ਆਡੀਟੋਰੀਅਮ ਵਿਚ

ਦਿੱਲੀ ਦੇ ਪ੍ਰਸਿਧ ਸਭਾਗਾਰ ਕਮਾਨੀ ਆਡੀਟੋਰੀਅਮ ਵਿਖੇ ਅੱਜ 'ਸੁਰ ਰੰਗ' ਵਾਲਿਆਂ ਵਲੋਂ ਸੰਗੀਤ ਦਾ ਆਯੋਜਨ ਸੀ। ਸਤਿਗੁਰਾਂ ਏਥੇ ਪਹੁੰਚਣ ਦੀ ਕਿਰਪਾ ਕੀਤੀ। ਅੱਜ ਹਰੀ ਪ੍ਰਸਾਦ ਚੌਰਸੀਆ ਦਾ ਬੰਸਰੀ ਵਾਦਨ ਸੀ। ਸ੍ਰੀ ਸਤਿਗੁਰੂ ਜੀ ਦੀ ਤਾਬਿਆ ਸ: ਹੰਸਪਾਲ, ਗੁਰਦੇਵ ਸਿੰਘ-ਹਰਭਜਨ ਸਿੰਘ, ਬੀਬਾ ਜੀ ਵੀ ਸੰਗੀਤ ਪ੍ਰੇਮੀ ਹੋਣ ਕਰਕੇ ਸਹੇਲੀਆਂ ਨਾਲ ਸੰਗੀਤ ਲਾਭ ਲੈਣ ਗਏ। ਮੈਂ ਤਾਂ ਘਰ ਆਉਣ ਵਿਚ ਹੀ ਗ਼ਨੀਮਤ ਸਮਝੀ।

ਸਤਿਗੁਰੂ ਜੀ ਸਦਾ ਹੀ ਅਜਿਹੇ ਅਕਾਊ-ਥਕਾਊ ਮੌਕਿਆਂ ਉਤੇ ਪੂਰੀ ਮੁਸਤੈਦੀ ਨਾਲ ਸਰਗਰਮ ਰਹਿੰਦੇ ਹਨ। ਅਸੀਂ ਜਦੋਂ ਥੱਕ ਕੇ ਚੂਰ ਹੋਏ ਹੁੰਦੇ ਹਾਂ ਓਦੋਂ ਆਪ ਜੀ ਓਨਾ ਕੰਮ ਕਰਦਿਆਂ ਵੀ ਖਿੜੇ-ਟਹਿਕੇ ਰਹਿੰਦੇ ਹਨ।

## 29 ਅਕਤੂਬਰ 1978, ਐਤਵਾਰ
## ਨਵੀਂ ਦਿੱਲੀ

### ਪ੍ਰਥਮ ਝਲਕ

ਦਿਨੇ 9.15 ਵਜੇ ਕੋਠੀ 1/6B ਪੂਸਾ ਰੋਡ ਪਹੁੰਚਾ। ਸੇਠ ਚਾਵਲਾ ਦੀ ਕੋਠੀ ਕਾਰਾਂ ਦੀ ਭਰਪੂਰਤਾ ਸੀ ਤੇ ਨਾਲ ਹੀ ਸਫ਼ੈਦ ਬਸਤਰਾਂ ਵਾਲਿਆਂ ਦੀ। ਪਉੜੀਆਂ ਚੜ੍ਹ ਹਾਲ ਵਲ ਹੋਇਆ ਤਾਂ ਏਥੇ ਵੀ ਬਹੁਤ ਸਾਰੇ ਨਰ ਨਾਰ ਸਤਿਗੁਰਾਂ ਦੀ ਇੰਤਜ਼ਾਰ ਵਿਚ ਬੈਠੇ ਹੋਏ ਸਨ। ਮੈਂ ਰਾਹ ਬਣਾਂਦਿਆਂ ਸਤਿਗੁਰੂ ਜੀ ਦੇ ਦੁਆਰ ਵਲ ਆਇਆ।

ਬੂਹਾ ਖੋਲ੍ਹਿਆਂ ਨਜ਼ਰ ਪਿਆ : ਸ੍ਰੀ ਸਤਿਗੁਰੂ ਜੀ ਦੇ ਮੰਜੇ ਕੋਲ ਡਾਲਟਨ ਗੰਜ ਵਾਲੇ ਵੀਰ ਬੈਠੇ ਸਨ। ਇਹ ਸਨ, ਸੇਠ ਕਿਰਪਾਲ ਸਿੰਘ, ਮਹਿੰਦਰ ਸਿੰਘ, ਸੁਹਿੰਦਰ ਸਿੰਘ ਅਤੇ ਉਸਦਾ ਸਪੁੱਤਰ ਦਰਸ਼ਨ ਸਿੰਘ। ਸ: ਅਜੀਤ ਸਿੰਘ ਬਰੇਲੀ ਵਾਲਾ ਵੀ ਪਾਸ ਬੈਠਾ ਸੀ। ਨਿੱਕੀ ਮੋਟੀ ਗੱਲ ਚਲ ਰਹੀ ਸੀ।

ਸਤਿਗੁਰੂ ਜੀ ਵਰਾਂਡੇ ਦੀ ਨੁਕਰੇ ਸ: ਹੰਸਪਾਲ ਅਤੇ ਕੁਛ ਹੋਰ ਸੱਜਣਾਂ ਨਾਲ ਬਚਨ ਕਰ ਰਹੇ ਸਨ। ਜ਼ਰਾ ਹਟਵੇਂ ਮਾਤਾ ਜੀ, ਸੇਠ ਪਿਆਰਾ ਸਿੰਘ, ਬੀਬੀ ਪ੍ਰਕਾਸ਼ ਕੌਰ ਬੈਂਕੋਕ ਵਾਲੇ ਖੜੇ ਸਨ। ਸ: ਜਸਵਿੰਦਰ ਸਿੰਘ ਖੋਜਕਾਰ ਭੀ ਇੰਤਜ਼ਾਰ ਵਿਚ ਸੀ।

### ਹਿੱਪੀ ਨੁਮਾ ਥੈਲਾ

ਜਾਂ ਸਤਿਗੁਰੂ ਜੀ ਅਪਣੇ ਕਮਰੇ ਵਲ ਨੂੰ ਆਏ ਤਾਂ ਮੇਰੀ ਨਮਸਕਾਰ ਦੇ ਉੱਤਰ ਵਿਚ ਮੇਰੇ ਮੋਢੇ ਤੇ ਲਟਕਦਾ ਇਕ ਥੈਲਾ ਵੇਖ ਕੇ ਹਰਵਿੰਦਰ ਸਿੰਘ ਨੂੰ ਫ਼ਰਮਾਇਆ : ਕਵੀ ਹੁਰਾਂ ਨੂੰ ਇਹਦਾ ਅਲਟਰਨੇਟਿਵ (ਬਦਲ) ਦਿਓ। ਮੈਨੂੰ ਹਿੱਪੀਆਂ ਵਾਲਾ ਇਹ ਥੈਲਾ ਜਚਦਾ ਨਹੀਂ। 'ਲਿਆਕਤ' ਵਖਾਣ ਲਈ ਇਹ ਥਾਂ ਨਹੀਂ। ਸਤਿਗੁਰੂ ਜੀ ਨੇ

ਠਾਕਰ ਉਦੈ ਸਿੰਘ ਜੀ ਨੂੰ ਚੇਤੇ ਵਿਚ ਲਿਆਂਦਿਆਂ ਕਿਹਾ : ਉਸਨੇ ਇਹ ਸ਼ਬਦ ਮਨੋਹਰ ਸਿੰਘ (ਸੰਤ ਨਗਰ) ਤੋਂ ਸੁਣਿਆ ਹੈ। ਉਹ ਹਿੱਪੀਆਂ ਦੇ ਸਿਰ ਖੁਲ੍ਹੇ, ਮੈਲੇ ਕੁਚੈਲੇ ਅਤੇ ਅਧੂਰੇ ਕੱਪੜੇ ਵੇਖ ਕੇ ਕਿਹਾ ਕਰਦਾ ਹੈ, "ਇਹ ਕੀ ਲਿਆਕਤ ਖਿਲਾਰਦੇ ਫਿਰਦੇ ਹਨ।" ਹੰਸਪਾਲ ਜੀ ਨੇ ਸੁਣਦਿਆਂ ਹੀ ਕਿਹਾ : ਪ੍ਰਬੰਧ ਕਰ ਦਿਆਂਗਾ ਦੀਨ ਦਿਆਲ ਜੀ, ਕਵੀ ਹੁਰਾਂ ਦੀ ਲੋੜ ਸਮਝ ਲਈ ਹੈ। ਸੰਗਤ ਵਿਚ ਇਹਨਾਂ ਦੇ ਮੋਢੇ ਝੋਲਾ ਲਟਕਦਾ ਚੰਗਾ ਨਹੀਂ ਲਗਦਾ।

## ਸ਼ਾਪਿੰਗ ਸੈਂਟਰ ਦੀ ਗੱਲ ਮੁਕੀ

ਮੇਰੇ ਨਾਲ ਬੱਸ ਵਿਚ ਸਫ਼ਰ ਕਰਦਿਆਂ ਸੰਤ ਗੁਰਚਰਨ ਸਿੰਘ ਮਾਲੂਵਾਲ ਨੇ ਦੱਸਿਆ ਸੀ, ਡਾਲਟਨ ਗੰਜ ਵਾਲਿਆਂ ਦੀ ਸ਼ਾਪਿੰਗ ਸੈਂਟਰ ਬਾਰੇ ਗੱਲਬਾਤ ਖ਼ਤਮ ਹੋ ਗਈ ਹੈ। ਉਹ ਮੈਨੂੰ ਵੇਰਵਾ ਤਾਂ ਨਾ ਦੱਸ ਸਕਿਆ ਪਰ ਏਥੇ ਆਇਆਂ ਜੋ ਕੁਝ ਮੈਂ ਤਾੜਿਆ ਉਸ ਤੋਂ ਮਾਲੂਮ ਹੁੰਦਾ ਹੈ ਲੈਣ-ਦੇਣ ਨੇਪਰੇ ਚੜ੍ਹ ਗਿਆ ਹੈ। ਕਿਉਂਕਿ, ਸਤਿਗੁਰੂ ਜੀ ਦੇ ਕਮਰੇ ਵਿਚ ਡਾਲਟਨ ਗੰਜ ਭਰਾਵਾਂ ਤੋਂ ਬਿਨਾ ਸੰਤ ਕਰਤਾਰ ਸਿੰਘ ਚਾਵਲਾ ਵੀ ਬੈਠੇ ਸਨ। ਸੇਠ ਤਰਨ ਸਿੰਘ ਦੇ ਪਿਤਾ ਜੀ ਸ਼ਾਪਿੰਗ ਸੈਂਟਰ ਦੀ ਰਕਮ ਤਾਰਨਾ ਚਾਹੁੰਦੇ ਹੋਣਗੇ। ਥੋੜ੍ਹੇ ਚਿਰ ਪਿੱਛੋਂ ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਵੀ ਆ ਗਏ। ਇਹਨਾਂ ਨਾਲ ਇਹਨਾਂ ਦੀ ਪਤਨੀ ਪਵਨਜੀਤ ਵੀ ਸੀ।

ਸੇਵਾ ਸਿੰਘ ਤਾਂ ਆਉਂਦਿਆਂ ਹੀ ਸਤਿਗੁਰਾਂ ਦਾ ਪਤਾ ਪੁਛ ਕੇ ਹਜ਼ੂਰ ਦੇ ਆਰਾਮ-ਕਮਰੇ ਵਲ ਚਲੇ ਗਏ। ਸ੍ਰੀ ਸਤਿਗੁਰੂ ਜੀ ਨਾਲ ਮਾਤਾ ਜੀ ਅਤੇ ਹੰਸਪਾਲ ਖ਼ੁਫ਼ੀਆਂ ਗੱਲਬਾਤ ਕਰ ਰਹੇ ਸਨ। ਚੌਥੇ ਸੇਵਾ ਸਿੰਘ ਹੁਰੀਂ ਜਾ ਬੈਠੇ।

10.15 ਵਜੇ ਤਾਂ ਸੇਠ ਕਿਰਪਾਲ ਸਿੰਘ-ਮਹਿੰਦਰ ਸਿੰਘ ਹੁਰੀਂ (ਡਾਲਟਨ ਗੰਜ) ਵੀ ਅੰਦਰ ਬੁਲਾ ਲਏ ਗਏ। ਜਦੋਂ ਉਹ ਚਾਰ ਪੰਜ ਮਿੰਟ ਲਈ ਮੇਰੇ ਕੋਲ (ਸਤਿਗੁਰੂ ਜੀ ਦੇ ਬੈਠਣੇ ਕਮਰੇ ਵਿਚ) ਆਕੇ ਬੈਠੇ ਤਾਂ ਪਰਸਪਰ ਰਕਮਾਂ ਦੀ ਗੱਲ ਹੀ ਕਰ ਰਹੇ ਸਨ। ਫੇਰ ਸੇਵਾ ਸਿੰਘ ਹੁਰੀਂ ਦੋ ਤਿੰਨ ਮਿੰਟ ਬੈਠ ਕੇ ਉਹਨਾਂ ਨੂੰ ਨਾਲ ਲੈਕੇ ਸਤਿਗੁਰੂ ਜੀ ਦੇ ਆਰਾਮ ਕਮਰੇ ਵਿਚ ਚਲੇ ਗਏ। ਗੱਲਬਾਤ ਦਾ ਪਤਾ ਨਹੀਂ ਲਗਾ।

11.15 ਵਜੇ ਸਤਿਗੁਰੂ ਜੀ ਇਸ਼ਨਾਨ ਲਈ ਉਠੇ। ਪ੍ਰਸ਼ਾਦ ਪਾਣੀ ਛਕ ਕੇ ਆਰਾਮ ਕਮਰੇ ਵਿਚ ਪਹੁੰਚ ਗਏ।

ਠਾਕੁਰ ਉਦੈ ਸਿੰਘ ਜੀ ਅੱਜ ਹੀ ਆਏ ਲਗਦੇ ਹਨ। ਹੋ ਸਕਦਾ ਏ ਯੂ. ਪੀ. ਵਿਚੋਂ ਆਏ ਹੋਣ। ਮਹਾਰਾਜ ਬੀਰ ਸਿੰਘ ਜੀ ਇਸ ਸਮੇਂ ਬੈਂਗਲੌਰ ਫਾਰਮ ਤੇ ਹਨ।

ਅੱਜ ਸ਼ਾਪਿੰਗ ਸੈਂਟਰ ਬਾਰੇ ਤੇਜ਼ ਸਰਗਰਮੀਆਂ ਭਾਂਪ ਕੇ ਮੈਂ ਹੰਸਪਾਲ ਹੁਰਾਂ ਨੂੰ ਪੁੱਛ ਹੀ ਲਿਆ ਕਿ ਮਾਜਰਾ ਕੀ ਹੈ ? ਉੱਤਰ ਮਿਲਿਆ : ਗੱਲ ਅਖ਼ੀਰਲੇ ਪੜਾਅ ਵਿਚ ਜ਼ਰੂਰ ਹੈ ਪਰ ਜਦ ਤਕ ਰਕਮ ਹੱਥ ਨ ਲੱਗੇ ਤਦ ਤਕ ਗੱਲ ਮੁਕਦੀ ਨਹੀਂ। ਸ: ਸੇਵਾ ਸਿੰਘ ਅਨੁਸਾਰ ਤਾਂ ਗੱਲ ਅੱਜ ਨਿੱਬੜ ਹੀ ਜਾਣੀ ਹੈ।

## ਧਨਵਾਦ ਸਤਿਗੁਰਾਂ ਦਾ ਕਰਨਾ

ਸਤਿਗੁਰੂ ਜੀ ਹੁਣੇ ਜਦੋਂ ਪ੍ਰਸ਼ਾਦ ਛਕ ਰਹੇ ਸਨ ਉਸ ਵੇਲੇ ਸ: ਹਰਵਿੰਦਰ ਸਿੰਘ ਹੰਸਪਾਲ ਨੇ ਡਾ: ਅਮਰ ਭਾਰਤੀ ਨੂੰ ਇਕ ਜੋੜਾ ਪੈਨ-ਪੈਨਸਿਲ (ਜਾਲੀਦਾਰ ਸ਼ੈਫਰ) ਦਿਤੇ ਅਤੇ ਆਖਿਆ : ਪ੍ਰਾਪਤ ਮੇਰੇ ਦੁਆਰਾ ਕਰੋ, ਧਨਵਾਦ ਸ੍ਰੀ ਸਤਿਗੁਰੂ ਜੀ ਦਾ ਕਰਨਾ।

ਹੰਸਪਾਲ ਨੇ ਮੈਨੂੰ ਬੈਂਕੋਕ ਜਾਂਦਿਆਂ ਪੱਕੀ ਕੀਤੀ ਸੀ—ਸੱਚੇ ਪਾਤਸ਼ਾਹ ਜੀ ਨੂੰ ਚੇਤੇ ਕਰਵਾਕੇ ਕਲਮ ਜ਼ਰੂਰ ਮੰਗਵਾ ਲੈਣੀ। ਮੈਂ ਜਦੋਂ ਬੈਂਕੋਕ ਚੇਤਾ ਕਰਵਾਇਆ ਤਾਂ ਸ੍ਰੀ ਜੀ ਨੇ ਫ਼ਰਮਾਇਆ : ਪੈੱਨ ਤਾਂ ਹੋਰ ਵੀ ਲੈਣੇ ਹਨ।

ਹੰਸਪਾਲ ਹੁਰਾਂ ਦੱਸਿਆ ਕਿ ਅੱਜ ਇਕ ਕਲਮ ਸੱਚੇ ਪਾਤਸ਼ਾਹ ਜੀ ਨੇ ਸ੍ਰੀ ਰਾਮ ਨਾਰਾਇਣ ਸੰਸਾਰ ਪ੍ਰਸਿਧ ਸਾਰੰਗੀ ਵਾਦਕ ਨੂੰ ਤੁਹਫ਼ੇ ਦੇ ਤੌਰ ਤੇ ਅਤਾ ਕੀਤੀ ਹੈ।

ਸਤਿਗੁਰੂ ਜੀ ਦੇ ਬਿਰਾਜਣ ਸਮੇਂ ਵਿਚ ਸ੍ਰੀ ਹੰਸਪਾਲ, ਅਮਰ ਭਾਰਤੀ ਅਤੇ ਇਹ ਲੇਖਕ ਸ੍ਰੀ ਗੁਰਭਜਨ ਸਿੰਘ ਵਲ ਰਾਜਿੰਦਰ ਨਗਰ ਚਲੇ ਗਏ। ਉਹਦੇ ਸਹੁਰਾ ਸਾਹਿਬ ਦੇ ਗੁਜ਼ਰ ਜਾਣ ਬਾਰੇ ਕੁਆਣ ਲਈ।

## ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਲ

ਮੇਰੇ ਵਾਪਸ ਕੋਠੀ ਆਉਣ ਤਕ 4.35 ਵਜੇ ਸ਼ਾਮ ਦੇ ਦੀਵਾਨ ਲਈ ਸਤਿਗੁਰੂ ਜੀ ਪ੍ਰਸਥਾਨ ਕਰ ਗਏ। 5.30 ਵਜੇ ਨਾਮਸਿਮਰਨ ਦੀ ਸਮਾਪਤੀ ਹੋ, ਕੀਰਤਨ ਹੋਣ ਲਗਾ। ਅੱਜ ਸ੍ਰੀ ਹਜ਼ੂਰ ਤੋਂ ਦੀਵਾਨ ਵਿਚ ਸ਼ੋਭਾ ਪ੍ਰਾਪਤ ਵਿਅਕਤੀ ਸਨ : ਠਾਕੁਰ ਉਦੈ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਪ੍ਰੀਤਮ ਸਿੰਘ ਜਥੇਦਾਰ ਸ਼ਾਦੀਪੁਰ, ਸ੍ਰੀ ਹੰਸਪਾਲ, ਬੋਧੀ, ਗੁਲਜ਼ਾਰ ਸਿੰਘ, ਸੇਠ ਪਿਆਰਾ ਸਿੰਘ ਬੈਂਕੋਕ ਅਤੇ ਚੋਰ ਬਰਦਾਰੀ ਕਰ ਰਹੇ ਸੂਬਾ ਗੰਡਾ ਸਿੰਘ ਜੀ।

ਸ੍ਰੀ ਹਰਭਜਨ ਸਿੰਘ-ਗੁਰਦੇਵ ਸਿੰਘ ਅਤੇ ਸ੍ਰੀ ਸੁਰਿੰਦਰ ਸਿੰਘ ਸੁਮਨ ਨੇ ਕੀਰਤਨ ਕੀਤਾ। ਸਤਿਗੁਰੂ ਜੀ ਨੇ ਸਾਜ਼ ਸੁਰ ਕੀਤਾ, ਮੋਢੇ ਲਾਇਆ ਅਤੇ ਗਜ਼ ਖਿਚਦਿਆਂ ਹੀ ਸੁਰਾਂ ਉੱਚੀਆਂ ਕੀਤੀਆਂ :

> ਵਿਣੁ ਤੁਧੁ ਹੋਰੁ ਜਿ ਮੰਗਣਾ, ਸਿਰਿ ਦੁਖਾ ਕੈ ਦੁਖ।
> ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ।
> ਗੁਰਿ ਵਣੁ ਤਿਣੁ ਹਰਿਆ ਕੀਤਿਆ ਨਾਨਕ ਕਿਆ ਮਨੁਖ।
>
> [ਪੰਨਾ ੯੫੮

ਹਾਲ ਗੂੰਜ ਉਠਿਆ। ਸਰੋਤਿਆਂ ਦੀਆਂ ਹਿਰਦੇ ਤਰਬਾਂ ਥਰਕ ਉਠੀਆਂ। 6.00 ਤਕ ਕੀਰਤਨ ਚਲਦਾ ਰਿਹਾ।

## ਸੁਰ ਰੰਗ ਦਾ ਪ੍ਰੋਗਰਾਮ

ਧਰਮਸਾਲਾ ਤੋਂ ਵਾਪਸ ਹੋ, ਕੋਠੀ ਆਇਆਂ ਪ੍ਰੋਗਰਾਮ ਬਣਿਆ ਕਿ 8.30 ਤਕ

ਸੱਚੇ ਪਾਤਸ਼ਾਹ ਪਹੁੰਚ ਜਾਣਗੇ ਪਹਿਲਾਂ ਅਸੀਂ ਕੁਛ ਸੰਗੀਤ ਸੂਤੇ ਸੁਰ ਰੰਗ ਪ੍ਰੋਗਰਾਮ ਸੁਣਨ ਕਮਾਨੀ ਆਡੀਟੋਰੀਅਮ ਜਾਈਏ। ਸਤਿਗੁਰਾਂ ਦੇ ਕਮਰੇ ਵਿਚ ਪ੍ਰਸਿਧ ਗਾਇਕ ਭੀਮ ਸੈਨ ਜੋਸ਼ੀ ਬਾਰੇ ਹੰਸਪਾਲ ਜੀ ਨੇ ਗੱਲ ਛੋਹੀ ਕਿ ਮੈਨੂੰ ਵੀ ਬੁਲਾਇਆ ਗਿਆ। ਬਚਨ ਹੋਇਆ : ਗੁਰਦੇਵ (ਸਰੋਦ) ਹੁਰਾਂ ਨਾਲ ਮੈਂ ਸੌਦਾ ਕੀਤਾ ਹੈ; ਇਹ ਕਾਕੇ ਛੋਟੇ ਨੂੰ ਮਨਾ ਦੇਣ ਕਿ ਉਹ ਵਲਾਇਤ ਹੁਸੈਨ ਖ਼ਾਂ ਦਾ ਸ਼ਾਗਿਰਦ ਬੈਠੇ, ਮੈਂ ਇਸਦੀ ਸਿਫਾਰਸ਼ ਕਰਵਾ ਦਿਆਂਗਾ ਰੇਡੀਓ ਬਾਰੇ। ਅਤੇ ਸਤਿਗੁਰੂ ਮੁਸਕਰਾ ਪਏ : ਮੈਂ ਛੋਟੇ ਕਾਕੇ ਨੂੰ ਹੁਕਮ ਨਹੀਂ ਦੇਣਾ ਚਾਹੁੰਦਾ। ਗੁਰਦੇਵ ਸਿੰਘ ਨੇ ਸਪੱਸ਼ਟ ਕੀਤਾ : ਠਾਕਰ ਜੀ ਆਪ ਜੀ ਦੀ ਆਗਿਆ ਅਨੁਸਾਰ ਖ਼ਾਂ ਸਾਹਿਬ ਦੇ ਸ਼ਾਗਿਰਦ ਹੋਣ ਨੂੰ ਤਿਆਰ ਹਨ।

ਕਮਾਨੀ ਹਾਲ ਵਿਚ ਸਾਡੇ ਪਹੁੰਚਦਿਆਂ ਤਕ ਪੰ: ਜਸ ਰਾਜ ਗਾ ਰਹੇ ਸਨ। ਇੰਟਰਵਲ ਪਿੱਛੋਂ ਉਸਤਾਦ ਵਲਾਇਤ ਖ਼ਾਂ ਦੀ ਵਾਰੀ ਆ ਗਈ। ਸਤਿਗੁਰੂ ਜੀ ਕੁਛ ਸਰੀਰਾਂ ਨਾਲ ਖ਼ਾਂ ਸਾਹਿਬ ਨੂੰ ਪਹਿਲਾਂ ਹੀ ਗ੍ਰੀਨ ਰੂਮ ਵਿਚ ਮਿਲ ਆਏ ਸਨ। ਗੁਰਦੇਵ ਸਿੰਘ ਨੇ ਵਾਕ ਚਤੁਰਤਾ ਦੁਆਰਾ ਪ੍ਰਬੰਧਕਾਂ ਤੋਂ ਸਾਰੇ ਨਾਮਧਾਰੀਆਂ ਲਈ ਬੈਠਣ ਦਾ ਯੋਗ ਪ੍ਰਬੰਧ ਕਰਵਾ ਦਿਤਾ। ਕੁਛ ਟਿਕਟਾਂ ਵੀ ਖ਼ਰੀਦ ਲਈਆਂ। ਸ੍ਰੀ ਸਤਿਗੁਰੂ ਜੀ ਪਹਿਲੀ ਕਤਾਰ ਵਿਚ ਸਸ਼ੋਭਤ ਹੋਏ। ਮਾਤਾ ਜੀ, ਬੀਬਾ ਜੀ, ਆਦਿ ਵੀ ਸੂੰਤਿਆਂ ਵਿਚ ਸਨ।

ਖ਼ਾਂ ਸਾਹਿਬ ਨੇ ਸਿਤਾਰ ਵਜਾਉਣੀ ਸ਼ੁਰੂ ਕੀਤੀ ਤਾਂ ਮੰਚ ਸੰਚਾਲਕ ਨੇ ਮਾਈਕ ਤੇ ਦੱਸਿਆ ਕਿ ਉਹਨਾਂ ਦੇ ਸੁਭਾਗ ਨੂੰ ਸੰਗੀਤ ਜਗਤ ਵਿਚ ਜਾਣੇ ਮਾਣੇ ਜਾਂਦੇ, ਸੰਗੀਤਕਾਰਾਂ ਦੇ ਕਦਰਦਾਨ ਸਤਿਗੁਰੂ ਜਗਜੀਤ ਸਿੰਘ ਜੀ ਵੀ ਸਭਾ ਵਿਚ ਸਤਿਕਾਰਤ ਪ੍ਰਾਹੁਣੇ ਹਨ।

ਸ੍ਰੀ ਸਤਿਗੁਰੂ ਜੀ ਨੂੰ ਏਥੇ ਬੈਠਿਆਂ ਆਕੇ ਮਿਲਣ ਵਾਲਿਆਂ ਵਿਚ ਸ੍ਰੀ ਅਸ਼ਵਨੀ ਕੁਮਾਰ, ਜਿਨ੍ਹਾਂ ਦੀ ਦੇਖ ਰੇਖ ਹੇਠ ਤੇ ਪਹਿਲਕਦਮੀ ਨਾਲ ਜਲੰਧਰ ਦਾ ਹਰਿਵਲਭ ਦਾ ਸਾਲਾਨਾ ਸੰਗੀਤ ਮੇਲਾ ਹੁੰਦਾ ਰਿਹਾ ਹੈ, ਰਾਜਾ ਭਾਲਿੰਦਰ ਸਿੰਘ ਅਤੇ ਬੀਬੀ ਅਨੀਤਾ ਸਿੰਘ ਵੀ ਸਨ।

10 ਵਜੇ ਰਾਤ ਤਕ ਸਤਿਗੁਰੂ ਜੀ ਨੇ ਖ਼ਾਂ ਸਾਹਿਬ ਦੀ ਖ਼ੂਬਸੂਰਤੀ ਨਾਲ ਵਜਾਈ ਗਈ ਸਿਤਾਰ ਦਾ ਆਨੰਦ ਲਿਆ ਅਤੇ ਫਿਰ ਵਾਪਸ ਆ ਗਏ।

### ਅਗਲਾ ਪ੍ਰੋਗਰਾਮ

ਕੋਠੀ ਪੂਸਾ ਰੋਡ ਆਏ ਤਾਂ ਸੱਚੇ ਪਾਤਸ਼ਾਹ ਜੀ ਨੇ ਏਥੋਂ ਪ੍ਰਸਥਾਨ ਦਾ ਪ੍ਰੋਗਰਾਮ ਆਪ ਨਿਸਚਿਤ ਕੀਤਾ। ਜਿਵੇਂ, ਸ੍ਰੀ ਸਤਿਗੁਰੂ ਜੀ ਹਵਾਈ ਜਹਾਜ਼ ਦੁਆਰਾ ਅੰਮ੍ਰਿਤਸਰ ਜਾਣਗੇ। ਗੁਰਮੁਖ ਸਿੰਘ ਡਰਾਈਵਰ ਸਵੇਰੇ ਹੀ ਕਾਰ ਲੈਕੇ ਅੰਮ੍ਰਿਤਸਰ ਨੂੰ ਚਲ ਪਏ। ਬਾਕੀ ਦੇ ਸੇਵਾਦਾਰ ਰੇਲ ਜਾਂ ਬਸ ਦੁਆਰਾ ਅੰਮ੍ਰਿਤਸਰ ਪਹੁੰਚਣ।

ਰਾਤ ਦੇ 10.45 ਵਜੇ ਤਾਂ ਸੇਠ ਕਿਰਪਾਲ ਸਿੰਘ-ਮਹਿੰਦਰ ਸਿੰਘ ਡਾਲਟਨ ਗੰਜ ਵਾਲੇ ਆ ਗਏ। ਉਹਨਾਂ ਅੰਦਰ ਜਾ ਸਤਿਗੁਰੂ ਜੀ ਨਾਲ ਗੱਲਬਾਤ ਕੀਤੀ, ਫਿਰ ਹੱਸਦੇ ਹੱਸਦੇ ਬਾਹਰ ਆਏ। ਅਤੇ ਕਹਿਣ ਲਗੇ : ਹੁਣ ਸਤਿਗੁਰੂ ਜੀ ਜੀਵਨ ਨਗਰ

ਜਾਣ ਅਤੇ ਕਿਰਪਾ ਕਰਕੇ ਮਿੱਲਾਂ ਨੂੰ ਚਾਲੂ ਕਰਨ । ਸਾਡੇ ਬੈਠਿਆਂ ਹੀ ਦੋਵੇਂ ਭਰਾ ਸਤਿਗੁਰਾਂ ਦਾ ਪ੍ਰੋਗਰਾਮ ਉਲੀਕਣ ਲਗੇ । ਉਹਨਾਂ ਨੂੰ ਦੱਸਿਆ ਗਿਆ ਕਿ 10 ਨਵੰਬਰ ਤਕ ਦਾ ਪ੍ਰੋਗਰਾਮ ਤਾਂ ਪਹਿਲਾਂ ਹੀ ਨਿਸਚਿਤ ਹੈ । ਪਰ ਉਹ ਤਾਂ ਜੋਸ਼ ਵਿਚ ਸਨ ਕਿ ਸੱਚੇ ਪਾਤਸ਼ਾਹ ਜਲਦੀ ਹੀ ਜੀਵਨ ਨਗਰ ਪਧਾਰਨ ਅਤੇ ਲੋਕਾਂ ਵਿਚ ਐਲਾਨ ਕਰਵਾਕੇ ਮਿੱਲਾਂ ਚਲਵਾਉਣ । ਸਤਿਗੁਰੂ ਜੀ ਨੇ ਵੀ ਬਥੇਰਾ ਸਮਝਾਇਆ ਪਰ ਉਨ੍ਹਾਂ ਨੂੰ ਤਾਂ ਕੋਈ ਸਰੂਰ ਸੀ । ਅੰਤ ਵਿਚ ਸਤਿਗੁਰੂ ਜੀ ਨੇ ਡਾਲਟਨਗੰਜੀ-ਵੀਰਾਂ ਦੀ ਇੱਛਾ ਪੂਰਤੀ ਲਈ ਅਪਣੇ ਆਪ ਨੂੰ ਕਸ਼ਟ ਦੇਣਾ ਪਰਵਾਨ ਕਰ ਲਿਆ, ਸੁ ਆਪ ਅਮ੍ਰਿਤ ਵੇਲੇ ਕਾਰ ਦੁਆਰਾ ਜੀਵਨ ਨਗਰ ਜਾਣਗੇ । ਸਿੱਖਾਂ ਦੇ ਪ੍ਰੇਮ ਹਠ ਨੇ ਸਤਿਗੁਰੂ ਜੀ ਨੂੰ ਪ੍ਰੇਰ ਹੀ ਲਿਆ ।

ਅਸਲ ਗੱਲ ਇਹ ਹੋਈ ਹੈ ਕਿ ਇਹਨਾਂ ਵਲੋਂ ਸ਼ਾਪਿੰਗ ਸੈਂਟਰ ਸਥਾਨ ਦੀ ਰਕਮ ਅਦਾ ਕੀਤੇ ਜਾਣ ਦੀ ਵਿਵਸਥਾ ਹੋ ਗਈ ਹੈ । ਅਰਥਾਤ, ਇਹਨਾਂ ਦੇ ਮਾਸੜ ਸੰਤ ਕਰਤਾਰ ਸਿੰਘ ਚਾਵਲਾ ਬੈਂਕੋਕ ਵਾਸੀ ਨੇ ਸ਼ਾਪਿੰਗ ਸੈਂਟਰ ਬਾਰੇ ਰਕਮ ਅਦਾ ਕਰਨ ਦੀ 'ਹਾਂ' ਕਰ ਦਿਤੀ ਹੈ ਅਤੇ ਜਿੰਨਿੰਗ ਮਿੱਲ ਅਤੇ ਸ਼ੈਲਰ ਲੈਣ-ਦੇਣ ਵਿਚ ਹੈਡਕੁਆਟਰ ਨੂੰ ਆ ਗਏ ਹਨ । ਸੇਠ ਕਿਰਪਾਲ ਸਿੰਘ-ਮਹਿੰਦਰ ਸਿੰਘ ਕੰਮ ਚਲਾਊ ਪ੍ਰਬੰਧਕ ਹੋਣਗੇ ਤੇ ਹਿਸਾਬ ਕਿਤਾਬ ਦੀ ਜਾਣਕਾਰੀ ਸ: ਸੇਵਾ ਸਿੰਘ ਦਿੱਲੀ ਰਖਣਗੇ ।

ਸ੍ਰੀ ਸਤਿਗੁਰੂ ਜੀ ਤੇ ਹਰਵਿੰਦਰ ਸਿੰਘ ਹੰਸਪਾਲ ਸ: ਸੇਵਾ ਸਿੰਘ ਨੂੰ ਫੋਨ ਕਰਨ ਲਈ ਹੇਠਾਂ ਉਤਰ ਗਏ । ਸ: ਸੇਵਾ ਸਿੰਘ ਨੂੰ ਆਗਿਆ ਕੀਤੀ ਗਈ ਕਿ ਉਹ ਸਵੇਰੇ ਸਵੇਰੇ ਕੋਠੀ ਆ ਜਾਣ । ਏਥੋਂ ਡਾਲਟਨਗੰਜੀਆਂ ਦੀ ਗੱਡੀ ਤੇ ਜੀਵਨ ਨਗਰ ਨੂੰ ਪ੍ਰਸਥਾਨ ਕਰਨ ।

ਕਰਦੇ ਕਰਾਂਦਿਆਂ ਰਾਤ ਦੇ 12 ਵਜ ਗਏ ।
ਸਤਿਗੁਰੂ ਜੀ ਕਦੋਂ ਬਿਰਾਜਣ, ਕਿਹਾ ਨਹੀਂ ਜਾ ਸਕਦਾ ।

## 31 ਅਕਤੂਬਰ 1978, ਮੰਗਲਵਾਰ
## ਨਵੀਂ ਦਿੱਲੀ

### ਦੀਵਾਲੀ ਦਿੱਲੀ ਦੀ

ਅੱਜ ਦੀਵਾਲੀ ਹੈ । ਹਿੰਦੁਸਤਾਨ ਦੇ ਸਾਰੇ ਲੋਕ ਘਰਾਂ ਦੀ ਸਫਾਈ ਕਰ, ਰੰਗ ਰੋਗਨ ਅਤੇ ਕਲੀਆਂ ਫੇਰ, ਅੱਜ ਦੀ ਰਾਤ ਵਾਸਤੇ ਬੱਲਬ-ਲੜੀਆਂ, ਮੋਮਬੱਤੀਆਂ, ਅਤੇ ਦੀਵੇ ਦੀਵੀਆਂ ਖ਼ਰੀਦ ਰਹੇ ਹਨ । ਖਾਣ ਪੀਣ ਦੀ ਵਿਸ਼ੇਸ਼ ਸੱਮਗਰੀ ਮਿਠਾਈ ਆਦਿ ਖ਼ਰੀਦੀ ਜਾ ਰਹੀ ਹੈ । ਜਿਥੇ ਜਿਥੇ ਵੀ ਹਿੰਦੁਸਤਾਨੀ ਪਰਵਾਰ ਹੈ ਵਿਦੇਸ਼ਾਂ ਵਿਚ, ਓਥੇ ਵੀ ਦੀਵਾਲੀ ਦੀਆਂ ਖੁਸ਼ੀਆਂ ਪਹੁੰਚਣਗੀਆਂ । ਸਮਰਿਧ ਆਦਮੀ ਅਪਣੇ ਸਗੇ ਸੰਬੰਧੀਆਂ, ਮਿੱਤਰਚਾਰੇ ਅਤੇ ਨੌਕਰਾਂ-ਚਾਕਰਾਂ ਨੂੰ ਮਿਠਾਈ ਡੱਬੇ ਵੰਡ ਰਹੇ ਹਨ । ਅਰਬਾਂ ਰੁਪੈਆਂ ਦੀ ਆਤਸ਼ਬਾਜ਼ੀ ਘਰ ਘਰ ਪਹੁੰਚ ਚੁਕੀ ਹੈ । ਮਨਚਲੇ ਤਾਂ ਸਵੇਰ ਤੋਂ ਹੀ ਪਟਾਖ਼ੇ ਚਲਾ ਰਹੇ ਹਨ, ਪਰ ਰਾਤ ਨੂੰ ਇਨ੍ਹਾਂ ਦਾ ਕਾਫ਼ੀ ਸ਼ੋਰ ਹੋਵੇਗਾ । ਪਟਾਕਿਆਂ,

ਬੰਬਾਂ, ਅਨਾਰਾਂ, ਫੁਲਝੜੀਆਂ, ਹਵਾਈਆਂ, ਛਛੂੰਦਰਾਂ ਆਦਿ ਭਾਂਤ ਭਾਂਤ ਦੀ ਆਤਸ਼ੀ ਸਮਗਰੀ ਧੂੰਏ ਨਾਲ ਵਾਤਾਵਰਣ ਗੰਧਲਾ ਕਰ ਦੇਵੇਗੀ। ਕਈ ਅੰਨ੍ਹੇ ਹੋਣ ਗੇ ਅੱਖਾਂ ਵਿਚ ਆਤਸ਼ਬਾਜ਼ੀ ਦੀ ਕੋਈ ਚੀਜ਼ ਲਗਣ ਕਰਕੇ, ਕਈ ਥਾਈਂ ਅੱਗ ਲਗੇਗੀ।

ਦਿੱਲੀ ਤਾਂ ਦੁਲਹਣ ਬਣੀ ਬੈਠੀ ਹੈ। ਦੋ ਦਿਨ ਤੋਂ ਹੀ ਇਸ ਦੇ ਬਾਜ਼ਾਰ ਸ਼ਿੰਗਾਰੇ ਗਏ ਹਨ। ਮਿਠਾਈਆਂ, ਵਧਾਈ ਕਾਰਡਾਂ, ਆਤਸ਼ਬਾਜ਼ੀ ਦੀ ਸਮਗਰੀ ਦੀਆਂ ਦੁਕਾਨਾਂ ਵਧ ਵਧ ਕੇ ਲਗੀਆਂ ਹੋਈਆਂ ਹਨ। ਕਿਤੇ ਚਮਕੀਲੇ ਕਾਗਜ਼ਾਂ ਦੀਆਂ ਕਾਤਰਾਂ ਨਾਲ ਸੜਕ ਉਪਰਲਾ ਭਾਗ ਛਤਿਆਇਆ ਗਿਆ ਹੈ। ਕਿਤੇ ਮਕਾਨਾਂ ਦੇ ਮਕਾਨ ਬੱਲਬ ਲੜੀਆਂ, ਸੁੰਦਰੀ ਦੇ ਕੇਸਾਂ ਵਾਂਗ ਲਟਕਾਈ ਬੈਠੇ ਹਨ। ਰਾਤ ਨੂੰ ਜਗਮਗ-ਜਗਮਗ ਹੋ ਜਾਵੇਗੀ। ਗ਼ਰੀਬ ਤੋਂ ਗ਼ਰੀਬ ਨੂੰ ਵੀ ਦੀਵਾਲੀ ਵਾਲੇ ਦਿਨ ਕੁਛ ਨ ਕੁਛ ਉਚੇਚ ਕਰਨਾ ਹੀ ਪੈਂਦਾ ਹੈ।

## ਮਾਤਾ ਸਤਵੰਤ ਕੌਰ ਨਹੀਂ ਰਹੇ

ਮੈਂ ਅੱਜ 8 ਤੋਂ 12 ਵਜੇ ਤਕ ਕੁਛ ਰਹਿੰਦਾ ਲਿਖਣ ਕਾਰਜ ਨਿਬੇੜਿਆ ਹੈ। ਥੋੜਾ ਪੀਣ-ਖਾਣ ਦੀ ਤਿਆਰੀਆਂ ਵਿਚ ਸਾਂ ਕਿ ਮੈਨੂੰ ਮੇਰੇ ਵਡੇ ਲੜਕੇ ਮਨਧੀਰ ਸਿੰਘ ਨੇ ਆਵਾਜ਼ ਮਾਰੀ, ਮੈਂ ਉਹਦੀ ਦੁਕਾਨ ਵਿਚ ਗਿਆ ਤਾਂ ਹੰਸਪਾਲ ਦਾ ਡਰਾਈਵਰ 'ਛੰਨੀ' ਮਿਲਿਆ। ਉਸ ਨੇ ਕਿਹਾ : ਸਤਿਗੁਰੂ ਜੀ ਹਵਾਈ ਉਡਾਣ ਕਰਕੇ ਅੰਮ੍ਰਿਤਸਰੋਂ ਦਿੱਲੀ ਆ ਰਹੇ ਹਨ। ਆਪ ਕੋਠੀ ਚੱਲੋ।

ਮੇਰੀ ਹੈਰਾਨੀ ਦੀ ਹੱਦ ਨਾ ਰਹੀ। 'ਵਿਚਾਰੇ' ਸਤਿਗੁਰਾਂ ਨੂੰ ਹੁਣ ਫਿਰ ਕੋਈ ਮੁਹਿੰਮ ਆ ਪਈ ਹੈ। ਆਪ ਜੀ ਨੂੰ ਦਿਨ ਤੇ ਰਾਤ ਸਫ਼ਰ ਕਰਨਾ ਪੈਂਦਾ ਹੈ। ਆਰਾਮ ਹਰਾਮ ਹੈ ਉਨ੍ਹਾਂ ਲਈ।

ਕਾਰਨ ਪੁਛਣ ਤੇ ਪਤਾ ਲਗਾ ਕਿ ਮਹਾਰਾਜ ਨਿਹਾਲ ਸਿੰਘ ਜੀ ਦੇ ਘਰੋਂ ਬੀਬੀ ਸਤਵੰਤ ਕੌਰ ਜੀ ਅੱਜ ਸਵੇਰੇ 6.05 ਤੇ ਹੀ ਪੂਰੇ ਹੋ ਗਏ ਹਨ। ਸਤਿਗੁਰੂ ਜੀ ਇਸੇ ਕਾਰਨ ਅਪਣੇ ਪ੍ਰੋਗਰਾਮ ਕੈਂਸਲ ਕਰਕੇ ਦਿੱਲੀ ਆ ਰਹੇ ਹਨ। ਨੜੋਆ 3.30 ਵਜੇ ਉਠਣਾ ਹੈ।

ਮੈਂ 2 ਵਜੇ ਕੋਠੀ ਪਹੁੰਚ ਗਿਆ, ਪੂਸਾ ਰੋਡ। ਜਾਂਦਿਆਂ ਨੂੰ ਸ੍ਰੀ ਸਤਿਗੁਰੂ ਜੀ ਬੈਠਣ ਕਮਰੇ ਵਿਛੇ ਪਲੰਘ ਉਤੇ ਵੱਖੀ ਪਰਨੇ ਲੇਟੇ ਹੋਏ ਨਜ਼ਰ ਪਏ। ਹੋਰ ਕੋਈ ਵੀ ਕੋਲ ਨਹੀਂ ਸੀ।

2.30 ਵਜੇ ਧਰਮ ਸਿੰਘ ਚਾਵਲਾ ਅਪਣੀ ਗੱਡੀ ਉਤੇ ਸ੍ਰੀ ਸਤਿਗੁਰੂ ਜੀ ਅਤੇ ਆਪ ਜੀ ਦੇ ਸੇਵਕਾਂ, ਸੰਤ ਪੂਰਬਾ, ਪੰ: ਗੋਪਾਲ ਸਿੰਘ ਅਤੇ ਪ੍ਰੀਤਮ ਸਿੰਘ ਕਵੀ ਨੂੰ ਲੈ ਤੁਰਿਆ। ਈਦਗਾਹ ਰੋਡ ਉਤੇ ਸ੍ਰੀ ਵਲਭ ਵਿਸ਼ੇਸ਼ਰ ਸਿੰਘ ਕੇ ਘਰ ਨੂੰ। ਬੇਬੇ ਸਤਵੰਤ ਕੌਰ (ਸ੍ਰੀ ਸਤਿਗੁਰੂ ਜੀ ਦੀ ਰਿਸ਼ਤਿਓਂ ਚਾਚੀ) ਜੀ ਦਾ ਪੰਚ ਭੌਤਕ ਸਰੀਰ ਸ਼ਵ ਯਾਤਰਾ ਦੀ ਇੰਤਜ਼ਾਰ ਵਿਚ ਸੀ।

### ਸ: ਸੇਵਾ ਸਿੰਘ ਦੀ ਜ਼ਬਾਨੀ

ਜਦ ਤਕ ਸ੍ਰੀ ਸਤਿਗੁਰੂ ਜੀ ਈਦਗਾਹ ਨਹੀਂ ਪਹੁੰਚਦੇ ਆਓ ਤਦ ਤਕ ਨਾਮਧਾਰੀ ਏਜੈਂਸੀਜ਼ ਦੇ ਮਾਲਿਕ ਸ: ਸੇਵਾ ਸਿੰਘ ਤੋਂ ਕੁਛ ਗੱਲਾਂ ਜਾਣ ਪੁਛ ਲਈਏ । ਮੈਂ ਪੁੱਛਿਆ : ਸਤਿਗੁਰੂ ਜੀ ਕੱਲ੍ਹ ਕਦੋਂ ਤੁਰੇ ਅਤੇ ਕਿਥੇ ਪਹੁੰਚੇ ? ਸੇਵਾ ਸਿੰਘ ਹੁਰੀਂ ਬੋਲੇ : ਮੈਂ ਰਾਤੀਂ ਕੁਵੇਲੇ, ਅਤੇ ਏਨਾ ਥੱਕ ਟੁੱਟ ਕੇ ਸੁੱਤਾ ਸਾਂ ਕਿ ਜੇ ਕੋਈ ਲੱਖ ਰੁਪੈਆ ਵੀ ਦਿੰਦਾ ਤਾਂ ਉਠਣੋਂ ਇਨਕਾਰ ਕਰ ਦਿੰਦਾ । ਪਰ ਕਾਫ਼ੀ ਰਾਤ ਗਏ ਟੈਲੀਫੋਨ ਦੀ ਘੰਟੀ ਖੜਕੀ । ਚੋਂਗਾ (ਰਸੀਵਰ) ਚੁਕਿਆ । ਸ੍ਰੀ ਸਤਿਗੁਰੂ ਜੀ ਫ਼ਰਮਾ ਰਹੇ ਸਨ : ਸਵੇਰੇ 4 ਵਜੇ ਤੁਰ ਹੀ ਪੈਣਾ ਹੈ । ਇਸ ਤੋਂ ਪਹਿਲੋਂ ਹੀ ਨਹਾ ਧੋ, ਤਿਆਰ ਹੋ ਕੇ ਆ ਜਾਣਾ । ਜੀਵਨ ਨਗਰ ਜਾਣਾ ਹੈ, ਮਿੱਲਾਂ ਦਾ ਉਦਘਾਟਨ ਕਰਨ ।

ਸੇਵਾ ਸਿੰਘ ਹੁਰਾਂ ਦੱਸਿਆ : 30.10.78 ਨੂੰ ਪੂਰਥਾ, ਮੈਂ, ਸੇਠ ਕਿਰਪਾਲ ਸਿੰਘ ਤੇ ਸੁਰਿੰਦਰ ਸਿੰਘ ਦਾ ਲੜਕਾ ਦਰਸ਼ਨ ਸਿੰਘ ਅਤੇ ਮਹਿੰਦਰ ਸਿੰਘ ਡਾਲਟਨ ਗੰਜ ਚੱਲੇ ਸਾਂ ਸਵੇਰੇ 4 ਵਜੇ ਅਤੇ ਪਹੁੰਚੇ ਜੀਵਨ ਨਗਰ 9 ਵਜੇ । ਸਤਿਗੁਰੂ ਜੀ ਨੇ ਤੁਰਤ ਇਲਾਕੇ ਦੀ ਸੰਗਤ ਇਕੱਠੀ ਕਰ ਲਈ ਤੇ ਸਭ ਨੂੰ ਦੱਸਿਆ ਕਿ ਸ਼ੈੱਲਰ, ਜਿਨਿੰਗ ਮਿਲ ਅਤੇ ਸ਼ਾਪਿੰਗ ਸੈਂਟਰ ਸਤਿਗੁਰੂ ਜੀ ਵਲੋਂ ਖ਼ਰੀਦ ਲਏ ਗਏ ਹਨ । ਸੇਵਾ ਸਿੰਘ, ਕਿਰਪਾਲ ਸਿੰਘ ਮਹਿੰਦਰ ਸਿੰਘ (ਪਿਛਲੇ ਦੋਵੇਂ ਡਾਲਟਨ ਗੰਜ ਦੇ) ਸਤਿਗੁਰੂ ਜੀ ਵਲੋਂ ਕੰਮ ਕਰਨ-ਕਰਵਾਣਗੇ । ਮਿੱਲਾਂ ਦੇ ਪਹਿਲੇ ਮਾਲਕਾਂ ਦੀਆਂ ਕੁਲ ਜ਼ਿਮੇਦਾਰੀਆਂ ਸਤਿਗੁਰਾਂ ਦੀਆਂ ਹਨ ।

ਸੇਵਾ ਸਿੰਘ ਹੁਰਾਂ ਦੱਸਿਆ ਕਿ ਸਤਿਗੁਰੂ ਜੀ ਨੇ ਅਮਲੀ ਤੌਰ ਤੇ ਮਿੱਲਾਂ ਦੇ ਕਾਰੋਬਾਰ ਤੇ ਰੋਕ ਲਾ ਦਿਤੀ ਸੀ । ਅਸਲ ਵਿਚ ਇਹ ਸਥਿਤੀ ਅਪ੍ਰੈਲ 78 ਤੋਂ ਹੀ ਲਾਗੂ ਸੀ । ਫੇਰ ਇਕ ਹੋਰ ਧਿਰ ਉੱਠੀ ਅਤੇ ਉਸਨੇ ਸਾਰੀ ਕੀਮਤ ਅੰਗ ਕੇ ਦੋਵੇਂ ਮਿੱਲਾਂ ਆਪ ਖ਼ਰੀਦਣ ਦਾ ਫ਼ੈਸਲਾ ਕੀਤਾ ਜੁ ਕੀਮਤ ਇਹਨਾਂ (ਸੇਵਾ ਸਿੰਘ) ਨੂੰ ਜਚ ਗਈ ਤੇ ਇਹਨਾਂ ਅਪਣੇ ਭਣੇਵਿਆਂ (ਡਾਲਟਨ ਗੰਜੀ ਭਰਾਵਾਂ) ਨਾਲ ਗੱਲ ਟੁੱਕ ਦਿਤੀ । ਫ਼ੈਸਲੇ ਦਾ ਅਧਿਕਾਰ ਇਹਨਾਂ ਨੂੰ ਦਿਤਾ ਗਿਆ ਸੀ । ਸ੍ਰੀ ਸਤਿਗੁਰੂ ਜੀ ਦਾ ਵਰਦ ਹਸਤ ਇਹਨਾਂ ਦੇ ਸਿਰ ਤੇ ਸੀ ।

ਮੈਂ ਪੁੱਛਿਆ : ਸੇਵਾ ਸਿੰਘ ਜੀ, ਸੁਣਿਐ ਇਨ੍ਹਾਂ ਮਿੱਲਾਂ ਦਾ ਪ੍ਰਬੰਧ ਤੁਸਾਂ ਕਰਨਾ ਹੈ ?

ਸ: ਸੇਵਾ ਸਿੰਘ : ਹਾਂ, ਠੀਕ ਹੈ । ਸਤਿਗੁਰਾਂ ਦੀ ਕਿਰਪਾ ਨਾਲ ਮੈਂ ਤਾਂ ਉਨ੍ਹਾਂ ਦਾ ਪੂਰਾ ਕੰਟਰੋਲਰ ਹੋਵਾਂਗਾ । ਮੁਢਲੇ ਤਿੰਨ ਚਾਰ ਮਹੀਨਿਆਂ ਵਿਚ ਕਿਰਪਾਲ ਸਿੰਘ ਮਹਿੰਦਰ ਸਿੰਘ ਕੰਮ ਚਲਾਣਗੇ ਅਤੇ ਸਾਨੂੰ ਤਜਰਬਾ ਹੋ ਜਾਵੇਗਾ । ਸੱਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਮੈਂ ਤਾਂ ਅਪਣੇ ਘਰੋਂ ਰਾਸ਼ਨ ਲਿਜਾਕੇ ਸੇਵਾ ਕਰਾਂਗਾ । ਇਹੋ ਅਰਦਾਸ ਹੈ ਕਿ ਬਖ਼ਸ਼ੀ ਗਈ ਸੇਵਾ ਵਿਚੋਂ ਸੁਰਖਰੂ ਹੋ ਕੇ ਨਿਕਲਾਂ !

ਸੇਵਾ ਸਿੰਘ ਹੁਰਾਂ ਦੱਸਿਆ : ਕੱਲ੍ਹ ਸਤਿਗੁਰੂ ਜੀ 2.15 ਦਿਨ ਢਲੇ ਸੜਕ ਦੇ ਰਸਤੇ ਅੰਮ੍ਰਿਤਸਰ ਲਈ ਚਲੇ । 7.30 ਵਜੇ ਅੰਮ੍ਰਿਤਸਰ ਪੁਜੇ । ਇੰਤਜ਼ਾਰ ਕਰਕੇ

ਸ਼ਾਮ ਦਾ ਦੀਵਾਨ ਹੋ ਚੁਕਾ ਸੀ ।

ਅੱਜ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਤੋਂ ਪਿੱਛੋਂ, 7 ਵਜੇ ਜਲਪਾਨ ਹੋ ਰਿਹਾ ਸੀ ਕਿ ਟੈਲੀਫੋਨ ਦੁਆਰਾ ਖ਼ਬਰ ਪਹੁੰਚੀ : 6.05 ਵਜੇ ਸਵੇਰੇ ਹਸਪਤਾਲ ਵਿਚ ਬੇਬੇ ਸਤਵੰਤ ਕੌਰ ਜੀ ਦਮ ਤੋੜ ਗਏ ਹਨ !

ਉਸੇ ਵੇਲੇ ਦਿੱਲੀ ਨੂੰ ਚਲਣ ਦਾ ਪ੍ਰੋਗਰਾਮ ਬਣ ਗਿਆ । ਚਾਰ ਟਿਕਟਾਂ ਹਵਾਈ ਜਹਾਜ਼ ਦੀਆਂ ਬੁਕ ਕਰਵਾਈਆਂ । ਸਤਿਗੁਰੂ ਜੀ ਦੀ, ਪੰਡਿਤ ਜੀ, ਪੂਰਬਾ ਅਤੇ ਅਤੇ ਮੇਰੀ । ਅੱਜ ਰਾਤੀਂ ਕਸ਼ਮੀਰ ਮੇਲ ਤੇ ਸਤਿਗੁਰੂ ਜੀ ਫਿਰ ਵਾਪਸ ਜਾਣਗੇ । ਕੱਲ ਆਸਾ ਦੀ ਵਾਰ ਦੇ ਦੀਵਾਨ ਅਤੇ ਅਨੰਦ ਕਾਰਜਾਂ ਸਮੇਂ ਦਰਸ਼ਨ ਦੇ ਕੇ ਫੇਰ ਅਗਲੇ ਪ੍ਰੋਗਰਾਮ ਅਨੁਸਾਰ ਚਲਣਗੇ ।

## ਮੈਂ ਵੀ ਦੌਰੇ ਤੇ ਜਾਵਾਂ

ਸੇਵਾ ਸਿੰਘ ਹੁਰਾਂ ਉਪਰਲੀ ਗੱਲਬਾਤ ਮੁਕਾਂਦਿਆਂ ਸ੍ਰੀ ਸਤਿਗੁਰੂ ਜੀ ਦੇ ਨਿਜੀ ਸਕੱਤਰ ਸੰਤ ਤਰਸੇਮ ਸਿੰਘ ਦਾ ਸੁਨੇਹਾ ਮੈਨੂੰ ਦਿਤਾ ਕਿ ਸੱਚੇ ਪਾਤਸ਼ਾਹ ਜੀ ਦੇ ਅੰਮ੍ਰਿਤਸਰ ਦੇ ਪੇਂਡੂ ਇਲਾਕੇ ਦੇ ਦੌਰੇ ਸਮੇਂ ਮੈਂ (ਪ੍ਰੀਤਮ ਸਿੰਘ ਕਵੀ) ਵੀ ਨਾਲ ਹੋਵਾਂ, ਇਸ ਲਈ ਸਤਿਗੁਰਾਂ ਦੇ ਨਾਲ ਹੀ ਆ ਜਾਵਾਂ ।

ਮੈਂ ਸਨਿੱਮਰ ਇਨਕਾਰ ਕਰ ਦਿਤਾ । ਸਤਿਗੁਰੂ ਜਗਜੀਤ ਸਿੰਘ ਜੀ ਤਾਂ ਅੱਠੇ ਪਹਿਰ ਹੀ ਸਫ਼ਰ ਵਿਚ ਰਹਿੰਦੇ ਹਨ, ਸਵੇਰੇ ਕਿਤੇ, ਦੁਪਹਿਰੇ ਕਿਤੇ, ਸ਼ਾਮੀ ਕਿਤੇ ਹੋਰਥੇ । ਅਤੇ ਅਜਿਹੀ ਹਾਲਤ ਵਿਚ ਮੈਂ ਨਹੀਂ ਚਲ ਸਕਦਾ । ਮੈਂ ਕੇਵਲ ਇਕ ਜਾਂ ਦੋ ਵਾਰ ਪੰਜਾਬ, ਹਰਿਆਣੇ ਜਾਂ ਕਿਸੇ ਵੀ ਹੋਰ ਇਲਾਕੇ ਵਿਚ ਜਾ ਸਕਦਾ ਹਾਂ, ਨਿਰੰਤਰ ਭੱਜ ਦੌੜ ਤਾਂ ਸਤਿਗੁਰਾਂ ਨਾਲ ਜੁਆਨ ਹੀ ਕਰ ਸਕਦੇ ਹਨ । ਸੱਤਰਾਂ ਦੀ ਉਮਰ ਦੇ ਲਾਗੇ ਹਾਂ ।

## ਬੀਬਾ ਜੀ ਦਾ ਸੁਆਗਤ

ਸ: ਸੇਵਾ ਸਿੰਘ ਨੇ ਦੱਸਿਆ ਕਿ ਅੰਮ੍ਰਿਤਸਰ ਵਿਖੇ ਵੇਦਾਂਤ ਦੇ ਵਿਚਾਰਾਂ ਨੂੰ ਫੈਲਾਣ ਵਾਲੀ ਇਕ ਸੰਸਥਾ ਹੈ । ਉਹ ਹਰ ਸਾਲ ਏਹਨੀਂ ਦਿਨੀਂ ਸਾਰੇ ਹਿੰਦੁਸਤਾਨ ਦੇ ਵਿਦਵਾਨਾਂ ਦੇ ਵਿਚਾਰ ਸੁਣਨ ਲਈ ਇਕ ਵੇਦਾਂਤ ਸਮੇਲਨ ਕਰਦੀ ਹੈ । ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਚਾਰ ਸੁਣਨ ਲਈ ਜਾਂ ਅਪਣੇ ਵਿਚਾਰ ਸੁਣਾਨ ਲਈ ਸੰਸਥਾ ਦੇ ਮੁਖੀਆਂ ਨੇ ਸਤਿਗੁਰੂ ਜੀ ਨੂੰ ਨਿਮੰਤ੍ਰਿਤ ਕੀਤਾ ਹੋਇਆ ਸੀ । ਆਪ ਜੀ ਦੇ ਸੁਆਗਤ ਲਈ ਸੈਂਕੜੇ ਲੋਕ, ਪੁਸ਼ਪਹਾਰ ਅਤੇ ਬੈਂਡ ਬਾਜੇ ਵਾਲੇ ਤਿਆਰ ਕੀਤੇ ਹੋਏ ਸਨ ਕਿ ਸਤਿਗੁਰੂ ਜੀ ਤਾਂ ਅੰਮ੍ਰਿਤਸਰ ਅਜੇ ਪਧਾਰ ਵੀ ਨਹੀਂ ਸਨ ਸਕੇ । ਸੋ ਸਿਆਣੇ ਪ੍ਰਬੰਧਕਾਂ ਨੇ ਸਤਿਗੁਰੂ ਜੀ ਦੀ ਜਗਹ ਗੁਰੂ ਸਪੁੱਤਰੀ ਬੀਬਾ ਸਾਹਿਬ ਕੌਰ ਜੀ ਦਾ ਸੁਆਗਤ ਸਤਿਕਾਰ ਕਰਕੇ ਓਸੇ ਸ਼ੋਭਾ ਸਤਿਕਾਰ ਨਾਲ ਸਮੇਲਨ ਵਿਚ ਬੀਬਾ ਜੀ ਬਾਰੇ ਸਰੋਤਿਆਂ ਨੂੰ ਜਾਣਕਾਰੀ ਦਿਤੀ ।

**ਖੇਲ ਹੰਸਪਾਲ ਦੀ**

ਹੰਸਪਾਲ ਜੀ ਮੈਨੂੰ ਈਦਗਾਹ ਰੋਡ ਤੇ ਸ੍ਰੀ ਵਲਭ ਵਿਸ਼ੇਸ਼ਰ ਸਿੰਘ ਜੀ ਦੇ ਸਥਾਨ ਤੇ ਮਿਲੇ । ਉਨ੍ਹਾਂ ਦੱਸਿਆ : ਮੇਰੀ ਇਹ ਸਾਰੀ ਰਾਤ ਸਿਖਰ ਦੀ ਬੇ ਆਰਾਮੀ ਵਿਚ ਬੀਤੀ ਹੈ । ਡੇਢ ਦੋ ਵਜੇ ਰਾਜੌਰੀ ਗਾਰਡਨ ਘਰ ਪੂਜਾ ਪੂਸਾ ਰੋਡ ਕੋਠੀ 'ਚੋਂ । ਘਰ ਜਾਕੇ ਡਿੱਠਾ ਅਜੇ ਸ੍ਰੀ ਮਤੀ ਨਹੀਂ ਸੀ ਆਈ । ਸੁ ਚਰਨਜੀਤ ਕੌਰ ਨੂੰ ਲਿਆਉਣ ਲਈ ਦੁਬਾਰਾ ਕੋਠੀ ਗਿਆ । ਢਾਈ ਤਿੰਨ ਵਜੇ ਸੌਣ ਦਾ ਜਤਨ ਕੀਤਾ ਤਾਂ ਜਾਗੋ ਮੀਟੇ ਵਿਚ ਰਿੰਗ ਹੋਈ । ਜਾਂ ਰੀਸੀਵਰ ਫੜਿਆ ਮਹਿੰਦਰ ਸਿੰਘ ਪੂਰਬਾ ਬੋਲ ਰਿਹਾ ਸੀ : ਤੁਹਾਡੀ ਗੱਡੀ ਵਿਚ ਸਤਿਗੁਰਾਂ ਦਾ ਦਿਲਰੁਬਾ ਰਹਿ ਗਿਆ ਹੈ, ਉਹ ਅੰਮ੍ਰਿਤਸਰ ਪੁਚਾਇਆ ਜਾਏ । 4 ਵਜੇ ਸਵੇਰੇ (30.10.7੪) ਪੰਜਾਬੀ ਬਾਗ ਇਕ ਸਿੰਘ ਦੇ ਹਵਾਲੇ ਕਰਨ ਗਿਆ, ਜਿਸ ਅੰਮ੍ਰਿਤਸਰ ਜਾਣਾ ਸੀ । ਅੱਜ ਸਵੇਰੇ ਸਵੇਰੇ 6.15 ਤੇ ਠਾਕਰ ਸ਼ਮਸ਼ੇਰ ਸਿੰਘ ਜੀ ਦਾ ਫੋਨ ਆ ਗਿਆ : 10 ਮਿੰਟ ਪਹਿਲਾਂ ਬੇਬੇ ਜੀ ਪੂਰੇ ਹੋ ਗਏ ਹਨ । ਸੁ ਮੈਂ ਸੱਚੇ ਪਾਤਸ਼ਾਹ ਜੀ ਨੂੰ ਤੁਰਤ ਸੂਚਨਾ ਦੇਣ ਲਈ ਅੰਮ੍ਰਿਤਸਰ ਸਵਰਨ ਸਿੰਘ ਘਿਉ ਵਾਲੇ ਨੂੰ ਫੋਨ ਕੀਤਾ ਕਿ ਸੱਚੇ ਪਾਤਸ਼ਾਹ ਜੀ ਨੂੰ ਇਹ ਸੋਗੀ ਸੂਚਨਾ ਵੇਲੇ ਸਿਰ ਮਿਲ ਸਕੇ ।

**ਬੇਬੇ ਜੀ ਦੀ ਸ਼ਵ ਯਾਤਰਾ**

ਈਦਗਾਹ ਰੋਡ ਤੇ ਸਤਿਗੁਰੂ ਜੀ ਦੀ ਪਹੁੰਚ 7-8 ਮਿੰਟ ਵਿਚ ਹੀ ਹੋ ਗਈ । ਸੱਚੇ ਪਾਤਸ਼ਾਹ ਪਉੜੀਆਂ ਚੜ੍ਹਕੇ ਸ੍ਰੀ ਬੱਲੋ (ਵਿਸ਼ੇਸ਼ਰ ਸਿੰਘ) ਜੀ ਦੇ ਘਰ ਪਹੁੰਚੇ । ਵਿਹੜੇ ਵਿਚ ਬੇਬੇ ਜੀ ਕਫ਼ਨ ਵਿਚ ਵਲ੍ਹੇਟੇ ਪਏ ਸਨ—ਪਤਲੇ ਜਿਹੇ, ਛੋਟੇ ਜਿਹੇ । ਦੁਆਲੇ ਇਸਤਰੀ ਪੁਰਸ਼ਾਂ ਦੀ ਭੀੜ ਸੀ । ਹੇਠਾਂ ਕਾਰਾਂ, ਗੱਡੀਆਂ, ਰਿਕਸ਼ਿਆਂ, ਸਕੂਟਰਾਂ ਤੇ ਆ-ਆ ਲੋਕ ਜੁੜੀ ਜਾ ਰਹੇ ਸਨ । 2.25 ਤੇ ਕਫ਼ਨ ਲਪੇਟੀ ਦੇਹ ਨੂੰ ਹੇਠਾਂ ਉਤਾਰ ਲਿਆ ਗਿਆ । ਬਿਬਾਣ ਤੇ ਲਿਟਾਕੇ, ਪੰਡਿਤ ਗੋਪਾਲ ਸਿੰਘ ਜੀ ਦੁਆਰਾ ਅਰਦਾਸਾ ਹੋਣ ਤੇ, ਪੈਦਲ ਹੀ ਪੰਚ ਕੂਈਆਂ ਸ਼ਮਸ਼ਾਨ ਭੂਮੀ ਵਲ ਜਾਣ ਦੀ ਤਿਆਰੀ ਹੋ ਗਈ । ਸ੍ਰੀ ਸਤਿਗੁਰੂ ਜੀ ਬਿਬਾਣ ਦੇ ਨਾਲ ਨਾਲ, ਅੱਗੇ ਅੱਗੇ, ਸਫ਼ੇਦ ਖਾਦੀ ਵਸਤਰਾਂ ਵਿਚ ਸਸ਼ੋਭਤ, ਖ਼ਾਕੀ ਜੋੜਾ ਪਹਿਨੀ ਚਲ ਰਹੇ ਸਨ । ਢੋਲਕ ਛੈਣਿਆਂ ਦਾ ਕੀਰਤਨ ਕਰਨ ਵਾਲੇ ਜਥੇਦਾਰ ਗਿਆਨੀ ਗੁਰਬਖ਼ਸ਼ ਸਿੰਘ, ਜਥੇਦਾਰ ਗੁਰਦੀਪ ਸਿੰਘ, ਸੰਤ ਹਰਨਾਮ ਸਿੰਘ ਅਤੇ ਜਥੇਦਾਰ ਸੁਰੈਣ ਸਿੰਘ ਵਾਰੋਵਾਰੀ ਸ਼ਬਦ ਪੜ੍ਹਦੇ ਅੱਗੇ ਲਗਦੇ ਚਲੇ ।

ਪਿਛੇ ਕਫ਼ਨ ਲਪੇਟਿਆ, ਫੁੱਲਾਂ ਨਾਲ ਲੱਦਿਆ ਬਿਬਾਨ ਮੋਢਿਓ ਮੋਢੀ ਹੁੰਦਾ ਅੱਗੇ ਵਧ ਰਿਹਾ ਸੀ । ਠਾਕਰ ਸ਼ਮਸ਼ੇਰ ਸਿੰਘ ਜੀ ਅਤੇ ਵਲਭ ਵਿਸ਼ੇਸ਼ਰ ਸਿੰਘ ਜੀ ਦੀ ਪਿਆਰੀ ਮਾਂ ਇਨ੍ਹਾਂ ਨੂੰ ਸਦੀਵੀ ਵਿਛੋੜਾ ਦੇ ਅਪਣੇ ਭਰਤਾਰ ਮਹਾਰਾਜ ਨਿਹਾਲ ਸਿੰਘ ਜੀ ਦੇ ਚਰਨਾਂ ਵਿਚ ਜਾ ਰਹੀ ਸੀ । ਸ਼ਵ ਯਾਤਰਾ ਸਦਰ ਬਾਜ਼ਾਰ ਦੀ ਸੜਕੇ ਪਹਾੜ ਗੰਜ ਚੌਕ 'ਚੋਂ ਗੁਜ਼ਰਦੀ ਆਰਾਮ ਬਾਗ ਵਿਚਦੀ ਹੋ ਕੇ ਪੰਚ ਕੂਈਆਂ ਸ਼ਮਸ਼ਾਨ ਭੂਮੀ ਵਿਚ ਜਾ ਰੁਕੀ ।

ਗਿਆਨੀ ਜ਼ੈਲ ਸਿੰਘ, ਸਾਬਕਾ ਮੁਖ ਮੰਤਰੀ ਪੰਜਾਬ (ਕਾਂਗ੍ਰਸੀ) ਸ੍ਰੀ ਸਤਿਗੁਰੂ ਜੀ ਵਾਲੇ ਜਹਾਜ਼ ਵਿਚ ਹੀ ਦਿੱਲੀ ਆਏ ਸਨ, ਪਤਾ ਲਗਣ ਕਾਰਨ ਉਹ ਵੀ ਏਥੇ, ਸ਼ਮਸ਼ਾਨ ਭੂਮੀ ਵਿਚ ਆ ਮਿਲੇ। ਏਥੇ ਤਕੜੀ ਭੀੜ ਸੀ।

## ਸ਼ਮਸ਼ਾਨ ਭੂਮੀ ਪੰਚ ਕੂਈਆਂ

ਪੰਚ ਕੂਈਆਂ ਸ਼ਮਸ਼ਾਨ ਭੂਮੀ ਦੋ ਹਿੱਸਿਆਂ ਵਿਚ ਵੰਡੀ ਹੋਈ ਸੀ। ਇਕ ਪਾਸੇ ਸ਼ੈੱਡ ਅਤੇ ਦੂਜਾ ਪਾਸਾ ਖੁਲ੍ਹਾ ਸੀ ਜਿਸ ਵਿਚ 30 ਸ਼ਮਸ਼ਾਨ ਬਣੇ ਸਨ, ਜਿਨ੍ਹਾਂ ਦੇ ਦੋ ਥੜਿਆਂ ਉਤੇ ਅਜੇ ਹੁਣੇ-ਹੁਣੇ ਚਿਤਾ ਜਲਾਈਆਂ ਗਈਆਂ ਸਨ। ਮਾਤਾ ਸਤਵੰਤ ਕੌਰ ਜੀ ਨੂੰ 3.30 ਵਜੇ 9 ਨੰਬਰ ਥੜੇ ਉਤੇ ਸਥਾਨ ਦਿਤਾ ਗਿਆ। ਲੱਕੜਾਂ ਦੀ ਚਿਣਾਈ ਤੁਰਤ ਹੋ ਗਈ। ਬੇਬੇ ਜੀ ਦੀ ਦੇਹ, ਉੱਤੇ ਟਿਕਾਕੇ ਉਪਰ ਹੋਰ ਲੱਕੜਾਂ ਦੀ ਚਿਣਾਈ ਕਰਕੇ ਦੇਸੀ ਘਿਉ ਅਤੇ ਸਮਗਰੀ ਚੁਤਰਫ਼ੀਂ ਉੱਡੇਲ ਕੇ, ਪੰਡਿਤ ਜੀ ਦੁਆਰਾ ਅਰਦਾਸ ਉਪ੍ਰੰਤ ਸ੍ਰੀ ਵਿਸ਼ੇਸ਼ਰ ਸਿੰਘ ਜੀ ਨੇ ਅਪਣੀ ਮਾਤਾ ਜੀ ਨੂੰ ਗਿੱਲੀਂ ਅੱਖੀਂ ਅਗਨੀ ਛੁਹਾਈ। ਸਮਾ 3.40 ਸ਼ਾਮ ਦਾ ਸੀ।

ਸਮਸ਼ਾਨ ਦੇ ਪਹਿਲੇ ਭਾਗ ਵਿਚ ਬਣੇ ਚਬੂਤਰਿਆਂ ਹੇਠ ਆ ਗਏ, ਸ੍ਰੀ ਸਤਿਗੁਰੂ ਜੀ ਤੇ ਸੰਗਤ ਵੀ। ਦਰੀਆਂ ਵਿਛੀਆਂ ਸਨ। ਸੱਚੇ ਪਾਤਸ਼ਾਹ ਜੀ ਭੀ ਸਫ਼ੈਦ ਵਿਛੀ ਚਾਦਰ ਤੇ ਅਪਣੀ ਸੀਟ ਤੇ ਬੈਠ ਗਏ। ਗਿਆਨੀ ਜ਼ੈਲ ਸਿੰਘ ਵੀ ਕੋਲ ਸਨ। ਪੰ: ਗੋਪਾਲ ਸਿੰਘ ਜੀ ਨੇ ਇਕ 15 ਮਿੰਟੀ ਪ੍ਰਭਾਵਸ਼ਾਲੀ ਤਕਰੀਰ ਕੀਤੀ। ਫਿਰ ਉਨ੍ਹਾਂ ਗੁਟਕੇ ਤੋਂ ਕੀਰਤਨ ਸੋਹਲੇ ਦਾ ਪਾਠ ਕੀਤਾ ਅਤੇ 4.00 ਵਜੇ ਤਕ ਸ਼ਮਸ਼ਾਨ ਸਮਾਗਮ ਦੀ ਸਮਾਪਤੀ ਹੋ ਗਈ। 11 ਤਾਰੀਖ਼ ਨੂੰ ਭੋਗ ਪਾਣ ਦਾ ਦਿਨ ਨਿਸਚਿਤ ਕੀਤਾ ਗਿਆ। 1 ਤੋਂ 3 ਤਕ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਖੇ ਭੋਗ ਪਵੇਗਾ। ਪਰਸੋਂ 8 ਵਜੇ ਸਵੇਰੇ ਫੁੱਲ ਚੁਗੇ ਜਾਣਗੇ।

ਇੰਜ ਸ੍ਰੀ ਸਤਿਗੁਰੂ ਜੀ ਨੇ ਅਪਣੇ ਚਾਚੀ ਜੀ ਨੂੰ ਅੰਤਮ ਵਿਦਾ ਦੇਣ ਲਈ ਦਿਨ ਰਾਤ ਦਾ ਸਫ਼ਰ ਝਾਗਿਆ। ਦੋ ਕਿਲੋਮੀਟਰ ਪੈਦਲ ਚਲ ਕੇ ਸ਼ਵ ਯਾਤਰਾ ਨੂੰ ਮਾਣ ਅਤੇ ਸਤਿਕਾਰ ਬਖ਼ਸ਼ਿਆ।

ਅੱਜ ਰਾਤੀਂ ਕਸ਼ਮੀਰ ਮੇਲ ਤੇ ਅੰਮ੍ਰਿਤਸਰ ਪਹੁੰਚਣਾ ਹੈ।

## ਪ੍ਰਾਰੰਭ ਦੇ ਪੱਤਰਿਆਂ ਦਾ ਪਾਠ

ਹੰਸਪਾਲ, ਅਮਰ ਭਾਰਤੀ ਅਤੇ ਕਵੀ ਨੂੰ ਆਗਿਆ ਹੋਈ ਕਿ ਇਸ਼ਨਾਨ ਆਦਿ ਕਰਕੇ 5.15 ਤਕ ਸ੍ਰੀ ਬੱਲੂ ਜੀ ਦੇ ਘਰ ਈਦਗਾਹ ਰੋਡ ਤੇ ਪਹੁੰਚ ਜਾਣ, ਕੋਠੀਓਂ ਤਿਆਰ ਹੋਕੇ 5.50 ਤਕ ਮਸਾਂ ਹੀ ਪਹੁੰਚ ਸਕੇ। ਏਥੇ ਹੁਣੇ ਹੀ ਇਕ ਸਾਧਾਰਨ ਪਾਠ ਦਾ ਪ੍ਰਾਰੰਭ ਕਰਨਾ ਸੀ। ਕਮਰੇ ਵਿਚ ਅਤੇ ਬਾਹਰ ਸੰਗਤ ਬੈਠੀ ਸੀ। ਅੰਦਰ ਸੰਤ ਕਰਤਾਰ ਸਿੰਘ ਬਾਲਿਹਾਰਜਾਵਾਂ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਸੀ। ਪੰ: ਗੋਪਾਲ ਸਿੰਘ ਜੀ ਨੇ ਅਰਦਾਸ ਕੀਤੀ ਤਾਂ ਸਤਿਗੁਰੂ ਜੀ ਨੇ ਆਪ ਬੈਠ ਕੇ ਜਪੁਜੀ ਸਾਹਿਬ ਦਾ ਪਾਠ 13 ਮਿੰਟ ਵਿਚ ਕੀਤਾ। ਕੜਾਹ ਪ੍ਰਸ਼ਾਦ ਵਰਤਾ ਕੇ

ਇਸ ਆਰੰਭ ਦੀ ਸਮਾਪਤੀ ਕਰ ਦਿਤੀ ਗਈ। ਬੱਲੋ ਜੀ ਨੂੰ ਜ਼ਰਾ ਵੱਖ ਲੈ ਜਾਕੇ ਕੁਛ ਗੱਲਾਂ ਬਾਤਾਂ ਸਮਝਾਕੇ, ਵਾਪਸੀ ਕਰ ਲਈ ਗਈ।

## ਕੋਠੀ ਪੂਸਾ ਰੋਡ ਵਿਖੇ

ਸ: ਸੇਵਾ ਸਿੰਘ ਹੁਰਾਂ ਨੂੰ ਕਸ਼ਮੀਰ ਮੇਲ ਦਾ ਚਲਣਾ 9.55 ਦਾ ਪਤਾ ਸੀ। ਕਿਸੇ ਤਰ੍ਹਾਂ ਗ਼ਲਤੀ ਲਗ ਗਈ ਸੀ। ਸਤਿਗੁਰਾਂ ਫੋਨ ਕਰਕੇ ਸੁਚੇਤ ਕੀਤਾ : ਟਾਈਮ 8.55 ਹੈ ਕਸ਼ਮੀਰ ਮੇਲ ਦਾ, ਵੇਲੇ ਸਿਰ ਤੁਰ ਪੈਣਾ ਅਵੇਸਲੇ ਨਾ ਹੋਣਾ। ਇਸਦਾ ਮਤਲਬ ਹੈ ਕਿ ਸੇਵਾ ਸਿੰਘ ਹੁਰੀਂ ਵੀ ਅੰਮ੍ਰਿਤਸਰ ਜਾਣਗੇ।

ਬੈਠਣ ਕਮਰੇ ਵਿਚ ਠਾਕੁਰ ਜੀ ਛੋਟੇ, ਗੁਰਦੇਵ ਸਿੰਘ, ਹਰਭਜਨ ਸਿੰਘ, ਹੰਸਪਾਲ, ਅਮਰ ਭਾਰਤੀ ਬੈਠੇ ਹੋਏ ਸਨ। ਸਤਿਗੁਰੂ ਜੀ ਨਾਲ ਏਥੇ ਸੰਗੀਤ ਅਤੇ ਸੰਗੀਤਕਾਰਾਂ ਦੀ ਹੀ ਚਰਚਾ ਰਹੀ। ਅਚਾਨਕ ਫੋਨ ਖੜਕਿਆ। ਲੁਧਿਆਣੇ ਤੋਂ ਸੀ ਸੁਰਿੰਦਰ ਸਿੰਘ ਦਾ। ਸਤਿਗੁਰੂ ਜੀ ਨੇ ਹੇਠ ਲਿਖੇ ਸ਼ਬਦ ਵਰਤੇ : ਹਾਂ ਜੀ...ਸਤਿਬਚਨ...ਮੈਂ ਕਸ਼ਮੀਰ ਮੇਲ ਤੇ ਜਲੰਧਰ ਜਾਵਾਂਗਾ। ਓਥੋਂ ਕਾਰ ਵਿਚ ਬਹਿ ਕੇ ਅੰਮ੍ਰਿਤਸਰ।...ਹਾਇੰ ?... ਨਹੀਂ...ਲੁਧਿਆਣੇ ਮੈਂ ਬਾਹਰ ਨਹੀਂ ਨਿਕਲਣਾ।...ਸ਼ਾਇਦ ਮੈਂ ਨਹਾ ਰਿਹਾ ਹੋਵਾਂ... ਤੂੰ ਆ ਜਾਵੀਂ...ਪਰ ਅਸਾਂ ਬੂਹਾ ਨਹੀਂ ਖੋਲ੍ਹਣਾ ਗੱਡੀ ਦਾ।

## ਸਹਾਇਕ ਕੌਣ ?

ਫਿਰ ਸਤਿਗੁਰੂ ਜੀ ਗੰਭੀਰ ਹੋ ਗਏ। ਆਪ ਜੀ ਨੇ ਆਖਿਆ : ਹਾਂ ਸਚ, ਉਹ ਗੱਲ ਕਰ ਲਈਏ ਜਿਸ ਵਾਸਤੇ ਤੁਹਾਨੂੰ ਬੁਲਾਇਆ ਸੀ। ਮੈਂ ਆਖਿਆ ਸੀ ਮਹਿੰਦਰ ਸਿੰਘ (ਠੁਮਰੀ ਗਾਇਕ) ਹੁਰਾਂ ਨੂੰ ਕਿ ਤੁਸਾਂ ਐਸ ਹਫ਼ਤੇ ਭੈਣੀ ਸਾਹਿਬ ਰਹਿਣਾ ਹੈ। ਇਕ ਹਫ਼ਤੇ ਮੰਡੀ ਜਾਣਾ ਹੈ, ਇਕ ਹਫ਼ਤੇ ਘਰ ਜਾਣਾ ਏ। ਤੁਹਾਡਾ ਕੋਈ ਨਿਜੀ ਪ੍ਰੋਗਰਾਮ ਹੋਵੇ ਰੇਡੀਓ ਆਦਿ ਤੇ ਤਾਂ ਓਸੇ ਹਫ਼ਤੇ ਰਖੋ ਜਦੋਂ ਘਰ ਜਾਣਾ ਹੋਵੇ। ਏਹਨੂੰ (ਹਰਭਜਨ ਸਿੰਘ ਰਘੁਬੀਰ ਨਗਰ, ਨਵੀਂ ਦਿੱਲੀ) ਵੀ ਆਖਿਆ ਸੀ ਤੂੰ ਮਹੀਨੇ ਵਿਚ ਇਕ ਹਫ਼ਤਾ ਘਰ ਜਾ, ਪਰ ਬਾਕੀ ਦੇ ਹਫ਼ਤੇ ਮਹਿੰਦਰ ਸਿੰਘ ਨਾਲ ਵਟਾਂਦਰੇ ਵਿਚ ਜਾਵੇ ਤੇ ਬੱਚਿਆਂ ਨੂੰ ਸੰਗੀਤ ਸਿਖਾਵੇ। ਇਹ ਪ੍ਰੋਗਰਾਮ ਦੇ ਟੋਟੇ-ਟੋਟੇ ਕਰਦਾ ਹੈ। ਇਸ ਨਾਲ ਬੱਚਿਆਂ ਦੇ ਪਿੜ ਪੱਲੇ ਕੁਛ ਨਹੀਂ ਪੈਂਦਾ। ਇਹ ਜਦੋਂ ਸਿਖੇ ਹਨ, ਲਗਾਤਾਰ ਸਿਖੇ ਹਨ ਤਾਂ ਹੀ ਸਫਲਤਾ ਨੂੰ, ਪ੍ਰਾਪਤ ਹੋਏ ਹਨ। ਇਹਨਾਂ ਨੇ ਬੱਚਿਆਂ ਨੂੰ ਪਿਆਰ ਨਾਲ ਸੰਗੀਤ ਵਿਚ ਲਾਣਾ ਹੈ। ਪ੍ਰੇਰਨਾ ਦੇ ਕੇ ਉਨ੍ਹਾਂ ਦੀ ਆਵਾਰਗੀ ਰੋਕਣੀ ਹੈ ਅਤੇ ਧਿਆਨ ਨਾਲ ਸਿਖਾਣਾ ਹੈ।

''ਸਾਡਾ ਗੁਰਦੇਵ ਬਾਰੇ ਵੀ ਹਕ ਬਣਦਾ ਹੈ ਕਿ ਅਸੀਂ ਉਸਨੂੰ ਭੈਣੀ ਸਾਹਿਬ ਜਾਣ ਬਾਰੇ ਆਖੀਏ। ਜੇ ਨਹੀਂ ਤਾਂ ਇਹ ਏਥੇ, ਦਿੱਲੀ ਹੀ ਪ੍ਰੋਗਰਾਮ ਬਣਾ ਲਏ। ਘੱਟ ਤੋਂ ਘੱਟ ਚਾਰ ਪੰਜ ਮੁੰਡੇ ਤਾਂ ਦਿਲਰੁਬਾ ਵਾਲੇ ਤਿਆਰ ਹੋਣ ਜੁ ਸਾਨੂੰ ਆਸਾ ਦੀ ਵਾਰ ਵਿਚ ਕੰਮ ਦੇਣ। ਸਾਡੇ ਦੀਵਾਨਾਂ ਵਿਚ ਬਹੁਤ ਸਾਰੇ ਆਦਮੀ ਤੰਤੀ ਸਾਜ਼ਾਂ ਨਾਲ ਬੈਠੇ ਹੋਣ। ਆਸਾ ਦੀ ਵਾਰ ਮੇਲੇ ਵਾਲੇ ਦਿਨਾਂ ਵਾਂਗ ਰੋਜ਼ ਗੂੰਜੇ। ਤੁਸੀਂ ਇਸ

ਪਾਸੇ ਧਿਆਨ ਦਿਓਗੇ ਤਾਂ ਕੰਮ ਹੋ ਸਕੇਗਾ ।''

ਜਿਹੜੇ ਪੱਖ ਹਰਭਜਨ ਸਿੰਘ ਹੁਰਾਂ ਪੇਸ਼ ਕੀਤੇ ਦੀਵਾਲੀ ਦੇ ਪਟਾਖ਼ਿਆਂ ਦੇ ਸ਼ੋਰ ਵਿਚ ਹੀ ਗੁਆਚ ਗਏ ।

ਅੰਤ ਉਤੇ ਸਤਿਗੁਰਾਂ ਬਚਨ ਕੀਤਾ : ਮੈਨੂੰ ਨਹੀਂ ਪਤਾ, ਤੁਸੀਂ ਕੀ ਕਰਦੇ ਹੋ ਕੀ ਨਹੀਂ । ਮੇਰੀ ਤਾਂ ਗੱਲ ਹੈ ਨਤੀਜੇ ਪੈਦਾ ਕਰੋ । ਮੇਰੀ ਲੋੜ ਚੰਗੇ ਨਤੀਜੇ ਹਨ ।

7.45 ਰਾਤ ਦੇ ਹੋਏ ਤਾਂ ਸ: ਸੁਲੱਖਣ ਸਿੰਘ ਮੈਂਬਰ ਪ੍ਰਬੰਧਕ ਕਮੇਟੀ ਗੁ: ਸੀਸ ਗੰਜ ਆ ਗਿਆ । ਹੰਸਪਾਲ ਨੇ ਪੇਸ਼ ਕੀਤਾ : ਇਹ ਲੁਧਿਆਣੇ ਬਾਰੇ ਕੁਛ ਰਿਪੋਰਟ ਕਰਨਾ ਚਾਹੁੰਦੇ ਹਨ । ਸਤਿਗੁਰੂ ਜੀ ਨੇ ਫੇਰ (10.11.78) ਆਕੇ ਸੁਣਨ ਦੀ ਗੱਲ ਕੀਤੀ ।

ਪਟਾਖ਼ਿਆਂ ਨੇ ਕੰਨ ਬੋਲੇ ਕਰ ਦਿਤੇ ਹਨ । ਬਹੁਤ ਸ਼ੋਰ ਅਤੇ ਧੂੰਆਂ ਦੀਵਾਲੀ ਵਾਲੀ ਰਾਤ ਦਾ ਪਤਾ ਦਿੰਦਾ ਹੈ ।

8 ਵਜੇ, ਤਾਂ ਸੱਚੇ ਪਾਤਸ਼ਾਹ ਅਪਣੇ ਜਥੇ ਨਾਲ ਪੁਰਾਣੀ ਦਿੱਲੀ ਸਟੇਸ਼ਨ ਨੂੰ ਚਲੇ । ਅਸੀਂ ਕੁਛ ਹੋਰ ਸਰੀਰ ਮਾਟਾਡੋਰ ਤੇ ਸੇਵਾ ਵਿਚ ਗਏ । ਏਅਰਕੰਡੀਸ਼ਨ ਕੂਪੇ ਚਾਰ ਸਵਾਰੀਆਂ ਦਾ ਰੀਜ਼ਰਵ ਸੀ । ਜਿੰਨੇ ਆਏ ਸਨ ਓਨੇ ਤੇ ਓਹੋ ਵਾਪਸ ਜਾਣੇ ਸਨ ।

ਗੱਡੀ ਚਲਣ ਵਿਚ 10 ਮਿੰਟ ਰਹਿੰਦੇ ਸਨ ਕਿ ਅੰਦਰ ਵਿਛੀ ਹੋਈ ਸੀਟ ਤੇ ਸਤਿਗੁਰੂ ਬਿਰਾਜ ਗਏ । ਹੇਠ ਕੱਪੜਾ ਵਿਛਾਕੇ ਠਾਕੁਰ ਦਲੀਪ ਸਿੰਘ ਜੀ, ਪੰਡਿਤ ਜੀ, ਡਾ: ਅਮਰ ਭਾਰਤੀ, ਹੰਸਪਾਲ ਅਤੇ ਕਵੀ ਬੈਠ ਗਏ । ਸ: ਸੁਲੱਖਣ ਸਿੰਘ ਮੈਂਬਰ ਗੁਰਦੁਆਰਾ ਕਮੇਟੀ ਨੇ ਲੁਧਿਆਣਾ ਕਾਨਫਰੰਸ ਤੇ ਰਿਪੋਰਟ ਕੀਤੀ । ਰਿਪੋਰਟ ਸੁਣ ਸਤਿਗੁਰਾਂ ਬਚਨ ਕੀਤਾ : ਚੰਗਾ ਜੀ, ਹੁਣ ਉਠੀਏ, ਗੱਡੀ ਚਲਣ ਨੂੰ ਅਸਲੋਂ ਤਿਆਰ ਹੈ ।

ਅਤੇ 9.10 ਵਜੇ ਰਾਤੀਂ ਗੱਡੀ ਅੱਗੇ ਨੂੰ ਸਰਕ ਪਈ । ਸਤਿਗੁਰਾਂ ਦਰਵਾਜ਼ੇ ਪਾਸ ਆਕੇ ਸਾਡੀ ਵਿਦਾ ਨਮਸਕਾਰ ਸਵੀਕਾਰ ਕੀਤੀ ।

## ਮਾਤਾ ਜੀ ਕਿਵੇਂ ਆਏ

ਸਟੇਸ਼ਨੋਂ ਵਾਪਸੀ ਸਮੇਂ ਸਾਨੂੰ ਸ: ਮਨਚੰਦਾ ਨੇ ਦੱਸਿਆ ਕਿ 8 ਦਸੰਬਰ 78 ਨੂੰ ਮੈਂ ਵੀ ਤਿਆਰ ਰਹਾਂ, ਦੌਰਾ ਹੈ ਥਾਈਲੈਂਡ ਦਾ । ਮੇਰੇ ਪੁਛਣ ਤੇ ਉਸਨੇ ਹੋਰ ਨਾਲ ਜਾਣ ਵਾਲੇ ਸਰੀਰਾਂ ਦੇ ਨਾਮ ਦੱਸੇ : ਮਾਤਾ ਚੰਦ ਕੌਰ ਜੀ, ਠਾਕੁਰ ਦਲੀਪ ਸਿੰਘ ਜੀ-ਉਦੇ ਸਿੰਘ ਜੀ, ਇਕ ਸੇਵਕ, ਸੰਤ ਪੂਰਬਾ ਅਤੇ ਸ: ਮਨਚੰਦਾ ਆਪ ।

ਸ੍ਰੀ ਸਤਿਗੁਰੂ ਜੀ ਬੇਬੇ ਸਤਵੰਤ ਕੌਰ ਜੀ ਦੇ ਸ਼ਮਸ਼ਾਨ ਘਾਟ ਜਾਣ ਸਮੇਂ ਅਪਣੇ ਸ੍ਰੀ ਮਹਿਲਾਂ ਨੂੰ ਚੇਤੇ ਕਰ ਰਹੇ ਸਨ । ਆਪ ਜੀ ਦਾ ਖ਼ਿਆਲ ਸੀ ਕਿ ਇਸ ਵੇਲੇ ਤਕ ਉਨ੍ਹਾਂ ਨੂੰ ਭੈਣੀ ਸਾਹਿਬੋਂ ਆ ਜਾਣਾ ਚਾਹੀਦਾ ਸੀ । ਪਰ ਉਹ ਨਹੀਂ ਪਹੁੰਚ ਸਕੇ !

ਅਪਣੇ ਚਾਚੀ ਜੀ ਨੂੰ ਅੰਤਮ ਵਿਦਾ ਕਰਕੇ ਕੋਠੀ ਪੂਸਾ ਰੋਡ ਪਹੁੰਚੇ ਤਾਂ ਮਾਤਾ ਜੀ ਆਏ ਹੋਏ ਸਨ । ਆਪ ਜੀ ਨਾਲ ਹੀ ਠਾਕੁਰ ਦਲੀਪ ਸਿੰਘ ਜੀ ਵੀ ਸਨ । ਠਾਕੁਰ ਜੀ ਤੋਂ ਪਤਾ ਲਗਾ ਕਿ ਅੰਬਾਲੇ ਵਿਚ ਦਾਖ਼ਲ ਹੋਣ ਵੇਲੇ ਕਾਰ 'ਪੀਜੋ', ਜਿਸਨੂੰ ਡਰਾਈਵਰ ਰਘੁਬੀਰ ਸਿੰਘ ਚਲਾ ਰਿਹਾ ਸੀ, ਵਿਚ ਇਕ ਸਕੂਟਰ ਆ ਵੱਜਾ ।

ਸਕੂਟਰ ਵਾਲਾ ਡਿੱਗ ਪਿਆ, ਸਿਰ ਪਾਟ ਗਿਆ, ਅਤੇ ਉਹ ਹਸਪਤਾਲ ਵਿਚ ਹੈ ! ਰਘੁਬੀਰ ਸਿੰਘ ਸਮੇਤ ਗੱਡੀ ਓਥੇ ਛੱਡ, ਫੋਨ ਤੇ ਸੰਤ ਮੰਗਲ ਸਿੰਘ ਚੰਡੀਗੜ੍ਹ ਜ਼ਿਮੇ ਕੇਸ ਲਾ, ਟੈਕਸੀ ਲੈਕੇ, ਮਾਤਾ ਜੀ ਦਿੱਲੀ ਪਹੁੰਚੇ ਹਨ । ਇਸ ਹਾਦਸੇ ਦੀ ਸਭ ਨੂੰ ਚਿੰਤਾ ਸੀ ।

ਸਾਧਾਰਨ ਪਾਠ ਆਰੰਭ ਕਰਦਿਆਂ ਤਕ ਰਘੁਬੀਰ ਸਿੰਘ ਵੀ ਦਿੱਲੀ ਪਹੁੰਚ ਗਿਆ । ਉਸਨੇ ਦੱਸਿਆ : ਕਸੂਰ ਤਾਂ ਸਾਰਾ ਸਕੂਟਰ ਵਾਲੇ ਦਾ ਸੀ । ਬਿਨਾ ਸਿਗਨਲ ਦਿੱਤਿਆਂ ਅਤੇ ਗੱਡੀ ਦੀ ਰਫ਼ਤਾਰ ਨੋਟ ਕੀਤਿਆਂ ਅਚਾਨਕ ਗੱਡੀ ਮੂਹਰੇ ਆ ਗਿਆ, ਪਰ ਗੱਲ ਮੁੱਕ ਗਈ ਹੈ । ਆਦਮੀ ਬਚ ਰਿਹਾ ਹੈ । ਮੈਂ ਏਥੇ ਆ ਗਿਆ ਹਾਂ । ਚਿੰਤਾ ਵਾਲੀ ਅਸਲੋਂ ਕੋਈ ਗੱਲ ਨਹੀਂ ।

## 2 ਨਵੰਬਰ 1978, ਵੀਰਵਾਰ
## ਨਵੀਂ ਦਿੱਲੀ

### ਫੋਨ ਸਤਿਗੁਰਾਂ ਦਾ

ਅੱਜ ਨਾਮਧਾਰੀ ਵਿਦਿਅਕ ਜਥੇ ਦੀ ਦਿੱਲੀ ਵਿਚ ਇਕ ਮੀਟਿੰਗ ਹੋਣੀ ਸੀ ਪਰ ਠਾਕੁਰ ਦਲੀਪ ਸਿੰਘ ਜੀ ਦੇ ਨਾ ਪਹੁੰਚ ਸਕਣ ਕਰਕੇ ਅੱਗੇ ਤੇ ਪਾ ਦਿਤੀ ਗਈ ।

ਮੈਂ ਅਤੇ ਡਾ: ਅਮਰ ਭਾਰਤੀ ਸ: ਹੰਸਪਾਲ ਦੇ ਘਰ ਬੈਠੇ ਸਾਂ ਕਿ ਰਾਤੀਂ 9 ਵਜੇ ਸ੍ਰੀ ਸਤਿਗੁਰੂ ਜੀ ਦਾ ਫੋਨ ਆ ਗਿਆ । ਹੰਸਪਾਲ ਨੇ ਕੁਛ ਵਾਕਿਆਤ ਦੀ ਰੀਪੋਰਟ ਕੀਤੀ ।

ਹੰਸਪਾਲ ਨੇ ਇਹ ਵੀ ਅਰਜ਼ ਕੀਤੀ ਕਿ ਜੇ ਆਗਿਆ ਹੋਵੇ ਤਾਂ ਟ੍ਰੇਡਰਜ਼ ਬੈਂਕ ਦੀ 13.11.78 ਨੂੰ ਦਮਦਮਾ (ਸਰਸਾ) ਵਿਖੇ ਇਕ ਸ਼ਾਖ਼ਾ ਖੋਲ੍ਹ ਦੇਈਏ, ਹੋਰ ਸਭ ਤਰ੍ਹਾਂ ਤਿਆਰੀ ਹੈ । ਸਤਿਗੁਰੂ ਜੀ ਨੇ ਪਰਵਾਨਗੀ ਬਖ਼ਸ਼ੀ ।

ਸਤਿਗੁਰਾਂ ਨੂੰ ਦੱਸਿਆ ਗਿਆ ਕਿ ਕਵੀ ਅਤੇ ਭਾਰਤੀ ਜੀ ਵੀ ਏਥੇ ਕੋਲ ਹੀ ਹਨ । ਸਤਿਗੁਰੂ ਜੀ ਨੇ ਪ੍ਰੀਤਮ ਸਿੰਘ ਕਵੀ ਨਾਲ ਗੱਲ ਕਰਨ ਲਈ ਕਿਹਾ । ਨਮਸਕਾਰ ਬਾਅਦ ਪ. ਸ. ਕਵੀ ਨੇ ਪੁੱਛਿਆ : ਕਿਥੋਂ ਬੋਲ ਰਹੇ ਹੋ ? ਹਜ਼ੂਰ ਨੇ ਫ਼ਰਮਾਇਆ : ਟੈਲੀਫੋਨ ਕੋਲੋਂ । ਪੁੱਛਿਆ ਗਿਆ : ਕਿਸ ਜਗਹ ਤੋਂ ਬੋਲ ਰਹੇ ਹੋ ? ਉੱਤਰ ਮਿਲਿਆ : ਜਿਸ ਜਗਹ ਤੇ ਫ਼ੋਨ ਪਿਆ ਹੈ, ਓਥੋਂ । ਅੰਤ ਬੇਨਤੀ ਕੀਤੀ ਗਈ : ਉਸ ਸ਼ਹਿਰ ਦਾ ਕੀ ਨਾਂ ਹੈ ਜਿਥੋਂ ਆਪ ਜੀ ਹੁਣ ਫੋਨ ਕਰ ਰਹੇ ਹੋ । ਤਾਂ ਦੱਸਿਆ ਗਿਆ : ਅੰਮ੍ਰਿਤਸਰ ।

ਪ. ਸ. ਕਵੀ ਨੇ ਸੂਚਿਤ ਕੀਤਾ ਕਿ ਆਗਿਆ ਅਨੁਸਾਰ "ਪ੍ਰੀਤ ਲੜੀ" ਪ੍ਰੀਤ ਨਗਰ ਦੇ ਉਮਾ ਜੀ ਨੂੰ 19.10.78 ਦੀ ਡਾ: ਸੁਚਾਟ ਦੇ ਸ਼ਾਂਤੀ ਮੰਦਰ ਦੇ ਉਦਘਾਟਨ ਦੀ ਰੀਪੋਰਟ ਭੇਜ ਦਿਤੀ ਗਈ ਹੈ । ਸ੍ਰੀ ਸਤਿਗੁਰੂ ਜੀ ਨੇ ਦੱਸਿਆ ਕਿ ਅੱਜ ਉਹ ਪ੍ਰੀਤ ਨਗਰ ਜਾਕੇ ਸਾਰੇ ਗੁਰਬਖ਼ਸ਼ ਸਿੰਘ ਪਰਵਾਰ ਨੂੰ ਮਿਲ ਕੇ ਆਏ ਹਨ ।

ਫਿਰ ਡਾ: ਭਾਰਤੀ ਨੂੰ ਫੋਨ ਦਿਤਾ ਗਿਆ । ਉਸਨੇ ਨਮਸਕਾਰ ਉਪ੍ਰੰਤ ਖ਼ੁਸ਼ੀ

ਪਰਗਟ ਕੀਤੀ ਕਿ ਉਸਦੇ ਜਨਮ ਨਗਰ (ਪਿੰਡ ਲੋਪੋ ਕੇ) ਵਿਚੋਂ ਹੋਕੇ ਆਏ ਹਨ ਸਤਿਗੁਰੂ । ਉਸ ਦੱਸਿਆ ਕਿ ਉਸਦੀ ਪੁਸਤਕ ਤਿਆਰ ਹੋ ਗਈ ਹੈ, ਹੁਣ ਕਿਤੇ ਸਤਿਗੁਰੂ ਜੀ ਦੋ ਤਿੰਨ ਦਿਨ ਉਸਦੇ ਸੁਣਨ ਲਈ ਸਮਾ ਕੱਢਣ ।

**ਸ਼ਾਪਿੰਗ ਸੈਂਟਰ ਬਾਰੇ**

ਹੰਸਪਾਲ ਨੇ ਇਕ ਜ਼ਰੂਰੀ ਖ਼ਬਰ ਇਹ ਵੀ ਦਿਤੀ ਕਿ ਅੱਜ ਨਾਮਧਾਰੀ ਸ਼ਾਪਿੰਗ ਸੈਂਟਰ ਕਰੋਲਬਾਗ ਦੀਆਂ ਚਾਬੀਆਂ ਸੇਠ ਕਿਰਪਾਲ ਸਿੰਘ ਡਾਲਟਨ ਗੰਜ ਨੇ ਨਵੇਂ ਮਾਲਕਾਂ ਸੇਠ ਕਰਤਾਰ ਸਿੰਘ ਤੇ ਉਸਦੇ ਸਪੁਤ੍ਰ ਸੇਠ ਗੁਰਚਰਨ ਸਿੰਘ ਨੂੰ ਸ: ਸੇਵਾ ਸਿੰਘ ਨਾਮਧਾਰੀ ਏਜੈਂਸੀਜ਼ ਦੇ ਹੁੰਦਿਆਂ ਦੇ ਦਿਤੀਆਂ ਗਈਆਂ ਹਨ । ਵਿਵਾਦ ਦੇ ਕਾਰਨ ਦੀ ਸਮਾਪਤੀ ਹੋ ਗਈ ਹੈ ।

**ਸਿੰਘ ਸਾਹਿਬ ਬੀਮਾਰ**

ਹੰਸਪਾਲ ਨੇ ਇਹ ਵੀ ਦੱਸਿਆ ਕਿ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਸਾਬਕਾ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਅੱਜ ਕਲ ਬਹੁਤ ਬਿਮਾਰ ਹਨ । ਉਹਨਾਂ ਨੂੰ ਮਿਲਣ ਜਾਣਾ ਹੈ । ਜੇ ਉਨ੍ਹਾਂ ਦੀ ਹਾਲਤ ਸੀਰੀਅਸ ਹੋਈ ਤਾਂ ਸ੍ਰੀ ਸਤਿਗੁਰੂ ਜੀ ਨੂੰ, ਉਨ੍ਹਾਂ ਨੂੰ ਦਰਸ਼ਨ ਦੇਣ ਹਿਤ ਬਿਨੈ ਕਰਨੀ ਹੈ ।

**9 ਨਵੰਬਰ 1978, ਵੀਰਵਾਰ**

**ਨਵੀਂ ਦਿੱਲੀ**

**ਬੇਬੇ ਸਤਿਵੰਤ ਕੌਰ ਜੀ ਬਾਰੇ**

ਕੱਲ੍ਹ ਮੈਂ ਅਤੇ ਗੁਰਦੇਵ ਸਿੰਘ ਸਰੋਦ ਦੁਪਹਿਰ ਦੇ ਸਮੇਂ ਈਦਗਾਹ ਰੋਡ ਤੇ ਸ੍ਰੀ ਵਲਭ ਵਿਸ਼ੇਸ਼ਰ ਸਿੰਘ ਜੀ ਦੇ ਘਰ ਪੁੱਜੇ । ਠਾਕੁਰ ਸ਼ਮਸ਼ੇਰ ਸਿੰਘ ਜੀ ਵੀ ਸਮੇਤ ਪਰਵਾਰ ਏਥੇ ਮਿਲੇ । ਦੋਹਾਂ ਪਰਵਾਰਾਂ ਵਿਚ ਅੱਗੋਂ ਸੰਤਾਨ ਵਜੋਂ ਲੜਕੀਆਂ ਹੀ ਹਨ । ਸਾਡੇ ਬੈਠੇ-ਬੈਠੇ ਸੇਠ ਪਿਆਰਾ ਸਿੰਘ ਬੈਂਕੋਕ ਅਤੇ ਉਨ੍ਹਾਂ ਦੀ ਪਤਨੀ ਬੀਬੀ ਪ੍ਰਕਾਸ਼ ਕੌਰ ਵੀ ਆ ਗਏ । ਕੁਛ ਹੋਰ ਬੀਬੀਆਂ ਵੀ ਸੋਗ ਵਜੋਂ ਬੈਠੀਆਂ ਹੋਈਆਂ ਸਨ ।

ਠਾਕੁਰ ਜੀ ਨੇ ਕਿਹਾ : ਬੇਬੇ ਜੀ ਦੀਆਂ ਦੋਹਾਂ ਪੁੜਪੁੜੀਆਂ ਤੇ ਸੱਟਾਂ ਪਤਾ ਨਹੀਂ ਕਿਵੇਂ ਲਗ ਗਈਆਂ । ਦੁਹਾਂ ਅੱਖਾਂ ਤੇ ਸੋਜ਼ਸ਼ ਨਾਲ ਇੰਚ ਇੰਚ ਉਭਾਰ ਸੀ । ਅਤੇ ਚਿਹਰੇ ਦੇ ਚੋਟ ਵਾਲੇ ਥਾਂ ਨੀਲ ਪੈ ਗਏ ਸਨ । ਪਰ ਕਿਸੇ ਨੂੰ ਮਾਲੂਮ ਨਹੀਂ ਸੀ ਕਿ ਸਿਰ ਵਿਚ ਏਨੀ ਗੰਭੀਰ ਤੇ ਘਾਤਕ ਚੋਟ ਹੋਵੇਗੀ । ਖਾਧਾ, ਪੀਤਾ ਤੇ ਬੋਲਿਆ ਤਾਂ ਠੀਕ ਤਰ੍ਹਾਂ ਹੀ ਅਤੇ ਘਰ ਦਾ ਹੀ ਹੈ । ਹਸਪਤਾਲ ਜਾਕੇ ਖ਼ੁਰਾਕ ਨਾਲੀ ਦੁਆਰਾ ਅੰਦਰ ਘੱਲੀ ਗਈ ।

ਠਾਕੁਰ ਸ਼ਮਸ਼ੇਰ ਸਿੰਘ ਜੀ ਨੇ ਇਹ ਵੀ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਨੂੰ ਦੀਵਾਲੀ ਦਾ ਮੇਲਾ ਛੱਡ ਕੇ ਨਾ ਆਉਣ ਦੀ ਬੇਨਤੀ ਕੀਤੀ ਗਈ ਸੀ ਪਰ ਉਹਨਾਂ ਸਰੀਰਕ ਔਖ ਦੀ ਪਰਵਾਹ ਨ ਕਰਕੇ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ । ਠਾਕੁਰ

ਦਲੀਪ ਸਿੰਘ ਜੀ ਵਿਸ਼ੇਸ਼ ਕੈਮਰਾ ਲਿਆਏ ਸਨ ਪਰ ਉਹ ਹਾਦਸੇ ਕਾਰਨ ਸਮੇਂ ਸਿਰ ਨਾ ਪੁਜ ਸਕੇ।

## ਕੁਛ ਨਾਮਧਾਰੀ

ਮੈਂ ਗੁਰਦੇਵ ਸਿੰਘ ਸਰੋਦ ਨਾਲ ਕਨਾਟ ਪਲੇਸ ਦੀ ਅੰਡਰ ਗ੍ਰਾਊਂਡ (ਜ਼ਮੀਨ-ਦੋਜ਼) ਮਾਰਕੀਟ ਵੇਖ ਰਿਹਾ ਸਾਂ ਤਾਂ ਅੰਦਰ ਸਾਨੂੰ ਦੋ ਨਾਮਧਾਰੀ ਨੌਜਵਾਨ ਮਿਲੇ। ਇਕ ਸੇਠ ਸੁਹਿੰਦਰ ਸਿੰਘ ਡਾਲਟਨ ਗੰਜ ਦਾ ਲੜਕਾ ਸ: ਦਰਸ਼ਨ ਸਿੰਘ (ਦਿੱਲੀ ਰਿਹਾਇਸ਼,) ਦੂਜਾ ਸ: ਨਛੱਤਰ ਸਿੰਘ ਸਪੁਤ੍ਰ ਸੰਤ ਸੰਤ ਸਿੰਘ ਦਮਦਮਾ। ਨਛੱਤਰ ਸਿੰਘ ਜੀਵਨ ਨਗਰ ਇਲਾਕੇ ਦੇ ਧਨਾਢ ਕਿਸਾਨ ਦਾ ਪੁੱਤਰ ਹੈ। ਏਥੇ ਘਰ ਪਰਵਾਰ ਲਈ ਫੀਅਟ ਕਾਰ ਖਰੀਦਣ ਹਿਤ ਆਇਆ ਹੈ। ਦਰਸ਼ਨ ਸਿੰਘ ਨੇ ਦੱਸਿਆ ਨਛੱਤਰ ਸਿੰਘ ਦਾ ਪਰਵਾਰ ਏਨਾ ਪੈਸੇ ਵਾਲਾ ਹੈ, ਜੇ ਜੀਵਨ ਨਗਰ ਦੀ ਜਿੰਨਿੰਗ ਮਿਲ, ਸ਼ੈੱਲਰ ਤੇ ਸ਼ਾਪਿੰਗ ਸੈਂਟਰ ਖ਼ਰੀਦਣਾ ਚਾਹੇ ਤਾਂ ਖ਼ਰੀਦ ਸਕਦਾ ਹੈ।

ਸੀਤੇ ਹੋਏ ਨਾਮਧਾਰੀ ਸੂਟ ਲੈਣ ਲਈ ਕਰੋਲਬਾਗ ਸੰਤ ਜਸਵੰਤ ਸਿੰਘ ਦੇ ਗਿਆ ਤਾਂ ਏਥੇ ਅੰਮ੍ਰਿਤਸਰੋਂ ਆਏ ਬੰਬਈ ਦੇ ਸੰਤ ਧੰਨਾ ਸਿੰਘ ਨਾਲ ਮੁਲਾਕਾਤ ਹੋਈ। ਇਹਨਾਂ ਅੰਮ੍ਰਿਤਸਰ ਵਿਚ ਫੈਲ ਰਹੀ ਗਰਮੀ ਦੀਆਂ ਖ਼ਬਰਾਂ ਸੁਣਾਈਆਂ।

ਏਥੇ ਹੀ ਇਕ ਸੰਤ ਮਹਿਣਾ ਸਿੰਘ ਆ ਮਿਲੇ। ਇਹਨਾਂ ਮੈਨੂੰ ਕਰੋਲਬਾਗ ਦੀ ਬੈਂਕ ਸਟਰੀਟ ਵਿਚ ਸੰਤ ਵੁੰਮਣ ਸਿੰਘ ਕੰਵਲ ਨੂੰ ਮਿਲਾਇਆ। ਕੰਵਲ ਸਾਹਿਬ ਕਦੇ ਅਫ਼ਰੀਕਾ ਦੀ ਸੰਗਤ ਦੇ ਵਧੀਆ ਰੁਕਨ ਰਹੇ ਹਨ। ਪੰਜ ਕੁ ਸਾਲ ਤੋਂ ਭਾਰਤ ਦੇ ਵਸਨੀਕ ਹਨ। ਇਹਨਾਂ ਸ਼ਤਾਬਦੀ ਸਮੇਂ ਦੀ ਅਪਣੀ ਛਪਾਈ ਹੋਈ ਇਕ ਪੁਸਤਕ ਵੀ ਮੈਨੂੰ ਦਿਤੀ ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ ਦੀਆਂ ਤਸਵੀਰਾਂ ਤੋਂ ਬਿਨਾ ਨਾਮਧਾਰੀ ਸੰਗਤ ਕੀਨੀਆ, ਸੂਬਾ ਲਾਲ ਸਿੰਘ ਜੀ ਅਤੇ ਇਸਤਰੀ ਸੰਗਤ ਦੀਆਂ ਫੋਟੋ ਵੀ ਛਪੀਆਂ ਹੋਈਆਂ ਸਨ। ਵੁੰਮਣ ਸਿੰਘ ਕਵੀ ਅਤੇ ਲੇਖਕ ਹਨ।

ਸ਼ਾਪਿੰਗ ਸੈਂਟਰ ਗਿਆਂ ਪਤਾ ਲਗਾ ਕਿ ਗੁਰਭਜਨ ਸਿੰਘ ਅਤੇ ਸ: ਸੁਰਿੰਦਰ ਸਿੰਘ ਮਨਚੰਦਾ ਨੇ ਵੀ ਅਪਣੀਆਂ ਥਾਵਾਂ ਛੱਡ ਦਿਤੀਆਂ ਸਨ। ਸੇਠ ਕਰਤਾਰ ਸਿੰਘ ਬੈਂਕੋਕ ਪਰਵਾਰ ਪੂਰੀ ਤਰ੍ਹਾਂ ਇਸ ਬਿਲਡਿੰਗ ਤੇ ਕਾਬਜ਼ ਹੋ ਗਿਆ ਹੈ।

ਮੁੜ ਸੰਤ ਜਸਵੰਤ ਸਿੰਘ ਦਰਜ਼ੀ ਕੇ ਗਿਆਂ, ਸੰਤ ਹਰਭਜਨ ਸਿੰਘ (ਜ਼ਰਗਰ) ਤੋਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਅੱਜ ਰਾਤੀਂ ਦਿੱਲੀ ਪਧਾਰ ਰਹੇ ਹਨ। ਪਰ ਸਾਨੂੰ ਕਿਤੋਂ ਹੋਰਥੋਂ ਤਸਦੀਕ ਨਹੀਂ ਹੋਇਆ।

## ਹਾਏ ! ਕਿਥੇ ਹਾਦਸਾ !!

ਮੈਨੂੰ ਅੱਜ ਰਾਤੀਂ 9 ਵਜੇ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਚ ਜਾਣ ਦਾ ਅਵਸਰ ਮਿਲਿਆ। 8 ਵਜੇ ਤੋਂ ਸੰਗਤ ਏਥੇ ਨਾਮ ਸਿਮਰਨ ਕਰ ਰਹੀ ਹੈ। ਮੇਰੇ ਜਾਂਦਿਆਂ ਜਥੇਦਾਰ ਸੇਵਾ ਸਿੰਘ ਜੀ ਦਿੱਲੀ "ਦੇਹਧਾਰੀ ਗੁਰੂ ਦੀ ਲੋੜ" ਤੇ ਅਪਣੇ ਕੀਰਤਨ-ਵਿਆਖਿਆਨ ਮਿਲੇ ਦੀਵਾਨ ਦਾ ਆਰੰਭ ਕਰ ਰਹੇ ਸਨ। ਇਹਨਾਂ ਦਾ

ਸਾਰਾ ਦੀਵਾਨ ਰੀਕਾਰਡ ਕਰਨਾ ਸੀ, ਲਾਇਬਰੇਰੀ ਵਾਸਤੇ। ਉਹਨਾਂ ਸ਼ਬਦ ਸ਼ੁਰੂ ਕੀਤਾ : "ਗੁਰ ਜੈਸਾ ਨਾਹੀ ਕੋ ਦੇਵ !" ਆਨੰਦ ਦਾਇਕ ਕੀਰਤਨ।

ਬੈਠਿਆਂ ਅਜੇ 10 ਮਿੰਟ ਹੀ ਹੋਏ ਸਨ ਕਿ ਮੈਨੂੰ ਸੁਨੇਹਾ ਮਿਲਿਆ : ਉਠੋ, ਕੁਆਣ ਚੱਲੀਏ, 'ਕਰਤਾਰ' ਦਾ ਲੜਕਾ ਮੋਟਰ ਹੇਠ ਆਕੇ ਚੜ੍ਹਾਈ ਕਰ ਗਿਆ ਹੈ। ਉੱਠਿਆ, ਬਾਹਰ ਗੁਰਦੇਵ ਸਿੰਘ ਸਰੋਦ ਅਤੇ ਮੇਰਾ ਵਡਾ ਲੜਕਾ ਮਨਧੀਰ ਸਿੰਘ ਖਲੋਤੇ ਸਨ। ਮਨਧੀਰ ਨੇ ਰੋਂਦੇ ਹੋਏ ਆਖਿਆ : ਬਹੁਤ ਬੁਰਾ ਹੋਇਆ, ਇਕੋ ਇਕ 3 ਸਾਲ ਦਾ ਲੜਕਾ ਸੀ। ਲੜਕੇ ਦੀ ਮਾਂ ਹਸਪਤਾਲ ਵਿਚ ਟੀ. ਬੀ. ਦੀ ਰੋਗਣ ਦੇ ਤੌਰ ਤੇ ਪਈ ਹੈ। ਜਦੋਂ ਸੁਣੇਗੀ, ਉਹ ਤਾਂ 'ਸ਼ਾਕ' ਨਾਲ ਹੀ ਮਰ ਜਾਵੇਗੀ।

ਕਰਤਾਰ ਸਿੰਘ "ਨਵਾਂ ਹਿੰਦੁਸਤਾਨ" ਦਿੱਲੀ ਨਾਮਧਾਰੀ ਅਖ਼ਬਾਰ ਦੇ ਜਨਮਦਾਤਾ, ਮੇਰੇ ਮਿੱਤਰ, ਸੰਤ ਮੰਗਲ ਸਿੰਘ ਲਾਇਲਪੁਰੀ ਦਾ ਸਭ ਤੋਂ ਛੋਟਾ ਲੜਕਾ ਹੈ। ਕਰਤਾਰ ਸਿੰਘ ਦੇ ਸਦਮੇ ਨੂੰ ਕਲਮ ਕਿਵੇਂ ਬਿਆਨ ਕਰ ਸਕਦੀ ਹੈ। ਪਰ ਉਸ ਨੇ ਸਾਡੇ ਸਭ ਸ਼ਬਦਾਂ ਦਾ ਉੱਤਰ ਧੀਰਜ ਨਾਲ ਦਿਤਾ : ਮੇਰੇ ਭਾਗਾਂ ਵਿਚ ਹੀ ਕੋਈ ਕੋਰ ਕਸਰ ਹੈ, ਕਿਸੇ ਨੂੰ ਕੀ ਦੋਸ਼ ਦਿਆਂ !

## 10 ਨਵੰਬਰ 1978, ਸ਼ੁਕਰਵਾਰ
## ਨਵੀਂ ਦਿੱਲੀ

### ਕਰਤਾਰ ਦੇ ਬੱਚੇ ਦਾ ਸਸਕਾਰ

ਮੈਂ ਸਵੇਰੇ 8.30 ਵਜੇ ਕਰਤਾਰ ਸਿੰਘ ਦੇ ਲੜਕੇ ਦੀ ਅਰਥੀ ਨਾਲ ਜਾਣਾ ਚਾਹੁੰਦਾ ਸਾਂ ਕਿ ਸ. ਜਗਦੀਸ਼ ਸਿੰਘ 'ਵਰਿਆਮ' ਸੰਪਾਦਕ ਆ ਗਏ। ਉਨ੍ਹਾਂ ਨਾਲ ਅੱਧਾ ਘੰਟਾ ਬਿਤਾਕੇ 19 ਬਾਲੀ ਨਗਰ ਗਿਆ। ਮੇਰਾ ਲੜਕਾ ਮਨਧੀਰ ਸਿੰਘ ਕਰਤਾਰ ਸਿੰਘ ਨਾਲ ਡਾਢੀ ਘਨਿਸ਼ਟਤਾ ਹੋਣ ਕਾਰਨ ਰਾਤ ਦਾ ਹੀ ਏਥੇ ਸੀ।

ਸਾਰੇ ਸ਼ੋਕ ਗ੍ਰਸਤ ਲੋਕ ਸਿਰ ਸੁੱਟੀ ਉਦਾਸ-ਉਦਾਸ ਲੜਕੇ ਰਜਨੀਸ਼ ਅਥਵਾ ਗੁਰਚਰਨ ਦੇ ਨੜੋਏ ਨਾਲ ਜਾ ਰਹੇ ਸਨ। ਸ: ਸੁਲੱਖਣ ਸਿੰਘ ਮੈਂਬਰ ਦਿੱਲੀ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ, ਡਾ: ਅਮਰ ਭਾਰਤੀ ਜਿਨ੍ਹਾਂ ਦਾ ਉਹ ਪੋਤਰਾ ਸੀ ਅਤੇ ਹੋਰ ਪ੍ਰਤਿਸ਼ਠਤ ਵਿਅਕਤੀ ਨਾਮਧਾਰੀ ਅਤੇ ਅ-ਨਾਮਧਾਰੀ ਨੜੋਏ ਦੇ ਪਿਛੇ ਪਿਛੇ ਜਾ ਰਹੇ ਸਨ।

### ਸ਼ਮਸ਼ਾਨ ਭੂਮੀ ਪੰਜਾਬੀ ਬਾਗ

ਪੰਜਾਬੀ ਬਾਗ ਸ਼ਮਸ਼ਾਨ ਭੂਮੀ ਤੇ ਪਹੁੰਚ ਕੇ ਵੇਖਿਆ ਕਿ 36 ਆਦਮੀਆਂ ਦੇ ਦਾਹ ਯੋਗ ਥੜੇ ਓਥੇ ਤਿਆਰ ਹਨ। ਸ਼ੈੱਡ ਹੇਠ ਵੀ ਦੋ ਡੂੰਘੇ ਅਤੇ ਬਾਕੀ ਸਮਾਨ ਧਰਤੀ ਦੇ ਦਾਹ ਸਥਾਨ ਹਨ ਤਾਕਿ ਬਰਸਾਤ ਦੇ ਸਮੇਂ ਵੀ ਦਾਹ ਸੰਸਕਾਰ ਲਈ ਪਰੇਸ਼ਾਨੀ ਨਾ ਹੋਵੇ। ਇਸ ਸ਼ਮਸ਼ਾਨ ਭੂਮੀ ਨੂੰ ਵੀ ਦੋਂਹ ਥਾਈਂ ਵੰਡਿਆ ਹੋਇਆ ਹੈ। ਇਕ ਪਾਸਾ ਕੇਵਲ ਸਸਕਾਰ ਲਈ, ਦੂਜਾ ਪਾਸਾ ਪ੍ਰਾਣੀ ਨਮਿਤ ਭਜਨ ਪੂਜਾ ਪਾਠ

ਆਦਿ ਲਈ।

ਬੱਚੇ ਨੂੰ ਇਸ਼ਨਾਨ ਆਦਿ ਕਰਾ ਨੜੋਆ ਉਠਾਣ ਸਮੇਂ 12 ਪਾਤਸ਼ਾਹੀਆਂ ਦਾ ਅਰਦਾਸਾ ਸੋਧਿਆ ਗਿਆ। ਫਿਰ ਚਿਤਾ ਤੇ ਧਰ ਕੇ ਅਗਨੀ ਪ੍ਰਜਵਲਤ ਕਰਨ ਸਮੇਂ ਵੀ ਨਾਮਧਾਰੀ ਢੰਗ ਦੀ ਅਰਦਾਸ ਕੀਤੀ ਗਈ।...

ਸ਼ਮਸ਼ਾਨ ਘਾਟ ਤੇ ਪਹੁੰਚਣ ਸਮੇਂ ਇਕ ਚਿਤਾ ਹੋਰ ਤਿਆਰ ਹੋ ਰਹੀ ਸੀ। ਇਹ ਕੋਈ ਹਰਿਆਣਵੀ ਪਰਵਾਰ ਦਾ ਵਿਅਕਤੀ ਸੀ ਜੁ ਮੁੜ ਮਿੱਟੀ ਹੋਣ ਲਈ ਏਥੇ ਆ ਚੁਕਾ ਸੀ। ਅਤੇ ਜਦੋਂ ਅਸੀਂ ਕਾਕੇ ਦੀ ਚਿਤਾ ਨੂੰ ਅਗਨੀ ਸਪੁਰਦ ਕਰਕੇ ਵਾਪਸੀ ਲਈ ਤੁਰੇ ਤਾਂ, ਬਾਹਰ ਦੇ, ਇਕ ਮਟਕੀ ਫੋੜ ਥੜੇ ਉਤੇ, ਇਕ ਪੰਜਾਬੀ ਹਿੰਦੂ ਪਰਵਾਰ ਕਿਸੇ ਪ੍ਰਿਜਨ ਦੀ ਅਰਥੀ ਰਖੀ, ਉਸ ਨਮਿਤ ਘੜਾ ਭੰਨਣ ਦੀ ਰਸਮ ਅਦਾ ਕਰ ਰਿਹਾ ਸੀ। ਘੜਾ ਭੰਨਣ ਵਾਲਾ ਨਾਲ ਹੀ ਆਪ ਬੇਹੋਸ਼ ਹੋਕੇ ਜਾ ਪਿਆ ਸੀ। ਇਸ ਨਾਲ ਪਹਿਲਾਂ ਤੋਂ ਹੀ ਦੁਖਿਤ ਪਰਵਾਰ ਵਿਚ ਹੋਰ ਖਲਬਲੀ ਮਚ ਗਈ।

ਮੈਂ ਵਾਪਸ ਘਰ ਆ, ਇਸ਼ਨਾਨ ਕਰ, ਸਾਰੇ ਕੱਪੜੇ ਬਦਲੇ। ਨਾਮਧਾਰੀਆਂ ਦੀ ਇਹੋ ਮਰਿਆਦਾ ਹੈ।

## ਗਿਆਨੀ ਗੁਰਬਖ਼ਸ਼ ਸਿੰਘ ਵੀ ਗਏ!

ਮੈਂ ਮਸਾਂ ਪੌਣੇ ਦੋ ਵਜੇ ਹੀ ਕੋਠੀ 1/6 ਥੀ ਪੂਸਾ ਰੋਡ ਪਹੁੰਚਿਆ ਸਾਂ। ਦਾਖ਼ਲ ਹੁੰਦਿਆਂ ਸਾਰ ਸ੍ਰੀ ਭੈਣੀ ਸਾਹਿਬ ਦੇ ਸੰਤ ਅਨੰਤਾ ਸਿੰਘ ਦਰਜ਼ੀ (85) ਕਮਾਨ ਹੋਈ ਦੇਹ ਨਾਲ ਮਿਲੇ। ਸਤਿ ਸ੍ਰੀ ਅਕਾਲ ਉਪ੍ਰੰਤ ਉਨ੍ਹਾਂ ਦੱਸਿਆ: ਹੁਣੇ-ਹੁਣੇ ਫੋਨ ਆਇਆ ਹੈ, ਗਿਆਨੀ ਗੁਰਬਖ਼ਸ਼ ਸਿੰਘ ਜੀ, ਰਮੇਸ਼ ਨਗਰ ਵਾਲੇ, ਚਲਾਣਾ ਕਰ ਗਏ ਹਨ। ਬੜੀ ਹੈਰਾਨੀ ਹੋਈ ਕਿ ਰਾਤੀਂ ਜਥੇਦਾਰ ਸੇਵਾ ਸਿੰਘ ਜੀ ਦੇ ਦੀਵਾਨ ਸਮੇਂ ਉਹ ਮੇਰੇ ਕੋਲ ਹੀ ਬੈਠੇ ਸਨ, ਸਿਹਤ ਠੀਕ ਠਾਕ ਸੀ। ਪਰ ਸਹੀ ਹੈ ਨ, ਮਰਨਾ ਸੱਚ ਤੇ ਜਿਊਣਾ ਕੂੜ!

## ਸਤਿਗੁਰੂ ਜੀ ਪਧਾਰੇ

ਜ਼ਰਾ ਕੁ ਹੋਰ ਅਗੇ ਵਧਿਆਂ ਸੰਤ ਮਹਿੰਦਰ ਸਿੰਘ ਪੂਰਬਾ ਮਿਲ ਪਏ: ਕੀ ਗੱਲ, ਤੁਸੀਂ ਹੁਣ ਆਏ ਹੋ, ਅਸੀਂ ਤਾਂ 9 ਵਜੇ ਦੇ ਆਏ ਹੋਏ ਹਾਂ। ਸਤਿਗੁਰੂ ਜੀ ਰਾਤ ਭੈਣੀ ਸਾਹਿਬ ਬਿਤਾ ਕੇ, ਆਸਾ ਦੀ ਵਾਰ ਕਾਰ ਵਿਚ ਹੀ ਸੁਣਦੇ ਹੋਏ ਨਵੀਂ ਦਿੱਲੀ ਪਹੁੰਚੇ ਹਨ।

ਸਤਿਗੁਰੂ ਜੀ ਦੇ ਕਮਰੇ ਤਕ ਜਾਂਦਿਆਂ ਸੰਤ ਸੇਠ ਕਰਤਾਰ ਸਿੰਘ ਬੈਂਕੋਕ ਵਾਲੇ ਨਜ਼ਰ ਪਏ। ਅਤੇ ਦੂਜੀ ਵਾਰ ਜਦੋਂ ਮੈਂ ਸਤਿਗੁਰਾਂ ਦੇ ਆਰਾਮ ਕਮਰੇ ਦਾ ਦੁਆਰ ਜ਼ਰਾ ਕੁ ਖੋਲ੍ਹ ਅੰਦਰ ਝਾਕਿਆ ਕਰਤਾਰ ਸਿੰਘ ਜੀ ਸਤਿਗੁਰਾਂ ਪਾਸ ਖਲੇ ਨਜ਼ਰ ਪਏ। ਸਤਿਗੁਰੂ ਜੀ ਨੇ ਅੰਦਰ ਆਉਣ ਦਾ ਇਸ਼ਾਰਾ ਕੀਤਾ। ਕੋਲ ਜਾਣ ਤੇ ਫ਼ਰਮਾਇਆ: ਇੰਦਰਾ ਦੀ ਜਿੱਤ ਦੀ ਖੁਸ਼ੀ ਅਤੇ ਸੰਤ ਮੰਗਲ ਸਿੰਘ ਦੇ ਪੋਤਰੇ (ਸ: ਕਰਤਾਰ ਸਿੰਘ ਦੇ ਪੁੱਤਰ) ਦੇ ਗੁਜ਼ਰਨ ਦਾ ਅਫ਼ਸੋਸ। ਮੈਂ ਇਸ ਦਾ ਜੋੜ ਕੀਤਾ, ਖੁਸ਼ੀ+ਗ਼ਮੀ=

ਬਰਾਬਰ।

ਫਿਰ ਦੋ ਮਿੰਟ ਵਿਚ ਹੀ ਐਸੇ ਬਚਨ ਹੋ ਗਏ ਜਿਨ੍ਹਾਂ ਦਾ ਤੱਤ ਇਹ ਸੀ ਕਿ ਕੋਈ 8 ਸਫ਼ੇ ਦੀ ਚਿੱਠੀ ਪੜ੍ਹਨੀ ਹੈ। ਸਤਿਗੁਰੂ ਜੀ ਅਜੇ ਬੂਹੇ ਵਲ ਵਧੇ ਹੀ ਸਨ ਕਿ ਮਹਾਰਾਜ ਬੀਰ ਸਿੰਘ ਆ ਗਏ : ਸੱਚੇ ਪਾਤਸ਼ਾਹ, ਜੇ ਆਗਿਆ ਦਿਓ ਤਾਂ ਮੈਂ ਏਥੇ ਹੀ ਰਹਿ ਜਾਵਾਂ।

ਸਤਿਗੁਰੂ ਜੀ : ਜੇ ਤੁਹਾਨੂੰ ਬਹੁਤ ਹੀ ਕੰਮ ਹੈ ਤਾਂ ਗੁਰਭਜਨ ਸਿੰਘ ਕੇ ਭੋਗ ਪੈਂਦਿਆਂ ਹੀ ਮੱਥਾ ਟੇਕ ਕੇ ਆ ਜਾਇਓ। ਉਸ ਨੂੰ ਪ੍ਰਸੰਨਤਾ ਹੋਵੇਗੀ। ਸਤਿ ਬਚਨ ਕਹਿ ਕੇ ਭਰੇ ਮਨ ਨਾਲ, ਨਾਲ ਹੋ ਤੁਰੇ।

## ਅਦਭੁਤ ਵਿਅਕਤੀ

ਸਤਿਗੁਰੂ ਜੀ ਆ ਕੇ ਆਪਣੇ ਬੈਠਣ ਕਮਰੇ ਪਾਸ ਪਹੁੰਚੇ ਹੀ ਸਨ ਕਿ ਸਾਹਮਣਾ ਦਰਵਾਜ਼ਾ ਖੋਲ੍ਹ, ਗੈਲਰੀ ਥਾਣੀ, ਇਕ ਉੱਚਾ-ਲੰਮਾ ਗ਼ੈਰ ਨਾਮਧਾਰੀ ਸਿਖ ਅਚਾਨਕ ਅਗੇ ਵਧ ਆਇਆ। ਆਉਂਦਿਆਂ ਹੀ ਸਤਿਗੁਰੂ ਜੀ ਨੂੰ ਇਸ਼ਾਰਾ ਕਰਕੇ ਅੰਦਰ ਲੈ ਗਿਆ। ਉਹ ਸਤਿਗੁਰੂ ਜੀ ਦੇ ਮੁਖ ਨੇੜੇ ਆਪਣਾ ਮੂੰਹ ਬੇਤਹਾਸ਼ਾ ਹੀ ਲਈ ਜਾਂਦਾ ਸੀ। ਜਦੋਂ ਅਸੀਂ ਕਾਰ ਵਿਚ ਮਹਾਰਾਜ ਜੀ ਨਾਲ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਨੂੰ ਜਾ ਰਹੇ ਸਾਂ ਤਾਂ ਸਤਿਗੁਰੂ ਜੀ ਨੇ ਦੱਸਿਆ : ਇਹ ਸਰ ਦਾਤਾਰ ਸਿੰਘ ਦਾ ਵਡਾ ਲੜਕਾ ਹੈ। ਦੋ ਢਾਈ ਸਾਲ ਪਿਛੋਂ ਮੱਥੇ ਲਗਾ ਹੈ। ਕਹਿੰਦਾ ਸੀ ਢਾਈ ਸੌ ਰੁਪੈਆ ਦੇ ਦਿਓ। ਉਸ ਨੇ ਪਹਿਲਾਂ ਕਦੇ ਕੁਛ ਮੰਗਿਆ ਨਹੀਂ ਸੀ। ਪਤਾ ਨਹੀਂ ਉਸ ਦੀ ਆਰਥਿਕ ਹਾਲਤ ਕੀ ਹੈ ਪਰ ਮਾਨਸਿਕ ਸਥਿਤੀ ਜ਼ਰੂਰ ਵਿਗੜੀ ਲਗਦੀ ਹੈ।......

## ਇੰਦਰਾ ਦੀ ਜਿੱਤ

ਸਤਿਗੁਰਾਂ ਨੇ ਪੰਜਾਬ ਵਿਚ ਇੰਦਰਾ ਗਾਂਧੀ ਦੀ ਚਿਕ ਮੰਗਲੂਰ ਦੀ ਚੋਣ ਸਫਲਤਾ ਉਤੇ ਆਮ ਲੋਕਾਂ ਵਲੋਂ ਖੁਸ਼ੀਆਂ, ਵਧਾਈਆਂ, ਦੀਵਾਲੀਆਂ, ਭੰਗੜੇ ਆਦਿ ਪਾਉਣ ਬਾਰੇ ਦੱਸਿਆ : ਹੰਸਪਾਲ ਹੁਰਾਂ ਦਿੱਲੀ ਵਿਚ ਲੋਕਾਂ ਦੇ ਉਤਸਾਹ ਬਾਰੇ ਚਾਨਣਾ ਪਾਇਆ। ਸਤਿਗੁਰਾਂ ਇਹ ਵੀ ਦੱਸਿਆ ਕਿ ਪੰਜਾਬ ਵਿਚ ਇਕ ਵਿਰੋਧੀ ਲੀਡਰ ਨੇ 10,000/- ਸ਼ਰਤ ਵੀ ਹਾਰੀ ਹੈ।

ਸੇਠ ਸੁਹਿੰਦਰ ਸਿੰਘ ਡਾਲਟਨ ਗੰਜ ਵੀ ਨਾਲ ਸੀ। ਉਸ ਨੇ ਕਿਹਾ : ਇੰਦਰਾ ਦੀ ਜਿੱਤ ਤੇ ਦੋਵੇਂ ਧਿਰਾਂ ਖੁਸ਼ੀ ਮਨਾ ਰਹੀਆਂ ਹਨ। ਇਕ ਤਾਂ ਕੇਵਲ ਜਿੱਤ ਜਾਣ ਤੇ ਹੀ, ਦੂਜੀ ਇਸ ਗੱਲੋਂ ਕਿ ਉਹ ਦੋ ਲੱਖ ਵੋਟਾਂ ਦੇ ਫਰਕ ਨਾਲ ਨਹੀਂ ਜਿਤੀ।

## ਸੰਤ ਹਰੀ ਸਿੰਘ ਬੈਂਕੋਕ ਨਮਿਤ ਭੋਗ

ਅਸੀਂ 2.30 ਵਜੇ ਧਰਮਸਾਲਾ ਪਹੁੰਚ ਗਏ। ਪੰ: ਗੋਪਾਲ ਸਿੰਘ ਜੀ ਨੇ ਦੀਵਾਨ ਦਾ ਭੋਗ ਪਾ ਦਿਤਾ। ਜਥੇਦਾਰ ਸੇਵਾ ਸਿੰਘ ਹੁਰਾਂ ਭੋਗਾਂ ਦੇ ਸ਼ਲੋਕ ਪੜ੍ਹਨੇ ਸ਼ੁਰੂ ਕਰ

ਦਿਤੇ । ਇਹ ਸਮਾਗਮ ਸੰਤ ਹਰੀ ਸਿੰਘ ਬੈਂਕੌਕ (ਥਾਈਲੈਂਡ) ਵਾਲਿਆਂ ਨਮਿਤ ਸੀ । ਇਹ ਸੱਜਣ ਸਤਿਗੁਰੂ ਜੀ ਦੇ ਸਾਬਕਾ ਨਿਜੀ ਸਕਤਰ ਗੁਰਭਜਨ ਸਿੰਘ ਦੇ ਸਹੁਰਾ ਸਾਹਿਬ ਸਨ । ਬੈਂਕੌਕ ਵਿਚੋਂ ਭਾਰਤ ਦੀ ਰਾਜਧਾਨੀ ਆ ਉਨ੍ਹਾਂ ਪ੍ਰਾਣ ਤਿਆਗੇ ਸਨ । ਸੋ ਅੱਜ ਸੰਤ ਹਰੀ ਸਿੰਘ ਜੀ ਦੇ ਵਡੇ ਲੜਕੇ ਸ: ਹਰਮਹਿੰਦਰ ਸਿੰਘ ਅਤੇ ਦੂਜੇ ਸ: ਹਰਦੀਪ ਸਿੰਘ ਨੇ ਬਸਤਰ, ਬਰਤਨ, ਮਾਇਆ, ਬਿਸਤਰਾ ਆਦਿ, ਭੋਗ ਪੈਂਦਿਆਂ ਪੈਂਦਿਆਂ, ਲਿਆ ਮੱਥਾ ਟੇਕੇ । ਗੁਰਭਜਨ ਸਿੰਘ ਵੀ ਨਾਲ ਖਲੋਤਾ ।

ਭੋਗ ਪੈਣ ਤੇ ਪੰਡਿਤ ਜੀ ਨੇ ਅਰਦਾਸ ਕੀਤੀ । 'ਤੁਕ' ਲੈਣ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਹਰਮਹਿੰਦਰ ਸਿੰਘ ਨੂੰ ਆਪ ਦਸਤਾਰ ਦਾ ਆਰੰਭ ਕਰਕੇ ਉਸ ਨੂੰ ਘਰ ਪਰਵਾਰ ਦੀਆਂ ਜ਼ਿਮੇਵਾਰੀਆਂ ਸੰਭਾਲੀਆਂ । ਸਤਿਗੁਰਾਂ ਹੁਕਮ ਕੀਤਾ : ਹਰੀ ਸਿੰਘ ਹੁਰਾਂ ਕਿੰਨਾ ਵਧੀਆ ਅਤੇ ਕਿੰਨਾ ਵੱਡਾ ਦਾਹੜਾ ਸੰਭਾਲਿਆ ਹੋਇਆ ਸੀ, ਹੁਣ ਤੂੰ ਵੀ ਦਾੜ੍ਹੀ ਖੁਲ੍ਹੀ ਰਖ ।

ਸੰਗਤ ਹਾਲ ਦੇ ਅੰਦਰ ਅਤੇ ਬਾਹਰ ਬਹੁਤ ਵਡੀ ਗਿਣਤੀ ਵਿਚ ਸੀ ।

## ਗਿਆਨੀ ਜੀ ਦੇ ਘਰੋਂ

ਧਰਮਸਾਲਾ ਵਿਚ ਪ੍ਰੋਗਰਾਮ ਭੁਗਤਾਕੇ ਸ੍ਰੀ ਸਤਿਗੁਰੂ ਜੀ ਸ: ਹਰਵਿੰਦਰ ਸਿੰਘ ਦੀ ਗੱਡੀ ਤੇ ਠਾਕੁਰ ਸਮਸ਼ੇਰ ਸਿੰਘ, ਪੂਰਬਾ ਅਤੇ ਸ: ਸੇਵਾ ਸਿੰਘ ਨੂੰ ਨਾਲ ਲੈ ਗਿਆਨੀ ਗੁਰਬਖਸ਼ ਸਿੰਘ ਦੇ ਘਰ ਸਾਂਤਵਨਾ ਦੇਣ ਲਈ ਪਧਾਰੇ । ਅਤੇ ਏਥੋਂ ਪੰਚਸ਼ੀਲ ਸਥਿਤ ਉਸਤਾਦ ਅਮਜਦ ਅਲੀ ਦੇ ਘਰ ਨੂੰ ਚਲ ਪਏ । ਦੋ ਗੱਡੀਆਂ ਹੋਰ ਨਾਲ ਸਨ ਜਿਨ੍ਹਾਂ ਵਿਚ ਸੰਗੀਤ ਪ੍ਰਿਯ ਵਿਅਕਤੀ ਸਨ : ਜਿਵੇਂ, ਗੁਰਦੇਵ ਸਿੰਘ, ਸੁਰਿੰਦਰ ਸਿੰਘ ਸੁਮਨ, ਜਗਦੀਸ਼ ਸਿੰਘ ਵਰਿਆਮ ਅਤੇ ਮੇਰਾ ਸਰੀਰ ।

## ਉਸਤਾਦ ਅਮਜਦ ਅਲੀ ਦੇ ਘਰ

ਪੌਣੇ ਪੰਜ ਵਜੇ ਸ਼ਾਮੀ ਸ੍ਰੀ ਸਤਿਗੁਰੂ ਜੀ ਖ਼ਾਂ ਸਾਹਿਬ ਦੀ ਕੋਠੀ ਪਹੁੰਚੇ । ਗੁਰਦੇਵ ਸਿੰਘ ਦੁਆਰਾ ਪਤਾ ਲਗਣ ਤੇ ਖ਼ਾਂ ਸਾਹਿਬ ਬਾਹਰ ਗੇਟ ਤੇ ਸੁਆਗਤ ਵਾਸਤੇ ਆਏ । ਖ਼ਾਂ ਸਾਹਿਬ ਦੀ ਨਵੀਂ ਲਿਆਂਦੀ ਕਾਰ ਉਹਨਾਂ ਦੀ ਕੋਠੀ ਅੱਗੇ ਨਹੀਂ ਸੀ ਦਿਸਦੀ ।

ਸਤਿਗੁਰਾਂ ਨੇ ਇਕ ਨਵੀਂ ਗੱਡੀ ਲਿਆਂਦੀ ਵਾਲੇ ਸ਼ੇਰ ਸਿੰਘ ਚਾਵਲਾ ਨੂੰ ਫ਼ਰਮਾਇਆ : ਸ਼ੇਰ, ਖ਼ਾਂ ਸਾਹਿਬ ਦੇ ਚਰਨ ਵੀ ਆਪਣੀ ਨਵੀਂ ਗੱਡੀ ਵਿਚ ਪੁਆ । ਖ਼ਾਂ ਸਾਹਿਬ ਨੂੰ ਸਤਿਗੁਰੂ ਜੀ ਵਲੋਂ ਹਾਰਦਿਕ ਸਨਮਾਨ ਸੀ । ਕੋਠੀ ਵਿਚ ਜਾਂਦਿਆਂ ਹੀ, ਹੋਰ ਸਾਰੇ ਤਾਂ ਉਸਤਾਦ ਦੇ ਅਭਿਆਸ ਕਮਰੇ ਵਿਚ ਜਾ ਬੈਠੇ ਪਰ ਸਤਿਗੁਰੂ ਜੀ ਖ਼ਾਂ ਸਾਹਿਬ ਨੂੰ ਨਾਲ ਲੈ ਵੱਖਰੇ ਕਮਰੇ ਵਿਚ ਜਾ ਖਲੋਤੇ । ਆਪ ਜੀ ਨੇ ਜੋ ਕੁਛ ਉਨ੍ਹਾਂ ਨਾਲ ਗੱਲਬਾਤ ਕੀਤੀ ਬਾਅਦ ਵਿਚ ਗੁਰਦੇਵ ਸਿੰਘ ਸਰੋਦ ਤੋਂ ਉਸਦਾ ਤੱਤ ਪ੍ਰਾਪਤ ਹੋਇਆ : ਖ਼ਾਂ ਸਾਹਿਬ ਅਮਜਦ, ਵਲਾਇਤ ਖ਼ਾਂ ਸਾਹਿਬ ਨਾਲ ਲਖਨਊ ਕਾਨਫ੍ਰੰਸ

ਲਈ ਡਿਊਟ (ਦੋ ਜਣਿਆਂ ਦਾ ਇਕ ਸਾਥ ਵਖ ਵਖ ਸਾਜ਼ ਵਜਾਣਾ) ਵਜਾਣ ਦਾ ਮਨ ਬਣਾਣ।

ਸਤਿਗੁਰੂ ਜੀ ਦੀ ਚਿਰੋਕਣੀ ਇੱਛਾ ਸੀ ਕਿ ਦੋਵੇਂ ਮੁਸਲਿਮ ਕਲਾਕਾਰ ਪਿਉ ਪੁਤਰ ਸਮਾਨ ਆਯੂ ਰੱਖਣ ਵਾਲੇ, ਇਕ ਸਿਤਾਰ ਦਾ ਬਾਦਸ਼ਾਹ ਦੂਜਾ ਸਰੋਦ ਸਮਰਾਟ। ਇਕ ਵਾਰ ਮਿਲ ਕੇ ਦੋਵੇਂ ਹੀ ਸਟੇਜ ਤੇ ਅਪਣੀ ਕਲਾ ਦੇ ਜੌਹਰ ਵਖਾਣ। ਵਲਾਇਤ ਖ਼ਾਂ ਸਾਹਿਬ ਅਤੇ ਅਮਜਦ ਅਲੀ ਖ਼ਾਂ ਜੀ ਕਾਫ਼ੀ ਲੰਮਾ ਅਰਸਾ ਪਰਸਪਰ ਸਦਭਾਵਨਾ ਰਹਿਤ ਰਹੇ ਹਨ, ਪਰ ਹੁਣ ਦੋਵੇਂ ਇਕ ਦੂਜੇ ਨੂੰ ਪਰਵਾਨ ਕਰਦੇ ਹਨ—ਇਹ ਸਤਿਗੁਰੂ ਜੀ ਦੀ ਪਹੁੰਚ ਦਾ ਸਿੱਟਾ ਹੈ।

## ਰਿਆਜ਼ ਕਮਰੇ ਵਿਚ ਬੈਠਕ

ਖ਼ਾਂ ਸਾਹਿਬ ਦੇ ਰਿਆਜ਼ ਕਮਰੇ ਵਿਚ ਇਕ ਬੈਠਕ ਲਗ ਗਈ ਜਿਸ ਵਿਚ ਮੁਖ ਸ਼ਰੋਤੇ ਸ੍ਰੀ ਸਤਿਗੁਰੂ ਜੀ ਸਨ। ਸਾਰੇ ਨਾਲ ਆਏ ਨਿੱਠ ਕੇ ਬੈਠ ਗਏ। ਥੋੜੇ ਚਿਰ ਪਿਛੋਂ ਅਮਜਦ-ਪਤਨੀ ਸੁਬੋ ਲਕਸ਼ਮੀ ਵੀ ਆ ਬੈਠੇ। ਪਿੰਕੀ ਦੇ ਤਬਲਾ ਸੁਰ ਕਰਨ ਤੇ ਸੁਖਦੇਵ ਤੇ ਸੁਖਵਿੰਦਰ ਨੇ ਸ੍ਰੀ ਸਤਿਗੁਰੂ ਜੀ ਦੀ ਬਸੰਤ ਰਾਗ ਵਿਚ ਅਤੇ 13½ ਮਾਤਰਾ ਵਿਚ ਇਕ ਅਦਭੁਤ ਸ਼ਬਦ ਰੀਤ ਸੁਣਾਈ :

ਨਾਨਕ ਤਿਨਾ ਬਸੰਤ ਹੈ ਜਿਨ ਘਰਿ ਵਸਿਆ ਕੰਤੁ।
ਜਿਨ ਕੇ ਕੰਤ ਦਿਸਾ ਪੁਰੀ ਸੇ ਅਹਿ ਨਿਸਿ ਫਿਰਹਿ ਜਲੰਤ।

ਖ਼ਾਂ ਸਾਹਿਬ ਨੇ ਅਪਣੀ ਸੁਪਤਨੀ ਨੂੰ ਆਖਿਆ : ਸਤਿਗੁਰੂ ਜੀ ਐਸੀ ਐਸੀ ਲੈਅ ਵਿਚ ਸ਼ਬਦ ਗਾਇਨ ਕਰਵਾ ਦਿੰਦੇ ਹਨ ਜੁ ਦੂਜਿਆਂ ਨੂੰ ਸਮਝ ਹੀ ਨ ਆਵੇ। ਸਿਰ ਦਰਦੀ ਦਾ ਕੰਮ ਏਨੀ ਆਸਾਨੀ ਨਾਲ ਕਰ ਜਾਂਦੇ ਹਨ ਕਿ ਹੈਰਤ ਗੁੰਮ ਹੋ ਜਾਂਦੀ ਹੈ।

ਉਪ੍ਰੰਤ ਸੁਖਵਿੰਦਰ ਸਿੰਘ ਪਿੰਕੀ ਨੇ ਤਬਲੇ ਤੇ ਤਿੰਨ ਤਾਲ ਉਨ੍ਹਾਂ ਬੋਲਾਂ ਦੁਆਰਾ ਵਜਾਇਆ ਜੁ ਉਹ ਅਪਣੇ ਉਸਤਾਦ ਕਿਸ਼ਨ ਮਹਾਰਾਜ ਬਨਾਰਸੀ ਤੋਂ ਸਿਖ ਕੇ ਆਇਆ ਸੀ। ਵਿਵਧ ਭਾਂਤ ਦੇ ਬੋਲ ਤਬਲੇ ਵਿਚੋਂ ਪਟਕ ਪਟਕ ਕੇ ਨਿਕਲ ਰਹੇ ਸਨ। ਪਿੰਕੀ ਦਾ ਵਿਸ਼ਵਾਸ, ਲੈਅ ਸੂਝ ਅਤੇ ਬੋਲ ਵਿਨਿਆਸ ਸਾਰੇ ਹੀ ਏਨੇ ਕਮਾਲ ਦੇ ਸਨ ਕਿ ਉਸਤਾਦ ਅਮਜਦ ਜੀ ਅਤੇ ਬੀਬੀ ਸੁੱਬੋ ਮੁਕਤ ਕੰਠ ਦਾਦ ਦਿੰਦੇ ਰਹੇ।

## ਮੈਂ ਨਹੀਂ ਹੁਣ 'ਵਾਹਵਾ' ਕਹਿਣੀ

ਹੁਣ ਪੰਜ ਮਿੰਟ ਲਈ ਸੁਰਿੰਦਰ ਸਿੰਘ ਸੁਮਨ ਤੋਂ ਇਕ ਗ਼ਜ਼ਲ ਸੁਣੀ ਗਈ। ਗੁਰਦੇਵ ਸਿੰਘ ਦੀ ਇੱਛਾ ਸੀ ਕਿ ਖ਼ਾਂ ਸਾਹਿਬ ਇਸ ਨਾਮਧਾਰੀ ਮੁੰਡੇ ਦੀ ਟੀ. ਵੀ. ਲਈ ਸਿਫ਼ਾਰਸ਼ ਕਰਨ। ਸਤਿਗੁਰੂ ਜੀ ਨੇ ਗੁਰਦੇਵ ਸਿੰਘ ਦੇ ਕੰਨ ਵਿਚ ਕਿਹਾ : ਮੈਂ ਇਸ ਨੂੰ "ਵਾਹਵਾ" ਨਹੀਂ ਕਹਿਣੀ, ਜਦੋਂ ਲੋੜ ਸਮਝੇਂ ਓਦੋਂ ਸੁਮਨ ਲਈ 'ਵਾਹਵਾ' ਕਹਿ ਦੇਈਂ।

ਇਹ ਇਸ ਲਈ ਕਿ ਸਤਿਗੁਰੂ ਜੀ ਗ਼ਜ਼ਲ ਪ੍ਰੇਮੀ ਨਹੀਂ। ਪਰ ਜਦੋਂ ਇਸ ਦੁਆਰਾ ਵਧੀਆ ਸੁਰਾਂ ਦਾ ਲਗਾਇਆ ਜਾਣਾ ਮਨ ਮੋਹਕ ਹੁੰਦਾ ਹੈ, ਦਾਦ ਦੇਣੀ ਵੀ

ਬਣਦੀ ਹੈ ।

ਸੁਮਨ ਨੇ ਕੇ. ਪੰਨਾ ਲਾਲ ਦੀ ਸੁਰ ਬੱਧ ਕੀਤੀ ਇਕ ਗ਼ਜ਼ਲ ਗੰਵੀਂ ।

## ਸਰੋਦ ਦੀਆਂ ਗੱਲਾਂ

ਫਿਰ ਖ਼ਾਂ ਸਾਹਿਬ ਦੀ ਵਾਰੀ ਆ ਗਈ । ਉਹਨਾ ਸਰੋਦ ਚੁਕੀ, ਸੁਰ ਕੀਤੀ ਅਤੇ "ਲਲਿਤਾ ਗੌੜੀ" ਰਾਗਣੀ ਵਿਚ ਐਸੇ ਜੋੜ-ਤੋੜ ਸੁਣਾਏ ਕਿ ਆਨੰਦ ਦੀ ਅਵਸਥਾ ਅਕਹਿ ਹੋ ਗਈ । ਅੰਤ ਉਤੇ ਉਨ੍ਹਾਂ ਇਕ ਐਸੀ ਕੜਾਕੇਦਾਰ ਧੁਨ ਸੁਣਾਈ ਕਿ ਉਹ ਕਹਿੰਦੇ ਹਨ : ਮੈਂ ਸਟੇਜ ਤੇ ਤਾਰ ਟੁੱਟਣ ਦੇ ਡਰੋਂ ਕਦੇ ਸੁਣਾਂਦਾ ਨਹੀਂ । ਉਸ ਦੀਆਂ ਚਕ੍ਰਦਾਰ ਸੁਰਾਂ ਅਤੇ ਲੈਅ ਦੀ ਉਠਾਣ ਅਤੀ ਦ੍ਰਤ ਹੈ ।

ਘਰੋਗੇ ਵਾਤਾਵਰਣ ਵਿਚ ਸੰਗੀਤ ਦਾ ¯ ਇਹ ਆਯੋਜਨ 6.30 ਵਜੇ ਸ਼ਾਮ ਤਕ ਜਾਰੀ ਰਿਹਾ ।

## ਹਰਭਜਨ ਸਿੰਘ ਸਿਤਾਰ ਬਾਰੇ

ਸਤਿਗੁਰੂ ਜੀ ਨੇ ਬਹਿੰਦਿਆਂ ਹੀ ਖ਼ਾਂ ਸਾਹਿਬ ਨੂੰ ਦੱਸਿਆ ਸੀ ਕਿ ਹਰਭਜਨ ਸਿੰਘ ਨੂੰ ਅੱਜ ਭੈਣੀ ਸਾਹਿਬੋਂ ਏਥੇ ਏਸੇ ਲਈ ਮੰਗਵਾਇਆ ਸੀ ! ਪਰ ਗੱਡੀ ਵਾਲੇ ਕੋਤਾਹੀ ਕਰ ਗਏ, ਉਸਨੂੰ ਛੱਡ ਕੇ ਆ ਗਏ । ਉਹ ਸਮਝਦਾਰ ਹੈ । ਮੇਰਾ ਜੀ ਕਰਦਾ ਹੁੰਦਾ ਹੈ ਕਿ ਜੇ ਕੋਈ ਰਚਨਾ ਕਰਾਂ ਤਾਂ ਉਸਨੂੰ ਜ਼ਰੂਰ ਸੁਣਾਵਾਂ । ਅੱਜ ਉਹ ਏਥੇ ਚਾਹੀਦਾ ਸੀ...ਪਰ ਚਲੋ...

ਪਰ ਜਦੋਂ ਉਠਕੇ ਚਲਣ ਲਗੇ ਤਾਂ ਫੋਨ ਦੀ ਰਿੰਗ ਹੋਈ । ਸਤਿਗੁਰੂ ਜੀ ਨੇ ਹੀ ਚੋਂਗਾ ਚੁਕਿਆ । ਹਰਭਜਨ ਸਿੰਘ ਬੋਲ ਰਿਹਾ ਸੀ । ਉਹ ਬਸ ਦੁਆਰਾ ਹੁਣੇ-ਹੁਣੇ ਦਿੱਲੀ ਪਹੁੰਚਾ ਸੀ । ਸਤਿਗੁਰੂ ਜੀ ਨੂੰ ਤਸੱਲੀ ਹੋ ਗਈ ਕਿ ਮੁੰਡਾ ਆ ਪਹੁੰਚਾ ਹੈ । ਨਾਲੇ ਕੱਲ ਚਾਚੀ ਜੀ ਦੇ ਭੋਗ ਸਮੇਂ ਕੀਰਤਨ ਹੋ ਜਾਵੇਗਾ । ਸਤਿਗੁਰੂ ਜੀ ਨੇ ਫੋਨ ਤੇ ਆਦੇਸ਼ ਦਿਤਾ : ਕੋਠੀ ਪੂਸਾ ਰੋਡ ਪਹੁੰਚੋ ।

## ਉਸਤਾਦ ਸਲਾਮਤ ਦੀ ਯਾਦ

ਖ਼ਾਂ ਸਾਹਿਬ ਦੇ ਘਰ ਹੀ ਉਸਤਾਦ ਸਲਾਮਤ ਅਲੀ ਪਾਕਿਸਤਾਨ ਵਾਲਿਆਂ ਬਾਰੇ ਸਤਿਗੁਰੂ ਜੀ ਨੇ ਯਾਦ ਕਰਵਾਇਆ ਕਿ ਲਖਨਊ ਸੰਗੀਤ ਕਾਨਫਰੰਸ ਬਾਰੇ ਉਨ੍ਹਾਂ ਦਾ ਪਤਾ ਕੀਤਾ ਜਾਏ । ਖ਼ਾਂ ਸਾਹਿਬ ਨੇ ਦੱਸਿਆ ਕਿ ਉਹ ਇਸ ਬਾਰੇ ਪਾਕਿਸਤਾਨੀ ਐਂਬੈਸੇਡਰ, ਸ਼੍ਰੀ ਅਟਲ ਬਿਹਾਰੀ ਬਾਜਪੇਈ ਅਤੇ ਦੂਜੇ ਸੰਬੰਧਤ ਅਧਿਕਾਰੀ ਵਰਗ ਨੂੰ ਮਿਲੇ ਹਨ ।

ਸਤਿਗੁਰੂ ਜੀ ਨੇ ਖ਼ਾਂ ਸਾਹਿਬ ਤੋਂ ਰੀਪੋਰਟ ਸੁਣ ਕੇ ਬਚਨ ਕੀਤਾ : ਇਹ ਤਾਂ ਸਾਡੇ ਬਹੁਤ ਬੜੇ ਸੁਭਾਵਕ ਸੰਗੀਤ ਸੰਗਰਾਮੀਏ ਹਨ ।

## ਗੁਰਭਜਨ ਸਿੰਘ ਦੇ ਘਰ

ਕੋਠੀ ਪੂਸਾ ਰੋਡ ਪੁੱਜਿਆਂ ਪੌਣੇ ਅੱਠ ਵਜਦਿਆਂ, ਗੁਰਭਜਨ ਸਿੰਘ ਸ੍ਰੀ ਸਤਿਗੁਰੂ ਜੀ ਨੂੰ ਲੈਣ ਵਾਸਤੇ ਆ ਗਿਆ ਕਿ ਫਲਾਹਾਰ ਉਸਦੇ ਘਰ ਜਾਕੇ ਕੀਤਾ ਜਾਵੇ। ਇਸ ਮੌਕੇ ਬਹੁਤ ਸਾਰੇ ਸਰੀਰ ਸਤਿਗੁਰੂ ਜੀ ਨਾਲ ਸਨ। ਸਤਿਗੁਰੂ ਜੀ ਜੀਵਨ ਨਗਰੀਆਂ ਨੂੰ ਵੀ ਉਡੀਕ ਰਹੇ ਸਨ। ਮ: ਮਹਿੰਦਰ ਸਿੰਘ ਬਲ, ਨਕੋੜਾ, ਸ: ਅਮਰ ਸਿੰਘ ਨੰਬਰਦਾਰ ਤਾਂ ਪਹੁੰਚ ਵੀ ਚੁਕੇ ਸਨ। ਸ੍ਰੀ ਮਹਾਰਾਜ ਜੀ, ਇਨ੍ਹਾਂ ਦਾ ਸੇਵਕ ਰਣਧੀਰ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸ੍ਰੀ ਬਲਦੇਵ ਸਿੰਘ, ਸੇਠ ਸ਼ੇਰ ਸਿੰਘ ਚਾਵਲਾ, ਬੀਬੀ ਚਰਨਜੀਤ ਕੌਰ, ਬੀਬੀ ਸੁਰਜੀਤ ਕੌਰ, ਸ: ਹੰਸਪਾਲ, ਸ: ਜਗਦੀਸ਼ ਸਿੰਘ 'ਵਰਿਆਮ' ਆਦਿ ਨੇ ਸਤਿਗੁਰੂ ਜੀ ਨਾਲ ਜਲਪਾਨ ਕੀਤਾ।

## ਸੰਗੀਤ ਹੀ ਸੰਗੀਤ

9.00 ਵਜੇ ਰਾਤ ਤਕ ਕੋਠੀ ਪੂਸਾ ਰੋਡ ਪਹੁੰਚ ਹੋ ਗਈ। ਏਥੇ ਸੁਖਦੇਵ-ਸੁਖਵਿੰਦਰ ਨੂੰ ਫਿਰ ਤਬਲਾ-ਵਾਜਾ ਖੋਲ੍ਹਣ ਦੀ ਆਗਿਆ ਹੋ ਗਈ ਅਤੇ ਉਨ੍ਹਾਂ ਫਿਰ "ਨਾਨਕ ਤਿਨਾ ਬਸੰਤ ਹੈ" ਸਤਿਗੁਰੂ ਜੀ ਨੂੰ ਸੁਣਾਇਆ। ਹੁਣ ਘਰੋਗੇ ਸੰਗੀਤ ਪ੍ਰੇਮੀ ਸਰੋਤੇ ਸਨ। 9.30 ਤਬਲਾ ਵਾਦਨ ਸ਼ੁਰੂ ਹੋ ਗਿਆ। ਅਤੇ ਅਸੀਂ ਘਰ ਚਲੇ ਆਏ।

### 11 ਨਵੰਬਰ 1978, ਸ਼ਨੀਵਾਰ
### ਨਵੀਂ ਦਿੱਲੀ

## ਸ: ਰਮਣੀਕ ਸਿੰਘ-ਦੇਵਿੰਦਰ ਸਿੰਘ

ਸਵੇਰੇ ਆਸਾ ਦੀ ਵਾਰ ਦਾ ਕੀਰਤਨ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਦਿੱਲੀ ਦੇ ਬੜੇ ਸਾਊ, ਸੁਘੜ ਅਤੇ ਸੁਹਿਰਦ ਨਾਮਧਾਰੀ ਕਾਰੋਬਾਰੀਆਂ ਵਲ ਸੀ। ਜੀ. ਟੀ. ਰੋਡ ਕਰਨਾਲ ਉਪਰ ਸਥਿਤ ਟੈਲੀਵੀਜ਼ਨ ਸਰਵਿਸ ਸੈਂਟਰ ਵਾਲੇ ਸ: ਰਮਣੀਕ ਸਿੰਘ ਦੇਵਿੰਦਰ ਸਿੰਘ ਹੁਰਾਂ ਦੀ ਨਵੀਂ ਚਾਲੂ ਹੋਣ ਵਾਲੀ ਫੈਕਟਰੀ ਵਿਖੇ ਇਹ ਸਾਰਾ ਪ੍ਰੋਗਰਾਮ ਸੀ। ਏਥੇ ਹੀ ਸਤਿਗੁਰੂ ਜੀ ਅਤੇ ਸੰਗਤ ਦਾ ਜਲ ਪਾਨ, ਫਲਾਹਾਰ ਜਾਂ ਨਾਸ਼ਤਾ ਸੀ। ਪਰ ਮੈਂ ਤਾਂ ਦੂਰਾਡੀ ਜਗਹ ਹੋਣ ਕਰਕੇ ਨਾ ਪਹੁੰਚ ਸਕਿਆ।

## ਬੇਬੇ ਸਤਵੰਤ ਕੌਰ ਜੀ ਨਮਿਤ

ਅੱਜ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਵਿਖੇ ਵਿਸ਼ੇਸ਼ ਰੌਣਕਾਂ ਸਨ। ਸੰਗਤ ਦੂਰ ਦਰਾਜ਼ ਤੋਂ ਢੁੱਕੀ ਹੋਈ ਸੀ। ਮੈਂ ਵੀ ਸ: ਮਹਿੰਦਰ ਸਿੰਘ ਬੱਲ ਨਾਲ ਇਸ ਸਥਾਨ ਤੇ ਪੁੱਜਾ। ਅੱਜ ਤਿੰਨ ਸਰੀਰਾਂ ਨਮਿਤ ਭੋਗ ਪਾਏ ਜਾਣ ਵਾਲੇ ਸਨ। ਸ੍ਰੀ ਸਤਿਗੁਰੂ ਜੀ ਦੀ ਚਾਚੀ ਬੇਬੇ ਸਤਵੰਤ ਕੌਰ ਜੀ, ਸ: ਕਰਤਾਰ ਸਿੰਘ ਬਾਲੀ ਨਗਰ ਦੇ ਕਾਕੇ ਰਜਨੀਸ਼ ਉਰਫ਼ ਗੁਰਚਰਨ ਸਿੰਘ ਅਤੇ ਕਾਕਾ ਰਣਜੀਤ ਸਿੰਘ ਸਪੁਤਰ ਸ: ਹਜ਼ਾਰਾ ਸਿੰਘ ਨਮਿਤ।

ਇਕ ਵਜੇ ਤੋਂ ਹੀ ਜਥੇਦਾਰ ਸੇਵਾ ਸਿੰਘ ਵਲੋਂ ਹੱਲੇ ਦਾ ਦੀਵਾਨ ਸੀ। ਫੇਰ ਪੰ: ਗੋਪਾਲ ਸਿੰਘ ਜੀ ਨੇ ਸ: ਧਿਆਨ ਸਿੰਘ ਪੱਥਰਾਂ ਵਾਲੇ ਦੀ ਪੁੱਤਰੀ ਬੇਬੇ ਸਤਵੰਤ ਕੌਰ ਜੀ ਤੇ ਉਨ੍ਹਾਂ ਦੇ ਪਰਵਾਰ ਦੀਆਂ ਇਤਹਾਸਕ ਸਾਖੀਆਂ ਸੁਣਾਈਆਂ। ਮਾਤਾ ਚੰਦ ਕੌਰ ਜੀ ਏਸ ਦਿਨ ਨਮਿਤ ਰਾਤ ਦੇ ਹੀ ਆਏ ਹੋਏ ਸਨ। ਮਹਾਰਾਜ ਜੀ ਕੱਲ੍ਹ ਦੇ ਮੌਜੂਦ ਸਨ। ਦੁਪਹਿਰ ਤਕ ਬੀਬਾ ਜੀ, ਨਰਿੰਦਰ ਬੀਬੀ ਅਤੇ ਇਸਦੇ ਭਾਈ ਸ: ਸੁਰਜੀਤ ਸਿੰਘ ਅੰਮ੍ਰਿਤਸਰੀ ਦੀ ਵੀ, ਡੇਹਰਾਦੂਨੋਂ ਹੋ ਪਹੁੰਚ ਹੋ ਗਈ।

## ਵਿਸ਼ੇਸ਼ ਵਿਅਕਤੀ

ਪੰਡਿਤ ਜੀ ਦੇ ਦੀਵਾਨ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਜ਼ਦੀਕ ਬੈਠੇ, ਦੋ ਕਤਾਰਾਂ ਦੇ ਵਿਅਕਤੀਆਂ ਦੇ ਨਾਮ ਇਹ ਹਨ: ਸੂਬਾ ਗੰਡਾ ਸਿੰਘ ਜੀ ਦਿੱਲੀ, ਜਥੇਦਾਰ ਦਰਸ਼ਨ ਸਿੰਘ ਸ਼ਾਦੀਪੁਰ, ਲਾਲਾ ਅਮਰ ਨਾਥ ਚਾਵਲਾ ਐਕਸ ਐਮ. ਪੀ., ਸ: ਕਰਤਾਰ ਸਿੰਘ ਸਪੁਤ੍ਰ ਸ: ਧਿਆਨ ਸਿੰਘ ਪੱਥਰਾਂ ਵਾਲੇ, ਠਾਕੁਰ ਉਦੇ ਸਿੰਘ ਜੀ, ਠਾਕੁਰ ਸ਼ਮਸ਼ੇਰ ਸਿੰਘ ਜੀ, ਸ: ਹਰਵਿੰਦਰ ਸਿੰਘ ਹੰਸਪਾਲ, ਗਿਆਨੀ ਜਸਵੰਤ ਸਿੰਘ, ਡਾ: ਅਮਰ ਭਾਰਤੀ, ਸ: ਸੁਰਿੰਦਰ ਸਿੰਘ ਮਨਚੰਦਾ, ਸ: ਜਗਦੀਸ਼ ਸਿੰਘ "ਵਰਿਆਮ," ਸ: ਮਹਿੰਦਰ ਸਿੰਘ ਬਲ, (ਨਕੌੜਾ, ਸਰਸਾ), ਸ: ਮਨਧੀਰ ਸਿੰਘ ਸੰਧੂ, ਸ: ਭੁਪਿੰਦਰ ਸਿੰਘ ਭੁਰਜੀ, ਸੇਠ ਅਜੀਤ ਸਿੰਘ ਥਾਈਲੈਂਡ, ਸੇਠ ਸ਼ੇਰ ਸਿੰਘ ਚਾਵਲਾ, ਸ: ਸ਼ਮੀਰ ਸਿੰਘ ਘੋੜ-ਵਾਪਾਰੀ, ਪੰ: ਗੋਪਾਲ ਸਿੰਘ, ਸ: ਮਹਿੰਦਰ ਸਿੰਘ ਗਿੱਲ ਐਮ. ਪੀ., ਸ: ਦਲੀਪ ਸਿੰਘ ਰਾਜਾ ਜੰਗ, ਰੀਟਾ: ਚੀਫ਼ ਸਕਤਰ ਪੰਜਾਬ ਸਰਕਾਰ, ਸੇਠ ਧਿਆਨ ਸਿੰਘ, ਸੇਠ ਕਰਤਾਰ ਸਿੰਘ ਥਾਈਲੈਂਡ, ਸੰਤ ਮਹਿੰਦਰ ਸਿੰਘ ਪੂਰਬਾ, ਭਾਈ ਮਹਿੰਦਰ ਸਿੰਘ ਜਾਜਣ ਵਾਲੀਆ ਅਤੇ ਲੇਖਕ।

ਹੋਰ ਆਏ ਹੋਏ ਖ਼ਾਸ ਮਹਾਨੁਭਾਵ ਹਨ: ਸ: ਅਵਤਾਰ ਸਿੰਘ ਹਿਤ, ਸ: ਸੁਲਖਣ ਸਿੰਘ ਮੈਂਬਰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਤਾਰਾ ਸਿੰਘ ਕਾਮਿਲ ਸੰਪਾਦਕ ਲੋਕ ਰੰਗ, ਉਸਤਾਦ ਅਮਜਦ ਅਲੀ ਖ਼ਾਂ ਸਰੋਦ ਸਮਰਾਟ, ਸ: ਲਛਮਣ ਸਿੰਘ ਗੁਰਦਾਸਪੁਰੀ, ਬ੍ਰਿਗੇਡੀਅਰ ਬੀ. ਸੀ. ਤ੍ਰਿਪਾਠੀ, ਸ: ਹਰਬੰਸ ਸਿੰਘ ਸੰਗਤਪੁਰੀ।

## ਸ਼ਰਧਾਂਜਲੀਆਂ

ਤਕਰੀਰਾਂ ਅਰਥਾਤ ਸ਼ਰਧਾਂਜਲੀਆਂ ਪੰਦਰਾਂ ਕੁ ਮਿੰਟ ਵਿਚ ਹੀ ਭੁਗਤ ਗਈਆਂ। ਪਹਿਲਾਂ ਸ੍ਰੀ ਅਮਰਨਾਥ ਚਾਵਲਾ ਨੇ ਆਖਿਆ:

—ਬੀਬੀ ਜੀ ਦੇ ਘਰ ਗਿਆਂ ਐਉਂ ਲਗਦਾ ਸੀ ਜਿਵੇਂ ਆਪਣੀ ਭੈਣ ਦੇ ਘਰ ਆ ਗਏ ਹੋਵੀਏ।

—ਉਹਨਾਂ ਦੀਆਂ ਗੱਲਾਂ ਅੱਜ ਯਾਦ ਆਉਂਦੀਆਂ ਹਨ, ਨਿਰਮਲ ਬਚਨ, ਇਸਤਰੀ ਸੁਧਾਰ ਦੇ ਜਤਨ। ਇਸਤਰੀ ਜਾਤੀ ਨੂੰ ਸਮਾਜ ਦੇ ਬਰਾਬਰ ਲਿਆਉਣਾ, ਉਹਨਾਂ ਦਾ ਧਿਆਨ ਬਿੰਦੂ ਸੀ।

—ਉਹਨਾਂ ਦੇ ਇਨਸਾਨੀਅਤ ਭਰੇ ਵਿਚਾਰਾਂ ਤੋਂ ਅਸੀਂ ਸਬਕ ਲੈ ਸਕਦੇ ਹਾਂ।

—ਸਤਿਗੁਰੂ ਜੀ ਦੀ ਸੇਵਾ ਵਿਚ ਅਰਜ਼ ਕਰਾਂਗਾ ਕਿ ਜਿਵੇਂ ਦੇ ਉਹਨਾਂ ਦੇ ਕਰਮ ਸਨ ਉਹਨਾਂ ਨੂੰ ਆਸ਼ੀਰਵਾਦ ਦੇਣ, ਸਾਡੇ ਤੇ ਵੀ ਕਿਰਪਾ ਕਰਨ ਉਨ੍ਹਾਂ ਦੇ ਪਦ-ਚਿੰਨ੍ਹਾਂ ਤੇ ਚੱਲ ਸਕੀਏ ।

ਫੇਰ ਸ: ਅਵਤਾਰ ਸਿੰਘ ਹਿਤ ਅਕਾਲੀ ਲੀਡਰ ਨੇ ਅਪਣੇ ਭਾਵ ਪੇਸ਼ ਕੀਤੇ :

—ਸਾਡੀ ਸ਼ਰਧਾਂਜਲੀ ਦੇ ਕੀ ਅਰਥ ਜਿਥੇ ਪਹਿਲਾਂ ਹੀ ਸਤਿਗੁਰੂ ਜੀ ਨੇ ਕਿਰਪਾ ਕੀਤੀ ਹੋਈ ਹੈ ।

—ਅੰਤਮ ਅਰਦਾਸ ਤਾਂ ਸਭ ਦੀ ਹੋਣੀ ਹੈ । ਅਸੀਂ ਏਸੇ ਲਈ ਸ਼ਾਮਲ ਹੁੰਦੇ ਹਾਂ ਅਰਦਾਸ ਵਿਚ ਕਿ ਜੋ ਚੰਗਿਆਈਆਂ ਚੜ੍ਹਾਈ ਕਰ ਚੁਕੇ ਪ੍ਰਾਣੀ ਵਿਚ ਸਨ ਅਸੀਂ ਉਨ੍ਹਾਂ ਨੂੰ ਜੀਵਨ ਵਿਚ ਵਸਾਈਏ ।

—ਮਾਂ ਦੀ ਮਮਤਾ ਤੋਂ ਵਾਂਜੇ ਹੋ ਜਾਣਾ, ਛੋਟੀ ਤੋਂ ਵਡੀ ਉਮਰ ਤਕ ਦੇ ਲੋਕਾਂ ਲਈ ਘਾਟਾ ਹੁੰਦਾ ਹੈ ।

—ਸਾਡੀ ਅਰਦਾਸ ਹੈ ਸਤਿਗੁਰੂ ਮਾਤਾ ਜੀ ਨੂੰ ਅਪਣੇ ਚਰਨਾਂ ਵਿਚ ਨਿਵਾਸ ਬਖ਼ਸ਼ਣ ।

ਉਪ੍ਰੰਤ ਪ੍ਰੀਤਮ ਸਿੰਘ ਕਵੀ ਨੇ ਮਾਤਾ ਸਤਵੰਤ ਕੌਰ ਜੀ ਨਾਲ ਅਪਣੇ ਸੰਬੰਧਾਂ ਦਾ ਜ਼ਿਕਰ ਕਰਦਿਆਂ ਦੋ ਹੋਰ ਬੱਚਿਆਂ ਦਾ ਚੇਤਾ ਕੀਤਾ ਜਿਨ੍ਹਾਂ ਦੇ ਭੋਗ ਅੱਜ ਅਤੇ ਏਸੇ ਸਮੇਂ ਵਿਚ ਪਾਏ ਜਾ ਰਹੇ ਸਨ । ਕਵੀ ਨੇ ਆਖਿਆ :

—ਮੈਂ ਮਹਾਰਾਜ ਨਿਹਾਲ ਸਿੰਘ ਜੀ ਦਾ ਸੱਕਤਰ ਰਿਹਾ ਹਾਂ । ਕਾਫ਼ੀ ਸਮਾ ਮੈਂ ਲਾਹੌਰ ਵੀ ਮਹਾਰਾਜ ਜੀ ਪਾਸ ਜਾਂਦਾ ਰਿਹਾ ਹਾਂ, ਓਦੋਂ ਮਾਤਾ ਜੀ ਦੇ ਦਰਸ਼ਨ ਵੀ ਹੁੰਦੇ, ਸੇਵਾ-ਲਾਭ ਵੀ ਲੈਂਦਾ ।

—1929 ਦੀ ਸਰਬ ਭਾਰਤੀ ਕਾਂਗ੍ਰਸ ਦੇ ਮਹਾ ਸਮੇਲਨ ਸਮੇਂ ਬੇਬੇ ਸਤਵੰਤ ਕੌਰ ਅਤੇ ਬੀਬੀ ਕਰਤਾਰ ਕੌਰ (ਦੋਵੇਂ ਭੈਣਾਂ) ਨੇ ਆਪਣੀ ਸੱਸ ਮਾਤਾ ਜੀਉਣ ਕੌਰ ਜੀ ਨਾਲ ਮਿਲਕੇ ਇਤਿਹਾਸਕ ਅਤੇ ਯਾਦਗਾਰੀ ਸੇਵਾ ਕੀਤੀ ।

—ਸਿੱਖ ਗੁਰੂਆਂ ਦੇ ਇਤਿਹਾਸ ਵਿਚ ਕੋਈ ਮਿਸਾਲ ਐਸੀ ਨਹੀਂ ਕਿ ਉਹ ਅਪਣੇ ਸ਼ਰੀਕੇ ਨੂੰ ਵਿਰੋਧ ਰਹਿਤ ਕਰਕੇ ਅਪਣੇ ਨਾਲ ਮਿਲਾ ਸਕੇ ਹੋਣ ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ ਕਰਾਮਤ ਕਰ ਵਖਾਈ ਹੈ । ਮਹਾਰਾਜ ਨਿਹਾਲ ਸਿੰਘ ਪਰਵਾਰ ਨੂੰ ਇੰਜ ਅਪਣੇ ਨਾਲ ਲਗਾ ਲਿਆ ਹੈ ਕਿ ਜਿਵੇਂ ਕਦੇ ਵਿਛੜੇ ਵਿਰੋਧੀ ਰਹੇ ਹੀ ਨਹੀਂ ।

—ਮਾਤਾ ਸਤਵੰਤ ਕੌਰ ਜੀ ੮5 ਵੇਂ ਸਾਲ ਵਿਚ ਪੂਰੇ ਹੋਏ ਹਨ, ਸਾਨੂੰ ਅਫ਼ਸੋਸ ਨਹੀਂ, ਉਹ ਸਤਿਗੁਰੂ ਜੀ ਦੇ ਚਰਨਾਂ ਵਿਚ ਅਭੇਦ ਹਨ । ਮਾਤਾ ਜੀ ਨਾਲ ਸਤਿਗੁਰਾਂ ਦੇ ਸਨੇਹ ਦਾ ਹੀ ਇਹ ਕ੍ਰਿਸ਼ਮਾ ਹੈ ਕਿ ਸਵਰਗਵਾਸ ਵਾਲੇ ਦਿਨ ਅੰਮ੍ਰਿਤਸਰ ਦੀਵਾਲੀ ਵਰਗਾ ਮਹਤਵਪੂਰਣ ਮੇਲਾ ਛੱਡ ਕੇ ਵੀ ਆਪ ਦਿੱਲੀ ਪਹੁੰਚੇ । ਸ਼ਵ ਯਾਤਰਾ ਵਿਚ ਪੈਦਲ ਚਲੇ ਅਤੇ ਉਨ੍ਹਾਂ ਦੇ ਨਮਿਤ ਪਾਠ ਦਾ ਆਰੰਭ ਵੀ ਆਪ ਹੀ ਕੀਤਾ ਅਤੇ ਉਸੇ ਰਾਤ ਅੰਮ੍ਰਿਤਸਰ ਨੂੰ ਮੁੜ ਵੀ ਗਏ ।

ਫੇਰ ਸ: ਮਹਿੰਦਰ ਸਿੰਘ ਗਿੱਲ ਪ੍ਰਧਾਨ ਪੰਜਾਬ ਕਾਂਗ੍ਰਸ ਨੇ ਸ਼ਰਧਾਂਜਲੀ ਪੇਸ਼ ਕੀਤੀ :

—ਮਹਾਰਾਜ ਨਿਹਾਲ ਸਿੰਘ ਜੀ ਨੇ ਪੰਜਾਬ ਦੀ ਰਾਜ ਸਭਾ ਅਤੇ ਭਾਰਤ ਦੀ ਰਾਜ ਸਭਾ ਵਿਚ ਬਹੁਤ ਜ਼ਬਰਦਸਤ ਕੰਮ ਕੀਤਾ ਹੈ। ਉਹਨਾਂ ਦਾ ਗੁਣ ਸੀ ਕਿ ਉਹ ਹਰ ਉਮਰ ਦੇ ਲੋਕਾਂ ਨਾਲ ਘੁਲ ਮਿਲ ਜਾਂਦੇ ਸਨ। ਮਿਠ ਬੋਲੇ ਅਤੇ ਦੇਸ਼ ਭਗਤੀ ਭਰਪੂਰ ਸਨ। ਪੰਜਾਬ ਵਿਧਾਨ ਸਭਾ ਦਾ ਰੀਕਾਰਡ ਅਤੇ ਦੇਸ਼ ਦੀ ਪਾਰਲੀਮੈਂਟ ਦੇ ਰੀਕਾਰਡ ਨੂੰ ਫੋਲਿਆ ਜਾਵੇ ਤਾਂ ਉਹਨਾਂ ਦਾ ਦੇਸ਼ ਲਈ ਫ਼ਿਕਰ ਉਘੜ ਆਵੇਗਾ।

—ਮਾਤਾ ਜੀ ਉਨ੍ਹਾਂ ਦੇ ਸਹਿਯੋਗੀ ਸਨ। ਮਾਤਾ ਜੀ ਦੇ ਘਰੋਂ ਮਿਲਦੇ ਸਹਿਯੋਗ ਕਾਰਨ ਹੀ ਮਹਾਰਾਜ ਜੀ ਵਧ ਚੜ੍ਹ ਕੇ ਦੇਸ਼-ਸੇਵਾ ਕਰਦੇ ਰਹੇ।

—ਸਤਿਗੁਰੂ ਮਾਤਾ ਜੀ ਨੂੰ ਚਰਨਾਂ ਵਿਚ ਨਿਵਾਸ ਬਖ਼ਸ਼ਣ ਅਤੇ ਸ: ਸ਼ਮਸ਼ੇਰ ਸਿੰਘ ਜੀ ਤੇ ਪਰਵਾਰ ਨੂੰ ਭਾਣਾ ਮੰਨਣ ਦਾ ਬਲ ਬਖ਼ਸ਼ਣ। ਸ਼ਮਸ਼ੇਰ ਸਿੰਘ ਜੀ ਸਾਡੇ ਦੇਸ਼ ਦੇ ਵਡੇ ਅਫਸਰ ਰਹੇ ਹਨ। ਉਹਨਾਂ ਸਦਾ ਹੀ ਇਹ ਸੇਵਾ ਦੇਸ਼ ਭਗਤੀ ਭਰਪੂਰ ਕੀਤੀ ਹੈ।

ਸ: ਸੰਗਤ ਪੁਰੀ, ਸ: ਬੂਟਾ ਸਿੰਘ ਕਹਾਣੀਕਾਰ, ਸ: ਤਾਰਾ ਸਿੰਘ ਕਾਮਿਲ, ਜਗਦੀਸ਼ ਸਿੰਘ "ਵਰਿਆਮ" ਆਦਿ ਬਹੁਤ ਸਾਰੇ ਸੱਜਣ ਸ਼ਰਧਾਂਜਲੀਆਂ ਦੇਣੀਆਂ ਚਾਹੁੰਦੇ ਸਨ ਪਰ ਵਕਤ ਦੀ ਤੰਗੀ ਨੇ ਇੰਜ ਕਰਨ ਨਾ ਦਿਤਾ।

ਫਿਰ ਭੋਗ ਪੈਣੇ ਸ਼ੁਰੂ ਹੋਏ ਜੁ 3.30 ਤਕ ਚਲੇ। ਪਾਠੀ ਸਨ : ਸੰਤ ਕਰਤਾਰ ਸਿੰਘ ਬਲਿਹਾਰ ਜਾਵਾਂ, ਸੰਤ ਆਤਮਾ ਸਿੰਘ ਸਨਖਤਰਾ, ਸੰਤ ਅਮਰ ਸਿੰਘ ਨਿਰਮਾਣ ਅਤੇ ਜਥੇਦਾਰ ਸੇਵਾ ਸਿੰਘ ਜਗਾਧਰੀ।

ਇਸ ਤੋਂ ਪਿੱਛੋਂ ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ ਅਤੇ ਹਰਭਜਨ ਸਿੰਘ ਰਾਗੀ ਨੇ ਗੁਰੂ ਰਾਮਦਾਸ ਜੀ ਤੋਂ ਚਲੀ ਆ ਰਹੀ ਪ੍ਰੰਪਰਾ ਤੇ ਉਸ ਢੰਗ ਅਨੁਸਾਰ 'ਅਲਾਹਣੀਆਂ' ਦਾ ਗਾਇਨ ਕੀਤਾ।

## ਸਤਿਗੁਰੂ ਜੀ ਦਾ ਕਥਨ

ਸਭਨਾਂ ਤੋਂ 'ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ' ਅਖਵਾਕੇ ਸ੍ਰੀ ਸਤਿਗੁਰੂ ਜੀ ਨੇ ਫ਼ਰਮਾਇਆ : (ਸੰਖੇਪ)

—ਕਿਸ ਤਰ੍ਹਾਂ ਦੇ ਫੁਲ ਬੂਟੇ, ਖੁਸ਼ਬੂਦਾਰ ਫੁਲ ਅਤੇ ਫਲ ਸਤਿਗੁਰੂ ਰਾਮ ਸਿੰਘ ਦੇ ਬਾਗ਼ ਵਿਚ ਲਗੇ ਹੋਏ ਹਨ, ਇਹ ਤਾਂ ਸਤਿਗੁਰੂ ਹੀ ਜਾਣਦਾ ਹੈ, ਅਸੀਂ ਨਹੀਂ ਜਾਣ ਸਕਦੇ।

—ਕਵੀ ਜੀ ਦੇ ਦੱਸੇ ਅਨੁਸਾਰ ਬਹੁਤ ਸਾਰੇ ਲੋਕ ਇਹ ਵੀ ਚਾਹੁੰਦੇ ਹਨ ਕਿ ਉਹਨਾਂ ਦੇ ਜੀਉਂਦੇ ਜੀ ਉਨ੍ਹਾਂ ਦਾ ਅੰਤਮ ਸੰਸਕਾਰ (ਭੋਗ ਪਾਉਣਾ) ਵੀ ਕੀਤਾ ਜਾਇ, ਪਰ ਇਸ ਤੋਂ ਵੀ ਬਹੁਤਿਆਂ ਦੀ ਅਵਸਥਾ ਤਾਂ "ਦੇਸ ਕਮਾਵਨ, ਧਨ ਜੋਰਨ ਕੀ ਮਨਸਾ, ਬੀਚੇ ਨਿਕਸਿਓ ਸਾਸ" ਵਾਲੀ ਹੁੰਦੀ ਹੈ।

ਕਿਥੇ ਜਾਣਾ ਹੈ ਅੱਗੇ, ਇਹ ਸੋਚਣ ਦਾ ਉਨ੍ਹਾਂ ਨੂੰ ਵਿਹਲ ਹੀ ਨਹੀਂ ਮਿਲਦਾ। ਕੁਝ ਅਜਿਹੇ ਹੁੰਦੇ ਹਨ ਜੁ ਸੋਚਦੇ ਹਨ ਕਿ ਅਸਾਂ ਅੱਗੇ ਜਾਣਾ ਹੈ। ਪਰ ਉਹ ਅਪਣਾ ਸਮਾ ਨਹੀਂ ਦੱਸ ਸਕਦੇ। ਪਰ, ਕੁਛ ਹਨ ਜੁ ਅੱਗੇ ਜਾਣ ਦਾ ਸਮਾ ਦਿਨਾਂ ਘੰਟਿਆਂ, ਮਿੰਟਾਂ, ਸਕਿੰਟਾਂ ਤਕ ਦੱਸ ਜਾਂਦੇ ਹਨ, ਜਿਵੇਂ ਸ: ਅਮਰ ਸਿੰਘ ਸੰਤ ਇੰਜਨੀਅਰਿੰਗ ਵਰਕਸ (ਜਲੰਧਰ) ਵਾਲੇ। ਕਰਮ ਸਿੰਘ ਲਾਂਬੜੇ ਅੱਡੇ ਵਿਚ ਰਹਿਣ ਵਾਲੇ ਅਤੇ ਮੁਹਾਰਾਂ ਵਾਲੇ ਸੰਤਾਂ ਨੇ ਵੀ ਅਪਣੀ ਮਿਰਤੂ ਦੀ ਸੂਚਨਾ ਪਹਿਲਾਂ ਦਿਤੀ।

—ਇਕ ਪਾਸੇ ਮੰਦਰ, ਮਹਿਲ, ਮਾੜੀਆਂ, ਕਾਰਾਂ, ਫਸਟ ਕਲਾਸ ਦਾ ਖਾਣਾ ਪੀਣਾ ਅਤੇ ਹੋਰ ਸੈਂਕੜੇ ਸਹੂਲਤਾਂ, ਦੂਜੇ ਪਾਸੇ, ਰਹਿਣ ਨੂੰ ਥਾਂ ਨਹੀਂ, ਖਾਣ ਨੂੰ ਮੁਨਾਸਬ ਨਹੀਂ, ਪਹਿਨਣ ਨੂੰ ਲੀਰਾਂ ਹਨ, ਜਾਂ ਇਹ ਵੀ ਨਹੀਂ, ਉਹ ਸੜਕਾਂ ਦੇ ਫੁਟਪਾਥਾਂ ਤੇ ਸਉਂ ਜਾਂਦੇ ਹਨ, ਪਰ ਦੋਹਾਂ ਤਰ੍ਹਾਂ ਦੇ ਲੋਕਾਂ ਨੇ ਮਿਰਤੂ ਦੇ ਬਾਰਿਓਂ ਜ਼ਰੂਰ ਲੰਘਣਾ ਹੈ, ਅਤੇ ਜਿਵੇਂ ਫਸਟ ਕਲਾਸ ਤੇ ਇਕਾਨਮੀ ਕਲਾਸ ਦੇ ਹਵਾਈ ਜਹਾਜ਼ ਦੇ ਮੁਸਾਫ਼ਰ ਕਸਟਮ ਅਧਿਕਾਰੀਆਂ ਦੀ ਪੁਛ ਪੜਤਾਲ ਵਿਚੋਂ ਲੰਘਣੇ ਜ਼ਰੂਰੀ ਹਨ, ਇਸੇ ਤਰ੍ਹਾਂ ਸਾਨੂੰ ਵੀ ਧਰਮਰਾਜ ਦੀ ਅਦਾਲਤੋਂ ਲੰਘਣਾ ਪੈਣਾ ਹੈ। ਪਰ,

> ਲੇਖਾ ਦੇਣਾ ਸੁਹੇਲਾ, ਜਉ, ਦਿਲ ਸੂਚੀ ਹੋਇ।
> ਉਸ ਸਾਚੇ ਦੀਬਾਨ ਮਹਿ, ਪਲਾ ਨ ਪਕਰੈ ਕੋਇ।

ਸਾਨੂੰ ਇਸ ਪਾਸੇ ਦੀ ਪਹੁੰਚ ਕਰਨੀ ਚਾਹੀਦੀ ਹੈ। ਜਿੰਨਾ ਹੋ ਸਕੇ ਜਤਨ ਕਰਨਾ ਚਾਹੀਦਾ ਹੈ ਕਿ ਸਾਨੂੰ ਪਤਾ ਲਗ ਜਾਵੇ ਕਿ ਅਸਾਂ ਅੱਗੇ ਕਿਥੇ ਜਾਣਾ ਹੈ ਅਤੇ ਕਿਥੇ ਸਾਡੀ ਥਾਂ ਹੈ।

—ਅਸੀਂ ਹੁਣ ਅਪਣਾ ਆਪਾ ਛਡ, ਅਪਣੀ ਪਰੰਪਰਾ ਤਿਆਗ ਬਾਹਰ ਮੁਖੀ ਹੁੰਦੇ ਜਾਂਦੇ ਚਲੇ ਜਾ ਰਹੇ ਹਾਂ। ਧਨ ਪਦਾਰਥ ਦੀ ਚਰਚਾ, ਸਾਡੇ ਮੁੰਡੇ ਨੇ ਗੋਰੀ ਨਾਲ ਵਿਆਹ ਕਰਵਾ ਲਿਆ ਹੈ, ਉਹ ਵਧੀਆ ਨੂੰਹ ਹੈ ਆਦਿ ਵਿਚ ਰੁਝੇ ਹੋਏ ਅਸੀਂ ਅਪਣਾ ਆਪ ਭੁੱਲੀ ਜਾਂਦੇ ਹਾਂ। ਇਹ ਭੁੱਲ ਰਹੇ ਹਾਂ ਕਿ ਅਸਾਂ ਅੱਗੇ ਕਿਥੇ ਜਾਣਾ ਹੈ। ਸਾਡੀ ਜਾਗ ਵੀ ਓਦੋਂ ਖੁਲ੍ਹਦੀ ਹੈ, ਜਦੋਂ, "ਜਮ ਕਾ ਡੰਡ ਮੂੰਡ ਮਹਿ ਲਾਗੈ ਛਿਨ ਮਹਿ ਕਰੈ ਨਿਬੇਰਾ" ਵਾਲੀ ਗੱਲ ਹੋ ਜਾਂਦੀ ਹੈ। ਜਦੋਂ 'ਤੁਰ ਜਾਣ ਦਾ' ਅਲਾਰਮ ਵੱਜਿਆ ਫਿਰ ਸਾਨੂੰ ਸੁੱਤੇ ਰਹਿਣ ਦਾ ਬਹਾਨਾ ਨਹੀਂ ਮਿਲਣਾ। ਇਸ ਜਾਗ ਨਾਲੋਂ ਸਾਨੂੰ ਟਾਈਮਪੀਸ ਦੀ ਅਲਾਰਮ ਨਾਲ ਅਮ੍ਰਿਤ ਵੇਲੇ ਜਾਗ ਕੇ, ਇਸ਼ਨਾਨ ਕਰ, ਭਜਨ ਸਿਮਰਨ ਕਰਨਾ ਚਾਹੀਦਾ ਹੈ।

—ਬਿੱਲੀ ਓਸੇ ਮੂੰਹ ਨਾਲ ਅਪਣੇ ਬੱਚੇ ਚੁੱਕ ਕੇ ਲਿਜਾਂਦੀ ਹੈ, ਓਸੇ ਨਾਲ ਚੂਹੇ ਦਾ ਗਾਟਾ ਮਰੋੜਦੀ ਹੈ। ਜਮਰਾਜ ਦੇ ਹੇਰੂ ਵੀ ਇਸ ਪਰਕਾਰ ਕਰਦੇ ਹਨ, ਯਾਦ ਕਰਨ ਵਾਲਿਆਂ ਨੂੰ ਆਦਰ ਦਿੰਦੇ ਹਨ ਤੇ ਦੂਜੀ ਤਰ੍ਹਾਂ ਦੇ ਲੋਕਾਂ ਨੂੰ

ਬਿੱਲੀ ਦੇ ਚੂਹੇ ਫੜ ਕੇ ਲੈ ਜਾਣ ਵਾਂਗ ਲੈ ਜਾਂਦੇ ਹਨ ।

ਹਰਿ ਜਨ, ਸਿਮਰਿਉ ਹਿਰਦੈ ਰਾਮ ।
ਹਰਿ ਜਨ ਕਉ ਅਪਦਾ ਨਿਕਟਿ ਨ ਆਵੈ
ਆਦਰ ਦੇਵਤ ਜਾਮ ।

—ਸਾਨੂੰ ਸਭ ਨੂੰ ਸਵੇਰੇ ਉਠਣਾ, ਦਾਨ ਪੁੰਨ ਕਰਨਾ, ਅਪਣੇ ਹੱਕ ਦਾ ਦਾਨ ਕਰਨਾ, ਦੂਜੇ ਦੇ ਹਿਤਾਂ ਦੀ ਰਾਖੀ ਕਰਨੀ ਆਦਿ ਸੁਕ੍ਰਿਤ ਕਰਮ ਕਰਨੇ ਚਾਹੀਦੇ ਹਨ ।

ਉਆ ਮਹਲੀ ਪਾਵਹਿ ਤੂ ਬਾਸਾ ।
ਜਨਮ ਮਰਨ ਨਹਿ ਹੋਇ ਬਿਨਾਸਾ ।

ਸਤਿਗੁਰੂ ਜੀ ਨੇ ਤਮਾਮ ਆਏ ਹੋਏ ਵਿਅਕਤੀਆਂ ਦਾ ਧਨਵਾਦ ਕੀਤਾ, ਖ਼ਾਸ ਕਰ ਉਸਤਾਦ ਅਮਜਦ ਅਲੀ ਜੀ ਦਾ "ਜਿਨ੍ਹਾਂ ਨੇ ਅਪਣੇ ਪਿਤਾ ਜੀ ਤੋਂ ਸਰੋਦ ਸਿੱਖ ਕੇ ਏਨੀ ਮੁਹਾਰਤ ਹਾਸਲ ਕੀਤੀ ਹੈ ਕਿ ਮੈਨੂੰ ਜਿੰਨੀ ਸਮਝ ਹੈ ਉਸ ਮੁਤਾਬਕ ਦੁਨੀਆਂ ਵਿਚ ਉਹਨਾਂ ਦਾ ਸਾਨੀ ਨਹੀਂ ਦਿਸਦਾ ।" ਇਹ ਆਖਕੇ ਸ਼ਲਾਘਾ ਕੀਤੀ ।

ਸਤਿਗੁਰਾਂ ਬਚਨ ਕੀਤਾ : ਦੁਨਿਆਵੀ ਤੌਰ ਤੇ ਜੁ ਮੇਰਾ ਪਰਵਾਰ ਹੈ ਉਹ ਸਾਰਾ ਆਪ ਸਭ ਦਾ ਧਨਵਾਦ ਕਰਦਾ ਹੈ ।

3.35 ਹੋ ਚੁਕੇ ਸਨ । ਸਮਾਪਤੀ ਪਿੱਛੋਂ ਗੁਰੂ ਦੇ ਲੰਗਰ ਕੇ ਖੁਲ੍ਹੇ ਗੱਫੇ ਵਰਤੇ । ਕੜਾਹ ਪ੍ਰਸ਼ਾਦ ਵੀ ਹਰੇਕ ਨੂੰ ਪ੍ਰਾਪਤ ਹੋਇਆ ।

ਅਤੇ ਸਤਿਗੁਰੂ ਜੀ ਤਾਂ ਭੀੜਾਂ ਵਿਚਦੀ ਅਪਣਾ ਰਸਤਾ ਬਣਾਂਦੇ ਗੱਡੀ ਵਿਚ ਬੈਠ ਤੁਰਤ ਜੀਵਨ ਨਗਰ ਨੂੰ ਚਾਲੇ ਪਾ ਗਏ ।

## ਗਿਆਨੀ ਜੀ ਦੀ ਸ਼ਵ ਯਾਤਰਾ

ਅੱਜ ਸਵੇਰੇ 8 ਵਜੇ ਗਿਆਨੀ ਗੁਰਬਖ਼ਸ਼ ਸਿੰਘ ਜੀ ਦੀ ਸ਼ਵ ਯਾਤਰਾ ਪੰਜਾਬੀ ਬਾਗ਼ ਦੀ ਸ਼ਮਸ਼ਾਨ ਭੂਮੀ ਨੂੰ ਜਾਰੀ ਹੋਈ । ਰਮੇਸ਼ ਨਗਰ ਅਤੇ ਦੂਜੀਆਂ ਕਾਲੋਨੀਆਂ ਦੇ ਨਾਮਧਾਰੀ, ਗਿਆਨੀ ਜੀ ਦੇ ਪ੍ਰੇਮ, ਸੇਵਾ, ਕੀਰਤਨ ਆਦਿ ਨੂੰ ਚਿੱਤ ਵਿਚ ਰਖਦਿਆਂ ਏਨੀ ਗਿਣਤੀ ਵਿਚ ਜੁੜ ਗਏ ਕਿ, ਕਾਲੋਨੀ ਵਾਲੇ ਦੱਸਦੇ ਹਨ, ਦਿੱਲੀ ਵਿਚ ਕਿਸੇ ਨੂੰ ਵੀ ਏਨੀ ਸੰਗਤ ਦਾ ਇਕੱਠ ਨਹੀਂ ਮਿਲਿਆ । ਡੇਢ ਹਜ਼ਾਰ ਦੇ ਕਰੀਬ ਨਰ ਨਾਰ ਗਿਆਨੀ ਜੀ ਦੇ ਬਿਬਾਣ ਨਾਲ ਸਨ । 20-25 ਜਥੇਦਾਰ ਅੱਗੇ ਅੱਗੇ, ਤਕੜੇ ਜਥੇ ਨਾਲ, ਵਾਰੋ ਵਾਰ ਕੀਰਤਨ ਕਰਦੇ ਗਏ । ਦਰਸ਼ਕਾਂ ਨੂੰ ਇੰਜ ਪ੍ਰਤੀਤ ਦੇ ਰਿਹਾ ਸੀ ਜਿਵੇਂ ਦੇਸ਼ ਦਾ ਕੋਈ ਤਕੜਾ ਨੇਤਾ ਅੰਤਮ ਯਾਤਰਾ ਤੇ ਹੈ ।

ਦਿੱਲੀ ਦੀ ਸੰਗਤ ਨੇ ਗਿਆਨੀ ਜੀ ਦੇ ਪਰਵਾਰ ਦਾ ਕੋਈ ਆਰਥਕ ਪ੍ਰਬੰਧ ਕਰਨਾ ਵੀ ਸੋਚਿਆ ਹੈ । ਗਿਆਨੀ ਜੀ ਦੇ ਦੋ ਲੜਕੇ ਦੋਹਾਂ ਔਰਤਾਂ ਵਿਚੋਂ ਹਨ । ਉਹ ਅੱਜ ਕਲ ਛੋਟੀ ਪਤਨੀ ਤੇ ਛੋਟੇ ਲੜਕੇ ਨਾਲ ਰਹਿੰਦੇ ਸਨ ।

ਗਿਆਨੀ ਜੀ ਨਮਿਤ ਪਾਠ ਭੋਗ ਮੇਲੇ ਦੀ 25 ਨਵੰਬਰ ਨੂੰ ਪਰਵਾਨਗੀ ਮਿਲੀ ਹੈ ।

### ਵਧਾਈ ਡੇਲੀਗੇਸ਼ਨ

ਰਾਤੀਂ 7 ਕੁ ਵਜੇ ਸ: ਹਰਵਿੰਦਰ ਸਿੰਘ ਹੰਸਪਾਲ, ਸ: ਬਲਦੇਵ ਸਿੰਘ ਨੰ: 1 ਅਤੇ ਧਰਮਸਾਲਾ ਮੁਖੀ ਗੁਰਦੀਪ ਸਿੰਘ ਦੀ ਸਰਕਰਦਗੀ ਹੇਠ 15-20 ਨਾਮਧਾਰੀ ਜਵਾਨਾਂ ਦਾ ਇਕ ਡੇਲੀਗੇਸ਼ਨ ਬੀਬੀ ਇੰਦਰਾ ਗਾਂਧੀ ਨੂੰ ਉਹਦੀ ਚੋਣ ਸਫਲਤਾ ਤੇ ਵਧਾਈ ਦੇਣ ਗਿਆ।

ਬੀਬੀ ਦੀ ਕੋਠੀ 12 ਨੰ: ਤੁਗਲਕ ਰੋਡ ਤੇ ਹੋਰ ਵੀ 2-3 ਡੇਲੀਗੇਸ਼ਨ ਮੌਜੂਦ ਸਨ। ਭਾਵੇਂ ਮਹਾਰਾਜ ਜੀ ਅਤੇ ਹੰਸਪਾਲ ਨਿਜੀ ਤੌਰ ਤੇ ਕੱਲ ਵੀ ਵਧਾਈ ਦੇ ਕੇ ਆਏ ਸਨ ਪਰ ਬਲਦੇਵ ਸਿੰਘ-ਗੁਰਦੀਪ ਸਿੰਘ ਆਦਿ ਦੀ ਤਮੰਨਾ ਸੀ ਕਿ ਬੀਬੀ ਨੂੰ ਵਧਾਈ ਦੇਣ ਨਾਮਧਾਰੀ ਸੰਗਤ ਦਾ ਇਕ ਡੇਲੀਗੇਸ਼ਨ ਵੀ ਜਾਵੇ। ਸਬੱਬ ਨਾਲ ਠਾਕੁਰ ਉਦੇ ਸਿੰਘ ਜੀ ਵੀ ਏਥੇ ਮੌਜੂਦ ਸਨ, ਉਹ ਵੀ ਨਾਲ ਲੈ ਗਏ। ਉਨ੍ਹਾਂ ਦੁਆਰਾ ਬੀਬੀ ਜੀ ਨੂੰ ਉੱਨ ਦੀ ਮਾਲਾ ਪਹਿਨਾਈ ਗਈ। ਬੀਬੀ ਜੀ ਨੇ ਡੇਲੀਗੇਸ਼ਨ ਨਾਲ ਫੋਟੋ ਵੀ ਲੁਹਾਈ ਅਤੇ ਸਭਨਾਂ ਆਇਆਂ ਦਾ ਧੰਨਵਾਦ ਵੀ ਕੀਤਾ। ਇਸ ਡੇਲੀਗੇਸ਼ਨ ਵਿਚ ਸ਼ਾਮਲ ਹੇਠ ਲਿਖੇ ਸਰੀਰਾਂ ਦੇ ਨਾਮ ਯਾਦ ਹਨ। ਠਾਕਰ ਉਦੇ ਸਿੰਘ ਜੀ, ਸ: ਹੰਸਪਾਲ, ਸ: ਬਲਦੇਵ ਸਿੰਘ-ਸੰਤ ਗੁਰਦੀਪ ਸਿੰਘ ਢੋਡਾ, ਸ੍ਰੀ ਗੁਰਦੇਵ ਸਿੰਘ ਸਰੋਦ, ਸ੍ਰੀ ਹਰਭਜਨ ਸਿੰਘ ਸਿਤਾਰ, ਸ੍ਰੀ ਗੁਰਭਜਨ ਸਿੰਘ, ਪ੍ਰੀਤਮ ਸਿੰਘ ਕਵੀ-ਪੰਛੀ, ਮਨਮੋਹਣ ਸਿੰਘ ਪੰਡਿਤ, ਬੈਂਕੋਕ ਦੇ ਸੇਠ ਹਰਮਹਿੰਦਰ ਸਿੰਘ, ਬੈਂਕੋਕ ਦੇ ਹੀ ਸ: ਹਰਦੀਪ ਸਿੰਘ, ਸ: ਦਲਬੀਰ ਸਿੰਘ ਬਾਲੀ ਨਗਰ, ਸ: ਹਰਦੀਪ ਸਿੰਘ ਢੋਡਾ।

## 12 ਨਵੰਬਰ 1978, ਐਤਵਾਰ
## ਨਵੀਂ ਦਿੱਲੀ

### ਪ੍ਰਕਾਸ਼ ਦਿਨ ਸਤਿਗੁਰਾਂ ਦਾ

ਅੱਜ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਖੇ ਸਾਰਾ ਦਿਨ ਖ਼ੂਬ ਰੌਣਕਾਂ ਰਹੀਆਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਦਿਨ ਅੱਜ ਮਨਾਇਆ ਗਿਆ। ਥਿਤੀ ਵਾਰ ਦੇ ਹਿਸਾਬ ਨਾਲ ਅੱਜ ਵਾਲਾ ਦਿਨ ਹੀ ਬਣਦਾ ਸੀ।

ਪੰ: ਗੋਪਾਲ ਸਿੰਘ, ਜਥੇਦਾਰ ਸੇਵਾ ਸਿੰਘ ਦਿੱਲੀ ਅਤੇ ਜਥੇਦਾਰ ਗੁਰਦੀਪ ਸਿੰਘ ਰਘੁਬੀਰ ਨਗਰ ਨੇ ਹੱਲੇ ਦੇ ਦੀਵਾਨ ਲਾਕੇ ਹਰਿ ਜਸ ਕੀਤਾ ਅਤੇ ਗੁਰੂ-ਜੀਵਨ ਤੇ ਰੌਸ਼ਨੀ ਪਾਈ। ਪ੍ਰੀਤਮ ਸਿੰਘ ਕਵੀ ਨੇ ਵੀ ਸ੍ਰੀ ਸਤਿਗੁਰੂ ਜੀ ਨਾਲ ਬਿਤਾਇਆ ਬਚਪਨ ਯਾਦ ਕਰਵਾਇਆ। ਸ: ਜਗਦੀਸ਼ ਸਿੰਘ ਵਰਿਆਮ ਵੀ ਹਾਜ਼ਰ ਸੀ, ਉਸਨੇ ਵੀ ਸਤਿਗੁਰਾਂ ਦੀ ਨਿਜੀ ਮਹਾਨਤਾ ਤੇ ਵਿਚਾਰ ਪਰਗਟ ਕੀਤੇ। ਸੰਗਤ ਜੋਗ ਸਾਰੇ ਦਿਨ ਦਾ ਲੰਗਰ ਸੀ।

ਰਾਤ 12 ਵਜੇ ਤਕ ਪ੍ਰੋਗਰਾਮ ਜਾਰੀ ਰਿਹਾ। ਸਾਧ ਸੰਗਤ ਵਡੀ ਗਿਣਤੀ ਵਿਚ ਹਾਜ਼ਰ ਸੀ। ਦੇਸੀ ਘਿਉ ਦੇ ਕੜਾਹ ਪ੍ਰਸ਼ਾਦ ਨਾਲ ਸੰਗਤ ਦਾ ਸਤਿਕਾਰ ਕੀਤਾ ਗਿਆ। ਬਾਹਰ ਨਿਕਲਿਆਂ ਧਰਮਸਾਲਾ ਦੀ ਬਿਲਡਿੰਗ ਰੰਗ ਬਰੰਗੇ ਲਾਟੂਆਂ ਨਾਲ

ਜਗਮਗਾ ਰਿਹਾ ਸੀ ।

### 13 ਨਵੰਬਰ 1978, ਸੋਮਵਾਰ
### ਨਵੀਂ ਦਿੱਲੀ

## ਸਤ ਮੇਲਾ ਸਿੰਘ ਸਾਹਿਬਪੁਰਾ

ਕੱਲ ਰਾਤ ਦੇ ਐਲਾਨ ਅਨੁਸਾਰ ਅੱਜ ਰਾਤੀਂ ਸਾਹਿਬਪੁਰੇ ਦੇ ਸੰਤ ਮੇਲਾ ਸਿੰਘ ਜੀ ਦੇ ਘਰ ਪੰਡਿਤ ਗੋਪਾਲ ਸਿੰਘ ਹੁਰਾਂ ਦਾ ਪ੍ਰਭਾਵਸ਼ਾਲੀ ਦੀਵਾਨ ਸਜਿਆ । ਪੰਡਿਤ ਜੀ ਨੇ ਭਾਂਤ ਭਾਂਤ ਦੀਆਂ ਧਰਨਾਂ ਲਾ, ਤਰ੍ਹਾਂ ਤਰ੍ਹਾਂ ਦੀਆਂ ਸਾਖੀਆਂ ਅਤੇ ਕਥਾਨਕ ਸੁਣਾ ਚੋਖੀ ਰਾਤ ਤਕ ਸੰਗਤ ਨੂੰ ਨਿਹਾਲ ਕੀਤਾ । ਸੰਤ ਮੇਲਾ ਸਿੰਘ ਦੇ ਆਗ੍ਰਹਿ ਤੇ ਮੈਂ ਅਤੇ "ਵਰਿਆਮ" ਨੇ ਵੀ ਇਸ ਸਮਾਗਮ ਵਿਚ ਭਾਗ ਲਿਆ । ਸਭ ਤੋਂ ਪਹਿਲੋਂ ਜਥੇਦਾਰ ਗੁਰਦੀਪ ਸਿੰਘ ਅਤੇ ਜਥੇਦਾਰ ਸੇਵਾ ਸਿੰਘ ਜੀ ਨੇ ਹੱਲੇ ਦੇ ਦੀਵਾਨ ਸਜਾਏ । ਪੰਡਿਤ ਜੀ ਦੇ ਉਪ੍ਰੰਤ ਮੈਨੂੰ 20 ਕੁ ਮਿੰਟ ਸਮਾ ਮਿਲਿਆ, ਗੱਲ ਕਰਨ ਦਾ ਮੇਰਾ ਵਿਸ਼ਾ ਵਿਸ਼ਵਾਸ ਸੀ ।

ਸੰਤ ਮੇਲਾ ਸਿੰਘ ਜੀ ਨੇ ਪੁਰਾਣੇ ਨਾਮਧਾਰੀਆਂ ਵਾਂਗ ਸਾਰੀ ਸੰਗਤ ਦਾ ਪ੍ਰੇਮ ਪੂਰਵਕ ਜਲਪਾਨ ਕੀਤਾ ਅਤੇ ਜਥੇਦਾਰਾਂ ਨੂੰ ਮਾਣ ਦਿਤਾ । ਸੰਤ ਮੇਲਾ ਸਿੰਘ ਪਿੱਛੋਂ ਮਾਹੂੰ ਵਾਲ ਜ਼ਿ: ਜਲੰਧਰ ਦੇ ਹਨ ਅਤੇ ਸੰਤ ਰਤਨ ਸਿੰਘ ਬਾਂਦਰਾਂ ਵਾਲੀ ਖੂਹੀ, ਰਮੇਸ਼ ਨਗਰ ਦੇ ਚਾਚਾ ਜੀ ਲਗਦੇ ਹਨ ।

### 14 ਨਵੰਬਰ 1978, ਮੰਗਲਵਾਰ
### ਨਵੀਂ ਦਿੱਲੀ

## ਗੁਰੂ ਨਾਨਕ ਪਰਬ

ਅੱਜ ਗੁਰੂ ਨਾਨਕ ਜਨਮ ਪਰਬ ਹੈ । ਸਾਰੀ ਦਿੱਲੀ ਵਿਚ ਹੀ ਇਹ ਦਿਨ ਬੜੀ ਧੂਮਧਾਮ ਨਾਲ ਮਨਾਇਆ ਜਾਂਦਾ ਹੈ । ਨਾਮਧਾਰੀ ਸੰਗਤ, ਨਾਲ ਮਿਲਕੇ ਵੀ ਅਤੇ ਅਪਣੇ ਤੌਰ ਤੇ ਵੀ ਗੁਰਪਰਬ ਮਨਾ ਰਹੀ ਹੈ । ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸੰਤ ਹਰਭਜਨ ਸਿੰਘ-ਗੁਰਦੇਵ ਸਿੰਘ-ਰਤਨ ਸਿੰਘ ਢੋਡਾ ਦੇ ਜਥੇ ਨੇ ਕੀਤਾ ਫਿਰ ਸੰਤ ਗੁਰਦੀਪ ਸਿੰਘ, ਜਥੇਦਾਰ ਸੇਵਾ ਸਿੰਘ, ਪੰ: ਗੋਪਾਲ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੀ ਵਿਆਖਿਆ ਨਾਲ ਹੱਲੇ ਦੇ ਦੀਵਾਨ ਸਜਾਏ, 9 ਤੋਂ 2.30 ਵਜੇ ਤਕ ਸਮਾ ਇੰਜ ਬੀਤਿਆ । ਫੇਰ 4 ਤੋਂ 5 ਤਕ ਮਾਈਆਂ ਨੇ ਸ਼ਬਦ ਕੀਰਤਨ ਕੀਤਾ । ਰਾਤੀਂ 8 ਤੋਂ 9.30 ਜਥੇਦਾਰ ਸੇਵਾ ਸਿੰਘ ਜੀ ਦਾ ਸੁਰੀਲਾ ਕੀਰਤਨ ਅਤੇ ਗਿਆਨ ਵਰਧਕ ਵਖਿਆਨ ਸੀ ।

ਉਪ੍ਰੰਤ ਸ੍ਰੀ ਗੁਰਦੇਵ ਸਿੰਘ ਦਾ ਸਰੋਦ ਵਾਦਨ, ਮੇਰੇ ਆਰੰਭਕ ਸ਼ਬਦਾਂ ਨਾਲ ਹੋਇਆ । ਰਾਗ ਜੋਗ ਨੇ ਸ੍ਰੀ ਸਬਾਤ ਹੁਸੈਨ ਦੇ ਤਬਲੇ ਨਾਲ ਖ਼ੂਬ ਰੰਗਤ ਫੜੀ । ਸੁਰੀਲੀ ਤੇ ਚਮਕਦਾਰ ਆਈਟਮ ਰਹੀ ਇਹ ।

ਫਿਰ ਕਵੀ ਦਰਬਾਰ ਨੇ 12 ਵਜੇ ਰਾਤ ਤਕ ਰੰਗ ਬੰਨ੍ਹਿਆ ; ਕੜਾਹ ਪ੍ਰਸ਼ਾਦ ਅਤੇ ਲੰਗਰ ਖ਼ੂਬ ਵਰਤਿਆ ।

**15 ਨਵੰਬਰ 1978, ਬੁੱਧਵਾਰ**
**ਨਵੀਂ ਦਿੱਲੀ**

## ਸਤਿਗੁਰਾਂ ਦੀ ਆਮਦ

ਇੰਜ ਪਤਾ ਲਗਾ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਅੱਜ 11 ਵਜੇ ਟ੍ਰਕ ਉਪਰੇਟਰ ਸ: ਗੁਰਬਖ਼ਸ਼ ਸਿੰਘ ਰੌਸ਼ਨਆਰਾ ਰੋਡ ਵਾਲਿਆਂ ਦੇ ਪ੍ਰਸ਼ਾਦ ਛਕਣਗੇ ਅਤੇ ਆਰਾਮ ਵੀ ਉਸਦੇ ਨਿਵਾਸ ਤੇ ਫ਼ਰਮਾਣਗੇ ।

ਪਰ ਜਦੋਂ ਮੈਂ ਗੁਰਦੇਵ ਸਿੰਘ ਸਰੋਦ ਨਾਲ 12 ਵਜੇ 1-6 ਬੀ ਪੂਸਾ ਰੋਡ ਪੁਜਾ ਤਾਂ ਸੇਠ ਸਪੁਤਰ ਸ਼ੇਰ ਸਿੰਘ ਨੇ ਦੱਸਿਆ : ਅਜੇ ਤਾਂ ਸਤਿਗੁਰੂ ਜੀ ਦਾ ਪਤਾ ਨਹੀਂ ਲਗ ਰਿਹਾ । ਉਹ ਨਾ ਰੌਸ਼ਨਆਰਾ ਰੋਡ ਤੇ ਹਨ, ਨਾ ਹੀ ਦਿੱਲੀ ਦੇ ਹੋਰ ਖ਼ਾਸ ਮੁਕਾਮਾਂ ਤੇ । ਅਸੀਂ ਬੇ ਫ਼ਿਕਰ ਹੋ ਮਹਿਤਿਆਂ ਦੇ ਚਲੇ ਗਏ ਅਤੇ ਫਿਰ ਰਿਖੀ ਰਾਮ ਐਂਡ ਸਨਜ਼ ਦੇ । ਗੁਰਦੇਵ ਸਿੰਘ ਦੀ ਪ੍ਰੇਰਣਾ ਨਾਲ ਲਾਲਾ ਬਿਸ਼ਨ ਦਾਸ ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ, ਸੰਗੀਤਕਾਰਾਂ ਦੇ ਉਪਰਵਾਰ ਸਾਹਵੇਂ ਰਟਕੇ ਲਾਉਣੀ ਮੰਨ ਗਿਆ ਹੈ । ਫੋਟੋ ਹੰਸਪਾਲ ਜੀ ਨੇ ਲਿਆਕੇ ਦੇਣੀ ਹੈ ।

3 ਕੁ ਵਜੇ ਫੇਰ ਕੋਠੀ ਪੂਸਾ ਰੋਡ ਪੁਜੇ । ਸਤਿਗੁਰੂ ਜੀ ਪ੍ਰਸ਼ਾਦ ਛਕ ਆਏ ਸਨ, ਪਰ ਆਪ ਦਿੱਲੀ ਵਿਚ ਦਾਖ਼ਲ ਹੀ 1 ਵਜੇ ਹੋਏ ਸਨ । ਇਸ ਘੜੀ ਵਿਰਲੇ ਟਾਵੇਂ ਸਿੱਖਾਂ ਦੀਆਂ ਬੇਨਤੀਆਂ ਸੁਣੀਆਂ ਜਾ ਰਹੀਆਂ ਸਨ । ਸੇਠ ਸੰਤ ਕਰਤਾਰ ਸਿੰਘ ਚਾਵਲਾ ਸਿਆਮ ਵਾਲੇ ਸਤਿਗੁਰਾਂ ਦੇ ਅੰਦਰੋਂ ਨਿਕਲੇ ਤਾਂ ਮੈਂ ਬੂਹੇ ਦੀ ਝੀਤ ਖੋਲ੍ਹ ਅੰਦਰ ਝਾਕਿਆ ।

## ਸ਼ੌਕ ਦੀ ਪੁਸਤਕ

ਵਿਛੇ ਹੋਏ ਮੰਜੇ ਤੇ ਨੰਗੀਆਂ ਲੱਤਾਂ ਲਮਕਾਈ, ਗਲ ਸਫ਼ੈਦ ਖੱਦਰ ਦੇ ਵਸਤਰ, ਸੀਸ ਤੇ ਟਸਰੀ ਦੀ ਦਸਤਾਰ ਵਲ੍ਹੇਟੀ ਬੈਠੇ ਸਨ । ਨੇਤਰ ਮਿਲੇ ਤਾਂ ਅੰਦਰ ਆਉਣ ਦਾ ਇਸ਼ਾਰਾ ਹੋ ਗਿਆ । ਕੋਲ ਬੈਠੇ ਸਨ ਹੰਸਪਾਲ ਅਤੇ ਪੂਰਬਾ ।

ਸਤਿਗੁਰਾਂ ਮੇਰੇ ਵਲ ਇਕ ਚਿੱਟਾ ਪਲਾਸਟਿਕ-ਥੈਲਾ ਵਧਾਇਆ ਅਤੇ ਕਹਿਣ ਲਗੇ : ਇਹ ਗੁਰਬਖ਼ਸ਼ ਸਿੰਘ ਸ਼ੌਕ ਦੀਆਂ ਰਚਨਾਵਾਂ ਹਨ । ਕਈ ਤਰ੍ਹਾਂ ਦੇ ਕਾਗਜ਼ ਹੋਣਗੇ । ਠੀਕ ਠਾਕ ਕਰ ਲੈਣੇ । ਅਤੇ ਅਹਿ ਉਸਦੀ ਕਾਵਿ-ਪੁਸਤਕ ਹੈ । ਪੁਸਤਕ ਵਖਾਂਦਿਆਂ ਖਰੜੇ 'ਚੋਂ ਦੋ ਤਿੰਨ ਕਵਿਤਾਵਾਂ ਆਪ ਪੜ੍ਹਕੇ ਸੁਣਾਈਆਂ ।

ਸ: ਗੁਰਬਖ਼ਸ਼ ਸਿੰਘ ਸ਼ੌਕ ਦੀ ਲਿਖਤ ਬੜੀ ਸੋਹਣੀ ਹੈ । ਕਵਿਤਾ ਲਈ ਵੀ ਉਸ ਅਨੇਕਾ ਸਮਝਾਊ ਵਿਸ਼ੇ ਚੁਣੇ ਹੋਏ ਹਨ । ਸ਼ੌਕ ਜੀ ਪਹਿਲਾਂ ਅਫਰੀਕਾ ਵਿਚ ਰਹਿੰਦੇ ਹੁੰਦੇ ਸਨ, ਫਿਰ ਭਾਰਤ ਆਏ । ਫਗਵਾੜੇ ਰਹਿ ਕੇ ਇਕ ਪੱਤਰ ''ਜਗ ਮਗ''

ਜਾਰੀ ਕੀਤਾ ਏਥੋਂ ਉਦਾਸ ਹੋ ਕੇ ਇੰਗਲੈਂਡ ਚਲੇ ਗਏ। ਕੁਛ ਪਦਾਰਥਕ ਹਾਲਾਤ ਠੀਕ ਹੋਏ ਤਾਂ ਸਰੀਰ ਰੋਗੀ ਹੋ ਗਿਆ। ਢਿਲਕਦਾ ਢਿਲਕਦਾ ਪਿਛਲੇ ਸਾਰ ਮਿਰਤੂ ਦੇ ਮੂੰਹ ਜਾ ਪਿਆ।

ਮੇਰੇ ਪੁੱਛਣ ਤੇ ਸਤਿਗੁਰਾਂ ਦੱਸਿਆ : ਇਹ ਸਾਮਾਨ ਸ਼ੌਕ ਦਾ ਲੜਕਾ ਜਗਦੀਸ਼ ਸਿੰਘ ਦੇ ਗਿਆ ਹੈ। ਜਗਦੀਸ਼ ਤਾਂ ਸਾਡੇ ਨਾਲ ਹੈ, ਬਾਕੀ ਦੇ ਮੁੰਡੇ ਯੂਰਪੀ ਸਭਿਅਤਾ ਦਾ ਸ਼ਿਕਾਰ ਹੋ ਗਏ ਹਨ।

ਮੈਨੂੰ ਇਹ ਸਾਰੀ ਸਮਗਰੀ ਦੇ ਦਿਤੀ ਗਈ।

## ਦੁਖ ਸੁਖ ਦੁਇ ਦਰ ਕਪੜੇ

ਸ੍ਰੀ ਗੁਰਭਜਨ ਸਿੰਘ ਨਾਮਧਾਰੀ ਟ੍ਰੈਵਲਜ਼ ਆਇਆ ਤਾਂ ਸੱਚੇ ਪਾਤਸ਼ਾਹ ਜੀ ਨੇ ਉਸਨੂੰ ਆਖਿਆ : ਗੁਰਮਖ ਸਿੰਘ (ਹਜ਼ੂਰੀ) ਡਰਾਈਵਰ ਦਾ ਲੜਕਾ ਸਖਤ ਬਿਮਾਰ ਛੱਡ ਕੇ ਆਇਆ ਹਾਂ। ਭੈਣੀ ਸਾਹਿਬੋਂ ਉਹਦੀ ਖ਼ਬਰ ਸੁਰਤ ਚਾਹੁੰਦਾ ਹਾਂ। ਦਿੱਲੀ-ਲੁਧਿਆਣਾ ਟੈਲੀਫ਼ੋਨ ਲਾਈਨ ਖ਼ਰਾਬ ਹੈ। ਅੰਮ੍ਰਿਤਸਰ ਵਾਲਿਆਂ ਨੂੰ ਫੋਨ ਕਰਕੇ ਲੁਧਿਆਣੇ, ਬੱਚੇ ਦੀ ਦਰਿਆਫ਼ਤ ਕਰਕੇ, ਹਾਲਤ ਦੱਸੀ ਜਾਵੇ। ਤੂੰ ਫ਼ੋਨ ਕਰ ਅੰਮ੍ਰਿਤਸਰ। ਅਤੇ ਗੁਰਭਜਨ ਸਿੰਘ ਫ਼ੋਨ ਦੇ ਨੰਬਰ ਘੁਮਾਣ ਲਗ ਪਿਆ।

ਮੈਨੂੰ ਸਤਿਗੁਰੂ ਜੀ ਨੇ ਦੱਸਿਆ : ਤਰਸੇਮ ਸਿੰਘ (ਨਿਜੀ ਸਕੱਤਰ) ਦੇ ਲੜਕਾ ਹੋਇਆ ਹੈ। ਗੁਰਮੁਖ ਸਿੰਘ ਦਾ ਲੜਕਾ ਬਿਮਾਰ ਬਹੁਤ ਹੋ ਗਿਆ ਹੈ। ਅਰਥਾਤ ਖ਼ੁਸ਼ੀ ਅਤੇ ਗ਼ਮੀ ਨਾਲੋ ਨਾਲ ਹਨ।

ਮੈਂ ਸਤਿਗੁਰੂ ਜੀ ਨੂੰ ਤਰਸੇਮ ਸਿੰਘ ਦੇ ਘਰ ਲੜਕਾ ਹੋਣ ਦੀ ਵਧਾਈ ਦਿਤੀ।

## ਪ੍ਰਧਾਨ ਜਸਪਾਲ ਸਿੰਘ ਵਲੋਂ ਬੇਫ਼ਿਕਰੀ

ਸ੍ਰੀ ਸਤਿਗੁਰੂ ਜੀ ਨੇ, ਪਾਸ ਆ ਖਲੋਤੇ, ਸਾਬਕਾ ਸੇਵਕ, ਗੁਲਜ਼ਾਰ ਸਿੰਘ ਨੂੰ ਪੁੱਛਿਆ : ਜਸਪਾਲ ਸਿੰਘ (ਪ੍ਰਧਾਨ ਥਾਈਲੈਂਡ ਦੀ ਸੰਗਤ) ਦਾ ਕਿਧਰੋਂ ਫ਼ੋਨ ਆਇਆ ਹੈ ਕਿ ਨਹੀਂ, ਯੂ. ਪੀ. ਜਾਣ ਬਾਰੇ ? ਮੈਂ ਦੱਸਿਆ ਕਿ ਉਸਦੀ ਚਿੱਠੀ ਰਾਤੀਂ ਹੀ ਮੈਨੂੰ ਮਿਲੀ ਹੈ। ਉਹ ਆਪ ਨੂੰ ਫ਼ੋਨ ਕਰਨ ਦੇ ਜਤਨ ਕਰਦਾ ਰਿਹਾ, ਸ਼ਾਇਦ ਅੱਜ ਕੋਈ ਆ ਹੀ ਜਾਏ—ਪਰ ਉਹ ਕੁਛ ਜ਼ਰੂਰੀ ਸਰਕਾਰੀ ਕੰਮ ਆ ਪੈਣ ਕਰਕੇ ਭਾਰਤ ਨਹੀਂ ਆ ਰਿਹਾ।

ਸਤਿਗੁਰਾਂ ਫ਼ਰਮਾਇਆ : ਮੇਰੀ ਡਿਊਟੀ ਮੁੱਕੀ। ਉਹਨਾਂ ਦੇ ਫਾਰਮ ਦੀ ਕੋਈ ਪਰੇਸ਼ਾਨੀ ਸੀ, ਮੈਂ ਅਪਣੇ ਸਿਰ ਲੈਣ ਨੂੰ ਤਿਆਰ ਸਾਂ—ਜੇ ਉਹ ਆਇਆ ਹੀ ਨਹੀਂ ਤਾਂ ਮੈਂ ਬੇਫਿਕਰ ਹੋ ਗਿਆ।

## ਅਵਿਨਾਸ਼ ਆਜ਼ਾਦ

''ਅਵਿਨਾਸ਼ ਆਜ਼ਾਦ (ਸੰਪਾਦਕ, ਸੰਦੇਸ਼ ਇੰਟਰਨੈਸ਼ਨਲ, ਯੂ. ਕੇ.) ਦੀ ਚਿਟ ਆਈ ਸੀ, ਤਰਸੇਮ ਪਾਸ ਹੈ, ਉਹ ਮੈਨੂੰ ਮਿਲਣਾ ਚਾਹੁੰਦਾ ਹੈ। ਨਾ ਉਹ ਆ ਸਕਿਆ

ਹੈ ਤੇ ਨਾ ਮੈਂ ਅੰਮ੍ਰਿਤਸਰ ਦੇ ਦਿਹਾਤੀ ਦੌਰੇ ਕਾਰਨ ਉਸਨੂੰ ਮਿਲ ਸਕਿਆ ਹਾਂ, ਉਸਨੂੰ ਫ਼ੋਨ ਕਰਨਾ ਹੈ।'' (ਫ਼ੋਨ ਬਾਰੇ ਸ: ਹੰਸਪਾਲ ਦੇ ਜ਼ਿਮੇ ਲਾਇਆ ਕਿ ਉਹ ਕੰਟੇਕਟ ਕਰੇ) ਸਤਿਗੁਰੂ ਜੀ ਨੇ ਮੈਨੂੰ ਦੱਸਿਆ। ਮੈਂ ਵਜ਼ਾਹਤ ਕੀਤੀ। ਅਵਿਨਾਸ਼ ਨੇ ਮੈਨੂੰ ਵੀ 7 ਜਾਂ 8 ਤਾਰੀਖ਼ ਨੂੰ ਮਿਲਣ ਬਾਰੇ ਫ਼ੋਨ ਕੀਤਾ ਸੀ। ਅਸਾਂ ਰਾਤੀਂ, ਮੇਰੇ ਘਰ, ਮਿਲਣਾ ਸੀ ਪਰ ਰਾਤੀਂ ਹੀ ਦੋਬਾਰਾ ਫ਼ੋਨ ਆ ਗਿਆ, ਉਸਨੂੰ ਬੰਬਈ ਇਕ ਜ਼ਰੂਰੀ ਕੰਮ ਲਈ ਜਾਣਾ ਪੈ ਗਿਆ ਹੈ ਅਤੇ ਉਸਨੇ ਕਿਉਂਕਿ ਇੰਦਰਾ ਗਾਂਧੀ ਨਾਲ 12 ਨਵੰਬਰ ਨੂੰ ਇੰਗਲੈਂਡ ਵਾਸਤੇ ਉਡਣਾ ਸੀ, ਇਸ ਲਈ ਉਹ ਅਪਣੇ ਝਮੇਲੇ ਵਿਚ ਹੀ ਰਿਹਾ ਹੈ, ਕਿਸੇ ਨੂੰ ਵੀ ਮਿਲ ਨਹੀਂ ਸਕਿਆ।

ਸ: ਅਵਤਾਰ ਸਿੰਘ 'ਆਜ਼ਾਦ' ਦਾ ਇਹ ਲੜਕਾ, ਜਦੋਂ ਉਹਨਾਂ ਦੀ ਤੀਜੀ ਪਤਨੀ ਬੀਬੀ ਮਹਿੰਦਰ ਕੌਰ ਦੁਆਰਾ, ਲਾਹੌਰ ਦੀ ਭਾਰਤ ਨਗਰ ਆਬਾਦੀ ਵਿਚ ਪੈਦਾ ਹੋਇਆ ਤਾਂ ਉਸ ਦਾ ਨਾਮ ਧਰਨ ਬਾਰੇ 'ਆਜ਼ਾਦ' ਸ਼ਾਇਰ ਨੇ ਕਿਹਾ ਸੀ :

ਅਮਰ, ਅਜੋਨੀ, ਨਿਰਵਿਕਾਰ, ਅਕੁਲ, ਅਚਲ, ਅਵਿਨਾਸ਼।
ਉਹੀ ਪਿਆਰਾ ਕਰ ਰਿਹਾ, ਹਰ ਥਾਂ ਤੇ ਪਰਕਾਸ਼।

ਅਤੇ ਜਦੋਂ ਮਹਿੰਦਰ ਕੌਰ ਦੀ ਕੁਖੋਂ ਹੀ ਦੂਜੇ ਪੁੱਤਰ ਨੇ ਜਨਮ ਲਿਆ, ਉਸਦਾ ਨਾਮ ਪ੍ਰਕਾਸ਼ ਰਖਿਆ। ਇਹ ਦੋਵੇਂ ਜਲੰਧਰ ਦੇ ਪੰਜਾਬੀ ਦੇ ਪ੍ਰਮੁਖ ਰੋਜ਼ਾਨਾ ਪੱਤਰ "ਅਜੀਤ" ਵਿਚ, ਪਹਿਲਾ ਸੰਪਾਦਕ, ਦੂਜਾ ਆਰਟਿਸਟ ਦੇ ਤੌਰ ਤੇ ਕੰਮ ਕਰਦੇ ਰਹੇ। ਫਿਰ ਅਵਿਨਾਸ਼ 75-76 ਵਿਚ ਕਿਤੇ ਸਤ ਭਮਰਾ ਯੂ. ਕੇ. ਦੇ ਅਖ਼ਬਾਰ ਦਾ ਸੰਪਾਦਕ ਜਾ ਲਗਾ, ਜਦੋਂ ਕਿ ਮੁਢ ਵਿਚ ਉਸਨੂੰ 'ਦੇਸ ਪ੍ਰਦੇਸ' ਯੂ. ਕੇ. ਦੇ ਤਰਸੇਮ ਨੇ ਭਾਰਤੋਂ ਬੁਲਾਇਆ ਸੀ।

ਸ: ਅਵਤਾਰ ਸਿੰਘ 'ਆਜ਼ਾਦ' ਦੇ ਵੀ ਸਤਿਗੁਰੂ ਜੀ ਨਾਲ ਨੇੜੇ ਦੇ ਤਅਲੁਕਾਤ ਸਨ, ਫਿਰ ਅਵਿਨਾਸ਼ ਪ੍ਰਕਾਸ਼ ਨੂੰ ਵੀ ਸਰਪ੍ਰਸਤੀ ਹਾਸਲ ਰਹੀ।

## ਗੱਲ ਮੁੜ ਸ਼ੌਕ ਦੀ

ਸਤਿਗੁਰੂ ਜੀ ਜਦੋਂ ਸ਼ੌਕ ਦੀਆਂ ਕਵਿਤਾਵਾਂ ਪੜ੍ਹ ਕੇ ਸੁਣਾ ਰਹੇ ਸਨ ਤਦ ਸ: ਸੁਰਿੰਦਰ ਸਿੰਘ ਮਨਚੰਦਾ ਵੀ ਆ ਗਿਆ। ਉਸਨੇ ਦੋ ਕੁ ਨਜ਼ਮਾਂ ਸੁਣ ਕੇ ਪ੍ਰਸਿਧ ਪੰਜਾਬੀ ਕਵੀ ਈਸ਼ਰ ਸਿੰਘ ਭਾਈਆ ਦਾ ਹਾਸ ਰਸੀ ਕਵੀ ਵਜੋਂ ਨਾਮ ਲਿਆ। ਸਤਿਗੁਰੂ ਜੀ ਨੇ ਵਿਨੋਦ ਕੀਤਾ : ਈਸ਼ਰ ਸਿੰਘ ਭਾਈ ਆ। ਅਜਿਹੇ ਪਦ ਛੇਦ, ਸੰਧੀ ਵਿਛੇਦ, ਸ਼ਬਦਾਵਲੀ ਨੂੰ ਅਗੇਤ ਪਿਛੇਤ ਦੇ ਕੇ ਸਤਿਗੁਰੂ ਅਨੇਕਾ ਵਿਅੰਗ ਵਿਨੋਦ ਪੈਦਾ ਕਰ ਲੈਂਦੇ ਹਨ।

ਮੇਰੇ ਪੁੱਛਣ ਤੇ ਦੱਸਿਆ ਗਿਆ ਕਿ ਜ਼ਗਦੀਸ਼ ਸਿੰਘ ਸ਼ੌਕ ਸਪੁਤਰ ਨੇ ਅਪਣੇ ਕਿਸੇ ਕਾਰਨ ਨਮਿਤ ਭੈਣੀ ਸਾਹਿਬ ਵਿਚ ਇਕ ਅਖੰਡ ਪਾਠ ਦਾ ਅੱਜ ਸਵੇਰੇ ਹੀ ਭੋਗ ਪੁਆਇਆ ਹੈ।

## ਪਿਛਲਾ ਪ੍ਰੋਗਰਾਮ

ਸਤਿਗੁਰੂ ਜੀ 4 ਕੁ ਵਜੇ ਉਠ ਕੇ ਮੁੜ ਇਸ਼ਨਾਨ ਪਾਣੀ ਕਰਕੇ ਤਿਆਰ ਹੋਣ ਲਗੇ ਤਾਂ ਮੈਨੂੰ ਸਾਬਕਾ ਸੇਵਕ ਸ੍ਰੀ ਗੁਲਜ਼ਾਰ ਸਿੰਘ ਮਿਲ ਪਿਆ। ਉਸਨੇ ਸਤਿਗੁਰੂ ਜੀ ਦੇ ਬੀਤੇ ਤਿੰਨ ਦਿਨਾਂ ਬਾਰੇ ਦੱਸਿਆ : ਸਤਿਗੁਰੂ ਜੀ ਨੇ 12 ਨਵੰਬਰ ਨੂੰ ਜੀਵਨ ਨਗਰ ਵਿਖੇ ਦਰਸ਼ਨ ਦਿਤੇ। 13 ਨਵੰਬਰ ਨੂੰ ਸਵੇਰੇ ਆਸਾ ਦੀ ਵਾਰ ਦਾ ਕੀਰਤਨ, ਗੁਰੂ ਕੀ ਹਜ਼ੂਰੀ ਵਿਚ ਸੰਤ ਨਗਰ ਹੋਇਆ। ਇਹ ਦੀਵਾਨ ਸੰਤ ਬਲਵਿੰਦਰ ਸਿੰਘ ਬਾਜਵਾ ਦੀ ਛੋਟੀ ਭੈਣ ਬਲਬੀਰ ਦੇ ਘਰ ਦੋ ਲੜਕੀਆਂ ਪਿੱਛੋਂ ਪ੍ਰਥਮ ਸਪੁਤਰ ਹੋਣ ਦੀ ਖੁਸ਼ੀ ਵਿਚ ਸੀ, ਇਕ ਅਖੰਡ ਪਾਠ ਦਾ ਭੋਗ ਵੀ ਪਿਆ।

ਏਸੇ ਦਿਨ 11.15 ਵਜੇ ਦਮਦਮਾ (ਸਰਸਾ) ਵਿਚ ਟ੍ਰੇਡਰਜ਼ ਬੈਂਕ ਦੀ ਸ਼ਾਖਾ ਦਾ ਉਦਘਾਟਨ ਸ੍ਰੀ ਸਤਿਗੁਰੂ ਜੀ ਦੁਆਰਾ ਹੋਇਆ। ਏਥੇ ਸਥਾਪਤ ਅਮਲੇ ਫੈਲੇ ਬਿਨਾ ਬੈਂਕ ਦੇ ਜੈਨਰਲ ਮੈਨੇਜਰ ਸ੍ਰੀ ਸਾਹਨੀ ਅਤੇ ਡਾਇਰੈਕਟਰਾਂ ਵਿਚੋਂ ਸ: ਹਰਵਿੰਦਰ ਸਿੰਘ ਹੰਸਪਾਲ ਵੀ ਆਏ ਹੋਏ ਸਨ।

2 ਵਜੇ ਦੇ ਕਰੀਬ ਜਿੱਨਿੰਗ ਮਿਲ ਜੀਵਨ ਨਗਰ ਵਿਚ ਦਰਸ਼ਨ ਦਿਤੇ। ਏਥੇ ਸ: ਸੇਵਾ ਸਿੰਘ, ਸੇਠ ਕਿਰਪਾਲ ਸਿੰਘ-ਸੇਠ ਮਹਿੰਦਰ ਸਿੰਘ ਨਾਲ ਕੁਝ ਸਮਾ ਬਤੀਤ ਕਰਕੇ ਫਿਰ ਜੀਵਨ ਨਗਰੋਂ ਹੋ, ਵਡ ਤੀਰਥ ਦੇ ਮੇਲੇ ਵਾਸਤੇ ਤਿੰਨ ਵਜੇ ਚਲੇ। ਰਾਤ ਦੇ ਦੀਵਾਨ ਵਿਚ ਦਰਸ਼ਨ ਦਿਤੇ। ਮਾਲਵੇ ਦੇ ਸਿੰਘਾਂ ਨਾਲ ਬਚਨ ਕਰਦਿਆਂ ਰਾਤ ਦੇ ਦੋ ਵਜ ਗਏ। ਫਿਰ ਇਕ ਘੰਟਾ ਆਰਾਮ ਕਰਕੇ, ਉਠਕੇ ਸ਼ਨਾਨ ਪਾਣੀ ਕਰਕੇ ਸ੍ਰੀ ਭੈਣੀ ਸਾਹਿਬ ਨੂੰ ਚਲ ਪਏ।

ਭੈਣੀ ਸਾਹਿਬ ਪਹੁੰਚਦਿਆਂ ਆਸਾ ਦੀ ਵਾਰ ਦਾ ਕੀਰਤਨ ਹੋ ਚੁਕਾ ਸੀ। ਹੁਣ ਇਕ ਆਨੰਦ ਕਾਰਜ ਹੋਣਾ ਸੀ, ਸ. ਮਹਿੰਦਰ ਸਿੰਘ ਪ੍ਰੀਤ ਬੈਂਕੋਕ ਵਾਲੇ ਦੇ ਸਾਲੇ ਦਾ। ਪ੍ਰੀਤ-ਪਤਨੀ ਬੇਅੰਤ ਕੌਰ ਥਾਈਲੈਂਡ ਤੋਂ ਉਚੇਚਿਆਂ ਆਈ ਹੋਈ ਸੀ। ਸਤਿਗੁਰੂ ਜੀ ਨੇ ਇਸ ਆਨੰਦ ਕਾਰਜ ਸਮੇਂ ਪਹੁੰਚਣ ਦਾ ਵਚਨ ਦਿਤਾ ਹੋਇਆ ਸੀ। ਬੱਚਿਆਂ ਨੇ ਉਠ ਕੇ ਨਮਸਕਾਰ ਕੀਤੀ, ਲਾਵਾਂ ਹੋ ਚੁਕੀਆਂ ਸਨ। ਲੜਕੇ ਦਾ ਨਾਮ ਸ: ਬਲਰਾਮ ਸਿੰਘ ਅਤੇ ਲੜਕੀ ਮੰਡੀ ਦੀ ਸੀ ਸ: ਅਮਰ ਸਿੰਘ ਖਰਬੰਦਾ ਦੀ ਦੋਹਤਰੀ। ਸਾਰੀ ਸੰਗਤ ਅਤੇ ਖ਼ਾਸ ਕਰ ਬੈਂਕੋਕ ਵਾਸੀਆਂ ਅਤੇ ਆਨੰਦ ਕਾਰਜ ਵਾਲਿਆਂ ਨੂੰ ਗੁਰੂ ਕੇ ਦਰਸ਼ਨ ਕਰਕੇ ਬਹੁਤ ਪ੍ਰਸੰਨਤਾ ਹੋਈ।

## ਠਾਕੁਰ ਦਲੀਪ ਸਿੰਘ ਜੀ ਦੁਆਰਾ

ਗੈਲਰੀ ਵਿਚ ਖਲੋਤੇ ਮੇਰੇ ਨਾਲ ਗੱਲਾਂ ਕਰਦੇ ਸੰਤ ਗੁਲਜ਼ਾਰ ਸਿੰਘ ਨੂੰ ਵੇਖ; ਸ਼ਨਾਨ ਪਾਣੀ ਕਰਕੇ ਆਏ ਸਤਿਗੁਰਾਂ ਕਾਹਲੀ-ਕਾਹਲੀ ਆਖਿਆ : ਗੱਡੀ ਵਿਚ ਤੇਲ ਵਗੈਰਾ ਪੁਆ ਲਓ, ਸਾਮਾਨ ਧਰਵਾ ਲਓ; ਮੇਰੇ ਆਇਆਂ ਦੇਰ ਨ ਲਗੇ। "ਸਤਿ ਬਚਨ ਜੀ" ਕਹਿ ਗੁਲਜ਼ਾਰ ਸਿੰਘ ਮੈਥੋਂ ਵੀ ਵਿਦਿਆ ਲੈ ਗਿਆ।

ਏਨੇ ਨੂੰ ਠਾਕੁਰ ਦਲੀਪ ਸਿੰਘ ਜੀ ਮਿਲ ਪਏ। ਉਹਨਾਂ ਮਿਲਦੇ ਸਾਰ ਹੀ ਅਪਣੀ

ਗੁਰੂ ਹਰੀ ਸਿੰਘ ਮਹਾ ਵਿਦਿਆਲਾ ਦੀ ਹਾਕੀ ਟੀਮ ਦੀ ਚਰਚਾ ਸ਼ੁਰੂ ਕਰ ਦਿਤੀ : ਸ: ਮੇਜਰ ਸਿੰਘ ਹਾਕੀ ਕੋਚ ਸਾਡੇ ਕੋਲ ਆ ਗਏ ਹਨ 10 ਤਾਰੀਖ਼ ਤੋਂ । ਸਤਿਗੁਰੂ ਜੀ ਨੇ ਉਨ੍ਹਾਂ ਨੂੰ ਕਿਹਾ, ਤੁਸਾਂ ਹੁਣ ਸਾਡੇ ਪਾਸ ਹੀ ਰਹਿਣੈ । ਉਨ੍ਹਾਂ ਕਿਹਾ, ਮੈਂ ਹੋਰ ਕਿਸੇ ਕੋਲ ਵੀ ਰਹਿਣਾ ਨਹੀਂ । ਸਤਿਗੁਰਾਂ ਦੀ ਕਿਰਪਾ ਨਾਲ ਪਹਿਲਾਂ ਚੋਣ, ਫਿਰ ਜ਼ਿਲਾ ਅੰਤਰ-ਸਕੂਲ ਟੂਰਨਾਮੈਂਟ ਵਿਚ ਕਿਸੇ ਨੂੰ ਗਿਆਰਾਂ ਕਿਸੇ ਨੂੰ ਸਤਾਰਾਂ ਗੋਲਾਂ ਤੇ, ਕਿਸੇ ਨੂੰ ਅੱਠ ਤੇ ਕਿਸੇ ਨੂੰ ਸੱਤਾਂ ਤੇ ਜਿੱਤ ਗਏ । ਐਥਲੀਟਾਂ ਨੇ ਵੀ ਚੰਗੀ ਪ੍ਰਫਾਰਮੈਂਸ ਦਿਤੀ ਏ ।

## ਦਰਸ਼ਨ ਅਭਿਲਾਖੀ

ਏਥੇ ਕੋਠੀ ਵਿਚ ਹੀ ਸਤਿਗੁਰੂ ਜੀ ਪਾਸ ਦੋ ਬੀਬੀਆਂ ਥਾਈਲੈਂਡ ਦੀਆਂ ਆ ਗਈਆਂ । ਬੀਬੀ ਕੁਸ਼ੱਲਿਆ ਅਤੇ ਉਹਦੀ ਧੀ । ਮਾਂ ਦੇ ਹੱਥ ਵਿਚ ਕੱਟੇ ਕਟਾਏ ਤੇ ਗੋਲ ਕੀਤੇ ਬਸਤਰ, ਮਾਲਾਵਾਂ ਅਤੇ ਕੁਛ ਹੋਰ ਸਾਮਾਨ ਸੀ । ਬਾਹਰ ਆਇਆਂ ਮੇਰੇ ਪੁੱਛਣ ਤੇ ਬੀਬੀ ਕੁਸ਼ੱਲਿਆ ਦੱਸਿਆ ਕਿ ਉਹਨਾਂ ਦਾ ਥਾਈਲੈਂਡ ਵਿਖੇ ਮੇਲਾ ਪਰਵਾਨ ਹੋ ਗਿਆ ਹੈ । ਇਹਨਾਂ ਦੇ ਸ਼ਹਿਰ ਦਾ ਨਾਮ ਹੈ ਮਸੋਟ, ਬਰਮਾ ਦੇ ਬਾਰਡਰ ਤੇ ।

ਏਥੇ ਹੀ ਸ: ਨਰਿੰਦਰ ਸਿੰਘ ਖੁਰਾਣਾ ਸਤਿਗੁਰੂ ਜੀ ਦੀ ਇੰਤਜ਼ਾਰ ਵਿਚ ਖਲੇ ਸਨ । ਸਤਿਗੁਰਾਂ ਦੇ ਪ੍ਰੋਗਰਾਮ ਤੇ ਪੁਜਣ ਤੋਂ ਪਹਿਲੋਂ ਉਨ੍ਹਾਂ ਦੀ ਅਰਜ਼ ਸੀ ਕਿ ਚਾਂਦਨੀ ਚੌਕ ਤੋਂ ਅੱਗੇ, ਮਿਉਂਸਪੈਲਟੀ ਹਾਲ ਕੋਲ, ਕਟੜਾ ਨੀਲ ਵਿਚ ਉਹਨਾਂ ਦੀ ਨਵੀਂ ਥੋਕ ਦੀ ਦੁਕਾਨ ਵਿਚ ਚਰਨ ਪਾਉਣ ਦੀ ਕਿਰਪਾ ਕਰਨ । 21-22 ਤਾਰੀਖ ਨੂੰ ਕੱਪੜੇ ਦੀ ਦੁਕਾਨ ਦਾ ਮਹੂਰਤ ਕਰਨਾ ਸੀ ।

ਬੀਬੀ ਕਿਰਪਾਲ ਕੌਰ ਵਿਸ਼ਨੂੰ ਨਗਰ, ਅਪਣੀਆਂ ਦੋ ਧੀਆਂ ਅਤੇ ਇਕ ਸਹੇਲੀ ਨਾਲ ਅਰਜ਼ ਕਰਨ ਨੂੰ ਫਿਰਦੀ ਸੀ, ਪਰ ਬੇਨਤੀ ਸੁਣੀ ਨਹੀਂ ਜਾ ਸਕੀ । ਪੰਜ ਵਜਣ ਦੇ ਕਰੀਬ ਸਤਿਗੁਰੂ ਜੀ ਪਉੜੀਆਂ ਉਤਰ ਗਏ । ਏਡੀ ਵੱਡੀ ਕੋਠੀ ਜਿਵੇਂ ਭਾਂ-ਭਾਂ ਕਰਨ ਲਗ ਪਈ ।

## ਉੱਚੇ ਇਰਾਦਿਆਂ ਵਾਲਾ ਬੰਦਾ

ਸ੍ਰੀ ਗੁਰਭਜਨ ਸਿੰਘ ਨੂੰ ਪਾਸ ਖਲਿਹਾਰ ਕੇ ਮੈਨੂੰ ਸ: ਸੁਰਿੰਦਰ ਸਿੰਘ ਮਨਚੰਦਾ ਨੇ ਦੱਸਿਆ ਕਿ ਉਹ ਕੱਲ ਜਰਮਨੀ ਉਡ ਰਿਹਾ ਹੈ । ਸਤਿਗੁਰਾਂ ਦੀ ਕਿਰਪਾ ਨਾਲ ਉਹ ਜਰਮਨੀ ਵਿਚ ਟੈਕਸੀਆਂ ਚਲਾਣ ਦਾ ਪ੍ਰਬੰਧ ਕਰੇਗਾ । ਮੁਨਾਸਬ ਖਰਚਾ ਕਰਕੇ ਕਾਰੋਬਾਰ ਸ਼ੁਰੂ ਕਰਨਾ ਹੈ ਅਤੇ ਓਨਾ ਹੀ ਕਰਨਾ ਹੈ ਜਿੰਨਾ ਅਪਣੀ ਰਕਮ ਨਾਲ ਹੋਵੇ । ਮੇਰੇ ਪਾਸੋਂ ਉਸ ਮੇਰਾ ਐਡਰੈਸ, ਜਰਮਨੀ ਜਾਕੇ ਚਿੱਠੀ ਲਿਖਣ ਲਈ, ਲਿਆ ।

## ਗੱਤਾ ਮਿਲ ਵਿਖੇ

ਸ੍ਰੀ ਸਤਿਗੁਰੂ ਜੀ ਅੱਜ ਰਾਤ ਨੂੰ ਸਾਹਿਬਾਬਾਦ ਦੀ ਨਾਮਧਾਰੀ ਗੱਤਾ ਮਿਲ ਦੇ

ਮਾਲਕ ਸ: ਨਿਰਮਲ ਸਿੰਘ ਵੱਲ ਰਹਿਣਗੇ ਅਤੇ ਨਾਲ ਦੇ ਜਥੇ ਸਮੇਤ ਸਵੇਰੇ 3 ਵਜੇ ਦੇ ਕਰੀਬ ਚੱਲਣਗੇ, ਸੰਤ ਮਹਿੰਦਰ ਸਿੰਘ ਪੂਰਬਾ ਗੱਡੀ ਵਿਚ ਜਾਂਦਿਆਂ ਹੀ ਆਸਾ ਦੀ ਵਾਰ ਸੁਣਾਵੇਗਾ।

**ਹਾਇ ! ਲੁੱਟਿਆ ਗਿਆ !!**

ਅੱਜ ਹੀ ਦਿੱਲੀ ਵਿਚ ਇਕ ਖ਼ਾਸ ਤਰ੍ਹਾਂ ਦੀ ਹੋਣੀ ਨਾਲ ਮੈਨੂੰ ਸਾਹਮਣਾ ਕਰਨਾ ਪਿਆ। ਮੈਂ 5.15 ਬੱਸ ਤੇ ਪੂਸਾ ਰੋਡ ਤੋਂ ਚੜ੍ਹਿਆ ਹੀ ਸਾਂ ਕਿ ਮੇਰੀ ਜੇਬ ਵਿਚੋਂ 700/- ਨਕਦ ਰਕਮ ਅਤੇ 150/- ਦੀ ਐਨਕ ਜੇਬ ਤਰਾਸ਼ਾਂ ਨੇ ਉਡਾ ਲਈ। ਉਹ ਓਸੇ ਬਸ ਵਿਚ ਚੜ੍ਹੇ ਪੰਜ ਜਣੇ ਸਨ। ਉਹਨਾਂ 'ਚੋਂ ਇਕ ਡਬਲ ਡੈੱਕਰ ਦੀ ਉਪਰਲੀ ਛੱਤੇ ਸੀ। ਜੇਬ ਕਤਰਿਆਂ ਦਾ ਉਹ ਖਜ਼ਾਨਚੀ ਹੋਵੇਗਾ, ਕਿਉਂਕਿ ਮੈਨੂੰ ਲੁਟਣ ਵਾਲਾ ਜੁਆਨ ਉਪਰ ਚਲਾ ਗਿਆ। ਅਤੇ ਫਿਰ ਦੂਜੇ ਸਟਾਪਿਜ ਤੇ ਸਭਨਾਂ ਨੂੰ ਲੈਕੇ ਉਤਰ ਗਿਆ। ਮੇਰੇ ਗਿਰਦ ਵੀ ਚਾਰ ਕੁ ਪਾਕਿਟਮਾਰ ਬੈਠੇ ਸਨ। ਮੇਰੇ ਕਹਿਣ ਤੇ ਕਿ ਮੇਰੀ ਰਕਮ ਨਿਕਲ ਗਈ ਹੈ, ਕਿਸੇ ਨੇ ਹੁੱਤ ਨਹੀਂ ਕੀਤੀ। ਕੋਈ ਵੀ ਤਾਂ ਮੇਰੀ ਮੁਸ਼ਕਲ ਵਿਚ ਸਹਾਇਕ ਨਹੀਂ ਸੀ ਹੋ ਰਿਹਾ। ਮੈਂ ਵੀ ਭਾਣਾ ਮਿੱਠਾ ਕਰਕੇ ਮੰਨ ਲਿਆ ਲਿਆ ਕਿ ਪੁਲਿਸ ਅਤੇ ਚਾਕੂ ਦਾ ਸ਼ਿਕਾਰ ਹੋਣ ਨਾਲੋਂ 850/- ਦਾ ਪੂਜ ਦੇਣਾ ਹੀ ਠੀਕ ਹੈ।

ਗੁੰਡਾਗਿਰੀ ਲੋਕਾਂ ਨੂੰ ਮੂਜ਼ੀ ਬਣਾ ਦਿੰਦੀ ਹੈ।

ਰਾਤ ਤਕ ਮੈਨੂੰ ਇੰਜ ਲਗਦਾ ਰਿਹਾ ਜਿਵੇਂ ਬਹੁਤ ਵਡੀ ਜ਼ਿਆਦਤੀ ਹੋ ਗਈ ਹੋਵੇ ਪਰ ਹੌਲੀ ਹੌਲੀ ਅਪਣੇ ਮਨ ਨੂੰ ਮਨਾ ਲਿਆ ਹੈ।

## 17 ਨਵੰਬਰ 1978, ਸ਼ੁਕਰਵਾਰ

## ਸਫ਼ਰ

ਮੈਂ ਅਪਣੇ ਚਿਰ ਪੁਰਾਣੇ ਮਿੱਤਰ ਅਤੇ ਲੰਮੇ ਸਮੇਂ ਦੇ ਹਮ ਸ਼ਹਿਰੀ ਅਤੇ ਅੱਜ ਕਲ ਜਨਤਾ ਪਾਰਟੀ ਸਰਸਾ ਦੇ ਲੀਡਰ, ਜ਼ਿਲੇ ਦੇ ਉਪ ਪ੍ਰਧਾਨ ਬਾਵਾ ਨਿਰੰਜਨ ਸਿੰਘ ਦੇ ਲੜਕੇ ਸੁਖ ਚੈਨ ਸਿੰਘ ਗੁੱਗਣ ਨੂੰ ਮਿਲਣ, ਅਤੇ ਜੀਵਨ ਨਗਰ ਤੋਂ ਨੰਦੇੜ ਤੋਂ ਪਿੱਛੋਂ ਦੇ ਦਸ਼ਮੇਸ਼ ਜੀ ਦੇ ਜੀਵਨ ਬਾਰੇ ਗਿਆਨ ਦਿੰਦੀਆਂ ਪੁਸਤਕਾਂ ਲਿਆਕੇ ਪਟਿਆਲੇ ਦੇ ਪ੍ਰਸਿਧ ਪੰਜਾਬੀ ਵਿਦਵਾਨ ਪ੍ਰੋ: ਕਿਰਪਾਲ ਸਿੰਘ ਕਸੇਲ ਨੂੰ ਦੇਣ ਵਾਸਤੇ ਸਵੇਰੇ ਛੇ ਵਜੇ ਦਿੱਲੀਓਂ ਅਪਣੇ ਘਰੋਂ ਨਿਕਲ ਤੁਰਿਆ ਅਤੇ 7.00 ਦੀ ਬਸ ਲੈ ਕੇ ਹਰਿਆਣਾ ਦੇ ਖੇਤਰ ਵਿਚ ਦਾਖ਼ਲ ਹੋਇਆ। ਰੋਹਤਕ ਤੋਂ ਅੱਗੇ ਏਧਰ ਓਧਰ ਨਜ਼ਰ ਮਾਰਿਆਂ ਕਮਾਦ ਹੀ ਕਮਾਦ ਨਜ਼ਰ ਪੈਂਦੇ ਹਨ। ਕਿਤੇ ਕਿਤੇ ਸੁੱਕੀਆਂ ਚਰ੍ਹੀਆਂ ਦੇ ਮੁਹਾਰੇ, ਸੁਕੇ ਵਾਹੇ ਖੁਸ਼ਕ ਖੇਤ, ਕਿਤੇ ਕਿਤੇ ਛੋਲਿਆਂ ਦੇ ਫੁੱਟੇ ਅੰਕੁਰ। ਪਰ ਮਹਿਮ ਤੋਂ ਕੁਛ ਅੱਗੇ ਲੰਘ ਹਿਸਾਰ ਤਕ ਖੁਸ਼ਕੀ ਦਾ ਹੀ ਪਸਾਰ ਸੀ।

ਹਿਸਾਰ ਤੋਂ ਅੱਗੇ ਸਰਸੋਂ ਦੇ ਖੇਤ, ਨਰਮੇ, ਕਪਾਹਾਂ, ਚਰ੍ਹੀ ਕਮਾਦ ਪਰ ਸਰਸੇ ਤੋਂ ਅੱਗੇ ਨਰਮੇ ਅਤੇ ਝੋਨੇ ਦੀਆਂ ਦੂਰ ਦੂਰ ਤਕ ਪੈਲੀਆਂ ਨਜ਼ਰ ਪਈਆਂ। ਏਧਰ

ਇਕ ਅੱਧਾ ਮੀਂਹ ਪੈ ਗਿਆ ਹੈ। 5 ਵਜੇ ਤਕ ਮੈਂ ਜੀਵਨ ਨਗਰ ਪਹੁੰਚ ਗਿਆ।

## 18 ਨਵੰਬਰ 1978, ਸ਼ਨੀਵਾਰ
## ਸਫਰ

### ਕਰੀਵਾਲਾ

ਸ੍ਰੀ ਜੀਵਨ ਨਗਰੋਂ ਕਰੀ ਵਾਲੇ (ਜਿ: ਸਰਸਾ) ਨੂੰ ਚੱਲਿਆਂ ਖੇਤਾਂ ਦੀ ਅਮੀਰੀ ਪ੍ਰਸੰਨ ਕਰਦੀ ਹੈ। ਨਰਮੇ ਦੇ ਹਰੇ ਭਰੇ ਤੇ ਕਿਤੇ ਕਿਤੇ ਖਿੜੇ ਖੇਤ ਭੀ ਦਿਸਦੇ ਹਨ। ਜਿਥੇ ਕਿਤੇ ਝੋਨਾ ਹੈ ਉਹ ਵੀ ਜ਼ੋਰਦਾਰ। ਮੈਂ ਅੱਜ ਜਥੇਦਾਰ ਗੁਰਮੁਖ ਸਿੰਘ ਝੱਬਰ ਨੂੰ ਮਿਲਿਆ ਜੋ ਕਦੇ ਭੈਣੀ ਸਾਹਿਬ ਦੇ ਸਰਵੋ ਸਰਵਾ ਸਨ, ਸਾਡੇ ਵਿਦਿਆਰਥੀ ਜੀਵਨ ਸਮੇਂ। ਮਾਤਾ ਭੂਪਿੰਦਰ ਕੌਰ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ੍ਰੀ ਮਹਿਲਾਂ ਦੇ ਜੀਵਨ ਬਾਰੇ ਗੁਰਮੁਖ ਸਿੰਘ ਜੀ ਦੇ ਵਿਚਾਰਾਂ ਨੂੰ ਰੀਕਾਰਡ ਕੀਤਾ।

### ਵਡਾਣੀਆਂ ਦਾ ਬੇੜ

ਏਥੋਂ ਤੁਰ, ਨਾਲੀ ਪਾਰ ਕਰ, ਵਡਾਣੀਆਂ ਦੇ ਬੇੜ ਤੇ ਪਹੁੰਚਿਆ। ਏਥੇ 105 ਸਾਲ ਦੀ ਉਮਰ ਵਾਲੇ ਬਜ਼ੁਰਗ ਬਾਬਾ ਚਤਰ ਸਿੰਘ ਵਡਾਣੀਆ ਨੂੰ ਮਿਲਿਆ ਅਤੇ ਉਨ੍ਹਾਂ ਦੇ ਬਚਨ ਰੀਕਾਰਡ ਕਰ 3 ਵਜੇ ਤਕ ਵਾਪਸ ਹੋ ਪਿਆ। ਬਾਬਾ ਚਤਰ ਸਿੰਘ ਦਾ ਚੌਥਾ ਪੁਤਰ ਸ: ਹਰੀ ਸਿੰਘ ਜੁ ਮੇਰਾ ਹਮ ਉਮਰ ਹੈ ਅਤੇ ਸਤਿਗੁਰੂ ਜਗਜੀਤ ਜੀ ਨਾਲ ਬੜੀ ਨਿਕਟਤਾ ਰਖਦਾ ਅਤੇ ਪਰਮ ਵਿਸ਼ਵਾਸ ਪਾਤਰ ਹੈ ਸਾਰਾ ਸਮਾ ਮੇਰੇ ਨਾਲ ਰਿਹਾ ਅਤੇ ਵਾਪਸੀ ਸਮੇਂ ਮੈਨੂੰ ਨਾਲੀ (ਨਦੀ) ਦੀ ਬੇੜੀ ਤਕ ਛਡਣ ਆਇਆ। ਇਸਦੀ ਵਡੀ ਨੂੰਹ ਰਘੁਬੀਰ ਕੌਰ, ਸਾਡੇ ਸਹਿਪਾਠੀ ਸਵਰਗ ਵਾਸੀ ਸੰਤ ਗੁਰਬਚਨ ਸਿੰਘ ਦੀ ਪੁੱਤਰੀ ਹੈ। ਗੁਰਬਚਨ ਸਿੰਘ ਪਤਨੀ ਬੀਬੀ ਅਮਰ ਕੌਰ ਨੇ ਦੂਜੀ ਲੜਕੀ ਜਸਪਾਲ ਕੌਰ ਵੀ ਇਹਨਾਂ ਦੇ ਆਗ੍ਰਹਿ ਤੇ ਬਲਬੀਰ ਸਿੰਘ ਦੇ ਛੋਟੇ ਭਾਈ ਜਾਗੀਰ ਸਿੰਘ ਨਾਲ ਵਿਆਹ ਦਿਤੀ ਹੈ। ਦੋਵੇਂ ਕੁੜੀਆਂ ਮੋਤੀਆਂ ਸ਼ਾਗਿਰਦ ਹਨ।

### ਦੁਬਾਰਾ ਕਰੀਵਾਲੇ

ਦੁਬਾਰਾ ਕਰੀ ਵਾਲੇ ਆਇਆਂ ਬਾਵਾ ਰਘੁਬੀਰ ਸਿੰਘ, ਕੂੱਕਾ ਸਿੰਘ, ਸ: ਭੋਲਾ ਸਿੰਘ ਸਹਾਰੀ, ਸ: ਪ੍ਰਤਾਪ ਸਿੰਘ, ਸ: ਊਧਮ ਸਿੰਘ ਆਦਿ ਸੱਜਣ ਮਿਲੇ। ਪੂਰਬੀ ਕਰੀ ਵਾਲੇ ਆਇਆਂ ਇਕ ਸੱਜਣ ਗੁਰਚਰਨ ਸਿੰਘ ਮਿਲਿਆ। ਇਹ ਸੰਤ ਨਗਰ ਦੇ ਨੰਬਰਦਾਰ ਸ: ਗੁਰਬਖ਼ਸ਼ ਸਿੰਘ ਦੇ ਛੋਟੇ ਭਰਾ ਸੰਤ ਹਰਦੀਪ ਸਿੰਘ ਦਾ ਦਾਮਾਦ ਹੈ। ਇਸਨੇ ਆਗ੍ਰਹਿ ਪੂਰਵਕ ਮੈਨੂੰ ਘਰ ਬਹਾ ਲਿਆ ਅਤੇ ਅਪਣੀ ਦਾਸਤਾਨ ਸੁਣਾਈ। ਕਦੇ ਜੁਆਨੀ ਵਿਚ ਇਸਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਬੜੇ ਗੁਸਤਾਖ਼ਾਨਾ ਬੋਲ ਬੋਲੇ ਸਨ ਪਰੰਤੂ ਸਤਿਗੁਰਾਂ ਦੀ ਉਦਾਰਤਾ ਤੇ ਖਿਮਾ ਸ਼ੀਲਤਾ ਨੇ ਹੁਣ ਅਜਿਹਾ ਚੇਲਾ ਅਰਥਾਤ ਵਿਨੱਮਰ ਕੀਤਾ ਹੈ ਕਿ ਅਭਿਮਾਨ ਦਾ ਕੰਡਾ ਦੂਰ ਜਾ ਪਿਆ ਹੈ। ਸਤਿਗੁਰਾਂ

ਦੇ ਬਚਨਾਂ ਤੇ ਏਨੀ ਦ੍ਰਿੜ੍ਹਤਾ ਆਈ ਹੈ, ਜਿਵੇਂ ਹੁਣ ਸਾਰੇ ਕਾਰਜ ਸਤਿਗੁਰੂ ਹੀ ਸਵਾਰਦਾ ਹੋਵੇ ।

ਰਾਤ ਮੈਂ ਰਾਣੀਆਂ ਆਕੇ, ਆਪਣੇ ਦਾਮਾਦ ਸ: ਬਲਬੀਰ ਸਿੰਘ ਢਿਲੋਂ ਅਤੇ ਪੁੱਤਰੀ ਊਪਮੇਸ਼ ਕੋਲ ਕੱਟੀ । ਇਹ ਏਥੇ ਮੋਟੇ ਕੱਪੜੇ ਦੀ ਦੁਕਾਨ ਕਰਦੇ ਹਨ ।

## 19 ਨਵੰਬਰ 1978, ਐਤਵਾਰ
## ਸੰਤ ਨਗਰ-ਜੀਵਨ ਨਗਰ

### ਬਾਬਾ ਆਸਾ ਸਿੰਘ ਢੋਟੀਆਂ

ਸਵੇਰੇ ਉਠ, ਇਸ਼ਨਾਨ ਪਾਣੀ ਕਰ ਮੈਂ ਰਾਣੀਆਂ ਤੋਂ ਚੱਲ ਫਿਰ ਸੰਤ ਨਗਰ ਗਿਆ । ਏਥੇ ਬਾਬਾ ਆਸਾ ਸਿੰਘ ਢੋਟੀਆਂ ਵਾਲਾ 110 ਸਾਲ ਆਯੂ ਦਾ ਹੈ । ਇਸਦਾ ਛੋਟਾ ਲੜਕਾ ਸਵਰਨ ਸਿੰਘ ਵਰਤਮਾਨ ਸਤਿਗੁਰੂ ਜੀ ਦਾ ਬੜਾ ਕਰੀਬੀ ਹੈ । ਸਬੱਬ ਨਾਲ ਮੈਨੂੰ ਬਸੋਂ ਉਤਰਦਿਆਂ ਹੀ ਇਹ ਮਿਲ ਪਿਆ ਅਤੇ ਅਪਣੇ ਘਰ ਲੈ ਗਿਆ । ਇਸਦੇ ਪਿਤਾ ਬਾਬਾ ਆਸਾ ਸਿੰਘ ਜੀ ਹਵੇਲੀ ਵਿਚ ਸਨ ਉਨ੍ਹਾਂ ਨੂੰ ਜਾਕੇ ਬੁਲਾ ਲਿਆਇਆ । ਸੋਟੀ ਹੱਥ ਵਿਚ ਫੜੀ ਸਹਿਜੇ ਸਹਿਜੇ ਤੁਰਦਿਆਂ ਮੇਰੇ ਨਜ਼ਦੀਕ ਮੰਜੇ ਉਪਰ ਆ ਬੈਠੇ । ਬਹੁਤ ਬਿਰਧ ਹੋਣ ਕਰਕੇ ਜ਼ਰਾ ਉੱਚਾ ਸੁਣਦਾ ਸੀ । ਉਨ੍ਹਾਂ ਨੇ ਅਪਣੇ ਸਤਿਗੁਰੂ ਜੀ ਨਾਲ ਸੰਬੰਧਾਂ ਤੇ ਗੱਲ ਕੀਤੀ । ਸਤਿਗੁਰੂ ਹਰੀ ਸਿੰਘ ਜੀ ਵੀ ਜਿਉਂਦੇ ਜੀ 4 ਸਾਲ ਇਹਨਾਂ ਦੀ ਹਵੇਲੀ (ਪਿੰਡ ਢੋਟੀਆਂ, ਜ਼ਿਲਾ ਲਾਇਲਪੁਰ) ਵਿਚ ਉਤਾਰਾ ਕਰਦੇ ਰਹੇ । ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਤਾਂ ਇਨ੍ਹਾਂ ਦੇ ਬੜੇ ਅੱਛੇ ਸੰਬੰਧ ਰਹੇ । ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਨੇੜਤਾ, ਜੁ ਇਨ੍ਹਾਂ ਦੇ ਸਪੁਤਰ ਨੂੰ ਪ੍ਰਾਪਤ ਹੈ, ਉਸਤੇ ਪਿਤਾ ਜੀ ਬਹੁਤ ਖੁਸ਼ ਸਨ ।

ਇਨ੍ਹਾਂ ਬਾਬਾ ਜੀ ਨੇ ਇਕ ਨੇਮ ਧਾਰਿਆ ਹੋਇਆ ਸੀ ਕਿ ਜਦੋਂ ਵੀ ਸਤਿਗੁਰੂ ਜੀ ਇਨ੍ਹਾਂ ਨੂੰ ਦਰਸ਼ਨ ਦੇਣ ਇਨ੍ਹਾਂ ਨੇ 10/- ਮੱਥਾ ਟੇਕਣੇ ਹਨ । ਜਦੋਂ ਕਿਤੇ ਸਤਿਗੁਰੂ ਜੀ ਸਹਿਜ ਭਾ ਜਾਂ ਅਚਾਨਕ ਬਾਬਾ ਜੀ ਨੂੰ ਮਿਲਣ ਆ ਜਾਣ ਅਤੇ ਘਰ ਵਿਚ ਪਰਵਾਰ ਮੈਂਬਰ ਕੋਈ ਨ ਹੋਵੇ ਤਾਂ, ਸਵਰਨ ਸਿੰਘ ਦਸਦਾ ਹੈ, ਸਤਿਗੁਰੂ ਜੀ ਸੇਵਕ ਪੂਰਬੇ ਨੂੰ ਕਹਿਕੇ 10/- ਬਾਪੂ ਜੀ ਨੂੰ ਦਿਵਾ ਦਿੰਦੇ ਹਨ ਤੇ ਉਹ ਮੱਥਾ ਟੇਕ ਦਿੰਦੇ ਹਨ—ਉਹਨਾਂ ਦੀ ਭਾਵਨਾ ਨੂੰ ਠੇਸ ਨਹੀਂ ਆਉਣ ਦਿੰਦੇ ।

ਬਾਬਾ ਜੀ ਨੇ ਦੱਸਿਆ ਉਨ੍ਹਾਂ ਦੇ ਨਾਲਦੇ ਢੋਟੀਆਂ ਵਿਚ 80 ਜਣੇ ਜੁਆਨ ਸਨ ਜੁ ਰੱਸਾ ਖਿੱਚਦੇ ਤੇ ਸੌਂਚੀਆਂ ਖੇਡਦੇ ਸਨ, ਪਰ, ਹੁਣ ਇਹ ਇਕੱਲੇ ਹੀ ਰਹਿ ਗਏ ਹਨ ।

### ਬਾਬਾ ਗੰਡਾ ਸਿੰਘ ਸੁਨਿਆਰਾ

ਸੰਤ ਨਗਰੋਂ ਜੀਵਨ ਨਗਰ ਆਇਆ । ਏਥੇ ਮੈਨੂੰ ਮੇਰੇ ਪਿੰਡ ਭਾਫਰਕੇ, ਜ਼ਿ: ਲਾਹੌਰ ਦਾ ਇਕ ਸੁਨਿਆਰਾ ਸਿੰਘ ਬਾਬਾ ਗੰਡਾ ਸਿੰਘ ਮਿਲਿਆ । ਇਸਦੀ ਉਮਰ ਇਸ ਵੇਲੇ

ਇਕਾਨਵੇਂ ਸਾਲ ਦੀ ਹੈ । ਇਹ ਜਵਾਨੀ ਵੇਲੇ ਤੋਂ ਹੀ ਗੁਰੂ ਘਰ ਆ ਗਿਆ । ਇਹ ਗੁਰੂ ਕੇ ਪਸੂਆਂ ਦਾ ਛੇੜੂ ਤੇ ਸੰਭਾਲੂ ਬਹੁਤ ਚਿਰ ਰਿਹਾ । ਛੱਪਰ ਛੱਤਣ ਦੀ ਕਲਾ ਦਾ ਵੀ ਇਹ ਮਾਹਰ ਸੀ । ਭੈਣੀ ਸਾਹਿਬ ਦੇ ਮੰਦਰ ਦੀਆਂ ਕਈ ਵਾਰ ਇਸਨੇ ਛੱਪਰ-ਛੱਤਾਂ ਬਦਲੀਆਂ । ਪਾਕਿਸਤਾਨ ਵਿਚ ਤਾਂ ਇਹ ਸਾਡੇ ਘਰ ਵੀ ਰਿਹਾ ਕਰਦਾ ਸੀ । ਪਰ ਪਿਛਲੇ 65 ਸਾਲਾਂ ਤੋਂ ਇਹ ਸਤਿਗੁਰਾਂ ਦੇ ਡੇਰੇ ਆ ਵੱਸਿਆ । ਬੀੜ ਮਰਾਰਤੂ ਵਿਚ ਵੀ ਇਸਨੇ ਬਹੁਤ ਸਮਾ ਸੇਵਾ ਕੀਤੀ ।

ਜਦੋਂ ਕਦੇ ਬਾਬਾ ਗੰਡਾ ਸਿੰਘ (ਕਦੇ ਕਦੇ ਮਸਤ ਹੋਇਆ ਅਪਣੇ ਆਪ ਨੂੰ ਗੰਡੂ ਸੁਨਿਆਰਾ ਵੀ ਕਿਹਾ ਕਰਦਾ ਸੀ ।) ਹੋਲਿਆਂ-ਮੇਲਿਆਂ ਵਿਚ ਖ਼ਾਸ ਢੰਗ ਦੇ ਫੁਲ ਹਾਰ ਬਣਾ ਕੇ ਲਿਆਉਂਦਾ ਤਾਂ ਸੰਗਤ ਉਸਦਾ ਪ੍ਰੇਮ ਅਤੇ ਕਲਾਕਾਰੀ ਵੇਖਦੀ ਹੀ ਰਹਿ ਜਾਂਦੀ । ਹਾਰ ਸਤਿਗੁਰੂ ਜੀ ਨੂੰ ਪਹਿਨਾਅ ਆਪ ਸਾਸ਼ਟਾਂਗ ਪ੍ਰਣਾਮ ਕਰਦਾ । ਇਸਦੇ ਆਉਣ ਨਾਲ ਅਤੇ ਸਤਿਗੁਰਾਂ ਦੇ ਗਲੇ ਹਾਰ ਪਾਉਣ ਨਾਲ ਇਕ ਨਵਾਂ ਰੰਗ ਛਾ ਜਾਂਦਾ ।

ਅੱਜ ਜਦੋਂ ਮੈਂ ਉਸਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਪੁੱਛਿਆ ਤਾਂ ਉਹ ਅੱਖਾਂ ਭਰਕੇ ਕਹਿਣ ਲਗਾ : ਉਹਨਾਂ ਨੂੰ ਡਿੱਠਿਆਂ ਇਕ ਹੋਰ ਹੀ ਰੰਗ ਛਾ ਜਾਂਦਾ ਸੀ । ਉਸਦੀ ਗੱਲਬਾਤ ਮੈਂ ਰਿਕਾਰਡ ਕੀਤੀ । ਪਰ ਉਸਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਜੋ ਢੋਲਿਆਂ ਦੇ ਰੂਪ ਵਿਚ ਰਚਨਾ ਕੀਤੀ, ਉਸਨੂੰ ਏਥੇ ਸੰਭਾਲਦਾ ਹਾਂ :

ਇਹ ਜੋਤ ਆ ਗਈ ਭਾਰੀ
ਇਸ ਬਖ਼ਸ਼ੀ ਦੁਨੀਆਂ ਸਾਰੀ ।
ਇਸ ਜੋਤ ਦੀ ਇਹ ਖੁਸ਼ਬੋ
ਇਹ ਹਿਰਦੇ ਲੈਂਦੀ ਮੋਹ ।
ਇਹਦੀ ਗੁਫ਼ਾ ਵਿਚ ਅਸਮਾਨਾਂ
ਇਨ ਮੰਡਲ ਕੀਤਾ ਮਸਤਾਨਾਂ ।
ਇਹਨੂੰ ਦਿਉਤੇ ਕਰਦੇ ਚੌਰ
ਇਹ ਗੁਰੂਆਂ ਦਾ ਸਿਰਮੌਰ ।
ਵਡਾ ਪ੍ਰਤਾਪ ਬਿਅੰਤ ਇਹਦੀ ਕਾਰ
ਜੁਗੋ ਜੁਗ ਲੈਂਦਾ ਰਹੇ ਅਵਤਾਰ ।
ਜਦੋਂ ਬਹਿ ਸਿੰਘਾਸਣ ਹਸਦਾ
ਓਦੋਂ ਦਿਉਤਿਆਂ ਨੂੰ ਸਾਖੀਆਂ ਦਸਦਾ ।
ਜਦੋਂ ਬਚਨ ਕਰੇ ਹਸ ਖੇਡ ਕੇ
ਓਦੋਂ ਫੁਲ ਪੈਂਦੇ ਮੁਖੋਂ ਨੇ ਕਿਰਦੇ ।
ਜਦੋਂ ਤੂਸ਼ ਵਜਾਵੇ ਅਤੇ ਰਾਗ ਅਲਾਵੇ
ਓਦੋਂ ਖੰਡ ਬ੍ਰਹਿਮੰਡ ਮਸਤ ਹੋ ਜਾਵੇ ।
ਜੇ ਕੋਈ ਪੁਛੇ, ਇਹਦਾ ਕਿਥੇ ਹੈ ਉਤਾਰਾ
ਗੋਲ ਮੰਦਰ ਭੈਣੀ ਸਾਹਿਬ, ਕੱਖਾਂ ਦਾ ਚੁਬਾਰਾ ।

ਸੁਹਣੀ ਛਪਰੀ ਰਾਮ ਸਰ ਵਾਲੀ
ਸਿੱਖਾਂ ਹਿਰਦਿਆਂ ਵਿਚ ਸੰਭਾਲੀ।
ਏਥੇ ਹਰਿ ਜੀ ਨੇ ਆਸਣ ਲਾਇਆ
ਜਿਸਨੇ ਉਸਦਾ ਦਰਸ਼ਨ ਕੀਤਾ
ਉਹ ਵਿਚ ਚੁਰਾਸੀ ਦੇ ਨ ਆਇਆ।
ਇਸ ਛਪਰੀ ਦੇ ਰਿਖੀ ਜਾਣ ਬਲਿਹਾਰੀ
ਜਿਨ੍ਹਾਂ ਨੂੰ ਕਹਿੰਦੇ ਨੇ ਸਿੰਘ ਨਾਮਧਾਰੀ।

## 20 ਨਵੰਬਰ 1978, ਸੋਮਵਾਰ
## ਪਟਿਆਲਾ

ਸਵੇਰੇ 5 ਵਜੇ ਰਾਣੀਆਂ ਤੋਂ ਚਲਿਆ। ਸਰਸਾ ਤੋਂ 6 ਵਜੇ ਮਾਨਸਾ ਨੂੰ ਜਾਣ ਲਈ ਬਸ ਮਿਲੀ। ਅੱਜ ਮੈਂ ਪਟਿਆਲੇ ਜਾਣਾ ਸੀ। ਪਟਿਆਲੇ ਡਾ: ਕਰਮ ਸਿੰਘ ਕਪੂਰ ਤੇ ਪ੍ਰੋ: ਕਿਰਪਾਲ ਸਿੰਘ ਕਸੇਲ ਨੂੰ ਸਿੱਖ ਐਨਸਾਈਕਲੋਪੀਡੀਆ ਵਿਚ ਨਾਮਧਾਰੀਆਂ ਬਾਰੇ ਹੋਰ ਜ਼ਿਕਰ (ਐਂਟਰੀਆਂ) ਲਈ ਮਿਲਨਾ ਸੀ।

ਪੰਜਾਬ ਦੀ ਧਰਤੀ ਵਿਚ ਕਿਸਾਨਾਂ ਝੋਨੇ ਉਠਾ ਲਏ ਸਨ, ਨਰਮੇ ਚੁਣੇ ਜਾ ਰਹੇ ਅਤੇ ਕਣਕਾਂ ਬੀਜੀਆਂ ਗਈਆਂ ਤੇ ਬੀਜੀਆਂ ਜਾ ਵੀ ਰਹੀਆਂ ਸਨ। ਕਮਾਦ ਕਿਤੇ ਕਿਤੇ ਨਜ਼ਰ ਪੈਂਦੇ, ਪਰ ਮਾਨਸਾ ਤੋਂ ਪਟਿਆਲੇ ਤਕ ਉਹ ਸੁਆਦ ਨਹੀਂ ਜੁ ਰਾਜਪੁਰੇ ਤੋਂ ਅੰਮ੍ਰਿਤਸਰ ਤਕ ਖੇਤ ਵੇਖਣ ਦਾ ਆਉਂਦਾ ਹੈ।

### ਡਾ: ਕਪੂਰ ਨਾਲ

ਪਟਿਆਲੇ 12 ਵਜੇ ਦੁਪਹਿਰ ਤਕ ਪਹੁੰਚ ਹੋਈ। ਕਿਲਾ ਮੁਬਾਰਕ ਵਿਚ ਭਾਸ਼ਾ ਵਿਭਾਗ ਪੰਜਾਬ ਦਾ ਦਫ਼ਤਰ ਸੀ, ਓਥੋਂ ਲਈ ਰਿਕਸ਼ਾ ਲਿਆ। ਇਕ ਸਰਦਾਰ ਜੀ ਜਿਨ੍ਹਾਂ ਦਾ ਉਪਨਾਮ ਦਰਦੀ ਸੀ ਏਨੇ ਦਰਦੀ ਨਿਕਲੇ ਕਿ ਮੇਰੀ ਲੋੜ ਸਮਝ ਕੇ ਉਹਨਾਂ ਇਕ ਲੜਕਾ ਮੇਰੇ ਨਾਲ ਕੀਤਾ ਜੁ ਮੈਨੂੰ ਡਾ: ਕਪੂਰ ਸਾਹਿਬ ਤਕ ਲੈ ਗਿਆ।

ਡਾ: ਕਪੂਰ ਇਕ ਵਡੇ ਸਾਰੇ ਟੇਬਲ ਨਾਲ ਕੁਰਸੀ ਉਤੇ ਡਟੇ ਬੈਠੇ ਸਨ। ਉਹਨਾਂ ਦੇ ਕਮਰੇ ਵਿਚ ਦੋ ਪੁਰਸ਼ ਤੇ ਇਕ ਇਸਤਰੀ ਹੋਰ ਵੀ, ਵਿਦਿਆ ਵਿਚਾਰ ਕੇ ਪਰ ਉਪਕਾਰ ਕਰ ਰਹੇ ਸਨ। ਕਿਸੇ ਖਰੜੇ ਦੀ ਸੋਧ ਮਨੋਰਥ ਸੀ।

ਮੈਨੂੰ ਮਿਲਦੀਆਂ ਸਾਰ, ਆਦਤ ਮੁਤਾਬਕ ਕਪੂਰ ਸਾਹਿਬ ਨੇ ਸ਼ੇਅਰਾਂ ਦੀ ਝੜੀ ਲਾ ਦਿਤੀ। ਕਲਫ਼ ਲਗੀ ਦਾੜ੍ਹੀ ਤੇ ਪਤਲੇ ਮੁੜ੍ਹਾਂਗੇ ਵਿਚੋਂ ਠੀਕ ਉਮਰ ਤਾਂ ਭਾਵੇਂ ਨਾ ਨਾਪ ਸਕਾਂ ਪਰ 55 ਤੋਂ ਘੱਟ ਉਹਨਾਂ ਕੀ ਹੋਣਾ ਹੈ ! ਕੋਲ ਬੈਠਾ ਸਿੱਖ ਸਰਦਾਰ ਅਣਕਹਿਆਂ ਹੀ, ਮੇਰੀ ਲੋੜ ਸਮਝਕੇ, ਦੂਰ ਦੀ ਕੁਰਸੀ ਤੇ ਜਾ ਬੈਠਾ।

ਮੈਂ ਗੱਲ ਤੋਰੀ। ਡਾ: ਕਰਮ ਸਿੰਘ ਨੇ ਗੱਲ ਦੀ ਅਹਿਮੀਅਤ ਸਮਝੀ ਅਤੇ ਨਾਲ ਹੀ ਅਨੁਭਵ ਕਰ ਲਿਆ ਕਿ ਸਿੱਖ ਐਨਸਾਈਕਲੋਪੀਡੀਆ ਨੇ ਕਿਵੇਂ ਰੈਫਰੈਂਸ ਬੁਕ ਦੇ ਤੌਰ ਤੇ ਇਸਤੇਮਾਲ ਕੀਤੇ ਜਾਣਾ ਹੈ। ਇਸ ਦੇ ਲੇਖਕ ਨਾਮਧਾਰੀਆਂ ਲਈ ਕੁਸੱਤ

ਵੀ ਲਿਖ ਸਕਦੇ ਹਨ ।

ਇਹ ਮਹਾਨ ਕਾਰਜ ਸ: ਹਰਬੰਸ ਸਿੰਘ ਦੀ ਦੇਖ ਰੇਖ ਹੇਠ ਹੋਣਾ ਹੈ । ਉਹਨਾਂ ਦਾ ਨੁਕਤਾ ਨਜ਼ਰ ਹੀ ਪੁਸਤਕ ਤੇ ਭਾਰੂ ਹੋਵੇਗਾ । ਸੰਭਵ ਹੈ ਡਾ: ਗੰਡਾ ਸਿੰਘ ਦੀ ਰੁਚੀ ਨੂੰ ਨਾਮਧਾਰੀਆਂ ਲਈ ਆਧਾਰ ਮਿਥਿਆ ਜਾਵੇ ! ਡਾ: ਕਪੂਰ ਨੇ ਦੱਸਿਆ : ਮੈਂ ਨਾਮਧਾਰੀਆਂ ਬਾਰੇ ਅਸਲੀਅਤ ਲਿਖਵਾਣ ਲਈ ਜਤਨ ਕਰਾਂਗਾ ।

## ਪ੍ਰੋ: ਕਸੇਲ ਕੋਲ

1 ਵਜੇ ਤਕ ਗੱਲਬਾਤ ਮੁਕਾ ਪ੍ਰੋ: ਕਸੇਲ ਜੀ ਨੂੰ ਮਿਲਣ ਮਹਿੰਦਰਾ ਕਾਲਿਜ ਵਾਸਤੇ ਚੱਲ ਪਿਆ । ਕਾਲਿਜ ਵਿਚ ਬੜਾ ਹੀ ਸ਼ਾਂਤ ਵਾਤਾਵਰਣ ਸੀ । ਪੁਛਣ ਤੇ ਪਤਾ ਲਗਾ ਮਾਹੌਲ ਦੀ ਖਾਮੋਸ਼ੀ ਵਿਦਿਆਰਥੀਆਂ ਦੀ ਹੜਤਾਲ ਕਾਰਣ ਹੈ । ਤਾਂ ਵੀ ਕੁਛ ਕੁੜੀਆਂ ਮੁੰਡੇ ਕਾਲਿਜ ਕੰਪਾਊਂਡ ਵਿਚ ਨਜ਼ਰ ਪੈ ਗਏ । ਛੇਤੀ ਹੀ ਮੈਨੂੰ ਪ੍ਰੋ: ਕਸੇਲ ਦੇ ਸਹਾਇਕ ਸ੍ਰੀ ਅਵਤਾਰ ਸਿੰਘ ਨੇ ਆ ਪਛਾਣਿਆ ਅਤੇ ਮੈਨੂੰ ਲਾਇਬਰੇਰੀ ਵਿਚ ਲੈ ਗਿਆ ਜਿਥੇ ਪ੍ਰੋ: ਕਿਰਪਾਲ ਸਿੰਘ ਕਸੇਲ ਕਿਸੇ ਹੋਰ ਵਿਦਿਆਰਥੀ ਨੂੰ ਦੱਸ-ਸਮਝਾ ਰਹੇ ਸਨ ।

ਹਾਰਦਿਕ ਪ੍ਰਸੰਨਤਾ ਨਾਲ ਮਿਲਦਿਆਂ ਕਸੇਲ ਸਾਹਿਬ ਕੁਛ ਛਕਾਣ ਦੇ ਖਿਆਲ ਨਾਲ ਮੈਨੂੰ ਮੈੱਸ ਵਲ ਲੈ ਤੁਰੇ । ਉਹਨਾਂ ਮੇਰੇ ਆਉਣ ਦਾ ਸਬੱਬ ਜਾਣਕੇ ਮੈਨੂੰ ਸਹਿਯੋਗ ਦਿਤਾ ।

ਗੱਲਬਾਤ ਨੂੰ ਸਮਝ ਸਮਝਾ, ਉਪ੍ਰੋਕਤ ਦੋਹਾਂ ਵਿਦਵਾਨਾਂ ਨੂੰ ਮਿਲ 2.50 ਵਜੇ ਤਕ ਮੈਂ ਲੁਧਿਆਣੇ ਲਈ ਬਸ ਫੜ ਲਈ । ਰਾਤੀਂ ਅਪਣੇ ਸਹੁਰੇ ਪਿੰਡ ਕੰਗ ਅਰਾਈਆਂ (ਫਲੌਰ ਨਜ਼ਦੀਕ) ਪਹੁੰਚ ਗਿਆ। ਮੇਰੀ ਸੁਪਤਨੀ ਗੁਰਬਚਨ ਕੌਰ ਏਥੇ ਕੱਲ ਦੀ ਪੁਜੀ ਹੋਈ ਸੀ। ਅਸਾਂ 22.11.78 ਨੂੰ ਦਿੱਲੀ ਵਾਪਸੀ ਦਾ ਕਾਰਜ ਕਰਮ ਬਣਾ ਲਿਆ ।

## 22 ਨਵੰਬਰ 1978, ਬੁੱਧਵਾਰ
## ਨਵੀਂ ਦਿੱਲੀ

ਲੁਧਿਆਣੇ ਪਹੁੰਚਣ ਤਕ 9 ਵਜੇ ਵਾਲੀ ਬੱਸ ਦਿੱਲੀ ਨੂੰ ਨਿਕਲ ਚੁਕੀ ਸੀ । ਅਸਾਂ 9.30 ਦੀ ਅੰਬਾਲੇ ਤਕ ਦੀ ਬੱਸ ਲਈ । ਪਰ ਇਹ "ਨਿਰਭੈ" ਵਾਲਿਆਂ ਦੀ ਬੱਸ ਡੀਜ਼ਲ ਦੀ ਕਮੀ ਦੇ ਭੈ ਤੋਂ ਤ੍ਰਸਤ ਹਰ ਰਾਹ ਪੈਂਦੇ ਪੈਟਰੋਲ ਪੰਪ ਤੇ ਰੁਕ ਰੁਕ ਚਲਦੀ ਮਸਾਂ ਹੀ 12.30 ਵਜੇ ਅੰਬਾਲੇ ਲੈ ਕੇ ਆਈ ।

ਪੈਟਰੋਲ ਪੰਪਾਂ ਤੇ ਥਾਂ ਪਰ ਥਾਂ ਜੀਪਾਂ, ਟ੍ਰਕ, ਟ੍ਰੈਕਟਰ ਆਦਿ ਡੀਜ਼ਲ ਪਿਆਸੇ ਖਲੋਤੇ ਹੋਏ ਮਿਲੇ । ਸਪਲਾਈ ਹੋਣ ਦਾ ਦਿਹਾੜਾ ਜਾਣ ਕੇ ਡਰਾਈਵਰ ਅਪਣੀਆਂ ਗੱਡੀਆਂ ਨਾਲ ਸਵੇਰੇ ਤੋਂ ਹੀ ਲਾਈਨ ਲਗੇ ਖੜੇ ਸਨ । ਅੰਬਾਲੇ ਨਜ਼ਦੀਕ ਛੇਤੀ ਸਪਲਾਈ ਦੀ ਸੰਭਾਵਨਾ ਸੀ । "ਨਿਰਭੈ" ਵਾਲੇ ਥਾਂ ਥਾਂ ਟੱਕਰਾਂ ਮਾਰਦੇ ਅੰਬਾਲੇ ਆ ਲਾਈਨ ਲਗੇ ।

ਹਰਿਆਣਾ ਰੋਡਵੇਜ਼ ਦੀ ਬੱਸ ਅੰਬਾਲਿਓਂ ਛੁਟ 4.45 ਤਕ ਸਾਨੂੰ ਦਿੱਲੀ ਲੈ ਆਈ। ਅਜ਼ਾਦ ਪੁਰਿਓਂ ਉਤਰ ਸਕੂਟਰ ਤੇ ਘਰ ਆਇਆਂ ਵਡੇ ਲੜਕੇ ਮਨਧੀਰ ਸਿੰਘ ਨੂੰ ਸ: ਹੰਸਪਾਲ ਦਾ ਪਤਾ ਕਰਨ ਭੇਜਿਆ। ਪਤਾ ਲਗਾ, ਉਹ ਤਾਂ ਭਰਤਪੁਰ ਗਿਆ ਹੋਇਆ ਹੈ। ਪਰ ਉਹਨਾਂ ਦੇ ਘਰ ਹੁਣੇ-ਹੁਣੇ ਫੋਨ ਆਇਆ ਹੈ ਕਿ ਸ੍ਰੀ ਸਤਿਗੁਰੂ ਜੀ ਸਾਹਿਬਾਬਾਦ ਪਹੁੰਚ ਗਏ ਹਨ ਤੇ ਹੰਸਪਾਲ ਨਾਲ ਫੋਨ ਸੰਪਰਕ ਕਰਨਾ ਚਾਹ ਰਹੇ ਹਨ।

ਇਸ ਦਾ ਮਤਲਬ ਇਹ ਸੀ ਕਿ ਅਸੀਂ ਵੇਲੇ ਸਿਰ ਹੀ ਦਿੱਲੀ ਆ ਗਏ ਸਾਂ। ਜੀ ਨਹੀਂ ਕਰਦਾ ਕਿ ਸਤਿਗੁਰੂ ਜੀ ਦਿੱਲੀ ਦਰਸ਼ਨ ਦੇ ਰਹੇ ਹੋਣ ਅਤੇ ਮੈਂ ਬਾਹਰ ਗਿਆ ਹੋਵਾਂ!

ਮੇਰੀ ਭੂੰਤਰ ਵਾਲੀ ਲੜਕੀ, ਕੁੱਕੂ ਵੀ ਕੱਲ ਦਿੱਲੀ ਪਹੁੰਚ ਰਹੀ ਹੈ।

## 23 ਨਵੰਬਰ 1978, ਵੀਰਵਾਰ
## ਨਵੀਂ ਦਿੱਲੀ

ਮਸਾਂ ਹੀ 9 ਵਜੇ ਸਵੇਰੇ ਬੱਸ ਮਿਲੀ। ਪੂਸਾ ਰੋਡ ਸਟਾਪ ਤੇ ਉਤਰਦਿਆਂ ਹੀ ਵੇਖਿਆ ਕਿ ਕਾਮਰੇਡ ਜਗਜੀਤ ਸਿੰਘ ਆਨੰਦ ਐਮ. ਪੀ. 1-6/B ਪੂਸਾ ਰੋਡ ਵਿਚੋਂ ਨਿਕਲ, ਸਕੂਟਰ ਤੇ, ਕਨਾਟ ਪਲੇਸ ਵਲ ਰੁਖ਼ ਕੀਤੀ ਉਡੇ ਜਾ ਰਹੇ ਹਨ।

ਕੋਠੀ ਵਿਚ ਖ਼ੂਬ ਚਹਿਲ ਪਹਿਲ ਸੀ। ਸ: ਗੁਰਮੁਖ ਸਿੰਘ ਅਤੇ ਸ: ਪ੍ਰੀਤਮ ਸਿੰਘ ਡਰਾਈਵਰ ਅਪਣੀਆਂ ਗੱਡੀਆਂ ਕੋਲ ਖਲੋਤੇ ਧੁਪ ਸੇਕ ਰਹੇ ਸਨ। ਹੋਰ ਸਰੀਰ ਵੀ ਏਧਰ ਓਧਰ ਘੁੰਮ ਫਿਰ ਰਹੇ ਸਨ। ਜਿਵੇਂ ਸੂਬਾ ਗੰਡਾ ਸਿੰਘ ਜੀ ਦਿੱਲੀ, ਇਹਨਾਂ ਦਾ ਸਪੁਤਰ ਸੰਤ ਗੁਰਮੁਖ ਸਿੰਘ, ਸੰਤ ਪ੍ਰੀਤਮ ਸਿੰਘ ਬਾਲੀ ਨਗਰ, ਸੰਤ ਸੁਦਰਸ਼ਨ ਸਿੰਘ ਸਰਸਵਤੀ ਗਾਰਡਨ, ਮਸਤਾਨਾ ਗੁਰਬਖ਼ਸ਼ ਸਿੰਘ ਤੇ ਉਹਦਾ ਸਪੁਤਰ। ਦੋ ਚਾਰ ਹੋਰ ਬੀਬੀਆਂ, ਸੇਠ ਤਰਲੋਕ ਸਿੰਘ ਵੀ ਪਰਸੋਂ ਦੇ ਬੈਂਕੋਕੋਂ ਆਏ ਹੋਏ ਸਨ। ਜਥੇਦਾਰ ਪ੍ਰੀਤਮ ਸਿੰਘ ਸ਼ਾਦੀਪੁਰ, ਸੰਤ ਗੁਲਜ਼ਾਰ ਸਿੰਘ, ਸੰਤ ਹਰਭਜਨ ਸਿੰਘ ਸਾਹਿਬਪੁਰਾ ਅਤੇ ਸੰਤ ਤਰਸੇਮ ਸਿੰਘ ਸਕੱਤਰ ਆਦਿ। ਗੁਰਭਜਨ ਸਿੰਘ ਨੇ ਚੇਤਾਇਆ : ਸੱਚੇ ਪਾਤਸ਼ਾਹ ਹੁਣੇ ਹੀ ਡਾ: ਆਨੰਦ ਨੂੰ ਮਿਲਣ ਜਾ ਰਹੇ ਹਨ, ਤੁਸੀਂ ਜਾਕੇ ਮੱਥਾ ਟੇਕ ਲਓ।

ਸਤਿਗੁਰੂ ਜੀ ਕਿਸੇ ਸਿੱਖ ਨਾਲ ਮੁਸਕਰਾਂਦੇ ਜ਼ੀਨਾ ਉਤਰ ਰਹੇ ਸਨ। ਰਾਹ ਵਿਚ ਅਟਕ, ਮੇਰੀ ਨਮਸਕਾਰ ਪਰਵਾਨ ਕਰ, ਕਹਿਓ ਨੇ : ਹੁਣੇ-ਹੁਣੇ ਆਨੰਦ ਆਇਆ ਸੀ ਪਰ ਚਲਾ ਗਿਆ। (ਵਿਨੋਦ ਵਿਚ ਇਹਦਾ ਅਰਥ ਇਹ ਸੀ ਕਿ ਅਨੰਦ ਤਾਂ ਚਲਾ ਗਿਆ, ਹੁਣ ਬੇਸੁਆਦੀ ਆ ਗਈ ਹੈ।) ਮੈਂ ਖਿੜ ਉਠਿਆ : ਸੁਣਿਐ ਆਪ ਦੂਜੇ ਆਨੰਦ ਪਾਸ ਜਾ ਰਹੇ ਹੋ। ਆਨੰਦ ਤਾਂ ਆਪ ਦੇ ਚਾਕਰ ਹਨ। ਉਤਰ ਮਿਲਿਆ : ਦੁਇ ਨ ਬਸਹਿ ਇਕ ਠਾਇ।

ਸਤਿਗੁਰੂ ਜੀ ਰਾਤ ਦੇ ਕੋਠੀ ਆਏ ਹੋਏ ਹਨ। ਅੱਜ ਮਹਾਰਾਜ ਜੀ ਵੀ ਦਿੱਲੀ ਪਹੁੰਚ ਚੁਕੇ ਹਨ।

ਸਤਿਗੁਰੂ ਜੀ ਮਰਸਰੀ ਤੇ ਡਾ: ਐਚ. ਐਲ. ਆਨੰਦ, 3, ਭਗਵਾਨ ਦਾਸ ਰੋਡ ਨਵੀਂ ਦਿੱਲੀ ਪਾਸ ਜਾਣਾ ਚਾਹੁੰਦੇ ਹਨ । ਇਹ ਉਹੋ ਡਾ: ਆਨੰਦ ਹੈ ਜਿਸਨੇ ਸਤਿਗੁਰੂ ਜੀ ਦਾ ਕੰਨ ਠੀਕ ਕੀਤਾ ਹੈ । ਅੱਜ ਸੱਚੇ ਪਾਤਸ਼ਾਹ ਬੇ-ਵਿਹਾਰੋਂ, ਉਸਨੂੰ ਮਾਣ ਦੇਣ ਹੀ ਜਾ ਰਹੇ ਹਨ । ਆਪ ਨੂੰ ਕੁਛ ਚੇਤੇ ਆਇਆ । ਉੱਚੀ ਬੋਲੇ : ਗੰਨੇ ? ਜਾਪਦਾ ਹੈ ਯੂ. ਪੀ. ਫਾਰਮ ਤੋਂ ਕੁਛ ਗੰਨੇ ਲੋਕਾਂ ਨੂੰ ਤੁਹਫ਼ੇ ਦੇ ਤੌਰ ਤੇ ਦੇਣ ਲਈ ਆਏ ਜਾਂ ਮੰਗਾਏ ਹਨ । ਮੋੜਵੀਂ ਆਵਾਜ਼ ਆਈ : ਉਹ ਤਾਂ ਜੀ ਸੁਰਿੰਦਰ ਲੈ ਗਿਆ ਹੈ । ਕਹਿੰਦਾ ਸੀ, ਉਸਨੂੰ ਪਤਾ ਹੈ ਜਿਸਨੂੰ ਦੇਣੇ ਹਨ । ਸਤਿਗੁਰੂ ਜੀ ਨੇ ਮਹਾਰਾਜ ਜੀ ਨੂੰ ਵਿਨੋਦ ਨਾਲ ਦੱਸਿਆ : ਪੋਨੇ ਗੰਨੇ ਨੂੰ ਗਿੱਦੜ ਤੇ ਸੂਰ ਬਹੁਤ ਪੈਂਦੇ ਹਨ । ਇਹ ਲੋਕੋਕਤੀ ਵੀ ਹੈ ।

ਗੰਨਿਆਂ ਦਾ ਖਿਆਲ ਜਾਂਦਾ ਰਿਹਾ । ਮਰਸਰੀ ਵਿਚ ਜਿਸਨੂੰ ਗੁਰਮੁਖ ਸਿੰਘ ਨੇ ਚਲਾਣਾ ਸੀ, ਅੱਗੇ ਸ੍ਰੀ ਸਤਿਗੁਰੂ ਜੀ, ਪਿੱਛੇ ਮਹਾਰਾਜ ਜੀ, ਪੂਰਬਾ ਤੇ ਸ: ਮਨਮੋਹਣ ਸਿੰਘ ਬੈਠ ਕੇ 'ਆਨੰਦ' ਦੇਣ ਵਾਸਤੇ ਡਾ: ਆਨੰਦ ਵਲ ਚਲ ਪਏ । 10.00 ਵਜ ਚੁਕੇ ਸਨ ।

## ਕੋਠੀ ਵਲ ਧਿਆਨ

1/6B ਵਲ ਸੇਠ ਤਰਲੋਕ ਸਿੰਘ ਬਹੁਤ ਧਿਆਨ ਦੇ ਰਹੇ ਹਨ । ਕਾਰੀਗਰ ਇਸਨੂੰ ਡਿਸਟੈਂਪਰ ਕਰ ਰਹੇ ਹਨ । ਲੋੜੀਂਦੀ ਮੁਰੰਮਤ ਤੇ ਹੋਰ ਵਾਧਿਆਂ ਲਈ ਮਿਸਤਰੀ ਜੁਟੇ ਹੋਏ ਹਨ । ਸਾਡੇ ਲਈ ਵੀ ਕੋਠੀ ਧਿਆਨ ਦੀ ਪਾਤਰ ਹੈ ਜਿਸ ਵਿਚ ਜਦੋਂ ਵੀ ਸ੍ਰੀ ਸਤਿਗੁਰੂ ਜੀ ਦਿੱਲੀ ਆਉਣ, ਵਿਰਾਜਦੇ ਹਨ ਅਤੇ ਸਾਧ ਸੰਗਤ ਦੀ ਸੇਵਾ ਸਰੂਸ਼ਾ ਹੁੰਦੀ ਰਹਿੰਦੀ ਹੈ ।

## ਸੁਰ ਹੋਣਾ ਜ਼ਰੂਰੀ ਹੈ

ਸਤਿਗੁਰੂ ਜੀ ਡਾ: ਆਨੰਦ ਵਲੋਂ 11.15 ਵਜੇ ਆਏ । ਉਪਰਲੀ ਛੱਤ ਦੇ ਹਾਲ ਵਿਚ ਪੰ: ਰਾਮ ਨਾਰਾਇਣ ਜੀ ਬੰਬਈ ਦਾ ਸ਼ਾਗਿਰਦ ਸ੍ਰੀ ਸੁਰਜੀਤ ਸਿੰਘ ਸਾਰੰਗੀ ਵਜਾ ਰਿਹਾ ਸੀ ਅਤੇ ਤਬਲੇ ਤੇ ਸੰਗਤ ਕਰ ਰਿਹਾ ਸੀ ਹਰਭਜਨ ਸਿੰਘ । ਸੂਬਾ ਗੰਡਾ ਸਿੰਘ ਜੀ ਨੇ ਅਪਣੇ ਲੜਕਿਆਂ ਪਾਸੋਂ ਸ੍ਰੀ ਸਤਿਗੁਰੂ ਜੀ ਦਾ ਦਿਲਰੁਬਾ ਠੀਕ ਕਰਵਾ ਕੇ ਲਿਆਂਦਾ ਸੀ । ਸਤਿਗੁਰੂ ਜੀ ਏਨੀ ਛੇਤੀ ਏਸ ਹਾਲ ਵਲ ਮੁੜੇ ਅਤੇ ਅੰਦਰ ਜਾ ਸਾਜ਼ ਬਕਸੇ ਵਿਚੋਂ ਕਢਿਆ ਕਿ ਸਤਿਗੁਰੂ ਜੀ ਦੇ ਬੈਠਣ ਲਈ ਆਸਣ ਬਾਰੇ ਸੇਵਕਾਂ ਵਿਚ ਹਰਵਲੀ ਪੈ ਗਈ । ਸ੍ਰੀ ਦਰਸ਼ਨ ਸਿੰਘ ਸਪੁਤਰ ਸੇਠ ਸੁਹਿੰਦਰ ਸਿੰਘ ਡਾ: ਗੰ: ਦੌੜ ਕੇ ਬਸਤਰ ਵਿਛਾਣ ਲਈ ਲੈ ਆਇਆ ।

ਸ੍ਰੀ ਸਤਿਗੁਰੂ ਜੀ ਨੇ ਆਸਣ ਸੁਸ਼ੋਭਤ ਹੋ ਕੇ ਅਪਣੇ ਦਿਲਰੁਬਾ ਦੀ ਇਕ ਇਕ ਤਾਰ ਟੁਣਕਾ ਕੇ ਵੇਖੀ, ਉਸਦੀ ਗੂੰਜ ਦਾ ਘੇਰਾ ਨੋਟ ਕੀਤਾ ਅਤੇ ਬਾਕੀ ਸਾਰੀਆਂ ਤਰਬਾਂ ਨੂੰ ਸਹੀ ਦਸਦਿਆਂ ਇਕ ਬਾਰੇ ਸੰਤ ਗੁਰਮੁਖ ਸਿੰਘ ਅਤੇ ਸੂਬਾ ਗੰਡਾ ਸਿੰਘ ਜੀ ਨੂੰ ਸਮਝਾਇਆ ਕਿ ਉਹ ਦੂਜੀਆਂ ਤਰਬਾਂ ਵਾਂਗ ਨਹੀਂ ਗਮ੍ਰਕਦੀ, ਉਸਦਾ ਦੋਸ਼ ਦੂਰ

ਕੀਤਾ ਜਾਵਿ।

## ਵਿਆਹ ਦੀ ਮਨਜ਼ੂਰੀ

ਦਿਲਰੁਬਾ ਤੋਂ ਵੀ ਪਹਿਲਾਂ, ਆਉਂਦਿਆਂ-ਆਉਂਦਿਆਂ ਸੂਬਾ ਗੰਡਾ ਸਿੰਘ ਜੀ ਨੇ ਇਕ ਆਨੰਦ ਕਾਰਜ ਬਾਰੇ ਬੇਨਤੀ ਕਰ ਲਈ ਸੀ (ਸੰਤ ਪਿਆਰਾ ਸਿੰਘ ਮੱਲੂ ਵਾਲੀ ਦੇ ਲੜਕੇ ਨਾਲ ਘਿਉ ਵਾਲੀ ਮਾਈ ਲਾਭ ਕੌਰ ਦੀ ਪੋਤਰੀ, ਸ: ਸਾਧੂ ਸਿੰਘ ਪੱਛਮ ਪੁਰੀ ਦੀ ਪੁੱਤਰੀ ਦਾ ਵਿਆਹ ਕਰਨ ਵਾਸਤੇ) ਸਤਿਗੁਰੂ ਜੀ ਨੇ ਸਾਰੀ ਜ਼ਿਮੇਵਾਰੀ ਸੂਬਾ ਜੀ ਦੇ ਸਿਰ ਦੇ ਕੇ ਸੰਤ ਤਰਸੇਮ ਸਿੰਘ ਨਿਜੀ ਸਕੱਤਰ ਪਾਸੋਂ ਤਾਰੀਖ਼ ਲੈਕੇ ਭੈਣੀ ਸਾਹਿਬ ਜਾ ਕੇ ਆਨੰਦ ਕਰਨ ਦੀ ਆਗਿਆ ਦੇ ਦਿਤੀ।

## ਗੱਲ ਕਰਨ ਦਾ ਢੰਗ

ਸੂਬਾ ਜੀ ਨੇ ਕੁਛ ਰਕਮ ਅਤੇ ਉਗਰਾਹੀ ਦੀ ਕਾਪੀ ਸਤਿਗੁਰੂ ਜੀ ਨੂੰ ਵਖਾਂਦਿਆਂ ਆਗਿਆ ਮੰਗੀ : ਹੁਕਮ ਹੋਵੇ ਤਾਂ ਇਹ ਰਕਮ ਗੁਲਜ਼ਾਰ ਸਿੰਘ (ਸਾਬਕਾ ਸੇਵਕ) ਨੂੰ ਦੇ ਦਿਆਂ ? ਸਤਿਗੁਰੂ ਜੀ ਨੇ ਅੰਦਰੂਨੀ ਭਾਵ ਤਾੜ ਕੇ ਬਚਨ ਕੀਤਾ : ਜੇ ਤੁਹਾਡੀ ਸਰਧਾ ਇਹਦੇ ਤੇ ਹੋਵੇ ਤਾਂ ਇਸਨੂੰ ਦੇ ਦਿਓ। ਰਕਮ ਤਾਂ ਥਾਂ ਸਿਰ ਪਹੁੰਚ ਹੀ ਜਾਵੇਗੀ। ਤੁਹਾਡਾ ਚਿੱਤ ਵੀ ਰਾਜ਼ੀ ਹੋ ਜਾਵੇਗਾ।

ਜਾਪਦਾ ਸੀ ਜਿਵੇਂ ਸੂਬਾ ਜੀ ਪੂਰਬਾ (ਮੌਜੂਦਾ ਸੇਵਕ ਤੇ ਖਜ਼ਾਨਚੀ) ਨੂੰ ਰਕਮ ਦੇਣੀ ਪਸੰਦ ਨਹੀਂ ਕਰਦੇ। ਦੂਜੇ ਬੰਨੇ, ਸਤਿਗੁਰੂ ਜੀ ਦਾ ਉਤਰ ਵੀ ਸਪੱਸ਼ਟ ਸੀ।

## ਤਕੜਾ ਹੀ ਹੈ ਨ ?

11.30 ਹੋਦੇ ਤਾਂ ਸਤਿਗੁਰੂ ਜੀ 'ਸ਼ਨਾਨ ਕਮਰੇ ਵਿਚ ਚਲੇ ਗਏ। ਸੇਵਕ ਇਸ਼ਨਾਨ ਕਰਵਾਣ ਦੌੜੇ। ਬਾਹਰ ਆਉਂਦਿਆਂ ਨੂੰ ਗੁਰਦੇਵ ਸਿੰਘ ਸਰੋਦ ਆ ਚੁਕਾ ਸੀ। ਉਸ ਦੱਸਿਆ ਕਿ 21.11.78 ਨੂੰ ਉਹ ਮਿੰਨੀ ਬੱਸ ਦੇ ਬਾਹਰ ਇਕ ਹੋਰ ਆਦਮੀ ਨਾਲ ਲਟਕਿਆ ਦੋ ਕੁ ਸਟਾਪਿਜ ਵਾਸਤੇ ਜਾ ਰਿਹਾ ਸੀ ਕਿ ਡੀ. ਟੀ. ਯੂ. ਸੀ. ਦੀ ਬੱਸ ਪਾਸਿਓਂ ਘਸਰਦਿਆਂ ਲੰਘ ਗਈ ਤੇ ਇਹ ਹੱਡੀਆਂ ਦਾ ਪਿੰਜਰ ਜਰਕਾ ਅਤੇ ਮਛੇਅ ਪੜਵਾ ਕੇ ਬੈਠਾ ਹੈ। ਸਤਿਗੁਰੂ ਜੀ ਨੂੰ ਪ੍ਰਸ਼ਾਦ ਛਕ ਕੇ ਆਉਂਦਿਆਂ ਉਸਨੇ ਵਿਥਿਆ ਸੁਣਾਈ। ਮੈਂ ਵੀ ਨਾਲ ਲਗਦਿਆਂ ਅਪਣੀ ਵਾਹ ਦਿਤੀ : ਮੇਰਾ ਵੀ ਤਕੜਾ ਨੁਕਸਾਨ ਹੋਇਆ ਹੈ, ਜੇਬ ਕਟੀ ਗਈ ਹੈ। (800/-ਬੜੀ ਸਫਾਈ ਨਾਲ ਜੇਬ ਕਤਰਿਆਂ ਪਾਸ ਪਹੁੰਚ ਗਿਆ।)

ਸਤਿਗੁਰੂ ਜੀ ਸਹਿਜ ਭਾ ਬੋਲੇ : "ਤਕੜਾ" ਹੀ ਹੋਇਐ ਨ, ਮਾੜਾ ਤੇ ਨਹੀਂ ਨ ?

ਸਤਿਗੁਰੂ ਜੀ ਦੀ ਮਸਲਿਆਂ ਵਲ ਪਹੁੰਚ ਦਾ ਇਹ ਢੰਗ ਹੈ। ਹਰ ਗੱਲ ਵਿਚ ਵੱਡਪਣ ਵੇਖਣਾ। ਫ਼ਿਕਰ ਚਿੰਤਾ ਰਹਿਤ ਰਹਿਣ ਲਈ ਉਸਾਰੂ ਢੰਗ ਲਭਣਾ।

## ਇਹ ਹੈ ਨ ਗੱਲ !

ਗੁਰਦੇਵ ਸਿੰਘ ਨੇ ਅਰਜ਼ ਕੀਤੀ : ਜੇ ਆਪ ਜੀ ਪਾਸ ਵਕਤ ਹੋਵੇ ਤਾਂ ਕੁਛ ਸੰਗੀਤ ਦਾ ਪ੍ਰੋਗਰਾਮ ਹੋ ਜਾਵੇ। ਅੱਜ ਉਸਤਾਦ (ਅਮਜਦ ਅਲੀ) ਜੀ ਨੇ ਬਿਰਜੂ ਮਹਾਰਾਜ ਨੂੰ ਫੋਨ ਤੇ ਪਿਆਰ ਭਰੀ ਤਾੜਨਾ ਕੀਤੀ ਹੈ ਕਿ ਸਤਿਗੁਰੂ ਜੀ ਦੇ ਭੇਜੇ ਲੜਕੇ ਤੁਹਾਡੇ ਪਾਸ ਨਿਰਤ ਸਿਖਣ ਆਏ ਸਨ, ਤੁਸਾਂ ਉਹਨਾਂ ਨੂੰ ਪਰਵਾਨ ਨਹੀਂ ਕੀਤਾ, ਸਤਿਗੁਰੂ ਜੀ ਨਾਰਾਜ਼ ਨੇ। ਬਿਰਜੂ ਜੀ ਨੇ ਕਹਿਆ ਕਿ ਉਹਨਾਂ ਨੂੰ ਕਿਤੇ ਜਾਣ ਦੀ ਕਾਹਲ ਸੀ। ਹੁਣ ਆਏ ਬਚਿਆਂ ਨੂੰ ਉਹ ਸਵੀਕਾਰੇਗਾ। ਖ਼ਾਂ ਸਾਹਿਬ ਨੇ ਬਿਰਜੂ ਮਹਾਰਾਜ ਨੂੰ ਦੱਸਿਆ ਕਿ ਸਤਿਗੁਰੂ ਜੀ ਅੱਜ ਆਏ ਹੋਏ ਹਨ, ਉਹਨਾਂ ਨੂੰ ਕੰਟੈਕਟ ਕਰੋ।...

ਗੁਰਦੇਵ ਸਿੰਘ ਨੇ ਦੱਸਿਆ ਕਿ ਕੋਠੀ ਦੇ ਇਕ ਦੋ ਫੋਨ ਤਾਂ ਡੈੱਡ ਪਏ ਹਨ। ਕੀ ਪਤਾ ਚਾਰਾਜੋਈ ਹੋ ਰਹੀ ਹੋਵੇ !

ਸਤਿਗੁਰੂ ਜੀ ਨੇ ਗੁਰਦੇਵ ਸਿੰਘ ਦੀ ਸਾਰੀ ਵਾਰਤਾ ਸੁਣਕੇ ਬਚਨ ਕੀਤਾ : ਇਹ ਹੈ ਨ ਗੱਲ ! ਜਿਨ੍ਹੇ ਕਰਨੀ ਹੋਵੇ। ਮਗਰਲੀ ਵੀ ਦੱਸ ਦਿਤੀ, ਅੱਗੋਂ ਲਈ ਰਾਹ ਵਖਾ ਦਿਤਾ।

ਮਾਤਾ ਜੀ ਦੇ ਭਤੀਜੇ ਅੰਬੋ ਅਤੇ ਇਕ ਮੰਡੀ ਵਾਲੇ ਲੜਕੇ ਨੂੰ ਲੈ ਕੇ ਸੇਠ ਸਪੁਤਰ ਸ਼ੇਰ ਸਿੰਘ ਚਾਵਲਾ ਬਿਰਜੂ ਮਹਾਰਾਜ ਪਾਸ ਗਿਆ ਸੀ।

ਸਤਿਗੁਰਾਂ ਨੇ ਗੁਰਦੇਵ ਸਿੰਘ ਦੀ ਕਦਰ ਸਨਾਸ਼ੀ ਕਰਦਿਆਂ ਫ਼ਰਮਾਇਆ : ਹਰਭਜਨ ਸਿੰਘ (ਸਿਤਾਰ) ਨੇ ਕਿਹਾ ਸੀ ਕਿ ਜਿਹੜੀ ਗੱਲ ਤੇ ਜਿਵੇਂ ਖੁਲ੍ਹ ਕੇ, ਸੰਗੀਤ ਖੇਤਰ ਵਿਚ ਗੁਰਦੇਵ ਸਿੰਘ ਕਰ ਸਕਦਾ ਹੈ, ਅਸੀਂ ਹੋਰ ਜਣੇ ਨਹੀਂ ਕਰ ਸਕਦੇ। ਮਹਾਰਾਜ ਜੀ ਨੇ ਵੀ ਇਹੋ ਕਿਹਾ ਹੈ ਕਿ ਗੁਰਦੇਵ ਸਿੰਘ ਇਸ ਖੇਤਰ ਵਿਚ ਤਕੜਾ ਹੈ। ਉਹ ਅਪਣੀ ਗੱਲ ਮਨਾ ਲੈਂਦਾ ਹੈ। ਜੇ ਬੱਚਿਆਂ ਨਾਲ ਤੂੰ ਗਿਆ ਹੁੰਦੋਂ ਤਾਂ ਬਿਰਜੂ ਮਹਾਰਾਜ ਜੀ ਨੇ ਨੰਨਾ ਨਹੀਂ ਸੀ ਕਰਨਾ।

ਅਤੇ ਸਤਿਗੁਰੂ ਜੀ ਅੰਦਰ ਜਾਕੇ 1.30 ਵਜੇ ਤਕ ਬਿਰਾਜ ਗਏ। ਅੱਜ ਦੋ ਤਿੰਨ ਵਾਰ ਵਾਧੂ ਜੰਗਲ ਜਾਣਾ ਪਿਆ ਹੈ ਅਤੇ ਓਨੇ ਇਸ਼ਨਾਨ ਵੀ ਕਰਨੇ ਪਏ ਹਨ।

ਇਸ ਸਮੇਂ ਮੈਂ ਵੀ ਪਿਛਲੇ ਦਿਨਾਂ ਦੀ ਯਾਤਰਾ ਰਿਪੋਰਟ ਕਰ ਦਿਤੀ।

## ਜਰਮਨੀ ਤੋਂ ਫੋਨ

3.00 ਵਜੇ ਸਮੂਹਕ ਨਾਮ ਸਿਮਰਨ ਲਈ ਸਤਿਗੁਰੂ ਜੀ ਉਪਰਲੇ ਹਾਲ ਵਿਚ ਬੈਠਣ ਹੀ ਲਗੇ ਸਨ ਕਿ ਕਿਸੇ ਨੇ ਆਕੇ ਸੂਚਨਾ ਦਿਤੀ : ਜਰਮਨੀ ਤੋਂ ਜੀ ਸੁਰਿੰਦਰ (ਸਿੰਘ ਮਨਚੰਦਾ) ਦੀ ਕਾਲ ਆਈ ਹੈ। ਸੱਚੇ ਪਾਤਸ਼ਾਹ ਜੀ ਟੈਲੀਫੋਨ ਕਮਰੇ ਵਿਚ ਜਾਕੇ ਸੁਣੋ ਜੀ।

ਸਤਿਗੁਰੂ ਜੀ ਤੇਜ਼ੀ ਨਾਲ ਫੋਨ ਕਮਰੇ ਵਿਚ ਗਏ।

ਅਤੇ ਫਿਰ ਆਕੇ 4.00 ਵਜੇ ਤਕ ਸੰਗਤ ਵਿਚ ਬੈਠ ਕੇ ਨਾਮ ਸਿਮਰਨ ਕੀਤਾ।

ਸਰੀਰ ਅੱਜ ਕੁਛ ਵਧੇਰੇ ਆਰਾਮ ਦਾ ਇੱਛਕ ਸੀ ਕਿ ਅੰਦਰ ਲੰਮੇ ਪੈਂਦਿਆਂ ਹੀ ਜ਼ੋਰ ਦੀ ਠੱਕ ਠੱਕ ਹੋਈ। ਸਤਿਗੁਰੂ ਜੀ ਨੇ ਫੇਰ ਕੁਛ ਸਮੇਂ ਬਾਅਦ ਦੱਸਿਆ : ਮੈਂ ਸੋਚਾਂ ਇਹ ਏਨਾ ਨਿਡਰ ਕੌਣ ਹੋਵੇ। ਬਾਹਰ ਉਠ ਕੇ ਵੇਖਿਆ ਤਾਂ ਗੁੱਡੀ (ਬੀਬਾ ਸਾਹਿਬ ਕੌਰ) ਸੀ। ਗੁੱਡੀ, ਨਰਿੰਦਰ, ਬਲਕਾਰ ਸਿੰਘ (ਸਾਬਕਾ ਸੇਵਕ) ਅਤੇ ਨਿਰੰਜਨ ਸਿੰਘ ਨਗਰ ਆਏ ਖਲੇ ਸਨ।

## ਨਿਜੀ ਸੇਵਕ ਪੁੱਤਰਵਾਨ

4.30 ਵਜੇ ਸਤਿਗੁਰੂ ਜੀ ਆਏ। ਨਿਜੀ ਸਕੱਤਰ ਤਰਸੇਮ ਸਿੰਘ ਦੇ ਆਗ੍ਰਹਿ ਤੇ ਸ਼ਾਦੀਪੁਰ, 10944, ਕਰੋਲਬਾਗ ਲੰਘ ਕੇ ਇਹਦੇ ਸਹੁਰਾ ਘਰ ਪਧਾਰੇ। ਆਪ ਦੇ ਆਗਮਨ ਨਾਲ ਇਸ ਘਰ ਚਰਨ ਵੀ ਪੈ ਗਏ ਅਤੇ ਤਰਸੇਮ-ਸੁਪਤਨੀ ਬੀਬੀ ਜਸਪਾਲ ਕੌਰ ਨੂੰ ਵੀ ਗੁਰੂ ਦਰਸ਼ਨ ਹੋ ਗਏ, ਜਿਸਨੂੰ ਥੋੜੇ ਦਿਨ ਹੀ ਪਹਿਲਾਂ ਪੁਤਰ-ਰਤਨ ਦੀ ਪ੍ਰਾਪਤੀ ਹੋਈ ਸੀ। 5 ਵਜੇ ਤਕ ਵਾਪਸੀ ਹੋ ਗਈ।

ਸਤਿਗੁਰੂ ਜੀ ਫਿਰ ਆਕੇ ਅਪਣੇ ਬੈਠਣ ਕਮਰੇ ਵਿਚ ਗਰਮ ਚੱਦਰ ਲੈਕੇ ਲੇਟ ਗਏ। ਫ਼ਰਮਾਇਆ : ਅੱਜ ਸਵੇਰੇ ਉਠਣ ਸਮੇਂ ਪਿੰਡਾ ਠੰਡਾ ਜਲ ਪਰਵਾਨ ਨਹੀਂ ਸੀ ਕਰਦਾ। ਅੰਦਰ ਕੁਝ ਗੜਬੜੀ ਹੈ। ਕੋਸ਼ਸ਼ ਕਰ ਰਿਹਾ ਹਾਂ ਕਿ ਨਿੱਘ ਨਿੱਘ ਜਾਪੇ।

## "ਗੁੱਡੀ" ਨੂੰ ਚੇਤੇ ਕੀਤਾ

ਇਕ ਦੋ ਵਾਰ ਬੀਬਾ ਜੀ ਨੂੰ ਯਾਦ ਕੀਤਾ : ਕਿਥੇ ਹੈ ਗੁੱਡੀ ? ਕੀ ਕਰਦੀ ਹੈ ? ਪੂਰਬਾ ਨੇ ਆ ਕੇ ਦੱਸਿਆ : ਪ੍ਰਸ਼ਾਦਾ ਛਕਿਆ ਜਾ ਰਿਹਾ ਹੈ ਚਰਨ ਜੀਤ (ਸੁਪਤਨੀ ਸ: ਸ਼ੇਰ ਸਿੰਘ ਚਾਵਲਾ) ਦੇ ਕਮਰੇ ਵਿਚ। ਜੇ ਬੀਬਾ ਜੀ ਪ੍ਰਸ਼ਾਦ ਛਕ ਕੇ ਆਏ ਤਾਂ ਸਤਿਗੁਰੂ ਜੀ ਦੇ ਛਕਣ ਕਮਰੇ ਵਿਚ ਆਸਣ ਵਿਛਾ ਕੇ ਸੱਚੇ ਪਾਤਸ਼ਾਹ ਜੀ ਨੂੰ ਯਾਦ ਕੀਤਾ ਗਿਆ। ਏਥੇ ਹੀ ਠਾਕੁਰ ਸ਼ਮਸ਼ੇਰ ਸਿੰਘ ਜੀ ਵੀ ਬੁਲਾ ਲਏ ਗਏ। ਬੀਬਾ ਜੀ ਦੀਆਂ ਸੁਹੇਲੀਆਂ ਦੀ ਇਕੱਤਰਤਾ ਵੀ ਏਥੇ ਹੋ ਗਈ। ਥੋੜਾ ਜਲਪਾਨ ਤੇ ਫਲਾਹਾਰ ਹੋ ਗਿਆ।

6.00 ਵਜ ਗਏ ਹਨ ਸ਼ਾਮ ਦੇ। ਰਾਜਿੰਦਰ ਨਗਰ ਦੇ ਸ: ਖੁਸ਼ਹਾਲ ਸਿੰਘ ਅਤੇ ਉਨ੍ਹਾਂ ਦੀ ਪਤਨੀ, ਮੁਸੱਵਰ ਵਰਿਆਮ ਸਿੰਘ ਜੀ ਅਤੇ ਹੋਰ ਅਨੇਕਾਂ ਸਰੀਰ ਦਰਸ਼ਨਾਂ ਨੂੰ ਆਏ ਹਨ। ਪਰ ਸਤਿਗੁਰੂ ਜੀ ਨੇ ਅੱਜ ਅਪਣੀ "ਗੁੱਡੀ" ਨੂੰ ਖ਼ਾਸ ਸਮਾ ਦਿਤਾ ਹੈ। ਸ: ਸੁਰਜੀਤ ਸਿੰਘ ਯੂ. ਕੇ. ਵਾਲੇ ਵੀ ਅੰਦਰ ਚਲੇ ਗਏ ਹਨ।

ਕੋਠੀ ਦੇ ਸਿਹਨ ਵਿਚ ਕਾਫ਼ੀ ਰੌਣਕ ਹੈ ਅੱਜ। ਗੁਲਜ਼ਾਰ ਸਿੰਘ-ਬਲਕਾਰ ਸਿੰਘ ਦੋ ਸਾਬਕਾ ਨਿਜੀ ਸੇਵਕ ਅਤੇ ਇਕ ਸਾਬਕਾ ਨਿਜੀ ਸਕੱਤਰ ਗੁਰਭਜਨ ਸਿੰਘ ਵੀ ਰੌਣਕ ਦੇ ਭਾਈਵਾਲ ਹਨ।

## ਜਿਅੰਤ ਬੋਸ ਤੇ ਕੁਮਾਰ ਬੋਸ

6.20 ਤਕ ਉਪਰਲੇ ਹਾਲ ਵਿਚ ਸੰਗੀਤ ਸਭਾ ਜੰਮ ਗਈ। ਸ੍ਰੀ ਸਤਿਗੁਰੂ ਜੀ ਦੇ ਗਿਰਦ ਸੁਣਨ ਦੇ ਚਾਹਵਾਨ ਤੇ ਦਰਸ਼ਨ ਇਛਕ ਬੈਠ ਗਏ ਅਤੇ ਹਾਰਮੋਨੀਅਮ ਉਤੇ ਏਮਨ ਦੀਆਂ ਸੁਰਾਂ ਕਢਦੀਆਂ ਸ੍ਰੀ ਜਿਅੰਤ ਬੋਸ (22) ਦੀਆਂ ਉਂਗਲਾਂ ਪਹਿਲਾਂ ਆਹਿਸਤਾ ਫਿਰ ਮੱਧ ਲੈਅ ਅਤੇ ਅੰਤ ਦ੍ਰੁਤ ਗਤੀ ਵਿਚ ਨੱਚਣ ਲਗੀਆਂ। ਪੌਣਾ ਘੰਟਾ ਆਲਾਪ ਕਰਨ ਪਿੱਛੋਂ ਅਪਣੇ ਵਡੇ ਭਰਾ ਕੁਮਾਰ ਬੋਸ (24) ਦੀ ਤਬਲਾ-ਸੰਗਤ ਵਿਚ ਜਿਅੰਤ ਬਾਬੂ ਨੇ ਐਸਾ ਵਾਜਾ ਵਜਾਇਆ ਕਿ ਫਲੂਟ ਜਾਪਣ ਲਗ ਪਿਆ।

ਦੋਹਾਂ ਭਰਾਵਾਂ ਦੀ ਸੁਰ ਤਾਰ ਸੰਗਤ ਨੇ ਮੈਨੂੰ 12-14 ਸਾਲ ਦੀ ਉਮਰੇ ਸੁਣੇ ਅੱਜ ਦੇ ਉਸਤਾਦ ਸਲਾਮਤ ਨਜ਼ਾਕਤ ਯਾਦ ਕਰਵਾ ਦਿਤੇ। ਦੋਹਾਂ ਬੱਚਾ ਗਾਇਕਾਂ ਦੀ ਸੁਰ ਪਰਵੀਣਤਾ, ਸੁਰ ਸ਼ੁਧਤਾ ਤੇ ਲੈਅਕਾਰੀ ਵੇਖ ਸੁਣ ਕੇ ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਆਖਿਆ ਸੀ : ਇਹਨਾਂ ਦੇ ਮਾਂ ਬਾਪ ਸੰਗੀਤ ਮਈ ਹੋਏ-ਹੋਏ ਹੀ ਇਹਨਾਂ ਦੇ ਸਿਰਜਕ ਬਣੇ ਹੋਣਗੇ।

ਕੁਮਾਰ ਬੋਸ ਨੇ ਅਪਣੇ ਪਿਤਾ ਤੋਂ ਤਬਲਾ ਸਿਖਿਆ ਹੈ, ਜੁ ਅੱਜਕਲ ਆਲ-ਇੰਡੀਆ ਰੇਡੀਓ ਵਿਚ ਸਰਵਿਸ ਕਰਦੇ ਹਨ। ਛੋਟੇ, ਜਿਅੰਤ ਬੋਸ ਨੇ ਅਪਣੀ ਮਾਤਾ ਤੋਂ ਹਾਰਮੋਨੀਅਮ ਸਿਖਿਆ ਅਤੇ ਫਿਰ ਦੂਜੇ ਗੁਣੀਆਂ ਤੋਂ ਜਾਚ ਨੂੰ ਉਨਤ ਕੀਤਾ। ਸਤਿਗੁਰੂ ਜੀ ਵਾਜਾ ਵਜੰਤਰੀ ਤੇ ਵੀ ਬਹੁਤ ਪ੍ਰਸੰਨ ਹੋਏ ਪਰ ਕੁਮਾਰ ਬੋਸ ਨੂੰ ਦੋ ਨੰਬਰ ਵੱਧ ਦਿਤੇ, ਉਹ ਜ਼ਰਾ ਚੜ੍ਹ ਕੇ ਰਿਹਾ ਹੈ। 8 ਵਜੇ ਰਾਤ ਤਕ ਦੋਹਾਂ ਭਰਾਵਾਂ ਦੀ ਕਲਾ ਪ੍ਰਦਰਸ਼ਨੀ ਚਲਦੀ ਰਹੀ। ਉਪ੍ਰੰਤ ਮਿਸਰਾ ਬੰਧੂਆਂ—ਰਾਜਨ ਸਾਜਨ ਭਰਾਵਾਂ—ਨੇ ਮਾਰਵਾ ਅਤੇ ਮਾਲਕੌਂਸ ਸੁਣਾਇਆ। ਸ੍ਰੀ ਸਤਿਗੁਰੂ ਜੀ ਇਹਨਾਂ ਦੀ ਗਾਇਕੀ ਅਤੇ ਮਿਠਾਸ ਦੇ ਪ੍ਰਸੰਸਕ ਹਨ।

ਹੇਠ ਲਿਖੇ ਸਰੋਤਿਆਂ ਨੇ ਇਸ ਸਭਾ ਵਿਚ ਸੰਗੀਤ ਲਾਭ ਲਿਆ : ਸ੍ਰੀ ਮਹਾਰਾਜ ਜੀ, ਠਾਕੁਰ ਸ਼ਮਸ਼ੇਰ ਸਿੰਘ ਜੀ, ਬੀਬਾ ਜੀ, ਬੀਬੀ ਨਰਿੰਦਰ, ਸਵਰਾਜ ਤੇ ਉਸਦੀ ਭੈਣ ਲਾਸ ਏਂਜਲਜ਼ (ਅਮਰੀਕਾ) ਤੋਂ, ਸ: ਖੁਸ਼ਹਾਲ ਸਿੰਘ ਰਾਜਿੰਦਰ ਨਗਰ ਦੀ ਪਤਨੀ, ਸਾਬਕਾ ਸਕੱਤਰ ਦੀ ਪਤਨੀ ਸੱਤਪਾਲ, ਸ: ਸੁਰਜੀਤ ਸਿੰਘ ਅੰਮ੍ਰਿਤਸਰੀ ਯੂ. ਕੇ., ਸੰਤ ਨਿਰੰਜਨ ਸਿੰਘ ਨਗਰ, ਜਥੇਦਾਰ ਦਲੀਪ ਸਿੰਘ ਸੰਤ ਨਗਰ, ਸੇਠ ਤਰਲੋਕ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸ: ਸੁਲੱਖਣ ਸਿੰਘ ਮੈਂਬਰ ਦਿੱਲੀ ਸਿੱਖ ਗੁਰਦੁਆਰਾ ਕਮੇਟੀ, ਸੰਤ ਤਰਲੋਕ ਸਿੰਘ ਆਰੇਵਾਲਾ, ਸ: ਮਨਮੋਹਣ ਸਿੰਘ ਨਾਮਧਾਰੀ ਏਜੰਸੀ, ਸ੍ਰੀ ਹਰਭਜਨ ਸਿੰਘ ਢੋਡਾ, ਕਾਕਾ ਗੁਰਮੁਖ ਸਿੰਘ, ਸੰਤ ਪ੍ਰੀਤਮ ਸਿੰਘ ਬਾਲੀ ਨਗਰ, ਸੰਤ ਸੁਖ ਦਰਸ਼ਨ ਸਿੰਘ ਸਰਸਵਤੀ ਗਾਰਡਨ, ਸੇਠ ਦਰਸ਼ਨ ਸਿੰਘ ਥਾਈਲੈਂਡ ਅਤੇ ਉਸਦੀ ਸੁਪਤਨੀ, ਸੰਤ ਬਲਦੇਵ ਸਿੰਘ ਨਿਜੀ ਸੇਵਕ, ਸੰਤ ਰਣਧੀਰ ਸਿੰਘ ਧੀਰਾ; ਸ੍ਰੀ ਗੁਰਦੇਵ ਸਿੰਘ ਸਰੋਦ, ਸੰਤ ਬਲਕਾਰ ਸਿੰਘ ਸਾਬਕਾ ਸੇਵਕ, ਗੁਰਬਚਨ ਸਿੰਘ ਕਬੀਰ, ਸੰਤ ਪਿਆਰਾ ਸਿੰਘ ਗਣੇਸ਼ਪੁਰਾ, ਬੋਸ ਭਰਾਵਾਂ ਦਾ ਮਾਸੀ ਦਾ ਪੁੱਤਰ।

ਏਸ ਸਭਾ ਵਿਚ ਭਾਈ ਭਗਵਾਨ ਸਿੰਘ ਤਬਲੇ ਵਾਲਾ ਤੇ ਇਕ ਰਾਗੀ ਸਿੰਘ ਸ੍ਰ ਸਤਿਗੁਰੂ ਜੀ ਦੀ ਸੇਵਾ ਵਿਚ ਨਮਸਕਾਰ ਕਰਕੇ ਬੈਠੇ ਤੇ ਫੇਰ ਅਚਾਨਕ ਭਗਵਾਨ ਸਿੰਘ ਕੋਲ ਆਕੇ ਬੋਲ ਪਿਆ : ਸਾਨੂੰ 7 ਵਜੇ ਤੋਂ ਪਹਿਲਾਂ ਪਹਿਲਾਂ ਵਕਤ ਦੇ ਦਿਓ, 7.30 ਵਜੇ ਅਸਾਂ ਇਕ ਹੋਰ ਥਾਂ ਜਾਣਾ ਹੈ। ਸਤਿਗੁਰੂ ਜੀ ਨੇ ਸਹਿਜ ਭਾ ਫ਼ਰਮਾਇਆ : ਇਸ ਵੇਲੇ ਤੁਹਾਡੇ ਦਰਸ਼ਨ ਹੀ ਕਰ ਸਕਦੇ ਹਾਂ, ਪਰਸ਼ਨ ਨਹੀਂ। ਅਤੇ ਫਿਰ ਉਨ੍ਹਾਂ ਠੰਢੇ ਜਿਗਰੇ ਨਾਲ ਬੈਠ ਕੇ ਸਾਰਾ ਪ੍ਰੋਗਰਾਮ ਸੁਣਿਆ ਤਾਂ ਉਸ ਨੂੰ ਪਤਾ ਲਗਾ ਕਿ ਸਤਿਗੁਰੂ ਜੀ ਸ਼ਾਸਤਰੀ ਸੰਗੀਤ ਦੀ ਕਿਸ ਮਨਜ਼ਲ ਤੇ ਰਹਿੰਦੇ ਹਨ। ਜਿਵੇਂ ਬੇਤਹਾਸ਼ਾ ਉਪ੍ਰੋਕਤ ਕੀਰਤਨਕਾਰ ਆਏ ਸਨ ਤਿਵੇਂ ਜਾਣ ਲਗਿਆਂ ਹਾਰਮੋਨੀਅਮ ਅਤੇ ਤਾਨ ਪੂਰਾ ਉਲੰਘਦਿਆਂ ਹੀ ਕਾਹਲੀ ਕਾਹਲੀ ਨਿਕਲ ਗਏ।

ਪਰ ਸਤਿਗੁਰੂ ਜੀ ਨੇ ਇਕ ਕਿਰਪਾ ਕੀਤੀ। ਉਨ੍ਹਾਂ ਦੀ ਜਾਂਦੀ ਵਾਰ ਦੀ ਨਮਸਕਾਰ ਦੇ ਜਵਾਬ ਵਿਚ ਆਖਿਆ : ਸਵੇਰੇ ਮਾਦਿਆਪੁਰੀ ਆਸਾ ਦੀ ਵਾਰ ਵਿਚ ਸਕੇਸ਼ ਇਸ਼ਨਾਨ ਕਰਕੇ ਆਇਓ, ਇਕ ਸ਼ਬਦ ਸੁਣ ਲਵਾਂਗੇ। ਅਤੇ ਉਹ ਦੀਵਾਨ ਸਥਾਨ ਦਾ ਪਤਾ-ਨਿਵਾ ਲੈਕੇ ਚਲੇ ਗਏ।

ਗੁਰਦੇਵ ਸਿੰਘ ਸਰੋਦ ਨੇ ਮੈਨੂੰ ਦੱਸਿਆ ਕਿ ਬੋਸ ਭਰਾਵਾਂ ਨੂੰ ਸਨਮਾਨਤ ਕੀਤਾ ਗਿਆ ਹੈ। ਸਤਿਗੁਰੂ ਜੀ ਇਹ ਕਾਰਜ ਗੁਰਦੇਵ ਸਿੰਘ ਤੋਂ ਹੀ ਕਰਵਾਉਂਦੇ ਹਨ। ਉਹ ਕਲਾਕਾਰ ਦੀ ਯੋਗਤਾ, ਪ੍ਰਸਿਧੀ ਅਤੇ ਸੰਗੀਤ ਕਲਾ ਦੇ ਆਧਾਰ ਤੇ ਰੁਪਏ ਦਿਵਾ ਦਿੰਦਾ ਹੈ। ਇਹ ਬੋਸ ਭਰਾ ਕਲਕਤਿਓਂ ਆਏ ਸਨ।

ਅਸੀਂ ਰਾਤੀਂ 12 ਵਜੇ ਘਰ ਪਹੁੰਚੇ।

ਮੈਨੂੰ ਸੰਤ ਤਰਸੇਮ ਸਿੰਘ ਨਿਜੀ ਸਕੱਤਰ ਅਤੇ ਠਾਕੁਰ ਦਲੀਪ ਸਿੰਘ ਜੀ ਨੇ ਆਗ੍ਰਹਿ ਕੀਤਾ ਹੈ ਕਿ 26.11.78 ਨੂੰ ਸ਼ਹੀਦਾਂ ਦੇ ਮੇਲੇ ਤੇ ਲੁਧਿਆਣੇ ਜ਼ਰੂਰ ਪਹੁੰਚਾਂ। ਸਤਿਗੁਰੂ ਜੀ ਨੇ ਵੀ ਪੁਸ਼ਟੀ ਕੀਤੀ ਹੈ। ਸ: ਸਾਧੂ ਸਿੰਘ "ਹਮਦਰਦ" ਸੰਪਾਦਕ "ਅਜੀਤ" ਜਲੰਧਰ, ਸ: ਅਮਰ ਸਿੰਘ ਦੁਸਾਂਝ ਸੰਪਾਦਕ 'ਅਕਾਲੀ ਪਤ੍ਰਿਕਾ' ਜਲੰਧਰ, ਸ੍ਰੀ ਵੀਰਿੰਦਰ ਸੰਪਾਦਕ "ਪ੍ਰਤਾਪ" ਜਲੰਧਰ ਆਦਿ ਸਜਣ ਇਸ ਸਮਾਗਮ ਤੇ ਆਉਣ ਵਾਲੇ ਹਨ।

ਅੱਜ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਗੁਰੂ ਕੀ ਹਜ਼ੂਰੀ ਵਿਚ ਜਥੇਦਾਰ ਸੇਵਾ ਸਿੰਘ ਦਿੱਲੀ ਅਤੇ ਜਥੇਦਾਰ ਦਲੀਪ ਸਿੰਘ ਸੰਤ ਨਗਰ (ਸਰਸਾ) ਵਲੋਂ ਨਾਮਧਾਰੀ ਧਰਮਸਾਲਾ ਵਿਖੇ ਹੋਇਆ ਹੈ।

## 24 ਨਵੰਬਰ 1978, ਸ਼ੁਕਰਵਾਰ
## ਨਵੀਂ ਦਿੱਲੀ

ਮੇਲਾ ਗਿ: ਗੁਰਬਖ਼ਸ਼ ਸਿੰਘ

### ਸਤ ਬਲਵੰਤ ਸਿੰਘ ਦੀ ਫੈਕਟਰੀ ਵਿਚ

ਸਤਿਗੁਰੂ ਜੀ ਨੇ ਰਾਤੀਂ ਸ: ਹਰਵਿੰਦਰ ਸਿੰਘ ਹੰਸਪਾਲ ਨੂੰ ਪੱਕੀ ਕਰ ਦਿਤੀ ਸੀ ਕਿ ਉਹ ਮੈਨੂੰ ਨਾਲ ਲੈਕੇ ਮਾਇਆਪੁਰੀ ਆਸਾ ਦੀ ਵਾਰ ਵਿਖੇ ਪਹੁੰਚੇ । ਜਦੋਂ ਮੈਂ ਇਸ਼ਨਾਨ ਆਦਿ ਕਰਕੇ ਹੰਸਪਾਲ ਹੁਰਾਂ ਵਲ ਨਿਕਲਣ ਲਗਾ ਉਹ ਨਿਤਨੇਮ ਕਰਦੇ ਗੱਡੀ ਲੈਕੇ ਮੇਰੇ ਵਲ ਆ ਰਹੇ ਸਨ ।

6.15 ਤਕ ਮਾਇਆਪੁਰੀ ਪਹੁੰਚੇ । ਸੰਤ ਬਲਵੰਤ ਸਿੰਘ ਬਾਲੀ ਨਗਰ ਦੀ ਮਾਇਆਪੁਰੀ ਵਾਲੀ ਫੈਕਟਰੀ ਦੇਵ ਪੁਰੀ ਬਣੀ ਹੋਈ ਸੀ । ਸ਼ਾਨਦਾਰ ਪਿੰਡਾਲ ਵਿਚ ਭਰਪੂਰ ਸੰਗਤ, ਸ੍ਰੀ ਸਤਿਗੁਰੂ ਜੀ ਦੇ ਆਨੰਦ ਬਖ਼ਸ਼ਦੇ ਦਰਸ਼ਨ ਅਤੇ ਵਾਰਾ ਢੰਗ ਨਾਲ ਜਥੇਦਾਰ ਸੇਵਾ ਸਿੰਘ-ਦਲੀਪ ਸਿੰਘ ਜੀ ਦਾ ਆਸਾ ਦੀ ਵਾਰ ਦਾ ਕੀਰਤਨ । ਢੋਲਕੀ ਦੀਆਂ ਗਤਾਂ ਸੰਤ ਖਜ਼ਾਨ ਸਿੰਘ ਖਾਰੇ ਵਾਲਿਆਂ ਦੀ ਕਲਾ ਦਾ ਪ੍ਰਦਰਸ਼ਨ ਕਰ ਰਹੀਆਂ ਸਨ । ਸੜਕ ਤੇ ਕਾਰਾਂ, ਸਕੂਟਰਾਂ ਜੀਪਾਂ ਆਦਿ ਦੀ ਵਡੇਰੀ ਗਿਣਤੀ । 6.30 ਵਜੇ ਭੋਗ ਪੈ ਗਿਆ ।

### ਗਿਣਤੀ ਵਿਚ

ਚੰਡੀ ਦੀ ਵਾਰ ਦਾ ਪਾਠ ਕਰਦਿਆਂ, ਸ੍ਰੀ ਸਤਿਗੁਰੂ ਜੀ ਨੇ ਲਿਖ ਕੇ ਸ: ਹੰਸਪਾਲ ਨੂੰ ਪੁੱਛਿਆ : ਰਾਤ ਵਾਲੇ ਰਾਗੀ ਆਏ ਹਨ ਕਿ ਨਹੀਂ ? ਆਵਾਜ਼ ਦਿਤਿਆਂ ਭਾਈ ਭਗਵਾਨ ਸਿੰਘ ਜੋੜੀ ਵਾਲਾ ਤੇ ਵਾਜੇ ਵਾਲਾ ਰਾਗੀ ਸਿੰਘ ਬੋਲ ਪਏ । ਦੋ ਸ਼ਬਦਾਂ ਦਾ ਕੀਰਤਨ ਉਨ੍ਹਾਂ ਤੋਂ ਸੁਣਿਆਂ ਗਿਆ । ਸੁਆਦ ਫਿਕਾ ਤੇ ਢੰਗ ਬੇਥਵਾ ਸੀ । ਤਾਂ ਵੀ ਲੁੜੀਂਦੀ ਭੇਟਾ ਹੋ ਗਈ ।

ਐਲਾਨ ਕੀਤਾ ਗਿਆ ਕਿ ਅੱਜ ਸਾਰੇ ਦਿਨ ਦਾ ਮੇਲਾ ਗਿਆਨੀ ਗੁਰਬਖ਼ਸ਼ ਸਿੰਘ ਦਿੱਲੀ ਵਾਲੇ ਪ੍ਰਸਿਧ ਕੀਰਤਨਕਾਰ ਦੇ ਨਮਿਤ ਹੈ । ਸਾਰਾ ਦਿਨ ਹੱਲੇ ਦੇ ਦੀਵਾਨ ਸਜਣਗੇ, ਲੰਗਰ ਚਲੇਗਾ । ਲਉਢੇ ਪਹਿਰ ਗੁਰੂ ਕੀ ਹਜ਼ੂਰੀ ਵਿਚ ਗਿਆਨੀ ਜੀ ਨਮਿਤ ਭੋਗ ਪਾਇਆ ਜਾਏਗਾ ।

7 ਵਜੇ ਤੋਂ ਸ੍ਰੀ ਸਤਿਗੁਰੂ ਜੀ ਨੇ ਨਾਲ ਦੀਆਂ ਹੋਰ ਤਿੰਨ ਫੈਕਟਰੀਆਂ ਵਿਚ ਚਰਨ ਪਾਉਣ ਦੀ ਕਿਰਪਾ ਕੀਤੀ । ਕੱਲ ਰਾਤ ਦੇ ਸੰਤ ਆਤਮਾ ਸਿੰਘ ਪੰਨਵ ਅਪਣੀ ਫੈਕਟਰੀ ਵਿਚ ਦਰਸ਼ਨ ਇੱਛਾ ਪਰਗਟ ਕਰ ਰਹੇ ਸਨ, ਉਹਨਾਂ ਤੇ ਵੀ ਨਿਵਾਜ਼ਸ਼ ਹੋ ਗਈ । ਸੰਤ ਤਾਰਾ ਸਿੰਘ ਜੀ ਦੀ ਲੇਥ ਵਾਲੀ ਫੈਕਟਰੀ ਅਤੇ ਸ: ਸੁਲੱਖਣ ਸਿੰਘ, ਮੈਂਬਰ ਦਿੱਲੀ ਸਿੱਖ ਗੁਰਦੁਆਰਾ ਕਮੇਟੀ ਦੀ ਫੈਕਟਰੀ ਵਿਚ ਵੀ ਚਰਨ ਪਾਏ । ਇਹ ਵੀ ਲੇਥਾਂ ਬਣਾਂਦੇ ਹਨ । ਸਾਰੇ ਸਜਣਾਂ ਫਲਾਂ ਦੀਆਂ ਟੋਕਰੀਆਂ ਤੇ ਭਰਪੂਰ ਨਕਦੀ ਨਾਲ ਸਤਿਗੁਰੂ ਜੀ ਦਾ ਸਤਿਕਾਰ ਕੀਤਾ ।

ਸੰਤ ਬਲਵੰਤ ਸਿੰਘ ਜੀ ਭੇਟਾ ਸਹਿਤ ਸ੍ਰੀ ਸਤਿਗੁਰੂ ਜੀ ਦੇ ਚਰਨ ਪਰਸੇ। ਫੈਕਟਰੀ ਵਿਚ ਚਰਨ ਪਾ, ਸਵੇਰ ਦੇ ਅਲਪ-ਆਹਾਰ ਵਾਸਤੇ ਬਾਲੀ ਨਗਰ ਸੰਤਾਂ ਦੇ ਘਰ ਨੂੰ ਨਿਵਾਜਿਆ। ਮੈਨੂੰ ਵੀ ਨਾਲ ਚਲਣ ਦੀ ਆਗਿਆ ਹੋਈ। ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ ਤੇ ਨਿਜੀ ਜਥੇ ਦੇ ਛਕਣ ਛਕਾਣ ਦਾ ਘਰ ਵਿਖੇ ਪ੍ਰਬੰਧ ਸੀ। ਸਾਰੀ ਸੰਗਤ ਦੇ ਲੰਗਰ ਪਾਣੀ ਦੀ ਸੇਵਾ ਦਾ ਇੰਤਜ਼ਾਮ ਫੈਕਟਰੀ ਵਿਚ ਸੀ।

## ਉਸਤਾਦ ਅਮਜਦ ਦੇ ਘਰ

ਮੈਨੂੰ ਆਗਿਆ ਹੋਈ ਕਿ ਗੁਰਦੇਵ ਸਿੰਘ-ਹਰਭਜਨ ਸਿੰਘ ਹੁਰਾਂ ਨੂੰ ਨਾਲ ਲੈ ਕੇ ਬਿਰਜੂ ਮਹਾਰਾਜ ਦੇ ਘਰ ਜਾਵਾਂ ਤੇ ਉਨ੍ਹਾਂ ਨੂੰ ਨਾਲ ਲੈਕੇ ਉਸਤਾਦ ਅਮਜਦ ਅਲੀ ਕੇ ਘਰ, C-38 ਪੰਚਸ਼ੀਲ ਐਨਕਲੇਵ, 9 ਵਜੇ ਪਹੁੰਚ ਜਾਵਾਂ। ਸਾਡਾ ਗਰੁਪ ਉਸਤਾਦ ਜੀ ਦੇ ਘਰ ਪੁਜਾ ਤਾਂ ਸ੍ਰੀ ਸਤਿਗੁਰੂ ਜੀ ਪਹਿਲਾਂ ਹੀ 10 ਮਿੰਟ ਦੇ ਆਏ ਹੋਏ ਮੌਜੂਦ ਸਨ। ਕਾਫ਼ੀ ਲੰਮਾ ਸਮਾ ਸਤਿਗੁਰੂ ਜੀ, ਖਾਂ ਸਾਹਿਬ ਅਤੇ ਬਿਰਜੂ ਮਹਾਰਾਜ ਵਿਚ ਵਾਰਤਾਲਾਪ ਹੋਇਆ।

ਏਥੇ ਹੀ, ਬਿਰਜੂ ਮਹਾਰਾਜ ਨੇ ਇਕ ਕਜਰੀ ਗਾ ਕੇ ਸੁਣਾਈ।

—ਇਹ ਕਜਰੀ ਕਾਫ਼ੀ ਨਵੇਲਾਪਨ ਪਰਗਟ ਕਰਦੀ ਸੀ।

—ਬਿਰਜੂ ਮਹਾਰਾਜ ਜੀ ਨੇ ਆਪਣੇ ਨਿਰਦੇਸ਼ਨ ਵਿਚ ਤਿਆਰ ਕੀਤੀ, ਸੰਗੀਤ ਨ੍ਰਿਤ ਨਾਟਿਕ ਸੰਮਿਲਤ, ਰਾਮਾਇਣ ਵੇਖਣ ਲਈ ਵੀ ਸ੍ਰੀ ਸਤਿਗੁਰੂ ਜੀ ਨੂੰ ਬਿਨੈ ਕੀਤੀ। ਇਸਦਾ ਮੰਚਨ 29.11 ਤੋਂ 1.12 ਤਕ ਹੋਣਾ ਸੀ। ਪਰ ਸ੍ਰੀ ਸਤਿਗੁਰੂ ਜੀ ਦਾ ਇਹ ਸਮਾ ਪਹਿਲਾਂ ਤੋਂ ਹੀ ਕਾਰਜ ਕਰਮ ਅਧੀਨ ਸੀ।

—ਨ੍ਰਿਤ ਸਮਰਾਟ ਬਿਰਜੂ ਨੇ ਸਤਿਗੁਰੂ ਜੀ ਨੂੰ ਅਪਣੀਆਂ ਕੁਛ ਰਚਨਾਵਾਂ ਤੇ ਹੋਰੀ ਆਦਿ ਦੀ ਕੈਸੇਟ ਦੇਣ ਦੀ ਅਰਜ਼ ਵੀ ਕੀਤੀ ਤਾਕਿ ਉਹ ਕੋਲ ਰਖ ਕੇ ਉਹਨਾਂ ਨੂੰ ਸੁਣ ਸਮਝ ਅਭਿਆਸ ਵੀ ਕਰਨ ਤੇ ਫਿਰ ਉਹਨਾਂ ਦੀ ਪੇਸ਼ਕਾਰੀ ਵੀ ਕਰਨ।

—ਇਸ ਸਮੇਂ ਸੱਚੇ ਪਾਤਸਾਹ ਜੀ ਨੇ ਗੁਰਦੇਵ ਸਿੰਘ ਸਰੋਦ ਦੇ ਜ਼ਿੰਮੇ ਲਾਇਆ ਕਿ ਉਹ ਆਲ ਇੰਡੀਆ ਰੇਡੀਓ ਦੇ ਸਾਬਕਾ ਸਰਵਮੁਖੀ ਸੁਨੀਲ ਬੋਸ, ਸ੍ਰੀ ਦਲੀਪ ਚੰਦ ਬੇਦੀ ਅਤੇ ਬਿਰਜੂ ਮਹਾਰਾਜ ਆਦਿ ਸੰਗੀਤਕਾਰ ਹਸਤੀਆਂ ਨੂੰ ਇਕ ਸਭਾ ਵਿਚ ਬੁਲਾਕੇ ਕੁਛ ਵਿਸ਼ੇਸ਼ ਬੰਦਸ਼ਾਂ ਸੁਣਾਨ ਦਾ ਆਯੋਜਨ ਕਰੇ।

—ਬੀਬੀ ਸੁੱਬਾ ਲਕਸ਼ਮੀ (ਸੁਪਤਨੀ ਉਸਤਾਦ ਅਮਜਦ ਅਲੀ), ਉਨ੍ਹਾਂ ਦੀ ਭੈਣ ਅਤੇ ਭਣਵਈਆ ਵੀ ਦਰਸ਼ਨ ਕਰਨ ਹਿਤ ਆਏ।

10.30 ਵਜੇ ਤਕ ਖ਼ਾਂ ਸਾਹਿਬ ਦੇ ਘਰੋਂ ਵਾਪਸੀ ਹੋ ਗਈ। ਇਸ ਸਮੇਂ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਮਹਾਰਾਜ ਬੀਰ ਸਿੰਘ ਜੀ, ਸ: ਹੰਸਪਾਲ, ਡਾ: ਅਮਰ ਭਾਰਤੀ, ਸਕੱਤਰ ਤਰਸੇਮ ਸਿੰਘ ਆਦਿ ਕੁਛ ਸਰੀਰ ਸਨ।

## ਮੁੜ ਕੋਠੀ ਵਿਚ

ਕੋਠੀ ਆਉਂਦਿਆਂ ਨੂੰ "ਕੌਮੀ ਏਕਤਾ" ਦਾ ਐਡੀਟਰ ਸ: ਰਾਜਿੰਦਰ ਸਿੰਘ ਭਾਟੀਆ ਸੇਠ ਤਰਲੋਕ ਸਿੰਘ ਹੁਰਾਂ ਨੂੰ ਨਾਲ ਲੈਕੇ ਸਤਿਗੁਰੂ ਜੀ ਦੀ ਸੇਵਾ ਵਿਚ ਪਹੁੰਚ ਗਿਆ । ਗੱਲ ਬਾਤ ਭਾਵੇਂ ਕੁਛ ਵੀ ਹੋਵੇ ਪਰ ਸ: ਭਾਟੀਆ ਇਸ ਤੇ ਪੋਸ਼ੀਦਗੀ ਦਾ ਪਰਦਾ ਪਾਕੇ ਰਖਦਾ ਹੈ ।

12 ਵਜ ਗਏ ਸਨ । ਸੇਵਕ, ਲਾਂਗਰੀ ਤੇ ਗੁਰੂ-ਹਿਤੂ ਬੜੇ ਦੁਖੀ ਦਿਲ ਨਾਲ ਕਹਿ ਰਹੇ ਸਨ ਕਿ ਸਤਿਗੁਰੂ ਜੀ ਨੂੰ ਨਾ ਤਾਂ ਆਰਾਮ ਮਿਲਿਆ ਹੈ ਅਤੇ ਨਾ ਹੀ ਪ੍ਰਸ਼ਾਦ ਪਾਣੀ । 12.30 ਵਜੇ ਇਸ਼ਨਾਨ ਆਦਿ ਕਰ ਪ੍ਰਸ਼ਾਦ ਪਾਣੀ ਛਕ, 1.30 ਵਜੇ ਏਥੋਂ ਹੀ ਗਿਆਨੀ ਗੁਰਬਖ਼ਸ਼ ਸਿੰਘ ਨਮਿਤ ਮੇਲੇ ਵਾਸਤੇ ਨਾਮਧਾਰੀ ਕਾਲੋਨੀ ਰਮੇਸ਼ ਨਗਰ ਨੂੰ ਪ੍ਰਸਥਾਨ ਕੀਤਾ ਗਿਆ ।

## ਰਮੇਸ਼ ਨਗਰ ਮੇਲੇ ਵਿਚ

ਗਿਆਨੀ ਜੀ ਨਮਿਤ ਮੇਲਾ ਧਰਮਸਾਲਾ ਵਿਚ ਨਾ ਹੋ ਕੇ ਉਨ੍ਹਾਂ ਦੇ ਘਰ ਦੇ ਸਾਹਵੇਂ ਗ੍ਰਾਊਂਡ ਵਿਚ ਪਿੰਡਾਲ ਬਣਾ ਕੇ ਕੀਤਾ ਗਿਆ । ਦੀਵਾਨ ਵਿਚ ਹਾਜ਼ਰੀ ਸਤਿਗੁਰੂ ਜੀ ਦੀ ਆਮਦ ਤਕ ਭਰਪੂਰ ਸੀ । ਮੈਂ 2.15 ਤੇ ਜਾਕੇ ਦਰਸ਼ਨ ਕੀਤੇ ਤਾਂ ਨਮਸਕਾਰ ਕਰਨ ਵਾਲੀਆਂ ਕਤਾਰਾਂ ਜਾਰੀ ਸਨ । ਮੰਚ ਉਤੇ ਪੰ: ਗੋਪਾਲ ਸਿੰਘ ਗਿਆਨੀ ਜੀ ਨਾਲ ਸੰਬੰਧਤ ਪ੍ਰਭਾਵਸ਼ਾਲੀ ਤਕਰੀਰ ਕਰ ਰਹੇ ਸਨ । 2.30 ਵਜੇ ਪੰਡਿਤ ਜੀ ਦੇ ਕਥਨ ਦੀ ਸਮਾਪਤੀ ਹੋਈ ਤਾਂ ਸਰੋਤਿਆਂ ਨੂੰ ਗਿਆਨੀ ਗੁਰਬਖ਼ਸ਼ ਸਿੰਘ ਜੀ ਦਾ ਇਕ ਤਿੰਨ ਮਿੰਟਾ ਟੇਪ-ਦੀਵਾਨ ਸੁਣਾਇਆ ਗਿਆ ਜਿਸ ਵਿਚ ਉਹਨਾਂ ਦੇ ਕਹਿਣ ਤੇ ਗਾਉਣ ਦਾ ਢੰਗ ਦਰਸਾਇਆ ਗਿਆ ਸੀ । ਇਸ ਵਿਚ ਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦੀਆਂ ਕੂਕਾਂ ਤੇ ਹੂਕਾਂ ਸਨ ।

ਅੱਜ ਇਸ ਸਮੇਂ ਸਤਿਗੁਰੂ ਜੀ ਦੀ ਨਿਕਟਤਾ ਹੇਠ ਲਿਖੇ ਸਰੀਰਾਂ ਨੂੰ ਪ੍ਰਾਪਤ ਸੀ : ਠਾਕੁਰ ਸ਼ਮਸ਼ੇਰ ਸਿੰਘ ਜੀ, ਸੂਬਾ ਗੰਡਾ ਸਿੰਘ ਜੀ, ਸਕੱਤਰ ਸੰਤ ਤਰਸੇਮ ਸਿੰਘ, ਸ: ਹਰਵਿੰਦਰ ਸਿੰਘ ਹੰਸਪਾਲ, ਡਾ: ਅਮਰ ਭਾਰਤੀ (ਲੇਖਕ), ਸ: ਜਸਵਿੰਦਰ ਸਿੰਘ ਸ਼ਕੂਰ ਬਸਤੀ (ਲੇਖਕ), ਉਸਤਾਦ ਪਿਆਰਾ ਸਿੰਘ (ਤਾਰ ਸ਼ਹਿਨਾਈ), ਸ: ਦਲਬੀਰ ਸਿੰਘ ਸਪੁਤ੍ਰ ਸੰਤ ਪ੍ਰੀਤਮ ਸਿੰਘ ਬਾਲੀ ਨਗਰ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਗੁਰਭਜਨ ਸਿੰਘ ਨਾਮਧਾਰੀ ਟ੍ਰੈਵਲਜ਼, ਅਤੇ ਜਥੇਦਾਰ ਦਰਸ਼ਨ ਸਿੰਘ ਸ਼ਾਦੀਪੁਰ ।

## ਦਿੱਲੀ ਦੇ ਸਿੱਖਾਂ ਦੀ ਬਿਨੇ

ਤਿੰਨ ਮਿੰਟੀ ਟੇਪ ਸੁਣਨ ਤੋਂ ਪਿੱਛੋਂ ਸੰਤ ਕਰਤਾਰ ਸਿੰਘ ਸੋਖੀ ਦੀ ਅਗਵਾਈ ਹੇਠ ਦਿੱਲੀ ਦੇ ਗਿਣਵੇਂ ਚੁਣਵੇਂ ਨਾਮਧਾਰੀਆਂ ਨੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋ, ਹੱਥ ਜੋੜ, ਬੇਨਤੀ ਕੀਤੀ ਕਿ ਦਿੱਲੀ ਦੇ ਨਾਮਧਾਰੀਆਂ ਨੂੰ ਦਿੱਲੀ ਵਿਚ ਹੀ ਵਿਆਹ ਕਰਨ ਦੀ ਆਗਿਆ ਬਖ਼ਸ਼ੀ ਜਾਇ । ਸ੍ਰੀ ਸਤਿਗੁਰੂ ਜੀ ਨੇ ਉੱਤਰ ਵਿਚ

ਫ਼ਰਮਾਇਆ : ਤੁਸੀਂ ਦਿੱਲੀ ਵਿਚ ਸਰਦੇ ਪੁਜਦੇ ਲੋਕ ਆਪ ਮਨਮਤ ਕਰਦੇ ਹੋ ਅਤੇ ਕਰਨ ਵਾਲਿਆਂ ਨੂੰ ਰੋਕਦੇ ਨਹੀਂ ਹੋ । ਮੈਂ ਕਿਵੇਂ ਆਗਿਆ ਦਿਆਂ ? ਤੁਸੀਂ ਗ਼ਰੀਬਾਂ ਦੀ ਮਦਦ ਕਰਨ ਦਾ ਬਹਾਨਾ ਬਣਾਉਂਦੇ ਹੋ ਕਿ ਇਸ ਤਰ੍ਹਾਂ ਕਰਨ ਨਾਲ ਗ਼ਰੀਬ ਸਿੱਖ ਭੈਣੀ ਸਾਹਿਬ ਜਾਕੇ ਵਿਆਹ ਕਰਨ ਦਾ ਕਰਾਇਆ ਆਦਿ ਖਰਚਣੋਂ ਬਚ ਜਾਂਦੇ ਹਨ । ਪਰ ਗ਼ਰੀਬਾਂ ਦੀ ਮਦਦ ਇਹ ਹੈ ਜੁ ਮੈਂ ਫਜ਼ੂਲ ਖਰਚੀਆਂ ਅਤੇ ਵਖਾਵੇ ਦੀਆਂ ਰਸਮਾਂ ਤੋਂ ਰੋਕਦਾ ਹਾਂ । ਤੁਸੀਂ ਉਹਨਾਂ ਨੂੰ ਆਨੀਂ ਬਹਾਨੀਂ ਜਾਰੀ ਰਖਦੇ ਹੋ । ਗ਼ਰੀਬ ਸਿੱਖ ਤੁਹਾਡੇ ਮਗਰ ਧਰੀਕੀ ਦੇ ਆਉਂਦੇ ਹਨ । ਤੁਸੀਂ ਮੇਰੇ ਕੋਲ ਜਿਵੇਂ ਮਿਲਕੇ ਆਏ ਹੋ, ਇਸੇ ਤਰ੍ਹਾਂ ਉਨ੍ਹਾਂ ਕੋਲ ਜਾਇਆ ਕਰੋ ਜੋ ਫਜ਼ੂਲ ਖਰਚੀਆਂ ਕਰਦੇ ਹਨ ਤਾਂ ਮੈਨੂੰ ਸਾਰੇ ਹੀ ਵਿਆਹ ਅਰਥਾਤ ਦਿੱਲੀ ਤੋਂ ਬਾਹਰਲਿਆਂ ਦੇ ਵਿਆਹ ਵੀ ਦਿੱਲੀ ਵਿਚ ਕਰਕੇ ਖੁਸ਼ੀ ਹੋਵੇਗੀ ।

ਅੱਗੋਂ ਸਨਿੰਮਰ ਮੋੜ-ਘੋੜ ਤਾਂ ਕੁਛ ਹੋਏ ਪਰ ਸਤਿਗੁਰੂ ਜੀ ਨੇ ਦਿੱਲੀ ਵਿਚ ਵਿਆਹ ਕਰਨ ਦੀ ਬੇਨਤੀ ਪਰਵਾਨ ਨਹੀਂ ਕੀਤੀ । ਸ: ਕਰਤਾਰ ਸਿੰਘ ਸੋਖੀ ਹੋਰਾਂ ਮੈਨੂੰ ਵੀ ਨਾਲ ਖਲੋਣ ਲਈ ਆਖਿਆ ਸੀ । ਮੈਂ ਕਿਹਾ ਸੀ : ਮੈਨੂੰ ਧਿਰ ਨਾ ਬਣਾਓ, ਨਾ ਉਹ ਮੇਰੀ ਮੰਨਣ ਵਾਲੇ ਹਨ । ਹਰਵਿੰਦਰ ਸਿੰਘ ਹੰਸਪਾਲ ਨਾਲ ਖਲੋ ਗਿਆ ਸੀ ਪਰ ਉਹ ਮਨੋਂ ਸਤਿਗੁਰੂ ਜੀ ਦੀ ਰਜ਼ਾ ਨੂੰ ਸਮਝਦਾ ਅਤੇ ਮੰਨਦਾ ਸੀ ।

ਦਿੱਲੀ ਵਿਚ ਅਨੰਦ ਕਾਰਜ ਮਨਜ਼ੂਰ ਕਰਵਾਣ ਦੀ ਬੇਨਤੀ ਕਰਨ ਵਾਲੇ ਹੇਠ ਲਿਖੇ ਸਰੀਰ ਮੇਰੀ ਯਾਦ ਵਿਚ ਹਨ : 1. ਸ: ਕਰਤਾਰ ਸਿੰਘ ਸੋਖੀ ਸਾਬਕਾ ਐਮ. ਐਲ. ਏ., 2. ਸ: ਸੁਰਿੰਦਰ ਸਿੰਘ ਮਾਲੂਵਾਲ, 3. ਸ: ਅਮਰ ਸਿੰਘ ਨਿਰਮਾਣ, 4. ਸੰਤ ਆਤਮਾ ਸਿੰਘ ਪੰਨਵ, 5. ਜਥੇਦਾਰ ਦਰਸ਼ਨ ਸਿੰਘ, 6. ਸੰਤ ਕਰਤਾਰ ਸਿੰਘ ਸੋਧੀ, 7. ਜਥੇਦਾਰ ਸੁਰੈਣ ਸਿੰਘ, 8. ਸੰਤ ਰਤਨ ਸਿੰਘ ਬਾਂਦਰਾਂ ਵਾਲੀ ਖੂਹੀ, 9. ਸੰਤ ਪ੍ਰੀਤਮ ਸਿੰਘ ਬਾਲੀ ਨਗਰ, 10. ਸੰਤ ਬਲਵੰਤ ਸਿੰਘ ਜੇ. ਜੇ. ਕਾਲੋਨੀ, 11. ਸੰਤ ਸੰਤੋਖ ਸਿੰਘ ਘੜੀ ਸਾਜ਼, 12. ਸੰਤ ਤਰਲੋਕ ਸਿੰਘ ਆਰੇ ਵਾਲੇ, 13. ਸ: ਰਾਜਾ ਸਿੰਘ ਖਾਲਸਾ ਟੈਂਟ ਹਾਊਸ, 14. ਸੰਤ ਅਮਰ ਸਿੰਘ ਢੇਡਾ, 15. ਸੰਤ ਗੁਰਦੀਪ ਸਿੰਘ ਢੇਡਾ, 16. ਸੰਤ ਕਰਤਾਰ ਸਿੰਘ ਕਾਣੀ ਰਾਜੌਰੀ ਗਾਰਡਨ, 17. ਸ: ਹਰਵਿੰਦਰ ਸਿੰਘ ਹੰਸਪਾਲ, 18. ਸੰਤ ਮੇਲਾ ਸਿੰਘ ਸਾਹਿਬਪੁਰਾ, 19. ਸੰਤ ਗੁਰਬਖ਼ਸ਼ ਸਿੰਘ ਆਦਿ ।

ਇਨ੍ਹਾਂ ਬਿਨੈਕਾਰਾਂ ਤੋਂ ਪਿੱਛੋਂ ਸਰਸਾ ਦੇ ਸੰਤ ਚੇਨ ਸਿੰਘ ਨੇ ਕਿਸੇ ਰੋਗ ਸੋਗ ਦੀ ਨਵਿਰਤੀ ਬਾਰੇ ਅਰਜ਼ ਕੀਤੀ । ਸਤਿਗੁਰੂ ਜੀ ਵਲੋਂ ਇਕ ਇਕ ਮਾਲਾ ਭਜਨ ਤੇ ਭਗਉਤੀ ਦੀ ਨਿੱਤ ਸਕੇਸ਼ ਸ਼ਨਾਨ ਕਰਕੇ ਕਰਨ ਦੀ ਆਗਿਆ ਕੀਤੀ ।

## ਸਤਿਗੁਰੂ ਕਥਨ

ਸ੍ਰੀ ਸਤਿਗੁਰੂ ਜੀ ਨੇ ਏਥੋਂ ਹੀ ਜੀਵਨ ਨਗਰ ਨੂੰ ਚਲ ਪੈਣਾ ਸੀ । ਸੇਵਕ ਸਾਰੀ ਤਿਆਰੀ ਕਰਕੇ, ਨਾਲ ਆਏ ਸਨ । ਅੱਜ ਆਰਾਮ ਦਾ ਇਕ ਪਲ ਵੀ ਨਹੀਂ ਮਿਲਿਆ । ਪੰਡਿਤ ਜੀ ਨੇ ਦੀਵਾਨ ਦੀ ਸਮਾਪਤੀ 2.50 ਤੇ ਕਰ ਦਿਤੀ । ਅਜੇ ਤਕ ਕੜਾਹ ਪ੍ਰਸ਼ਾਦ ਤੇ ਦਰਬਾਰ ਸਾਹਿਬ ਨੂੰ ਦੀਵਾਨ ਵਿਚ ਲਿਆਂਦਾ ਨਹੀਂ ਸੀ ਜਾ ਸਕਿਆ ਜੁ

ਸਤਿਗੁਰੂ ਜੀ ਨੇ ਅਪਣਾ ਕਥਨ, ਸਾਧ ਸੰਗਤ ਦੇ ਆਗ੍ਰਹਿ ਤੇ ਮੁੱਢ ਵਿਚ ਹੀ ਇਸ ਪਰਕਾਰ ਕਰ ਦਿਤਾ । ਸੰਖੇਪ :

—ਗਿ: ਗੁਰਬਖ਼ਸ਼ ਸਿੰਘ ਹੁਰੀਂ ਸਾਡੇ ਵਿਚੋਂ ਚਲੇ ਗਏ ਹਨ । ਜਿਵੇਂ ਜੇ ਇਹੋ ਦੀਵਾਨ ਧਰਮਸਾਲਾ ਵਿਚ ਲਗਦਾ ਤਾਂ ਸਥਾਨ ਭਰਿਆ ਭਰਿਆ ਲਗਣਾ ਸੀ ਪਰ ਇਹ ਪਿੰਡਾਲ ਖਾਲੀ ਖਾਲੀ ਲਗਦਾ ਹੈ, ਇੰਜ ਹੀ ਸਤਿਗੁਰੂ ਜੀ ਦੇ ਗਿਆਨ ਉਪਦੇਸ਼ ਤੇ ਸੰਗਤ ਵਿਚ ਆਉਣ ਜਾਣ ਬਿਨਾ ਬੰਦਾ ਸੁੰਞਾ ਸੁੰਞਾ ਰਹਿੰਦਾ ਹੈ ।

—ਅਮਰੀਕਾ ਵਿਚ ਪੈਸੇ ਦੀ ਕਮੀ ਨਹੀਂ, ਉਹ ਹੋਰ ਵੀ ਬਹੁਤ ਸਾਰੇ ਦੇਸਾਂ ਨੂੰ ਧਨ ਦਿੰਦਾ ਹੈ, ਜੇ ਤਸੱਲੀ ਪੈਸੇ ਨਾਲ ਹੀ ਹੋਣੀ ਹੁੰਦੀ ਤਾਂ ਓਥੇ ਬਹੁਤ ਸਾਰੇ ਬੰਦੇ ਖ਼ੁਦਕੁਸ਼ੀ ਕਰਕੇ ਨ ਮਰਿਆ ਕਰਨ ।

—ਅਸੀਂ ਰੀਸ ਕਰਦੇ ਹਾਂ ਕੁਰੀਤੀਆਂ ਦੀ ਅਤੇ ਫਿਰ ਪਰੇਸ਼ਾਨ ਹੁੰਦੇ ਹਾਂ । ਪੈਂਟਾਂ ਅਮਰੀਕਾ ਨੇ ਪਾਈਆਂ ਅਸੀਂ ਪਾਉਣ ਲਗ ਪਏ, ਡੀ. ਡੀ. ਟੀ. ਵਰਗੀ ਜ਼ਹਿਰੀਲੀ ਦਵਾਈ ਉਹਨਾਂ ਛਿੜਕਾਣੀ ਸ਼ੁਰੂ ਕੀਤੀ, ਅਸੀਂ ਵੀ ਬਿਨਾ ਵਿਚਾਰੇ ਰੀਸ ਕਰਨ ਲਗੇ । ਹੁਣ ਉਹ ਭਾਵੇਂ ਛਡ ਦੇਣ ਅਸੀਂ 10 ਸਾਲ ਪਿੱਛੋਂ ਤਕ ਵੀ ਉਹੋ ਨਕਲ ਕਰਾਂਗੇ ।

—ਭਗਤੀ ਏਸ ਲਈ ਨਹੀਂ ਕਰਨੀ ਕਿ ਮਾਲਾ ਫੇਰੀ ਤੇ ਚਾਰ ਪੈਸੇ ਕਮਾਏ, ਨਹੀਂ, ਭਗਤੀ ਏਸ ਲਈ ਕਰਨੀ ਹੈ ਕਿ ਜਿਥੇ ਗਿਆਨੀ ਗੁਰਬਖ਼ਸ਼ ਸਿੰਘ ਹੁਰੀਂ ਗਏ ਹਨ, ਓਥੇ ਕੰਮ ਦੇਵੇ ।

—ਜੋ ਬੰਦੇ ਇਹ ਸੋਚਦੇ ਹਨ ਕਿ ਮਾਸ ਸ਼ਰਾਬ ਉਹ ਲੋਕ ਤਾਂ ਨਾ ਵਰਤਣ ਜੁ ਭਗਤੀ ਕਰਦੇ ਹਨ, ਪਰ ਨਾ-ਭਗਤੀ ਕਰਨ ਵਾਲੇ ਜੋ ਮਰਜ਼ੀ ਤੇ ਜਿਵੇਂ ਮਰਜ਼ੀ ਹੈ ਖਾ ਪੀ ਲੈਣ, ਇਹ ਵੀ ਅਧੂਰੀ ਸੋਚ ਹੈ । ਨਾ ਉਹ ਮਰਨੋਂ ਬਚ ਸਕਦੇ ਹਨ ਤੇ ਨਾ ਓਥੇ ਜਾਣੋਂ ਰਹਿ ਸਕਦੇ ਹਨ ਜਿਥੇ ਭਗਤੀ ਹੀ ਕੰਮ ਦਿੰਦੀ ਹੈ ।

— ਭਗਤੀ ਦਾ ਮੈਂ ਇਹ ਕੰਮ ਨਹੀਂ ਸਮਝਦਾ ਕਿ ਮਾਲਾ ਫੇਰੀ ਤੇ ਸਿਧੀ ਪੱਗ ਬੰਨ੍ਹ ਲਈ । ਨਹੀਂ, ਬੰਦਗੀ ਦਾ ਮਤਲਬ ਹੈ ਕਿਸੇ ਦੀ ਬੰਦਸ਼ ਵਿਚ ਰਹਿਣਾ ਸੇਖ ਫਰੀਦਾ ਖੈਰ ਦੀਜੈ ਬੰਦਗੀ । ਦਿੱਲੀ ਵਿਚ ਰਹਿਣ ਵਾਲਿਆਂ ਨੂੰ ਦਿੱਲੀ ਦੇ ਕਾਨੂੰਨ ਵਿਧਾਨ ਅਨੁਸਾਰ ਚਲਣਾ ਹੀ ਪਏਗਾ ।

—ਇੰਜ ਹੀ ਸਤਿਗੁਰੂ ਦੇ ਖੇਤਰ ਵਿਚ ਆਇਆਂ ਸਾਨੂੰ ਸਤਿਗੁਰਾਂ ਦੇ ਬਚਨਾਂ ਵਿਚ ਚਲਣਾ ਪਵੇਗਾ । ਤੁਸੀਂ ਵੇਖਿਆ ਸੀ ਕਿ ਦਿੱਲੀ ਵਾਲੇ ਸਿੱਖ ਏਥੇ ਖਲੋਤੇ ਸਨ ਤੇ ਉਹ ਕਿਰਪਾ ਮੰਗਦੇ ਸਨ । ਕਿਰਪਾ ਕੀ ? ਕਿ ਵਿਆਹ ਏਥੇ ਹੋਣੇ ਸ਼ੁਰੂ ਹੋ ਜਾਣ । ਮੈਂ ਇਹਨਾਂ ਨੂੰ ਕਿਹਾ ਹੈ ਕਿ ਤੁਸੀਂ ਅਪਣਾ ਵਕਾਰ ਬਣਾਉਣ ਲਈ ਮੇਰੀ ਮਦਦ ਕਰੋ । ਮਦਦ ਇਹ ਤੁਹਾਡੀ ਹੈ, ਮੇਰਾ ਤਾਂ ਨਾਮ ਹੀ ਵਿਚ ਹੈ । ਕੀ ਇਹ ਯੋਗ ਹੈ ਕਿ ਵਿਆਹ ਤਾਂ ਭੈਣੀ ਸਾਹਿਬ ਹੋ ਜਾਵੇ ਅਤੇ ਪਾਰਟੀ ਦਿੱਲੀ ਵਿਚ ਆਕੇ ਹੋ ਜਾਵੇ ? ਤੁਸੀਂ ਸਗੋਂ 20-50

ਜਣੇ ਕਠੇ ਹੋਕੇ ਪਾਰਟੀ ਕਰਨ ਵਾਲਿਆਂ ਕੋਲ ਜਾਓ, ਅਤੇ ਇਸ ਵਖਾਵੇ ਤੋਂ ਉਨ੍ਹਾਂ ਨੂੰ ਰੋਕੋ। ਹੁਣ ਵੀ ਤੁਸੀਂ ਵਿਗੜੇ ਹੋਏ ਸਾਕਾਂ ਨੂੰ ਮਨਾਣ ਵਾਸਤੇ 100-50 ਬੰਦਾ ਕੱਠੇ ਹੋਕੇ ਜਾਂਦੇ ਹੀ ਹੋ, ਇੰਜ ਹੀ ਇਕੱਠੇ ਹੋਕੇ ਫਜ਼ੂਲ ਦੀਆਂ ਰਸਮਾਂ ਤੋਂ ਇਕ ਦੂਜੇ ਨੂੰ ਰੋਕੋ। ਸਾਧ ਸੰਗਤ ਵਾਲੇ ਪਾਸੇ ਦੀ ਮਦਦ ਕਰੋ। ਦਿੱਲੀ ਜੇ ਇਹ ਗੱਲ ਕਰ ਲਏ ਤਾਂ ਸਾਰੇ ਵਿਆਹ ਏਥੇ ਹੀ ਹੋਣਗੇ। ਪਰ ਅੱਜ ਦੇ ਢੰਗ ਵਿਚ ਮੈਂ ਤੁਹਾਡਾ ਭਾਈਵਾਲ ਨਹੀਂ ਬਣਨਾ ਚਾਹੁੰਦਾ। ਗ਼ਲਤ ਵਿਆਹ ਤੇ ਪਾਰਟੀਆਂ ਨੂੰ ਰੋਕਣ ਵਿਚ ਸਾਰੇ ਇਸਤਰੀ ਪੁਰਸ਼ ਸਹਾਇਕ ਹੋਵੋ।

—ਸੁਪਨਾ ਜਦ ਤਕ ਜਾਰੀ ਰਹਿੰਦਾ ਹੈ, ਸੱਚਾ ਜਾਪਦਾ ਹੈ। ਜਾਗ ਆਉਣ ਤੇ ਹੀ ਸੁਪਨੇ ਦੀ ਹਕੀਕਤ ਦਾ ਪਤਾ ਲਗਦਾ ਹੈ। ਅਸੀਂ ਇੰਜ ਹੀ ਮੋਹ ਨਿੰਦਰਾ ਵਿਚ ਸੁਤੇ ਪਏ ਹਾਂ। ਗਿਆਨ ਦੇ ਚਾਨਣ ਵਿਚ ਆਓ। (ਸਤਿਗੁਰੂ ਜੀ ਨੇ ਸੁਰਜੀਤ ਸਿੰਘ, ਗੁਜਰਾਂ ਵਾਲੀਏ ਇਕ ਸਿੰਘ ਦੀ ਮਿਸਾਲ ਦਿਤੀ।)

—ਜਿਥੇ ਗਿਆਨੀ ਹੋਰੀਂ ਗਏ ਹਨ, ਓਥੇ ਹਰ ਕਿਸੇ ਨੇ ਜਾਣਾ ਹੈ, ਕਿਸੇ ਅੱਜ ਕਿਸੇ ਕਲ੍ਹ। ਪਰ ਉਹਨਾਂ ਗੱਲਾਂ ਤੋਂ ਬਚੋ ਜਿਨ੍ਹਾਂ ਤੋਂ ਸਾਨੂੰ ਫੇਰ ਪਛਤਾਣਾ ਪਵੇ। ਸਤਿਗੁਰਾਂ ਦਾ ਬਚਨ ਮੰਨੋ। ਗ਼ਰੀਬਾਂ-ਕਮਜ਼ੋਰਾਂ ਲਈ ਉਪਕਾਰ ਕਰੋ। ਲੋਕਾਚਾਰੀ ਰਸਮਾਂ ਛਡੋ।

—ਮਾਈ ਕੇਸਰੋ ਘਰਜਾਖ ਦੀ ਜੁ ਗੁਜਰਾਂ ਵਾਲੇ ਰਹਿੰਦੀ ਸੀ, ਉਸਨੂੰ ਘਿਉ ਵਾਲੀ ਮਾਈ ਵੀ ਕਹਿੰਦੇ ਹੁੰਦੇ ਸਨ ਉਸਦੇ ਪੂਰੇ ਹੋਣ ਤੋਂ ਕੁਛ ਸਮਾ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਾਕੇ ਦਰਸ਼ਨ ਦਿਤੇ। ਤਾਂ ਕਹਿਣ ਲਗੀ : ਹੁਣ ਮੈਨੂੰ ਕੋਈ ਫ਼ਿਕਰ ਨਹੀਂ, ਜਦੋਂ ਮਰਜ਼ੀ ਹੈ ਸਰੀਰ ਤਿਆਗ ਦਿਆਂ, ਮੇਰੀ ਜਮ ਦੀ ਕਾਣ ਮੁਕ ਗਈ। ਇਹ ਇਵੇਂ ਹੈ ਜਿਵੇਂ ਕਿਸੇ ਦੇ ਹੱਥ ਵਿਚ ਵਿਦੇਸ਼ ਦਾ ਵੀਜ਼ਾ ਅਤੇ ਟਿਕਟ ਹੋਵੇ ਉਹ ਨਿਸਚਿੰਤ ਹੋ ਜਾਂਦਾ ਹੈ ਕਿ ਮੈਂ ਥਾਂ ਸਿਰ ਪਹੁੰਚ ਹੀ ਜਾਵਾਂਗਾ। ਕਿਰਪਾ ਵਾਲੀ ਗੱਲ ਏਹ ਹੈ ਕਿ ਕੂੜੇ ਕੱਚ ਪਾਜ ਤੋਂ ਬਚੋ ਅਤੇ ਮਨੋਂ ਸਾਧ ਸੰਗਤ ਵਾਲੀ ਗੱਲ ਕਰੋ।

—ਮਾਹੌਲ ਠੀਕ ਬਣਾਓ, ਅਪਣੇ ਆਪ ਕਿਰਪਾ ਹੋ ਜਾਵੇਗੀ। ਮੈਂ ਸਮਝਦਾ ਹਾਂ ਜਿੰਨੇ ਤੁਸੀਂ ਏਥੇ ਆਏ ਹੋ ਏਨੇ ਕੁ ਵੀ ਇਸ ਸੁਧਾਰ ਵਾਲੇ ਪਾਸੇ ਹੋ ਤੁਰ ਪਓ ਤਾਂ ਸਾਰੀ ਗੱਲ ਠੀਕ ਹੋ ਜਾਵੇਗੀ। ਸਵੇਰੇ ਉਠਿਆ ਕਰੋ। ਇਸ਼ਨਾਨ ਕਰਿਆ ਕਰੋ। ਭਜਨ ਬਾਣੀ ਕਰਿਆ ਕਰੋ।

ਉਦਮ ਕਰ ਹਰ ਜਾਪਣਾ ਵਡ ਭਾਗੀ ਧਨ ਖਾਣਾ
ਸੰਤ ਸੰਗ ਹਰਿ ਸਿਮਰਨਾ ਮਲ ਜਨਮ ਜਨਮ ਕੀ ਕਾਟ।

ਜਦੋਂ ਭੋਗ ਪੈਣ ਲਗਾ ਤਾਂ ਗਿਆਨੀ ਗੁਰਬਖ਼ਸ਼ ਸਿੰਘ ਜੀ ਦਾ ਵਡਾ ਲੜਕਾ ਹਰਬੰਸ ਸਿੰਘ ਤੇ ਇਸਦੇ ਦੂਜੇ ਦੋਨੋਂ ਭਾਈ ਸ੍ਰੀ ਸਤਿਗੁਰੂ ਜੀ ਵਾਸਤੇ ਭੇਟਾ ਲੈਕੇ ਆਏ, ਵਡੇ ਲੜਕੇ ਨੂੰ ਭੋਗ ਤੋਂ ਪਿੱਛੋਂ ਤਿਆਰ ਹੋ ਕੋਲ ਹੀ ਰਹਿਣ ਦਾ ਆਦੇਸ਼ ਦਿਤਾ ਤਾਕਿ ਜਲਦੀ ਹੀ ਦਸਤਾਰ ਬੰਦੀ ਹੋ ਸਕੇ।

## ਸੇਠ ਅਜੀਤ ਸਿੰਘ

ਏਥੇ ਬੈਂਕੋਕ ਵਾਲੇ ਸੇਠ ਅਜੀਤ ਸਿੰਘ ਵੀ ਆਏ । ਸਤਿਗੁਰੂ ਜੀ ਨੇ ਆਦਰ ਦੇ ਕੇ ਨਜ਼ਦੀਕ ਬੈਠਾਇਆ । ਸੇਠ ਜੀ ਨੇ ਮੈਨੂੰ ਦੱਸਿਆ ਕਿ ਇਸ ਵਾਰ ਯੂ. ਪੀ. ਦੇ ਦੌਰੇ ਤੇ ਗਿਆਂ, ਇਹਨਾਂ ਦੇ ਬੇਨਤੀ ਕਰਨ ਤੇ ਸੱਚੇ ਪਾਤਸ਼ਾਹ ਇਹਨਾਂ ਦੇ ਫਾਰਮ ਤੇ ਵੀ ਪਧਾਰੇ । ਇਹ ਫਾਰਮ ਬੁਲੰਦ ਸ਼ਹਿਰ ਤੋਂ 10 ਕੁ ਮੀਲ ਹਟਵਾਂ ਹੈ ।

## ਸੰਤ ਜੋਗਾ ਸਿੰਘ

ਜੋਧ ਪੁਰ ਤੋਂ, ਮਿਲਟਰੀ ਵਿਚ ਕੰਮ ਕਰਦਾ ਜਵਾਨ ਨਾਮਧਾਰੀ ਜੋਗਾ ਸਿੰਘ ਵੀ ਦਰਸ਼ਨਾਂ ਲਈ ਆਇਆ । ਇਸਨੇ ਮੈਨੂੰ ਪਿੱਛੇ ਜਿਹੇ ਸਤਿਗੁਰੂ ਜੀ ਦੇ ਜੋਧਪੁਰ ਜਾਣ ਦੀ ਰਿਪੋਰਟ ਵੀ ਭੇਜੀ ਸੀ । ਸਤਿਗੁਰੂ ਜੀ ਨੇ ਵੀ ਇਸ ਨਾਲ ਕੁਛ ਬਚਨ, ਭੋਗ ਪੈਂਦੇ-ਪੈਂਦੇ ਕਰ ਲਏ ।

## ਗਿਆਨੀ ਜੀ ਨੂੰ ਮਾਣ

ਪੂਰਬੇ ਦੁਆਰਾ ਭੋਗ ਦੀ ਅਰਦਾਸ ਉਪਰੰਤ ਗਿਆਨੀ ਜੀ ਦੇ ਸਪੁਤਰ ਸ: ਹਰਬੰਸ ਸਿੰਘ ਨੂੰ ਦਸਤਾਰ ਸਤਿਗੁਰੂ ਜੀ ਵਜੋਂ ਆਰੰਭ ਕੀਤੀ ਗਈ ਪੂਰਬਾ ਮਹਿੰਦਰ ਸਿੰਘ ਨੇ ਸਜਾਈ ।

ਇਕ ਦਸਤਾਰ ਅਤੇ 101/-ਸ੍ਰੀ ਗੁਰੂ ਸਿੰਘ ਸਭਾ ਰਮੇਸ਼ ਨਗਰ ਵਲੋਂ ਗਿਆਨੀ ਜੀ ਨਾਲ ਸਨੇਹ ਪਰਗਟ ਕਰਦਿਆਂ ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੀ ਗਈ । ਇਸ ਜਥੇ ਦੇ ਮੁਖੀ ਸ: ਛੋਜਾ ਸਿੰਘ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸਨ । ਡਾ: ਬਲਵੰਤ ਸਿੰਘ ਅਤੇ ਸ: ਅਮਰ ਸਿੰਘ ਵੀ ਨਾਲ ਸਨ । ਇਹਨਾਂ ਨੇ ਸਤਿਗੁਰੂ ਜੀ ਨੂੰ ਸੰਬੋਧਤ ਇਕ ਪੱਤਰ ਭੇਟ ਕਰਕੇ ਗਿਆਨੀ ਜੀ ਵਲੋਂ ਇਹਨਾਂ ਨੂੰ ਮਿਲੇ ਸਹਿਯੋਗ ਦੀ ਚਰਚਾ ਕੀਤੀ ਗਈ ਸੀ ।

ਨਾਮਧਾਰੀ ਸੰਗਤ ਵਲੋਂ ਸੰਤ ਰਤਨ ਸਿੰਘ ਬਾਂਦਰਾਂ ਵਾਲੀ ਖੂਹੀ, ਸੰਤ ਸੁਰੈਣ ਸਿੰਘ ਜਥੇਦਾਰ, ਸੰਤ ਅਮਰ ਸਿੰਘ ਨਿਰਮਾਣ, ਸੰਤ ਗੁਰਦੀਪ ਸਿੰਘ ਢੋਡਾ ਰਮੇਸ਼ ਨਗਰ, ਸ: ਮੱਲੂਵਾਲ, ਸ: ਹੰਸਪਾਲ, ਸ: ਬਲਦੇਵ ਸਿੰਘ ਨੰ: 1, ਸੰਤ ਦਿਆਲ ਸਿੰਘ, ਸੰਤ ਕਰਤਾਰ ਸਿੰਘ ਸੋਧੀ ਅਤੇ ਸ: ਰਾਜਾ ਸਿੰਘ ਆਦਿ ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਮੇਲੇ ਵਿਖੇ ਦਰਸ਼ਨਾਂ ਵਜੋਂ ਕੁਛ ਸਮਗਰੀ ਭੇਟਾ ਕੀਤੀ ।

ਸ੍ਰੀ ਸਤਿਗੁਰੂ ਜੀ ਬਚਨ ਕੀਤਾ : ਅਜੇ ਇਹ ਭੇਟਾ ਸੂਬਾ (ਗੰਡਾ ਸਿੰਘ) ਜੀ ਪਾਸ ਦੇ ਦਿਓ ਫਿਰ ਵੇਖਾਂਗੇ ਕੀ ਕਰਨਾ ਹੈ । ਸੰਤ ਰਤਨ ਸਿੰਘ ਨੇ ਦੱਸਿਆ ਕਿ 10,000/- ਹੋਰ ਵੀ ਹੈ ਜੁ ਗਿਆਨੀ ਜੀ ਦੀ ਪਰਵਾਰਕ ਸਹਾਇਤਾ ਲਈ ਇਕੱਤਰ ਕੀਤਾ ਹੈ । ਉਸਨੂੰ ਵੀ ਸੂਬਾ ਜੀ ਪਾਸ ਰਖਣ ਦੀ ਆਗਿਆ ਹੋਈ ।

3.45 ਤੇ ਦੀਵਾਨ ਦੀ ਹਰ ਤਰ੍ਹਾਂ ਸਮਾਪਤੀ ਹੋ ਗਈ ।

## ਪ੍ਰਸਥਾਨ

ਫਿਰ ਸਤਿਗੁਰੂ ਜੀ ਨੇ ਮੈਨੂੰ ਬੁਲਾਇਆ ਅਤੇ ਅਪਣੇ ਨਾਲ ਸ. ਹੰਸਪਾਲ ਤੇ ਡਾ: ਅਮਰ ਭਾਰਤੀ ਨੂੰ ਬੈਠਾ ਕੇ ਜੀਵਨ ਨਗਰ ਨੂੰ ਚਲਣ ਵਾਸਤੇ ਡਰਾਈਵਰ ਨੂੰ ਆਦੇਸ਼ ਦਿਤਾ। ਅਸੀਂ ਤ੍ਰੈਵੇ ਰੋਹਤਕ ਰੋਡ ਦੇ ਇਕ ਪੈਟਰੋਲ ਪੰਪ ਤਕ ਨਾਲ ਗਏ।

ਰਾਹ ਵਿਚ ਡਾ: ਅਮਰ ਸਿੰਘ ਭਾਰਤੀ ਨੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਜੇ ਡਾ: ਫੌਜਾ ਸਿੰਘ ਨੂੰ ਪਹੁੰਚ ਕੀਤੀ ਜਾਵੇ ਤਾਂ ਉਹ ਨਾਮਧਾਰੀ ਇਤਿਹਾਸ ਬਾਰੇ ਲਿਖ ਸਕਦੇ ਹਨ। ਉਹ ਵੀ ਦੂਜੇ ਡਾਕਟਰਾਂ ਵਾਂਗ ਇਤਿਹਾਸ ਤੇ ਅਥਾਰਟੀ ਹਨ। ਸੁਤੰਤਰ ਵਿਚਾਰ ਰਖਣ ਕਾਰਨ ਉਹਨਾਂ ਅਕਾਲੀਆਂ ਤੋਂ ਕਾਫ਼ੀ ਕੁਝ ਸੁਣ ਲਿਆ ਹੈ।

ਸਤਿਗੁਰੂ ਜੀ ਨੇ ਮਹਾਰਾਜ ਜੀ ਨਾਲ ਸਲਾਹ ਕਰਕੇ ਇਸ ਬਾਰੇ ਅਮਲ ਕਰਨ ਲਈ ਆਖਿਆ। ਹਰਵਿੰਦਰ ਸਿੰਘ ਦਾ ਵਿਚਾਰ ਸੀ ਕਿ ਮਹਾਰਾਜ ਨਿਹਾਲ ਸਿੰਘ ਜੀ ਦੀ ਮਿਰਤੂ ਦਾ ਦਿਨ ਮਨਾਇਆ ਜਾਏ ਜਿਸ ਉਤੇ ਡਾ: ਫੌਜਾ ਸਿੰਘ ਨੂੰ ਸਨਮਾਨਤ ਵੀ ਕੀਤਾ ਜਾਏ।

## ਨਾਮਧਾਰੀ ਨਿਤਨੇਮ, ਨਵਾਂ ਗੁਟਕਾ

ਅਜਿਹੀਆਂ ਵਿਚਾਰਾਂ ਕਰਦਿਆਂ ਅਸੀਂ ਪੰਜਾਬੀ ਬਾਗ ਲਾਗਲੇ ਪੈਟਰੋਲ ਪੰਪ ਤੋਂ ਸ੍ਰੀ ਸਤਿਗੁਰੂ ਜੀ ਵਾਲੀ ਕਾਰ ਤੋਂ ਉਤਰਕੇ ਹੰਸਪਾਲ ਵਾਲੀ ਗੱਡੀ ਤੇ ਆ ਸਵਾਰ ਹੋਏ। ਗੁਰੂ ਚਰਨਾਂ ਤੋਂ ਵਿਛੜਨ ਲਗਿਆਂ ਸ: ਹਰਵਿੰਦਰ ਸਿੰਘ ਹੰਸਪਾਲ ਤੇ ਸ: ਭੂਪਿੰਦਰ ਸਿੰਘ ਭੁਰਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਨਾਮਧਾਰੀ ਨਿਤਨੇਮ ਦੇ ਨਵੇਂ ਛਪੇ ਚਾਰ ਡੀਲੱਕਸ ਗੁਟਕੇ ਭੇਟ ਕੀਤੇ ਪਰ ਸ੍ਰੀ ਸਤਿਗੁਰੂ ਜੀ ਨੇ ਇਹ ਕਹਿਕੇ ਵਾਪਸ ਕਰ ਦਿਤੇ, ਕਿ ਸ਼ੁਧੀ ਪੱਤਰ ਲੱਗ ਕੇ ਆਇਆਂ ਹੀ ਪ੍ਰਾਪਤ ਕਰਾਂਗੇ।

ਸ੍ਰੀ ਸਤਿਗੁਰੂ ਜੀ ਪੂਰਬਾ ਨੂੰ ਨਾਲ ਲੈਕੇ ਹਜ਼ੂਰੀ ਡਰਾਈਵਰ ਗੁਰਮੁਖ ਸਿੰਘ ਦੁਆਰਾ ਚਲਾਈ ਜਾਂਦੀ ਕਾਰ ਤੇ ਜੀਵਨ ਨਗਰ ਵਲ ਨੂੰ ਹੋ ਲਏ ਜਿਥੇ ਸਾਧ ਸੰਗਤ ਅੱਜ ਬੜੀ ਤੀਬਰਤਾ ਨਾਲ ਆਪ ਜੀ ਦਾ ਇੰਤਜ਼ਾਰ ਕਰ ਰਹੀ ਹੈ। ਏਥੇ ਦੋ ਦਿਨ ਦਾ ਮੇਲਾ ਹੈ।

### 26 ਨਵੰਬਰ 1978, ਐਤਵਾਰ
### ਲੁਧਿਆਣਾ

## ਸ਼ਹੀਦੀ ਪਰਬ

ਨਾਮਧਾਰੀ ਸੰਗਤ ਲੁਧਿਆਣਾ ਵਲੋਂ ਅੱਜ ਦਾ ਦਿਨ 1871 ਵਿਚ ਹੋਏ ਸ਼ਹੀਦ ਸਿੰਘਾਂ, ਸੂਬਾ ਗਿਆਨੀ ਸਿੰਘ ਅਤੇ ਸੰਤ ਰਤਨ ਸਿੰਘ ਨਾਈ ਵਾਲੇ ਨੂੰ ਸਮਰਪਤ ਹੈ।

ਇਸ ਮੇਲੇ ਬਾਰੇ ਮੈਂ ਰਾਤ ਦਾ ਏਥੇ ਆਇਆ ਹੋਇਆ ਹਾਂ। ਚਾਨਣੀਆਂ ਕਨਾਤਾਂ ਨਾਲ ਸਜੇ ਪਿੰਡਾਲ ਵਿਚ 4 ਵਜੇ ਤੋਂ ਹੀ ਸ੍ਰੀ ਭੈਣੀ ਸਾਹਿਬ ਦੇ ਬੱਚਿਆਂ ਤੇ ਹਜ਼ੂਰੀ ਰਾਗੀਆਂ ਨੇ ਆਸਾ ਦੀ ਵਾਰ ਦਾ ਕੀਰਤਨ ਆਰੰਭ ਕਰ ਦਿਤਾ ਹੈ। ਸ੍ਰੀ ਸਤਿਗੁਰੂ

ਜੀ ਜੀਵਨ ਨਗਰ ਮੇਲੇ ਤੋਂ ਰਾਤ ਦੇ ਭੈਣੀ ਸਾਹਿਬ ਆ ਬਿਰਾਜੇ ਸਨ। ਸਵੇਰੇ ਸਵੇਰੇ ਹੀ ਆਪ ਜੀ ਕੀਰਤਨ-ਦੀਵਾਨ ਵਿਚ ਆ ਸਾਜੇ ਹਨ। ਸਤਿਗੁਰੂ ਜੀ ਵੀ ਸੁਚੀ ਚੱਦਰ ਵਲ੍ਹੇਟੀ, ਦਿਲਰੁਬਾ ਮੋਢੇ ਨਾਲ ਲਾਈ, ਆਸਾ ਦੀ ਵਾਰ ਵਿਚ ਅਗਵਾਈ ਦੇ ਰਹੇ ਹਨ। ਸਾਧ ਸੰਗਤ ਸਤਿਗੁਰੂ ਜੀ ਦੇ ਦਰਸ਼ਨ ਕਰ ਕਰ ਮਨ ਮਸਤਕ ਸ਼ਾਂਤ ਕਰ ਰਹੀ ਹੈ।

## ਵਿਸ਼ੇਸ਼ ਵਿਅਕਤੀ

ਸਤਿਗੁਰੂ ਜੀ ਦੇ ਪਾਸ ਆਪ ਜੀ ਦੇ ਗਿਰਦ ਬੈਠੇ ਸਰੀਰ ਜ਼ਿਕਰ ਯੋਗ ਹਨ : ਸਕੱਤਰ ਸੰਤ ਤਰਸੇਮ ਸਿੰਘ, ਪੰ: ਗੋਪਾਲ ਸਿੰਘ, ਪੂਰਬਾ ਸੰਤ ਮਹਿੰਦਰ ਸਿੰਘ, ਸੂਬਾ ਮੇਲਾ ਸਿੰਘ ਜੀ ਰਛੀਨ, ਸਵਾਮੀ ਹਰਨਾਮ ਦਾਸ ਜੀ (ਉਦਾਸੀ ਸੰਤ), ਬਾਬੂ ਬਚਨ ਸਿੰਘ ਰੀਟਾਇਰਡ ਐਸ. ਡੀ. ਓ., ਸ: ਕਰਤਾਰ ਸਿੰਘ ਢੋਂਠਲ, ਸੰਤ ਮੰਗਲ ਸਿੰਘ ਚੰਡੀਗੜ੍ਹ, ਸੰਤ ਨਿਰੰਜਨ ਸਿੰਘ ਜਥੇਦਾਰ ਕੱਕੜ, ਸੰਤ ਤਰਲੋਚਨ ਸਿੰਘ, ਸੰਤ ਦਲੀਪ ਸਿੰਘ "ਨਰੀਖਿਅਕ"।

7 ਵਜੇ ਸਤਿਗੁਰੂ ਜੀ ਨੇ ਚੰਡੀ ਦੀ ਵਾਰ ਦਾ ਪਾਠ ਕਰ ਲਿਆ। ਆਸਾ ਦੀ ਵਾਰ ਦਾ ਭੋਗ ਵੀ ਪੈ ਗਿਆ।

## ਰੋਜ਼ਾਨਾ ਪੱਤਰਾਂ ਵਿਚ ਚਰਚਾ

ਸੂਬਾ ਅਮਰੀਕ ਸਿੰਘ ਜੀ ਮਹਿਤਪੁਰੀ ਨੇ ਅੱਜ ਦੇ ਅਖ਼ਬਾਰ, ਜੱਗ ਬਾਣੀ, ਪ੍ਰਤਾਪ, ਪੰਜਾਬੀ ਟ੍ਰਿਬਿਊਨ ਅਤੇ ਅਜੀਤ ਜਲੰਧਰ ਲਿਆ ਪੇਸ਼ ਕੀਤੇ। 'ਜਗਬਾਣੀ' ਵਿਚ ਪਹਿਲਾ ਹੀ ਲੇਖ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਸੀ, ਜਿਸ ਦੇ ਮੁਢ ਵਿਚ ਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਫੋਟੋ ਰਾਸ਼ਟਰਪਤੀ ਰਾਜਿੰਦਰ ਪ੍ਰਸਾਦ ਨੂੰ ਮਿਲਦਿਆਂ। ਇਕ ਤਸਵੀਰ ਸਤਿਗੁਰੂ ਰਾਮ ਸਿੰਘ ਜੀ ਦੀ ਅਤੇ ਲੇਖ ਸੀ ਮਹੰਤ ਆਤਮਾ ਸਿੰਘ ਸਨਖਤਰਾ ਦਾ। ਜਗਬਾਣੀ ਵਿਚ ਦੂਜਾ ਪੇਜ ਵੀ ਸ਼ਹੀਦਾਂ ਨੂੰ ਸਮਰਪਤ ਸੀ। ਲਾਲਾ ਜਗਤ ਨਾਰਾਇਣ ਜੀ ਵਲੋਂ ਸੰਪਾਦਕੀ ਅਤੇ 'ਨਿਰੀਖਿਅਕ' ਦਲੀਪ ਸਿੰਘ ਦਾ ਲੇਖ। ਅਜੀਤ ਵਿਚ ਵੀ ਸਨਖਤਰਾ ਜੀ ਦਾ ਲੇਖ ਸੀ। ਪੰਜਾਬ ਕੇਸਰੀ ਤੇ ਵੀਰ ਪ੍ਰਤਾਪ ਨੇ ਵੀ ਸ਼ਹੀਦਾਂ ਨੂੰ ਪ੍ਰਣਾਮ ਕੀਤਾ ਸੀ। ਸ਼ਹੀਦਾਂ ਬਾਰੇ ਏਨੇ ਅਖ਼ਬਾਰਾਂ ਵਿਚ ਜ਼ਿਕਰ ਸ: ਜਗਦੀਸ਼ ਸਿੰਘ "ਵਰਿਆਮ" ਤੇ ਸੰਤ ਦਲੀਪ ਸਿੰਘ ਨਿਰੀਖਿਅਕ ਦੀ ਪਹੁੰਚ ਦਾ ਸਿੱਟਾ ਸੀ।

ਸ੍ਰੀ ਸਤਿਗੁਰੂ ਜੀ ਨੇ ਦੱਸਿਆ ਕਿ ਰਾਤੀਂ ਆਲ ਇੰਡੀਆ ਰੇਡੀਓ ਤੇ ਵੀ ਬੜੀ 'ਟਿਕਾਵੀਂ' ਖ਼ਬਰ ਆਈ ਸੀ ਸ਼ਹੀਦੀ ਮੇਲੇ ਬਾਬਤ। ਏਥੇ ਦੋ ਪੋਸਟਰ ਵੀ ਮੇਰੀ ਨਜ਼ਰੇ ਪਏ। ਇਕ ਵਿਚ ਸੰਤ ਤਰਸੇਮ ਸਿੰਘ ਵਲੋਂ ਸਤਿਗੁਰਾਂ ਦੇ ਦੁਆਬ-ਦੌਰੇ ਦਾ ਪ੍ਰੋਗਰਾਮ ਸੀ, ਦੂਜੇ ਵਿਚ ਸ੍ਰੀਮਾਨ ਸੰਤ ਹੀਰਾ ਦਾਸ ਜੀ ਚਿੱਟੀ ਵਾਲਿਆਂ ਨਮਿਤ ਮੇਲੇ ਉਤੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਦੇਣ ਦਾ ਜ਼ਿਕਰ ਸੀ।

ਮੇਲੇ ਦੇ ਮੰਚ ਸਕੱਤਰ ਨੇ ਦੱਸਿਆ ਕਿ ਬੀਤੀ ਰਾਤੀਂ ਏਥੇ ਜਥੇਦਾਰ ਰਾਇ ਸਿੰਘ

ਅਤੇ ਜਥੇਦਾਰ ਗੁਰਚਰਨ ਸਿੰਘ ਨੇ ਸ਼ਹੀਦਾਂ ਨਮਿਤ ਕੀਰਤਨ ਕੀਤਾ। ਅੱਜ 9 ਤੋਂ 1.30 ਵਜੇ ਤਕ ਜਥੇਦਾਰ ਸੇਵਾ ਸਿੰਘ ਜਗਾਧਰੀ, ਜਥੇਦਾਰ ਨਿਰੰਜਨ ਸਿੰਘ ਕੱਕੜ ਅਤੇ ਪੰਡਿਤ ਗੋਪਾਲ ਸਿੰਘ ਹੁਰਾਂ ਗਿਆਨੀ ਗਿਆਨ ਸਿੰਘ ਅਤੇ ਸੰਤ ਰਤਨ ਸਿੰਘ ਜੀ ਦੀ ਸ਼ਹਾਦਤ ਸੰਬੰਧੀ ਹੱਲੇ ਦੇ ਦੀਵਾਨ ਸਜਾਏ।

### ਸ਼ਰਧਾਂਜਲੀਆਂ

ਦੂਜੀ ਵਾਰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ 1.30 ਵਜੇ ਦੀਵਾਨ ਸਜਿਆ। ਸੱਚੇ ਪਾਤਸ਼ਾਹ ਨਿਜੀ ਸੇਵਕਾਂ ਨਾਲ ਭੈਣੀ ਸਾਹਿਬ ਪ੍ਰਸ਼ਾਦ ਛਕਣ ਅਤੇ ਆਰਾਮ ਲਈ ਪਹੁੰਚ ਗਏ ਸਨ, ਅਪਣੇ ਜਥੇ ਨਾਲ ਆਪ ਹੁਣੇ-ਹੁਣੇ ਦੀਵਾਨ ਵਿਚ ਪਧਾਰੇ ਸਨ। ਆਪ ਜੀ ਦੇ ਆਉਣ ਤਕ ਪਿੰਡਾਲ ਸੰਗਤ ਨਾਲ ਭਰਪੂਰ ਸੀ।

ਇਸ ਸਮੇਂ ਦੇ ਵਿਸ਼ੇਸ਼ ਵਿਅਕਤੀ ਸਨ ਜਿਨ੍ਹਾਂ ਨੂੰ ਸ੍ਰੀ ਸਤਿਗੁਰੂ ਜੀ ਪਾਸ ਬੈਠਣ ਦਾ ਸੁਭਾਗ ਨਸੀਬ ਹੋਇਆ : ਲਾਲਾ ਜਗਤ ਨਾਰਾਇਣ ਜੀ ਮਾਲਿਕ ਹਿੰਦ ਸਮਾਚਾਰ ਸਮੂਹ, ਸਵਾਮੀ ਹਰਨਾਮ ਦਾਸ ਜੀ ਕਪੂਰਥਲਾ, ਸ: ਗੁਰਦਿਆਲ ਸਿੰਘ ਗਰੇਵਾਲ ਪ੍ਰਿੰਸੀਪਲ ਗਰੇਵਾਲ ਕਾਲਿਜ, ਲੁਧਿਆਣਾ, ਡਾ: ਕਰਮ ਸਿੰਘ ਕਪੂਰ, ਪਟਿਆਲਾ, ਸ: ਜਸਵਿੰਦਰ ਸਿੰਘ ਐਮ. ਏ. ਦਿੱਲੀ, ਪੰਡਿਤ ਮਦਨ ਲਾਲ ਜੀ ਬੰਬਈ ਵਾਲੇ ਅਤੇ ਡਾ: ਗਿੱਲ ਸਾਹਿਬ। ਸਤਿਗੁਰੂ ਜੀ ਦੇ ਨਿੱਜੀ ਸੇਵਕਾਂ ਤੋਂ ਬਿਨਾ ਸ: ਅਪਾਰ ਸਿੰਘ ਬੀੜ, ਸ੍ਰੀ ਅਜੀਤ ਸਿੰਘ, ਸਨਖਤਰਾ ਜੀ, ਸ: "ਵਰਿਆਮ" ਤੇ ਸ੍ਰੀ "ਨਿਰੀਖਿਅਕ"।

ਸਤਿਗੁਰੂ ਜੀ ਨੇ ਸਵਾਮੀ ਹਰਨਾਮ ਦਾਸ ਜੀ ਨੂੰ, ਲੱਤਾਂ ਕੱਠੀਆਂ ਕਰ, ਓਪਰੀ ਤਰ੍ਹਾਂ ਬੈਠਿਆਂ ਵੇਖ ਫ਼ਰਮਾਇਆ : ਸਵਾਮੀ ਜੀ ਲੱਤਾਂ ਨੂੰ ਕੱਠੀਆਂ ਕਰਕੇ ਰਖਣ ਵਿਚ ਤਕਲੀਫ਼ ਹੁੰਦੀ ਹੋਵੇਗੀ। ਲੱਤਾਂ ਮੰਚ ਤੋਂ ਹੇਠ ਲਮਕਾ ਲਓ, ਸੌਖੇ ਹੋ ਜਾਓ। ਸਵਾਮੀ ਜੀ ਨੇ ਸ਼ਰਧਾ ਭਰੇ ਹਿਰਦੇ ਨਾਲ ਆਖਿਆ : ਕਿਰਪਾ ਕਰਕੇ ਮੇਰੀਆਂ ਲੱਤਾਂ ਦੀ ਤਕਲੀਫ ਨੂੰ ਉਂ ਹੀ ਦੂਰ ਕਰ ਦਿਓ। ਆਪ ਜੀ ਪਾਸ ਬੇ ਅਦਬੀ ਵਰਗੀ ਹਾਲਤ ਵਿਚ ਬੈਠਣ ਤੇ ਜੀ ਨਹੀਂ ਕਰਦਾ। ਬੇ ਅਦਬੀ ਨਾਲੋਂ ਤਾਂ ਅਦਬ ਵਿਚ ਬੈਠ, ਹੋਈ ਕੁਛ ਤਕਲੀਫ਼ ਨੂੰ ਚੰਗਾ ਸਮਝਦਾ ਹਾਂ। ਕਿਰਪਾ ਕਰਕੇ ਮੇਰੇ ਸਰੀਰਕ ਰੋਗ ਨੂੰ ਦੂਰ ਕਰੋ।

ਸਵਾਮੀ ਜੀ ਇਸ ਵੇਲੇ 72 ਸਾਲ ਦੇ ਹਨ। ਆਪ ਜੀ, ਸਰਬ ਲੋਹ, ਆਦਿ ਗ੍ਰੰਥ ਦੇ ਵਿਦਵਾਨ ਟੀਕਾਕਾਰ ਹਨ। 40,000/- ਮੁੱਲ ਤੋਂ ਸ੍ਰੀ ਸਤਿਗੁਰੂ ਜੀ ਨੇ ਇਨ੍ਹਾਂ ਦਾ ਟੀਕਾ ਕੀਤਾ ਖਰੜਾ ਆਦਿ ਗ੍ਰੰਥ ਜੀ ਦਾ ਖਰੀਦਿਆ ਹੈ। 'ਸਰਬ ਲੋਹ' ਨਿਹੰਗ ਸਿੰਘਾਂ ਨੇ ਖਰੀਦ ਕੇ ਛਾਪਿਆ ਹੈ।

ਸ੍ਰੀ ਸਤਿਗੁਰੂ ਜੀ ਦੇ ਸ੍ਰੇ ਆਸਣ ਤੇ ਵਿਰਾਜਮਾਨ ਹੋਣ ਉਪਰੰਤ ਸ਼ਰਧਾਂਜਲੀ ਸਮਾਗਮ ਜਾਰੀ ਹੋ ਗਿਆ। ਪਹਿਲਾਂ ਸਨਖਤਰਾ ਜੀ ਬੋਲੇ : (ਸੰਖੇਪ)

### ਸ੍ਰੀ ਸਨਖਤਰਾ

—ਲੱਖਾਂ ਆਦਮੀਆਂ ਨੂੰ ਪਤਾ ਲਗ ਗਿਆ ਹੈ ਕਿ ਗਿਆਨੀ ਸਿੰਘ ਜੀ ਅਤੇ

ਰਤਨ ਸਿੰਘ ਹੁਰਾਂ ਨੂੰ ਨਿਰਦੋਸ਼ ਹੀ ਫਾਹੇ ਲਗਾਇਆ ਗਿਆ ਹੈ ।

—ਪਰਚਾਰ ਲਈ ਸਾਜੀਆਂ ਗੁਰੂ ਅਮਰਦਾਸ ਜੀ ਦੀਆਂ 22 ਮੰਜੀਆਂ ਦੀ ਤਰ੍ਹਾਂ ਹੀ ਗੁਰੂ ਰਾਮ ਸਿੰਘ ਜੀ ਨੇ ਪਰਚਾਰ ਅਰਥ 22 ਸੂਬੇ ਸਥਾਪਤ ਕੀਤੇ ।

—ਸਤਿਗੁਰਾਂ ਨੇ ਕਿਹਾ ਸੀ, ਬਿੱਲਿਆ, ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾ । ਅੱਜ ਉਨ੍ਹਾਂ ਦੀ ਕ੍ਰਿਪਾ ਨਾਲ ਹੀ ਆਜ਼ਾਦੀ ਪ੍ਰਾਪਤ ਹੋਈ ਹੈ ।

## ਸਵਾਮੀ ਹਰਿਨਾਮ ਦਾਸ

ਫੇਰ ਸਵਾਮੀ ਹਰਨਾਮ ਦਾਸ ਜੀ ਉਦਾਸੀ ਮੰਚ ਤੇ ਆਏ । ਉਨ੍ਹਾਂ ਕਿਹਾ :

—ਸ਼ਹੀਦ ਦਾ ਅਰਥ ਹੈ ਗਵਾਹ । ਇਹ ਗਵਾਹੀ ਹੈ ਮੌਤ ਦੀ, ਕਾਲ ਦੀ । ਇਸ ਦੇ ਵੀ ਜੋ ਉਪਰ ਖੜਾ ਹੋ ਜਾਂਦਾ ਹੈ ਉਹ ਸਤਿਗੁਰੂ ਦਾ ਰੂਪ ਹੋ ਜਾਂਦਾ ਹੈ । (ਫਿਰ ਸਤਿਗੁਰੂ ਵੀ ਉਸਨੂੰ ਨਿਉਂਦਾ ਹੈ ।)

—ਅੰਜੁਲੀ ਮੁਸਲਮਾਨਾਂ ਦੀ ਨਮਸਕਾਰ ਹੈ । ਅੱਜ ਅਸੀਂ ਸ਼ਰਧਾਅੰਜੁਲੀ ਦੇਣ ਆਏ ਹਾਂ ਤਾਂ ਅਸੀਂ ਵੱਡਿਆਂ ਨੂੰ ਹੀ ਨਮਸਕਾਰ ਕਰਦੇ ਹਾਂ ।

—ਕੇਲੇ ਕੱਟੇ ਜਾਣ ਉਪਰੰਤ ਹੀ ਫਲ ਲਗਦਾ ਹੈ । ਇਹ ਫਲ ਜੁ ਅਸੀਂ ਹਾਂ, ਏਥੇ ਹਾਂ ਅਤੇ ਉਹਨਾਂ ਦਾ ਦਿਨ ਮਨਾ ਰਹੇ ਹਾਂ—ਇਹ ਸਭ ਉਨ੍ਹਾਂ ਦੇ ਕਟੇ ਜਾਣ ਕਰਕੇ ਹੀ ਹੈ ।

—ਗੁਰੂ ਗੋਬਿੰਦ ਸਿੰਘ ਜੀ ਦੇ ਗੱਡੇ ਹੋਏ ਝੰਡੇ ਨੂੰ ਗੁਰੂ ਰਾਮ ਸਿੰਘ ਜੀ ਨੇ ਉੱਚਿਆਂ ਕੀਤਾ ਹੈ ।

—ਸ਼ਹੀਦਾਂ ਅੱਗੇ ਸਾਡਾ ਸਭ ਦਾ ਸਿਰ ਨੀਵਾਂ ਹੈ ।

## ਪ੍ਰਿੰਸੀਪਲ ਗਰੇਵਾਲ

ਗਰੇਵਾਲ ਕਾਲਿਜ ਲੁਧਿਆਣਾ ਦੇ ਪ੍ਰਿੰਸੀਪਲ, ਸ: ਗੁਰਦਿਆਲ ਸਿੰਘ :

—ਪਰਮ ਪੂਜਿਅ, ਕਲਿਆਣ ਕਰਤਾ, ਸਰਬ ਦੁਖ ਹਰਤਾ, ਸਰਬ ਸੁਖ ਦਾਇਕ, ਮਹਾ ਪੁਰਸ਼ ਸਤਿਗੁਰੂ ਜੀ ਮਹਾਰਾਜ ਨੇ ਮੈਨੂੰ ਨਿਮਾਣੇ ਨੇ ਮਾਣ ਬਖ਼ਸ਼ ਕੇ ਅਪਣਾ ਬਿਰਦ ਪਾਲਿਆ ਹੈ । ਆਪ ਅੰਤਰ ਯਾਮੀ ਹਨ, ਸਮਰਥ ਹਨ । ਇਹਨਾਂ ਅੱਗੇ ਹੱਥ ਬੰਨ੍ਹ ਕੇ ਬੇਨਤੀ ਹੀ ਕੀਤੀ ਜਾ ਸਕਦੀ ਹੈ ਕਿ ਸਾਨੂੰ ਸੰਸਾਰ ਦੇ ਦੁਖਾਂ ਵਿਚੋਂ ਕਿਰਪਾ ਕਰਕੇ ਬਾਹਰ ਕਢ ਲਓ ।

—ਛੋਟੇ ਹੁੰਦਿਆਂ, ਦਾਸ ਦੇ ਨਾਨਾ ਜੀ, ਸ: ਪੰਜਾਬ ਸਿੰਘ ਠੇਕੇਦਾਰ ਜਿਨ੍ਹਾਂ ਨੂੰ ਬ੍ਰਹਮ ਗਿਆਨੀ ਵੀ ਕਿਹਾ ਜਾਂਦਾ ਸੀ, ਨੂੰ ਵਡੇ ਸਤਿਗੁਰਾਂ ਬਾਬਾ ਰਾਮ ਸਿੰਘ ਜੀ ਦੀ ਸੰਗਤ ਨਸੀਬ ਹੋਈ ਸੀ । ਉਹ (ਨਾਨਾ ਜੀ) ਕਿਹਾ ਕਰਦੇ ਸਨ ਕਿ ਸਤਿਗੁਰੂ ਜੀ ਦੇ ਬਚਨਾਂ ਦਾ ਉਸ ਸਮੇਂ ਉਹਨਾਂ ਨੂੰ ਪਤਾ ਨਹੀਂ ਸੀ ਲਗਦਾ, ਜਿਹੜੇ ਬਾਅਦ ਵਿਚ ਸਾਰੇ ਹੀ ਸੱਚੇ ਸਾਬਤ ਹੋਏ ।

ਅੱਜ ਮੈਨੂੰ ਓਸੇ ਗੁਰੂ ਦਰਬਾਰ ਵਿਚ ਹਾਜ਼ਰ ਹੋਣ ਦਾ ਮੌਕਾ ਨਸੀਬ ਹੋਇਆ ਹੈ, ਮੇਰੇ ਧੰਨਭਾਗ !

—ਜਿਨ੍ਹਾਂ ਮਹਾਪੁਰਸ਼ਾਂ ਨੇ ਧਰਮ ਹਿਤ, ਗਊ ਰਖਿਆ ਵਾਸਤੇ ਅਤੇ ਦੇਸ ਦੀ

ਆਜ਼ਾਦੀ ਲਈ ਸ਼ਹੀਦੀਆਂ ਪਾਈਆਂ, ਉਹ ਮੌਤ ਨੂੰ ਟਿਚਕਰਾਂ ਕਰਦੇ ਸਨ, ਉਹ ਹਸਦੇ ਹੋਏ ਕੁਰਬਾਨ ਹੋਏ। ਜਿਸਨੇ ਪੰਜੇ (ਕਾਮ, ਕਰੋਧ, ਲੋਭ, ਮੋਹ, ਅਹੰਕਾਰ) ਬੰਨ੍ਹ ਲਏ ਹੋਣ ਸਤਿਗੁਰੂ ਦੀ ਕਿਰਪਾ ਕਰਕੇ, ਉਹੋ ਇੰਜ ਕੁਰਬਾਨ ਹੋ ਸਕਦੇ ਹਨ।

—ਅੰਗਰੇਜ਼ ਹੌਲੀ ਹੌਲੀ ਸਿੱਖੀ ਨੂੰ ਖ਼ਤਮ ਕਰ ਰਿਹਾ ਸੀ। ਉਸਨੂੰ ਇਹ ਪਤਾ ਨਹੀਂ ਸੀ ਕਿ ਸਤਿਗੁਰੂ ਦੇ ਦੁਆਰੇ ਤੋਂ ਦੋਏ ਪਰਕਾਰ ਦੇ ਰਾਜ ਮਿਲਦੇ ਹਨ—ਇਸ ਸੰਸਾਰ ਦਾ ਰਾਜ ਅਤੇ ਅਵਿਨਾਸ਼ੀ ਰਾਜ। ਅੰਗਰੇਜ਼ ਨੇ ਬੜੀ ਕੋਸ਼ਸ਼ ਕੀਤੀ ਕਿ ਉਹ ਏਥੇ, ਭਾਰਤ ਵਿਚ ਰਹਿ ਜਾਇ ਪਰ ਸਤਿਗੁਰੂ ਜੀ ਨੇ ਤਾਂ ਧਰਮ ਦੁਆਰਾ ਹੀ ਉਸਨੂੰ ਬੇਬਸ ਕਰ ਦਿਤਾ।

—ਕੀ ਅਸੀਂ ਆਜ਼ਾਦ ਹੋ ਗਏ ? 30-31 ਸਾਲ ਹੋ ਗਏ ਆਜ਼ਾਦ ਹੋਇਆ ਪਰ ਗ਼ਰੀਬ ਆਜ਼ਾਦ ਨਹੀਂ, ਗਊ ਆਜ਼ਾਦ ਨਹੀਂ। ਕੂੜ ਦਾ ਪਸਾਰ ਹੋਇਆ ਹੈ। ਸੱਚ ਤੇ ਧਰਮ ਸਿਰਫ਼ ਸਤਿਗੁਰੂ ਜੀ ਦੇ ਚਰਨਾਂ ਵਿਚੋਂ ਹੀ ਲਭਦਾ ਹੈ।

—ਜੇ ਬਾਬਾ ਮਹਾਰਾਜ ਸਿੰਘ ਰੱਬੋਂ ਵਾਲੇ ਨਾ ਹੁੰਦੇ, ਜੇ ਗੁਰੂ ਰਾਮ ਸਿੰਘ ਜੀ ਤੋਂ ਕਾਂਗ੍ਰਸ ਪ੍ਰੇਰਣਾ ਨਾ ਲੈਂਦੀ ਤਾਂ ਅੱਜ ਜਿੰਨੀ ਕੁ ਸੁਤੰਤਰਤਾ ਮਿਲੀ ਹੋਈ ਹੈ, ਇਹ ਵੀ ਨਾ ਮਿਲਦੀ। ਸੁਤੰਤਰਤਾ ਦੀ ਜੋਤੀ ਸਤਿਗੁਰੂ ਰਾਮ ਸਿੰਘ ਜੀ ਤੋਂ ਹੀ ਮਿਲੀ। ਸ਼ਹੀਦਾਂ ਨੂੰ ਕੋਈ ਲੋੜ ਨਹੀਂ ਕਿ ਉਹਨਾਂ ਦੀ ਯਾਦਗਾਰ ਬਣਾਈ ਜਾਏ ਪਰ ਸੰਸਾਰ ਦੇ ਨਾਤੇ, ਸਾਨੂੰ ਅਪਣੀ ਬਹਿਬੂਦੀ ਵਾਸਤੇ ਉਹਨਾਂ ਦੀ ਯਾਦ ਸਥਾਪਤ ਕਰਨੀ ਚਾਹੀਦੀ ਹੈ। ਇਹ ਦਵੈਸ਼ ਹੈ ਕਿ ਨਾਮਧਾਰੀ ਸ਼ਹੀਦ ਨਾ ਸਰਕਾਰ ਨੂੰ ਦਿੱਸਣ ਤੇ ਨਾ ਸਿੱਖ ਸਮਾਜ ਨੂੰ! ਸਾਨੂੰ ਵਿਤਕਰਿਆਂ ਤੋਂ ਉੱਚਾ ਉੱਠ ਕੇ ਸ਼ਹੀਦਾਂ ਦੀ ਯੋਗ ਯਾਦਗਾਰ ਕਾਇਮ ਕਰਨੀ ਅਤੇ ਦਿਨ ਮਨਾਣੇ ਚਾਹੀਦੇ ਹਨ।

—ਸਹੀ ਸਿੱਖੀ ਏਥੇ, ਨਾਮਧਾਰੀ ਦਰਬਾਰ ਵਿਚ ਹੈ। ਅੰਤਰ ਗਿਆਨ, ਗੁਰੂ ਭਗਤੀ, ਸਿਮਰਨ, ਸੇਵਾ ਅਤੇ ਨਾਮ, ਦਾਨ, ਇਸ਼ਨਾਨ ਏਦੂੰ ਵੱਡੀ ਸਿੱਖੀ ਹੋਰ ਕੀ ਹੈ ?

—ਧਰਮ ਦੀ ਰਾਖੀ ਲਈ ਰਾਜ ਦੀ ਲੋੜ ਹੈ। "ਗ਼ਰੀਬ ਸਿਖਨ ਕੋ ਰਾਜ ਦੇ ਹੈਂ" ਸਤਿਗੁਰਾਂ ਦਾ ਬਚਨ ਹੈ। ਇਸਨੂੰ ਪੂਰਾ ਕਰੋ।

—ਅਖ਼ੀਰ ਤੇ ਪੁਰਜ਼ੋਰ ਬੇਨਤੀ ਹੈ ਕਿ ਨਾਮਧਾਰੀ ਸ਼ਹੀਦ ਸਿੰਘਾਂ ਦੀਆਂ ਯਾਦ-ਗਾਰਾਂ ਬਣਾਈਆਂ ਜਾਣ ਤੇ ਮਨਾਈਆਂ ਜਾਣ।

## ਸ: ਜਸਵਿੰਦਰ ਸਿੰਘ ਐਮ. ਏ.

ਸ. ਜਸਵਿੰਦਰ ਸਿੰਘ ਪ੍ਰਧਾਨ ਗੁਰੂ ਗੋਬਿੰਦ ਸਿੰਘ ਸਟੱਡੀ ਐਸੋਸੀਏਸ਼ਨ, ਦਿੱਲੀ :

—ਮੇਰੀ ਚਿਰੋਕਣੀ ਇੱਛਾ ਅੱਜ ਪੂਰਣ ਹੋਈ ਹੈ ਸ਼ਹੀਦਾਂ ਪ੍ਰਤੀ ਅਪਣੇ ਮਨੋਭਾਵ ਪੇਸ਼ ਕਰਨ ਦੀ।

—ਸ਼ਹੀਦ ਕੌਮਾਂ ਦਾ ਚਾਨਣ ਮੁਨਾਰਾ ਹੁੰਦੇ ਹਨ। ਸਿੱਖ ਇਤਿਹਾਸ ਬੜਾ ਗੌਰਵਮਈ ਹੈ। ਹਿੰਦੁਸਤਾਨ ਦੀ ਆਬਾਦੀ ਦਾ ਕੇਵਲ ਦੋ ਫ਼ੀ ਸਦੀ ਭਾਗ ਹੁੰਦਿਆਂ, ਇਸ ਦੀ ਆਜ਼ਾਦੀ ਲਈ ਕੁਰਬਾਨੀਆਂ ਹਿਤ ਸਿੱਖਾਂ ਨੇ 95 ਪ੍ਰਤੀਸ਼ਤ ਭਾਗ ਪਾਇਆ। ਪਰੰਤੂ, ਅਫ਼ਸੋਸ ਇਸ ਗੱਲ ਦਾ ਹੈ ਕਿ ਇਤਿਹਾਸਕਾਰਾਂ ਨੇ ਕੁਰਬਾਨੀਆਂ ਦਾ 5 ਫ਼ੀ ਸਦੀ ਜ਼ਿਕਰ ਵੀ ਨਹੀਂ ਕੀਤਾ।

—ਅੰਗਰੇਜ਼ ਉਤੇ ਇਤਿਹਾਸ ਚਾਰ ਕਾਲੇ ਧੱਬੇ ਲਾਉਂਦਾ ਹੈ : ਨੰਦ ਕੁਮਾਰ ਨੂੰ ਫ਼ਾਂਸੀ, ਸੇਠ ਅਮੀਰ ਚੰਦ ਨਾਲ ਧੋਖਾ, ਰਾਜਾ ਚੇਤ ਸਿੰਘ ਨਾਲ ਵਸਾਹ ਘਾਤ ਅਤੇ ਅਵਧ ਦੀਆਂ ਬੇਗਮਾਂ ਨਾਲ ਅੱਤਿਆਚਾਰ। ਇਨ੍ਹਾਂ ਚਹੁੰਆਂ ਵਿਚ ਹੀ ਕਾਨੂੰਨ ਨੂੰ ਕਿਸੇ ਤਰ੍ਹਾਂ ਘਸੀਟਿਆ ਗਿਆ। ਪਰ ਹੈਰਾਨੀ ਦੀ ਗੱਲ ਹੈ ਕਿ ਮਲੇਰ ਕੋਟਲੇ ਵਾਲੇ ਸਾਕੇ ਵਿਚ ਜਿਥੇ ਕਾਨੂੰਨ ਨੂੰ ਛਿੱਕੇ ਉਤੇ ਟੰਗ ਕੇ ਸਿੰਘਾਂ ਨੂੰ ਤੋਪਾਂ ਅੱਗੇ ਉਡਾਇਆ ਗਿਆ, ਉਸਦਾ ਜ਼ਿਕਰ ਅੰਗਰੇਜ਼ ਦੇ ਮੱਥੇ ਤੇ ਪੰਜਵਾਂ ਕਲੰਕ ਲਾਉਣ ਲਈ ਕਿਤੇ ਜਤਨ ਨਹੀਂ ਕੀਤਾ ਗਿਆ।

—ਦੇਸ ਦੀ ਸੁਤੰਤਰਤਾ ਵਿਚ ਨਾਮਧਾਰੀਆਂ ਦਾ ਯੋਗਦਾਨ ਮਹੱਤਵ ਪੂਰਣ ਹੈ।

—ਇੰਦਰਾ ਗਾਂਧੀ ਨੇ ਗਊ ਰੱਖਿਆ ਸਮੇਲਨ ਵੇਲੇ ਕਿਹਾ ਸੀ ਕਿ ਏਨਾ ਰੌਲਾ ਕਦੇ ਅੰਗਰੇਜ਼ ਵੇਲੇ ਨਹੀਂ ਪਾਇਆ ਗਿਆ। ਮੈਂ ਉਦੋਂ ਹੀ ਉਸਨੂੰ ਲਿਖ ਕੇ ਭੇਜਿਆ ਸੀ ਕਿ ਤੁਹਾਡੇ ਪਿਤਾ ਜੀ ਤਾਂ ਜਾਣਦੇ ਸਨ ਪਰ ਤੁਸਾਂ ਇਤਿਹਾਸ ਨਹੀਂ ਵਾਚਿਆ ਕਿ ਕੂਕਿਆਂ ਨੇ ਗਊ ਰੱਖਿਆ ਬਾਰੇ ਕੀ ਕੁਝ ਕੀਤਾ ਸੀ।

—ਸਾਡੀ ਵੱਡੀ ਸ਼ਰਧਾਂਜਲੀ ਇਹੋ ਹੈ ਕਿ ਅਸੀਂ ਸ਼ਹੀਦਾਂ ਦੀ ਯਾਦ ਵੱਧ ਤੋਂ ਵੱਧ ਉਤਸਾਹ ਨਾਲ ਮਨਾਈਏ।

—ਸਿੱਖ ਇਤਿਹਾਸਕਾਰਾਂ ਦੀ ਨਾਮਧਾਰੀਆਂ ਵੱਲ ਬੇਪਰਵਾਹੀ ਨੋਟ ਕਰਨ ਯੋਗ ਹੈ। ਨਾਮਧਾਰੀਆਂ ਦੇ ਸਾਕਿਆਂ ਨੂੰ ਉਜਾਗਰ ਕਰਨ ਨਾਲ ਸਿੱਖਾਂ ਦਾ ਵੱਡਪਣ ਹੀ ਉਜਾਗਰ ਹੁੰਦਾ ਹੈ।

## ਡਾ: ਕਰਮ ਸਿੰਘ ਕਪੂਰ

ਡਾ: ਕਰਮ ਸਿੰਘ ਕਪੂਰ, ਪਟਿਆਲਾ :

—ਜਿਸ ਵੇਲੇ ਸਤਿਗੁਰੂ ਨੂੰ ਸਿੱਖ ਆਪਾ ਸਮਰਪਤ ਕਰ ਦਿੰਦਾ ਹੈ, ਉਸ ਵੇਲੇ ਸਿੱਖ ਨੂੰ ਕੋਈ ਵੀ ਸ਼ਕਤੀ ਡੁਲਾਇਮਾਨ ਨਹੀਂ ਕਰ ਸਕਦੀ। ਤਦੋਂ ਸਿੱਖ ਨੂੰ ਤੋਪ ਦੇ ਗੋਲੇ ਤੇ ਫਾਂਸੀ ਦੇ ਰੱਸੇ ਵਿਚੋਂ ਵੀ ਮਾਹੀ ਦੇ ਦੀਦਾਰ ਹੁੰਦੇ ਹਨ।

—'ਸਤਿਗੁਰੂ ਕੈ ਜਨਮੇ ਗਵਨ ਮਿਟਾਇਆ,' ਓਨਾ ਚਿਰ ਸਾਡਾ ਆਵਾਗਮਨ ਨਹੀਂ ਮਿਟਦਾ ਜਦ ਤਕ ਅਸੀਂ ਸਤਿਗੁਰੂ ਵਿਚ ਜਨਮ ਗ੍ਰਹਿਣ ਨਹੀਂ ਕਰਦੇ, ਅਰਥਾਤ ਸਤਿਗੁਰੂ ਵਿਚ ਆਪਾ ਨਹੀਂ ਖੋ ਦਿੰਦੇ। ਫਿਰ ਸਤਿਗੁਰੂ ਦਾ ਕਾਰਜ ਹੈ ਕਿ ਉਹ ਸਾਡੇ ਤੋਂ ਕਿਹੜੀ ਸੇਵਾ ਪ੍ਰਾਪਤ ਕਰਦਾ ਹੈ।

—ਮਨੁੱਖ ਸੌ ਵੇਰ ਆਖੇ ਮੈਂ ਸਤਿਗੁਰਾਂ ਨੂੰ ਗੁਰੂ ਧਾਰ ਲਿਆ ਹੈ ਜਿੰਨਾ ਚਿਰ ਸਤਿਗੁਰੂ ਨਹੀਂ ਕਹਿੰਦਾ ਇਹ ਮੇਰਾ ਸਿੱਖ ਹੈ ਤਦ ਤਕ ਗੱਲ ਬਣਦੀ ਨਹੀਂ।

—ਜਦੋਂ ਸਿੱਖ ਇਕ ਵਾਰ ਟਿਕਟ ਲੈਕੇ ਗੱਡੀ ਸਵਾਰ ਹੋ ਜਾਂਦਾ ਹੈ ਅਗਲੀ ਜ਼ਿਮੇਵਾਰੀ ਗੱਡੀ ਦੀ ਹੁੰਦੀ ਹੈ ਕਿ ਉਹ ਮਨਜ਼ਲ ਤਕ ਲੈ ਜਾਵੇ ।

—ਸ਼ਹਾਦਤ ਬਾਰੇ ਮੇਰਾ ਵਿਚਾਰ ਇਹ ਹੈ ਕਿ ਉਹ ਬੜੀਆਂ ਪਰਮ ਪਵਿੱਤਰ ਰੂਹਾਂ ਹੁੰਦੀਆਂ ਹਨ ਜਿਨ੍ਹਾਂ ਨੂੰ ਸਤਿਗੁਰੂ ਸ਼ਹਾਦਤ ਲਈ ਚੁਣਦਾ ਹੈ । ਸਿੱਖ ਕੀ ਹੈ, ਇਹ ਸ਼ਹਾਦਤ ਨਹੀਂ ਦੇ ਸਕਦਾ, ਕਦਮ ਕਦਮ ਤੇ ਡੋਲ ਸਕਦਾ ਹੈ । ਗੁਰੂ ਉਸਨੂੰ ਠੱਲ੍ਹਾ ਦਿੰਦਾ ਹੈ । ਸਿਰਫ਼ ਗੁਰੂ ਹੀ ਸਿੱਖ ਤੋਂ ਮਹਾਨ ਕਾਰਜ ਕਰਵਾ ਸਕਦਾ ਹੈ ।

ਅਜਿਹੇ ਕਾਵਿਮਈ ਸ਼ਬਦਾਂ ਨਾਲ ਗਿਆਨੀ ਸਿੰਘ ਜੀ ਤੇ ਰਤਨ ਸਿੰਘ ਜੀ ਦੀ ਸ਼ਹੀਦੀ ਨੂੰ ਡਾ: ਜੀ ਨੇ ਸ਼ਰਧਾਂਜਲੀ ਅਰਪਣ ਕੀਤੀ ।

ਉਪ੍ਰੰਤ ਪ੍ਰੀਤਮ ਸਿੰਘ ਕਵੀ ਨੂੰ ਮੰਚ ਸਕੱਤਰ ਸੰਤ ਦਲੀਪ ਸਿੰਘ ਵੱਲੋਂ ਸ਼ਰਾਂਧਜਲੀ ਭੇਟ ਕਰਨ ਲਈ ਅਵਸਰ ਦਿਤਾ ਗਿਆ ।

## ਲਾਲਾ ਜਗਤ ਨਾਰਾਇਣ ਜੀ

ਫੇਰ ਦਲੀਪ ਸਿੰਘ ਜੀ ਨੇ ਵਇਓ ਵ੍ਰਿਧ ਲਾਲਾ ਜਗਤ ਨਾਰਾਇਣ ਜੀ ਮਾਲਿਕ ਹਿੰਦ ਸਮਾਚਾਰ ਸਮੂਹ ਦਾ ਏਸ ਗੱਲੋਂ ਸ਼ੁਕਰਾਨਾ ਅਦਾ ਕਰਦਿਆਂ ਕਿ ਉਨ੍ਹਾਂ ਨੇ ਬਿਨਾ ਇਹਨਾ ਦੀ ਪ੍ਰੇਰਣਾ ਦੇ ਅਪਣੇ ਆਪ ਅਪਣੇ ਅਖ਼ਬਾਰਾਂ ਦੇ ਸ਼ਹੀਦੀ ਅੰਕ ਕਢਕੇ ਤੇ ਅਪਣੇ ਭਾਵ ਪੇਸ਼ ਕਰਕੇ, ਸਾਰੇ ਪਾਠਕਾਂ ਨੂੰ ਅੱਜ ਦੇ ਦਿਨ ਵਿਚ ਸ਼ਾਮਲ ਕੀਤਾ ਹੈ, ਉਹਨਾਂ ਨੂੰ ਸ਼ਰਧਾਂਜਲੀ ਭੇਟ ਕਰਨ ਦੀ ਬੇਨਤੀ ਕੀਤੀ ।

ਲਾਲਾ ਜਗਤ ਨਾਰਾਇਣ ਜੀ :

—ਪੰਜਾਬ ਦੀ ਧਰਤੀ ਸ਼ਹੀਦਾਂ ਦੀ ਧਰਤੀ ਹੈ, ਭਾਵੇਂ ਇਹ ਹਿੰਦੂ ਹੋਣ ਜਾਂ ਸਿੱਖ ਹੋਣ...ਮੈਂ ਕਈ ਵਾਰ ਕਿਹਾ ਹੈ ਕਿ ਅਸੀਂ ਕੇਵਲ 10–15 ਸ਼ਹੀਦਾਂ ਨੂੰ ਹੀ ਯਾਦ ਕਰਦੇ ਹਾਂ ਜਦੋਂ ਕਿ ਏਥੇ ਸ਼ਹੀਦ ਹੋਣ ਵਾਲਿਆਂ ਦੀ ਤਾਦਾਦ ਹਜ਼ਾਰ ਤੋਂ ਉਪਰ ਹੋਣੀ ਹੈ ਜਿਨ੍ਹਾਂ ਨੇ ਧਰਮ ਹੇਤ ਸੀਸ ਦਿਤੇ ।

—ਏਸੇ ਧਰਤੀ ਤੇ ਵੇਦ ਹੋਏ ਅਤੇ ਏਥੇ ਹੀ ਧਰਮ ਤੋਂ ਕੁਰਬਾਨ ਹੋਣ ਵਾਲੇ ਅਨੇਕਾਂ ਜਾਂ-ਨਿਸਾਰ ਹੋਏ ਹਨ ਜਿਨ੍ਹਾਂ ਨੂੰ ਅੱਜ ਕੋਈ ਜਾਣਦਾ ਤਕ ਨਹੀਂ ।

—ਮੈਂ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਅਰਜ਼ ਕਰਾਂਗਾ ਕਿ ਜਿੰਨੇ ਵੀ ਤੁਹਾਡੇ ਸ਼ਹੀਦ ਹੋਏ ਹਨ ਸਾਨੂੰ ਉਹਨਾਂ ਦੀ ਸਵਾਨੇ ਉਮਰੀ ਤੇ ਫੋਟੋ ਭੇਜੋ ਤਾਕਿ ਅਸੀਂ ਅਖ਼ਬਾਰਾਂ ਵਿਚ ਛਾਪ ਸਕੀਏ ਤੇ ਪੰਜਾਬ, ਹਰਿਆਣਾ, ਹਿਮਾਚਲ, ਜੰਮੂ ਕਸ਼ਮੀਰ ਅਤੇ ਕੁਛ ਹਿੱਸਾ ਉਤਰ ਪ੍ਰਦੇਸ਼ ਦੇ ਲੋਕਾਂ ਵਿਚ ਪੰਜਾਬ ਦੇ ਸ਼ਹੀਦਾਂ ਬਾਰੇ ਦੱਸ ਸਕੀਏ ।

—ਮੈਨੂੰ ਨਾਮਧਾਰੀ ਦਰਬਾਰ ਦੇ ਨਜ਼ਦੀਕ ਔਣ ਦਾ ਮੌਕਾ ਸਤਿਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਵਲੋਂ ਮਿਲਿਆ । ਜੇਲ ਵਿਚ ਸਾਡੇ ਨਾਲ ਮਹਾਰਾਜ ਨਿਹਾਲ ਸਿੰਘ ਜੀ ਰਹੇ, ਉਨ੍ਹਾਂ ਤੋਂ ਵੀ ਬਹੁਤ ਕੁਛ ਸੁਣਿਆ ।

—ਸਾਡੀਆਂ ਅੱਜ ਦੀਆਂ ਸਰਕਾਰਾਂ ਨੂੰ ਆਪਣੀਆਂ ਗੱਦੀਆਂ ਬਚਾਣ ਦੀ ਚਿੰਤਾ

ਤਾਂ ਲਗੀ ਹੋਈ ਹੈ ਪਰ ਉਨ੍ਹਾਂ ਲੋਕਾਂ ਦਾ ਫ਼ਿਕਰ ਨਹੀਂ ਜਿਨ੍ਹਾਂ ਉਨ੍ਹਾਂ ਨੂੰ ਗੱਦੀਆਂ ਤੇ ਬੈਠਣ ਦੇ ਯੋਗ ਬਣਾਇਆ।

—ਜੋ ਸਿੱਖਿਆ ਸਾਨੂੰ ਗੁਰੂ ਰਾਮ ਸਿੰਘ ਜੀ ਨੇ ਦਿਤੀ ਉਸਦਾ ਆਧਾਰ ਧਰਮ ਤੇ ਕਾਇਮ ਰਹਿੰਦਿਆਂ, ਗਦਰ, ਜਿਸਨੂੰ ਅੰਗਰੇਜ਼ ਕਹਿੰਦਾ ਹੈ ਅਤੇ ਬਗ਼ਾਵਤ ਅਸੀਂ ਕਹਿੰਦੇ ਹਾਂ, ਉਸਦੇ ਆਰੰਭ ਹੋਣ ਤੋਂ ਦੋ ਮਹੀਨੇ ਪਹਿਲਾਂ ਤੋਂ ਜਾਰੀ ਕੀਤੀ। ਸਹੀ ਮਾਅਨਿਆਂ ਵਿਚ ਜਿਸ ਅੰਦੋਲਨ ਨੂੰ 1921 ਤੋਂ ਮਹਾਤਮਾ ਗਾਂਧੀ ਨੇ ਚਲਾਇਆ ਉਸਦੇ ਆਰੰਭਕ ਤਾਂ ਗੁਰੂ ਰਾਮ ਸਿੰਘ ਜੀ ਹਨ 1957 ਤੋਂ ਹੀ।

—ਜਿਹੜਾ ਅਹਿਸਾਨ ਸਾਡੇ ਤੇ ਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀਆਂ ਨੇ ਕੀਤਾ ਹੈ ਜੇ ਅਸੀਂ ਭੁੱਲ ਜਾਈਏ ਤਾਂ ਅਸੀਂ ਅਹਿਸਾਨ ਫਰਾਮੋਸ਼ ਹੋ ਜਾਂਦੇ ਹਾਂ।

—ਅੱਜ ਅਸੀਂ ਉਨ੍ਹਾਂ ਦੋ ਮਹਾਨ ਸ਼ਹੀਦ ਸਿੰਘਾਂ ਦੀ ਯਾਦ ਵਿਚ ਇਕੱਤਰ ਹੋਏ ਹਾਂ ਜਿਨ੍ਹਾਂ ਨੇ ਧਰਮ ਦੀ ਖ਼ਾਤਰ, ਗਊ ਮਾਤਾ ਦੀ ਸੁਰਖਿਆ ਹਿਤ ਕੁਰਬਾਨੀ ਦਿਤੀ। ਫਾਂਸੀ ਦੇ ਤਖ਼ਤੇ ਤੇ ਚੜ੍ਹ ਗਏ।

—ਪੰਜਾਬ ਸਰਕਾਰ ਤੇ ਕੇਂਦਰੀ ਸਰਕਾਰ ਨੂੰ ਚਾਹੀਦਾ ਹੈ ਕਿ ਜਿੰਨੇ ਵੀ ਦੇਸ਼ ਅਤੇ ਧਰਮ ਹਿਤ ਸ਼ਹੀਦ ਹੋਣ ਵਾਲੇ ਵਿਅਕਤੀ ਹਨ, ਉਨ੍ਹਾਂ ਦੀਆਂ ਯਾਦ-ਗਾਰਾਂ ਕਾਇਮ ਕਰੇ। ਸ਼ਹੀਦਾਂ ਦੀਆਂ ਯਾਦਗਾਰਾਂ ਤੋਂ ਅਸੀਂ ਪ੍ਰੇਰਨਾ ਲੈ ਸਕਦੇ ਹਾਂ।

—ਮੈਂ ਮਹਾਰਾਜ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸੰਤਾਨ ਅੱਜ ਸਾਡੇ ਹੱਥੋਂ ਨਿਕਲਦੀ ਜਾ ਰਹੀ ਹੈ, ਉਹ ਧਰਮ ਵਿਮੁਖ ਹੋ ਰਹੀ ਹੈ। ਇਹਨਾਂ ਨੂੰ ਤੁਸਾਂ ਹੀ ਬਚਾਣਾ ਹੈ। ਸਾਡੀ ਸੋਚ ਮਗ਼ਰਬ ਪ੍ਰਸਤ ਹੁੰਦੀ ਚਲੀ ਜਾ ਰਹੀ ਹੈ—ਮਾਤਾਓ, ਤੁਸੀਂ ਅਪਣੇ ਬੱਚੇ ਇਹਨਾਂ ਦੇ ਚਰਨਾਂ ਵਿਚ ਲਿਆਓ।

—ਸਤਿਗੁਰੂ ਜੀ ਵਿਦੇਸ਼ਾਂ ਦੀ ਯਾਤਰਾ ਕਰਦੇ ਰਹੇ ਹਨ, ਮੈਂ ਵੀ ਪਿਛਲੇ ਸਾਲ ਸਾਰੀ ਦੁਨੀਆਂ ਦੇ ਦੇਸ ਘੁੰਮ ਆਇਆ ਹਾਂ। ਇਕ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਹਿ ਜੋ ਮਾਤਾਵਾਂ ਭੈਣਾਂ ਬੈਠੀਆਂ ਹਨ ਇਹਨਾਂ ਦਾ ਮੁਕਾਬਲਾ ਸੰਸਾਰ ਦੀ ਕੋਈ ਨਾਰੀ ਨਹੀਂ ਕਰ ਸਕਦੀ।

ਬਾਹਰ ਕੀ ਹੈ? ਮਹੀਨੇ ਵਿਚ ਇਕ ਵਾਰ ਨਹਾਂਦੇ ਹਨ। ਹਫ਼ਤੇ ਵਿਚ ਇਕ ਵਾਰ ਕੱਪੜੇ ਬਦਲਦੇ ਹਨ ਤੇ ਨਾਲ ਹੀ ਨਾਰੀ ਬਦਲ ਲੈਂਦੇ ਹਨ। ਸਾਨੂੰ ਜੁ ਗੁਰੂ ਰਾਮ ਸਿੰਘ ਜੀ ਵਲੋਂ ਸਿੱਖਿਆ ਮਿਲੀ ਹੈ ਉਸ ਸਿੱਖਿਆ ਤੇ ਅਸਾਂ ਲੋਕਾਂ ਨੂੰ ਚਲਾਣਾ ਹੈ।

—ਧਰਮ ਵਿਮੁਖਤਾ ਤੋਂ ਬੱਚਿਆਂ ਨੂੰ ਰੋਕਣ ਲਈ ਅਪਣੇ ਗੁਰੂਆਂ ਤੇ ਦੇਸ਼ ਭਗਤਾਂ ਦਾ ਜੀਵਨ ਪੜ੍ਹਾਣਾ ਚਾਹੀਦਾ ਹੈ। ਇਹ ਫ਼ੈਸਲਾ ਕਰਕੇ ਹੀ ਉਠੋ। ਸਾਡਾ ਧਰਮ ਮਾਤਾਵਾਂ ਕਰਕੇ ਹੀ ਬਚਿਆ ਹੈ, ਮੇਰੇ ਤੁਹਾਡੇ ਕਰਕੇ ਨਹੀਂ— ਉੱਚੇ ਧਰਮਾਤਮਾਂ ਪੁਰਸ਼ਾਂ ਕਰਕੇ ਵੀ-ਪਰ ਅਸੀਂ ਸਭ ਧਨ ਦੇ ਪੁਜਾਰੀ ਹੋ ਗਏ ਹਾਂ।

—ਮੈਂ 80 ਸਾਲ ਦਾ ਹੋ ਗਿਆ ਹਾਂ, ਪਤਾ ਨਹੀਂ ਕਦੋਂ ਅੰਤਮ ਸੁਆਸ ਆ ਜਾਵੇ ਪਰ ਤੁਹਾਨੂੰ ਪੱਕੀ ਕਰਦਾ ਹਾਂ ਕਿ ਅਪਣੇ ਸ਼ਹੀਦਾਂ ਦੇ ਸਮਾਰਕ ਬਣਾਓ ਤੇ ਬੱਚਿਆਂ ਨੂੰ ਉਨ੍ਹਾਂ ਬਾਰੇ ਸਮਝਾਓ ਤਾਕਿ ਆਉਣ ਵਾਲੀਆਂ ਨਸਲਾਂ ਧਰਮ ਪਰਾਇਣ ਵੀ ਹੋਣ ਅਤੇ ਦੇਸ਼ ਭਗਤ ਵੀ ਹੋਣ।

ਅਤੇ ਲਾਲਾ ਜੀ ਨੇ ਫੇਰ ਦੁਹਰਾਇਆ ਕਿ ਦੇਸ਼ ਭਗਤਾਂ, ਧਰਮੀ ਜੋਧਿਆਂ ਦੇ ਜੀਵਨ ਚਰਿਤਰ ਤੇ ਫੋਟੋ ਆਦਿ ਭੇਜੋ ਸਾਡੇ ਅਖ਼ਬਾਰ ਉਨ੍ਹਾਂ ਨੂੰ ਛਾਪ ਕੇ ਉਰਿਣੀ ਹੋਣਗੇ।

ਫੇਰ ਸੰਤ ਦਲੀਪ ਸਿੰਘ ਮੰਚ ਸਕੱਤਰ ਨੇ ਸ੍ਰੀ ਸਤਿਗੁਰੂ ਜੀ ਨੂੰ ਪ੍ਰਵਚਨ ਲਈ ਬੇਨਤੀ ਕੀਤੀ।

## ਗੁਰੂ ਵਚਨ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ (ਸੰਖੇਪ) :

—ਅੱਜ ਦਾ ਸੰਸਾਰ ਪਿਛਲੇ ਸੰਸਾਰ ਦੀਆਂ ਪਰੰਪਰਾਵਾਂ ਨਾਲੋਂ ਬੜੇ ਜ਼ੋਰ ਨਾਲ ਟੁਟਣਾ ਚਾਹ ਰਿਹਾ ਹੈ। ਪਤਾ ਨਹੀਂ ਉਹ ਕਿਸ ਤਰ੍ਹਾਂ ਨਾਲ ਰਹੀ ਜਾ ਰਿਹਾ ਹੈ। ਇਹ ਤਾਂ ਇੰਜ ਹੈ ਜਿਵੇਂ ਅੱਗ ਬਲਦੀ ਵਿਚ ਬਰਫ ਦਾ ਕਾਰਖ਼ਾਨਾ ਚੱਲੀ ਜਾਵੇ ਤੇ ਉਹ ਬਰਫ਼ ਢਲੇ ਨਾ।

—ਇਹ ਸਤਿਗੁਰੂ ਦੀ ਤਾਕਤ ਹੈ ਜੁ ਅਜਿਹੀ ਰਚਨਾ ਰਚਾ ਰਖਦਾ ਹੈ।

—ਪਿੱਛੇ ਜਿਹੇ ਅਖ਼ਬਾਰਾਂ ਵਿਚ ਪੜ੍ਹਿਆ ਸੀ ਕਿ 60 ਸਾਲਾਂ ਦੀ ਉਮਰ ਤੋਂ ਉਤੇ ਦੇ ਲੋਕ ਰਾਜਨੀਤੀ ਵਿਚੋਂ ਰਿਟਾਇਰ ਹੋ ਜਾਣ, ਪਰ ਜੋ ਕੁਝ ਅਸਾਂ ਅੱਜ 60 ਸਾਲ ਦੇ ਉਪਰ ਦੀ ਆਯੂ ਵਾਲਿਆਂ ਤੋਂ ਸੁਣਿਆ ਹੈ, ਕੀ ਅਜਿਹੇ ਸੁਵਿਚਾਰ ਛੋਟੀ ਉਮਰ ਵਾਲਿਆਂ ਤੋਂ ਸੁਣ ਸਕਾਂਗੇ ?

—ਗੱਲ ਬੜੀ ਵਧੀਆ ਹੈ ਕਿ ਨਵੀਂ ਨਸਲ ਨੂੰ ਸਮਾ ਮਿਲਣਾ ਚਾਹੀਦਾ ਹੈ ਪਰ ਮੈਂ ਸਮਝਦਾ ਹਾਂ ਸਮਾ ਦਿੰਦਾ ਕੋਈ ਨਹੀਂ, ਯੋਗਤਾ ਨਾਲ ਹੀ ਪ੍ਰਾਪਤ ਕਰੀ ਦਾ ਹੈ। ਜਿਨ੍ਹਾਂ ਦਾ ਅਸੀਂ ਦਿਨ ਮਨਾ ਰਹੇ ਹਾਂ ਉਨ੍ਹਾਂ ਨੂੰ ਪ੍ਰੇਰਣਾ ਲਈ ਨਾ ਓਦੋਂ ਅਕਾਲੀ ਪਤ੍ਰਕਾ, ਨਾ ਜਗਬਾਣੀ, ਨਾ ਅਜੀਤ ਆਦਿ ਅਖ਼ਬਾਰ ਸਨ ਜੁ ਉਤਸਾਹ ਦਿੰਦੇ ਚਲੋ, ਲੜੋ ਤਕੜੇ ਹੋ ਕੇ।

—ਏਥੋਂ ਤਕ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਵੀ ਦੇਹ ਕਰਕੇ ਉਨ੍ਹਾਂ ਦਾ ਬਾਅਦ ਵਿਚ ਪਤਾ ਲਗਾ ਜਿਨ੍ਹਾਂ ਨੇ ਅੰਮ੍ਰਿਤਸਰ ਬੁੱਚੜ ਬੱਧ ਕੀਤਾ। ਉਹਨਾਂ ਸਿੰਘਾਂ ਨੇ ਸਮੇਂ ਦੀ ਮਹੱਤਤਾ ਨੂੰ ਸਮਝਿਆ। ਸਤਿਗੁਰਾਂ ਵਾਕਿਆ ਤੋਂ ਪਿੱਛੋਂ ਹੀ ਸਿੰਘਾਂ ਨੂੰ ਕਿਹਾ ਕਿ ਹੁਣ ਬੋਹਲ ਬਣੇ ਨੂੰ ਜਾਕੇ ਸੰਭਾਲੋ ਵੀ ਤੁਸੀਂ ਹੀ।

—ਕਿਸੇ ਨੂੰ ਕੋਈ ਮੌਕਾ ਦੇਵੇ ਏਸ ਤਰ੍ਹਾਂ ਬਹੁਤ ਘੱਟ ਹੁੰਦਾ ਹੈ।

—ਮੈਂ ਜਿਹੜੀ ਗੱਲ ਵੱਲ ਤੁਹਾਨੂੰ ਲਿਜਾ ਰਿਹਾ ਸਾਂ ਉਸਦਾ ਤੱਤ ਇਹੋ ਹੈ ਕਿ ਯੋਗਤਾ ਆਪਣੇ ਤੋਂ ਆਪ ਸਥਾਨ ਤੇ ਸਮਾ ਪ੍ਰਾਪਤ ਕਰ ਲੈਂਦੀ ਹੈ।

—ਤੁਹਾਡੇ ਸਾਹਮਣੇ ਜਿਵੇਂ ਸਵਾਮੀ ਜੀ, ਲਾਲਾ ਜੀ ਤੇ ਪ੍ਰਿੰਸੀਪਲ ਗੁਰਦਿਆਲ ਸਿੰਘ ਜੀ ਨੇ ਆਖਿਆ ਹੈ...ਲਗਦਾ ਹੈ ਜਿਵੇਂ ਇਹ ਪ੍ਰਿੰਸੀਪਲ ਜੀ ਨਹੀਂ

ਹੋਣ, ਪ੍ਰਿੰਸੀਪਲ ਆਖਿਆ ਤਾਂ ਝਟ ਤਸਵੀਰ ਉਭਰਦੀ ਹੈ : ਬੂਟਿਡ ਸੂਟਿਡ ਸਟਿਕ ਇਨ ਹੈਂਡ, ਅਗਲੀ ਗੱਲ ਤੁਸੀਂ ਆਪ ਹੀ ਸਮਝ ਲਓ । ਜਿਸ ਤਰ੍ਹਾਂ ਅੱਜ ਕਲ ਸਿੱਖਾਂ ਦਾ ਵੱਖ ਵੱਖ ਢੰਗ ਨਾਲ ਨਾਂ ਪੈ ਗਿਆ ਹੈ, ਨਾਮਧਾਰੀ ਨਾਂ ਲਿਆਂ ਇਕ ਵੱਖ ਤਸਵੀਰ ਉਭਰਦੀ ਹੈ, ਅਕਾਲੀ ਆਖਿਆਂ ਦੂਜੀ ਤਰ੍ਹਾਂ ਦੀ ਸ਼ਕਲ ਬਣਦੀ ਹੈ—ਅਕਾਲੀ ਸ਼ਬਦ ਅਕਾਲ ਤੋਂ ਬਣ ਕੇ ਏਥੇ ਪੁਜ ਗਿਆ ਹੈ ! ਸਿੱਖ ਤਾਂ ਹਰ ਕੋਈ ਹੋ ਸਕਦਾ ਹੈ ਭਾਵੇਂ ਕੋਈ ਲੰਗੋਟੀ ਵਾਲਾ ਹੀ ਹੋਵੇ । ਜਿਵੇਂ ਬੀ. ਏ. ਪੜ੍ਹਨ ਵਾਲਾ ਭਾਵੇਂ ਹਿੰਦੂ, ਸਿੱਖ, ਮੁਸਲਮਾਨ ਜਾਂ ਹੋਰ ਜਾਤੀਆਂ ਮਜ਼ਹਬਾਂ ਦਾ ਹੋਵੇ ਗ੍ਰੈਜੂਏਟ ਕਿਹਾ ਜਾਏਗਾ ।

—ਜਿੰਨ੍ਹਾਂ ਵਕਤਾਵਾਂ ਨੇ ਧਰਮ ਬਾਰੇ ਕਿਹਾ ਹੈ, ਗੱਲ ਬੜੀ ਚੰਗੀ ਆਖੀ ਹੈ, ਪਰ ਧਰਮ ਬਾਰੇ ਵੀ ਅਸੀਂ ਮਨ ਵਿਚ ਐਸੇ ਭਾਵ ਲੈ ਆਉਂਦੇ ਹਾਂ ਕਿ ਅਜਿਹੇ ਬੰਦੇ ਹੀ ਧਰਮ ਵਾਲੇ ਹਨ ਜਾਂ ਧਰਮ ਦੇ ਦਾਵੇਦਾਰ ਹੋ ਸਕਦੇ ਹਨ ।

—ਮੈਂ 1965-66 ਦੇ ਨੇੜੇ ਤੇੜੇ ਇਕ ਵਾਰ ਜਾਪਾਨ ਵਿਚ ਗਿਆ ਓਥੇ ਡਾ: ਗੋਪਾਲ ਸਿੰਘ ਦਰਦੀ, ਸ: ਰਘੁਬੀਰ ਸਿੰਘ ਪੰਜ ਹਜ਼ਾਰੀ ਤੇ ਪੰਡਿਤ ਗੋਪਾਲ ਸਿੰਘ ਆਦਿ ਕੁਝ ਸੱਜਣ ਨਾਲ ਸਨ । ਇਕ ਯੂਨੀਵਰਸਿਟੀ ਹੈ ਜੁ ਬੁਧ ਧਰਮ ਨੂੰ ਪੜ੍ਹਾਣ ਵਾਲੀ ਹੈ, ਉਸ ਵਿਚ 13 ਹੋਰ ਯੂਨੀਵਰਸਿਟੀਆਂ ਦੇ ਲੜਕੇ ਕੱਠੇ ਹੋਏ । ਕਿਸੇ ਲੜਕੇ ਜਾਂ ਲੜਕੀ ਨੇ ਸਵਾਲ ਕੀਤਾ : ਸਾਰਿਆਂ ਦਾ ਸਾਂਝਾ ਧਰਮ ਕਿਹੜਾ ਹੈ ? ਡਾ: ਗੋਪਾਲ ਸਿੰਘ ਜੀ ਦੇ ਉੱਤਰ ਤੋਂ ਮੈਨੂੰ ਕੁਛ ਤਸੱਲੀ ਨਾ ਹੋਈ, ਮੈਂ ਇਕੋ ਗੱਲ ਦੱਸੀ : ਬੋਲੀਐ ਸੱਚੁ, ਧਰਮੁ, ਝੂਠ ਨ ਬੋਲੀਐ । ਫਰੀਦ ਜੀ ਦੀ ਇਹ ਤੁਕ ਧਰਮ ਦਾ ਸਾਰ ਹੈ । ਇਸ ਤੋਂ ਨਾਸਤਕ ਵੀ ਨਹੀਂ ਭੱਜ ਸਕਦੇ । ਕਮਿਊਨਿਸਟ ਵੀ ਝੂਠ ਬੋਲਣ ਦੀ ਪ੍ਰੇਰਣਾ ਨਹੀਂ ਦੇ ਸਕਣਗੇ ।

—ਅਕਾਲ ਪੁਰਖ ਨੂੰ ਸੱਚ ਵੀ ਕਿਹਾ ਜਾਂਦਾ ਹੈ, ਜੇ ਅਸੀਂ ਇਸ ਗੱਲ ਤੇ ਦ੍ਰਿੜ੍ਹ ਹੋ ਜਾਈਏ ਤਾਂ ਸਾਰੇ ਹੀ ਰੱਬ ਦਾ ਰੂਪ ਹੋ ਸਕਦੇ ਹਾਂ । ਅਤੇ ਸ੍ਰੀ ਸਤਿਗੁਰੂ ਜੀ ਨੇ ਬਾਬਾ ਜਵਾਹਰ ਸਿੰਘ ਮਿਰਜ਼ੇ ਵਾਲੀਏ ਦੀ ਮਿਸਾਲ ਦਿਤੀ ਜਿਨ੍ਹਾਂ ਨੂੰ ਅਪਣੀ ਮਿਰਤੂ ਦਾ ਅਗਾਊਂ ਗਿਆਨ ਸੀ ।

—ਗਊ ਅਤੇ ਗ਼ਰੀਬ ਦੀ ਰਖਿਆ ਹੀ ਧਰਮ ਦਾ ਸਾਰ ਹੈ ਤੇ ਏਸੇ ਗੱਲ ਵਾਸਤੇ ਸਿਆਸਤ ਦੀ ਹੋਂਦ ਵਜੂਦ ਵਿਚ ਆਉਂਦੀ ਹੈ । ਬਾਕੀ ਫ਼ਰਕ ਇਹੋ ਰਹਿੰਦਾ ਹੈ ਕਿ ਕਿਸੇ ਨੇ ਧਰਮ ਨੂੰ ਪਹਿਲ ਦਿਤੀ ਹੈ ਕਿਸੇ ਨੇ ਰਾਜਨੀਤੀ ਨੂੰ । ਨਿਰੇ ਸਿਆਸਤਦਾਨ ਵੀ ਧਰਮ ਨੂੰ ਅੱਗੇ ਲਾਕੇ ਵਰਤਦੇ ਹਨ ਤੇ ਧਰਮ ਧਾਰੀ ਵੀ ਕਈ ਵਾਰ ਸਿਆਸਤ ਪ੍ਰਧਾਨ ਹੋ ਸਕਦੇ ਹਨ ।

—ਅੱਜ ਸਕੂਲਾਂ ਵਿਚ ਬੜੇ ਬੱਚੇ ਪੜ੍ਹਦੇ ਹਨ । ਪਰ ਇਹਨਾਂ ਦੀ ਹਾਲਤ ਇਹ ਹੈ ਕਿ ਇਨ੍ਹਾਂ ਨੂੰ ਮਨਿਸਟਰਾਂ ਦੇ ਨਾਵਾਂ ਦਾ ਭਾਵੇਂ ਪਤਾ ਹੋਵੇ ਪਰ ਸਤਿਗੁਰੂਆਂ ਦੇ ਨਾਵਾਂ ਦਾ ਸ਼ਾਇਦ ਨਾ ਪਤਾ ਹੋਵੇ । ਜੇ ਕਿਸੇ ਨੂੰ ਪਤਾ ਹੋਏ ਹੀ ਤਾਂ ਏਨਾ ਕੁ ਹੋਵੇਗਾ ਕਿ 1526 ਵਿਚ ਗੁਰੂ ਨਾਨਕ ਹੋਵੇ ਤੇ 1765 ਵਿਚ

ਗੁਰੂ ਨਾਨਕ ਨੇ ਅਪਣਾ ਅੰਤ ਕਰ ਲਿਆ ਗੁਰੂ ਗੋਬਿੰਦ ਸਿੰਘ ਦੇ ਰੂਪ ਵਿਚ ।

—ਭਾਈ ਗੁਰਦਾਸ ਦੀਆਂ ਵਾਰਾਂ ਪੜ੍ਹਿਆਂ ਹੀ ਪਤਾ ਲਗੇਗਾ ਕਿ ਗੁਰਬਾਣੀ ਗੁਰੂ ਨਾਨਕ ਦੇਵ ਜੀ ਤੋਂ ਪਹਿਲੋਂ ਵੀ ਸੀ :

ਸੁਖਰਾਜੇ ਹਰੀਚੰਦ ਘਰ ਨਾਰ ਸੁ ਤਾਰਾਲੋਚਨ ਰਾਣੀ
ਸਾਧ ਸੰਗਤ ਮਿਲ ਗਾਂਵਦੇ ਰਾਤੀ ਜਾਇ ਸੁਣੇ ਗੁਰਬਾਣੀ ।

ਜੇ ਕੋਈ ਪਹਿਲਾਂ ਗੁਰੂ ਸੀ ਤਾਂ ਹੀ ਗੁਰਬਾਣੀ ਸੀ । ਸਾਡੇ ਵਿਚਾਰ ਅਨੁਸਾਰ ਗੁਰਬਾਣੀ ਗੁਰੂ ਨਹੀਂ ਬਣਾ ਸਕਦੀ ਪ੍ਰੰਤੂ ਗੁਰੂ ਗੁਰਬਾਣੀ ਰਚ ਸਕਦਾ ਹੈ । ਗੁਰਬਾਣੀ ਅਨੁਸਾਰ ਸਾਧ ਸੰਗਤ ਗੁਰੂ ਨਹੀਂ ਬਣਾ ਸਕਦੀ, ਗੁਰੂ ਸਾਧ ਸੰਗਤ ਬਣਾ ਸਕਦਾ ਹੈ :

ਜਹ ਸਤਿਗੁਰੁ ਤਹ ਸਤ ਸੰਗਤਿ ਬਣਾਈ ।

—ਲਾਊਡ ਸਪੀਕਰ ਸਾਰੇ ਮਿਲਕੇ ਵੀ ਆਪਣਾ ਰਚਨਹਾਰ ਬੰਦਾ ਨਹੀਂ ਬਣਾ ਸਕਦੇ ਪਰ ਬੰਦਾ ਅਜਿਹੇ ਸਪੀਕਰ ਹਜ਼ਾਰਾਂ ਲੱਖਾਂ ਬਣਾ ਸਕਦਾ ਹੈ ।

ਅੱਜ ਜਿਹੜੇ ਸਿੱਖ ਇਹ ਮੰਨਦੇ ਹਨ ਕਿ ਉਹਨਾਂ ਦੇ ਥੋੜੇ ਹੋਣ ਕਰਕੇ ਉਹਨਾਂ ਨਾਲ ਬੇਇਨਸਾਫ਼ੀ ਹੁੰਦੀ ਹੈ ਪਰ ਕੀ ਉਹ ਉਹਨਾਂ ਨਾਲ ਜ਼ਿਆਦਤੀ ਨਹੀਂ ਕਰਦੇ ਜਿਹੜੇ ਉਹਨਾਂ 'ਚੋਂ ਘੱਟ ਗਿਣਤੀ ਹਨ ? ਇਹ ਬੇਇਨਸਾਫ਼ੀ ਕਿਨ ਰੋਕਣੀ ਹੈ ?

—ਅੱਠਵੀਂ ਜਮਾਤ ਦੀ ਇਕ ਕਿਤਾਬ ਵਿਚ ਡਾ: ਗੰਡਾ ਸਿੰਘ ਦੇ ਇਹ ਭਾਵ ਦਿਤੇ ਹੋਏ ਸਨ ਕਿ ਗੁਰੂ ਗੋਬਿੰਦ ਸਿੰਘ ਦੇ ਬੱਚਿਆਂ ਨੂੰ ਮਮਿਆਈ ਦੇ ਕੇ ਜੀਵਤ ਰਖਿਆ ਗਿਆ । ਪਰ ਅਸੀਂ ਸਾਹਿਬਜ਼ਾਦਿਆਂ ਨੂੰ ਬੜਾ ਬਹਾਦਰ ਸਮਝਦੇ ਪਰਚਾਰਦੇ ਹਾਂ । ਪਰ ਜਦੋਂ ਅਜਿਹੀਆਂ ਪੋਥੀਆਂ ਪੜ੍ਹ ਕੇ ਬੱਚੇ ਤਿਆਰ ਹੋਣਗੇ ਉਹ ਸਾਹਿਬਜ਼ਾਦਿਆਂ ਨੂੰ ਕੀ ਸਮਝਣਗੇ ? ਅਸਾਂ ਬਾਰ ਬਾਰ ਵਿੱਦਿਆ ਵਿਭਾਗ ਨੂੰ ਲਿਖਿਆ ਹੈ, ਸ਼ਾਇਦ ਹੁਣ ਕੁਛ ਫ਼ਰਕ ਪਾਇਆ ਗਿਆ ਹੋਵੇ ।

—ਨਾਮਧਾਰੀਆਂ ਦਾ ਜੋਧਿਆਂ ਵਾਂਗ ਤੋਪਾਂ ਅੱਗੇ ਉਡਣਾ, ਇਹਦਾ ਜ਼ਿਕਰ ਵੀ ਪੜ੍ਹਾਈ ਦੀਆਂ ਕਿਤਾਬਾਂ ਵਿਚ ਨਹੀਂ ਮਿਲੇਗਾ ।

—ਗਿਆਨੀ ਗਿਆਨ ਸਿੰਘ ਅਨੁਸਾਰ ਨਾਮਧਾਰੀਆਂ ਅਤੇ ਨਿਰਮਲਿਆਂ ਦੀ ਪੂਰੀ ਪੂਰੀ ਜਾਣਕਾਰੀ ਦੇਣੀ ਚਾਹੀਦੀ ਹੈ ।

—ਨਾਮਧਾਰੀ ਬੜੇ ਤਕੜੇ ਹਨ ਜਿਨ੍ਹਾਂ ਬਾਰੇ ਆਮ ਕਰਕੇ ਕਿਤਾਬਾਂ ਵਿਚ ਬੜਾ ਗ਼ਲਤ ਲਿਖਿਆ ਜਾਂਦਾ ਹੈ ਪਰ ਉਹ ਉਭਾਸਰਦੇ ਨਹੀਂ । ਜੇ ਸਿੰਘ ਸਭਾਈਆਂ ਦੀ ਅਸਲੀਅਤ ਬਾਰੇ ਲਿਖਿਆ ਜਾਵੇ ਕਿ ਉਹ ਅੰਗਰੇਜ਼-ਭਗਤ ਰਹੇ ਹਨ, ਤਾਂ ਕੇਹੀ ਕੁ ਰਹੇ ?

—ਕਈ ਮਨਿਸਟਰੀਆਂ ਲੰਘ ਗਈਆਂ ਹਨ, ਪਰ ਨਾਮਧਾਰੀ ਸ਼ਹੀਦਾਂ ਦੇ ਸਥਾਨ ਅਜੇ ਤਕ ਨਾ ਤਾਂ ਸਾਨੂੰ ਪ੍ਰਾਪਤ ਹੋਏ ਹਨ ਤੇ ਨਾ ਹੀ ਸਰਕਾਰ ਨੇ ਉਨ੍ਹਾਂ ਦੀ

ਸਥਾਪਨਾ ਕੀਤੀ ਹੈ। ਜੇ ਸ: ਪ੍ਰਕਾਸ਼ ਸਿੰਘ ਬਾਦਲ ਨੇ ਬੜੀ ਹਿੰਮਤ ਕਰਕੇ ਅੰਮ੍ਰਿਤਸਰ ਵਾਲੀ ਜਗਹ ਦਾ ਫ਼ੈਸਲਾ ਕੀਤਾ ਤਾਂ ਕਾਂਗਰਸ ਮਨਿਸਟਰੀ ਆਉਣ ਨਾਲ ਉਨ੍ਹਾਂ ਦੇ ਸਾਰੇ ਕੀਤੇ ਕੰਮਾਂ ਤੇ ਲੀਕ ਫਿਰ ਗਈ। ਹੁਣ ਜੇ ਦੁਬਾਰਾ ਉਨ੍ਹਾਂ ਦੇ ਆਉਣ ਨਾਲ ਆਰਡਰ ਬਹਾਲ ਹੋਏ ਹਨ ਤਾਂ ਦੋ ਸ਼ਰਤਾਂ ਵੀ ਲਗ ਗਈਆਂ ਹਨ ਕਿ ਅਸੀਂ ਨਾਮਧਾਰੀ ਸ਼ਹੀਦਾਂ ਵਾਲੇ ਸਥਾਨ ਤੇ ਧਾਰਮਕ ਤੇ ਕੁਮਰਸ਼ਲ ਕੰਮ ਨਹੀਂ ਕਰ ਸਕਦੇ। ਜੇ ਅਸੀਂ ਧਾਰਮਕ ਕਾਰਜ ਵੀ ਨਹੀਂ ਕਰ ਸਕਣੇ ਤਾਂ ਸਾਨੂੰ ਉਸ ਸਥਾਨ ਦਾ ਕੀ ਲਾਭ ? ਪਰ ਜਾਪਦਾ ਹੈ ਹੇਠਲੀ ਮਸ਼ੀਨਰੀ ਸਰਕਾਰ ਵਲੋਂ ਹੋਏ ਆਰਡਰਾਂ ਦੀ ਵੀ ਪੇਸ਼ ਨਹੀਂ ਜਾਣ ਦਿੰਦੀ।

—ਸਤਿਗੁਰੂ ਸਾਨੂੰ ਸਭ ਨੂੰ ਸੁਮੱਤ ਬਖ਼ਸ਼ਣ। ਅਸੀਂ ਸਾਰੇ ਇਕ ਮਿਕ ਹੋਈਏ। ਘੰਟਾ ਭਰ ਸਾਰਿਆਂ ਨੂੰ ਬੈਠਕੇ ਅਪਣੇ ਅਪਣੇ ਅਕੀਦੇ ਅਨੁਸਾਰ ਭਜਨ ਕਰਨਾ ਚਾਹੀਦਾ ਹੈ।

—ਨਾਮਧਾਰੀਆਂ ਵਾਸਤੇ ਬਹੁਤ ਗ਼ਲਤ ਕਿਸਮ ਦਾ ਸਿੱਖਾਂ ਵਿਚ ਹੀ ਪਰਚਾਰ ਕੀਤਾ ਗਿਆ, ਜਿਸ ਅਨੁਸਾਰ ਸਵਾ ਲਖ ਪਾਠ ਹੁੰਦੇ ਵੀ ਰੋਕ ਦਿਤੇ ਗਏ।

—ਸਾਨੂੰ "ਖੋਜੀ ਉਪਜੈ ਬਾਦੀ ਬਿਨਸੈ" ਅਨੁਸਾਰ ਚਲਣਾ ਚਾਹੀਦਾ ਹੈ।

ਸੱਚੇ ਪਾਤਸ਼ਾਹ ਜੀ ਨੇ ਲੰਮਾ ਸਮਾ ਅਪਣਾ ਪਰਵਚਨ ਦਿਤਾ, ਜਿਹੜਾ ਸਾਰਾ ਹੀ ਦਲੀਲਾਂ ਤੇ ਇਤਿਹਾਸਕ ਤੱਥਾਂ ਅਨੁਸਾਰ ਸੀ। ਲਾਲਾ ਜਗਤ ਨਾਰਾਇਣ ਜੀ ਦੇ ਕਥਨਾਂ ਦੀ ਪੁਸ਼ਟੀ ਕਰਦਿਆਂ ਬਹੁਤ ਕੁਛ ਆਖਿਆ। ਅੰਤ ਤੇ ਬਚਨ ਕੀਤਾ : ਜਦੋਂ ਸਮਾ ਆਵੇਗਾ ਨਾਮਧਾਰੀ ਸ਼ਹੀਦਾਂ ਦੀਆਂ ਯਾਦਗਾਰਾਂ ਆਪ ਤੋਂ ਆਪ ਬਣਨਗੀਆਂ। ਅਸੀਂ ਵੀ ਕਿੰਨਾ ਲੰਮਾ ਚਿਰ ਸ਼ਹੀਦਾਂ ਦੀ ਯਾਦ ਨਹੀਂ ਮਨਾ ਸਕੇ। ਪਹਿਲੀ ਵਾਰ ਕਾਂਗਰਸ ਮਨਿਸਟਰੀ ਸਮੇਂ ਏਥੇ ਯਾਦ ਮਨਾਈ ਤਾਂ ਸ: ਮਹਿੰਦਰ ਸਿੰਘ ਗਿੱਲ, ਸ: ਨਸੀਬ ਸਿੰਘ ਤੇ ਸ੍ਰੀ ਜੁਗਿੰਦਰਪਾਲ ਪਾਂਡੇ ਆਦਿ ਵਿਅਕਤੀਆਂ ਨੇ ਕਿਹਾ ਸੀ : ਇਹ ਸਾਡਾ ਕਸੂਰ ਹੈ ਕਿ ਅਸੀਂ ਦੇਸ਼ ਦੇ ਪਹਿਲੇ ਸ਼ਹੀਦ ਜੋਧਿਆਂ ਦੀਆਂ ਯਾਦਾਂ ਨਹੀਂ ਮਨਾ ਸਕੇ ਤੇ ਉਨ੍ਹਾਂ ਦੇ ਸਥਾਨ ਨਹੀਂ ਉਸਾਰ ਸਕੇ। ਜੇ ਉਹ ਚਾਰਾਜੋਈ ਕਰਨ ਲਗੇ ਤਾਂ ਉਨ੍ਹਾਂ ਦੀ ਸਤਿ ਸ੍ਰੀ ਅਕਾਲ ਹੋ ਗਈ, ਅਜੇ ਕੁਦਰਤ ਨੂੰ ਹੀ ਇਹ ਮਨਜ਼ੂਰ ਨਹੀਂ।

ਸਫ਼ਾਈ ਅਤੇ ਪਵਿੱਤਰਤਾ ਦਾ ਪਾੜਾ ਸਤਿਗੁਰੂ ਜੀ ਨੇ ਸਪੱਸ਼ਟ ਕਰਕੇ ਪਰਵਚਨ ਸਮਾਪਤ ਕਰ ਦਿਤਾ।

## ਸ਼ਬਦ ਕੀਰਤਨ

ਸ੍ਰੀ ਸਤਿਗੁਰੂ ਜੀ ਦੇ ਉਪਦੇਸ਼ ਤੋਂ ਬ'ਅਦ 3.15 ਤੇ ਕੀਰਤਨ ਕਰਨ ਵਾਲੇ ਸ਼ੁਰੂ ਹੋਏ। ਭੈਣੀ ਸਾਹਿਬ ਦੇ ਬੱਚਿਆਂ ਦਾ ਜੱਥਾ, ਹਰਬੰਸ ਸਿੰਘ ਘੁੱਲਾ, ਜਸਪਾਲ ਸਿੰਘ ਬਿੱਲਾ, ਬਲਜੀਤ ਸਿੰਘ, ਸੁਖਦੇਵ ਸਿੰਘ; ਮੋਹਣ ਸਿੰਘ, ਸੁਖਵਿੰਦਰ ਸਿੰਘ ਪਿੰਕੀ ਅਤੇ ਸ਼ੇਰ ਸਿੰਘ। ਇਹਨਾਂ ਨਾਲ ਸੰਤ ਖਜ਼ਾਨ ਸਿੰਘ ਵੀ ਆਏ।

ਸਤਿਗੁਰੂ ਜੀ ਨੇ ਰਾਗ ਮਾਰੂ, ਚਾਰ ਤਾਰ ਦਾ ਸ਼ਬਦ, "ਮੇਰੇ ਮਨ ਕਰਨ ਸੁਣਹੁ

ਹਰਿ ਨਾਮੁ" ਗਾਉਣ ਦਾ ਆਦੇਸ਼ ਕੀਤਾ। ਮੈਨੂੰ ਦੱਸਿਆ : ਬੱਚਿਆਂ ਦਾ ਜੀਅ ਕਰਦਾ ਹੈ 'ਮਹਿਮਾ ਸਾਧੂ ਸੰਗ ਕੀ' ਪੜ੍ਹਨ, ਸੌਖਾ ਅਤੇ ਆਮ ਸੁਰਾਂ ਦਾ ਸ਼ਬਦ।

ਸ਼ਬਦ ਸ਼ੁਰੂ ਹੋਣ ਤੇ ਸ੍ਰੀ ਹਜ਼ੂਰ ਨੇ ਪ੍ਰਿੰਸੀਪਲ ਗਰੇਵਾਲ ਨੂੰ ਦੱਸਿਆ : ਇਹ ਕੀਰਤਨ ਸਿਆਸਤ ਦੇ ਮਾਰੇ ਲੋਕ ਨਹੀਂ ਸੁਣ ਸਕਦੇ। ਇਹ ਗੁਰੂ ਰਾਮ ਦਾਸ ਜੀ ਦੀ ਪਰੰਪਰਾ ਦਾ ਸ਼ਬਦ ਹੈ। ਮਹਾਰਾਜ ਜੀ ਬਾਹਰੋਂ ਆਏ ਤਾਂ ਆਪ ਜੀ ਨੂੰ ਰਾਗੀਆਂ ਵਲ ਬੈਠ ਤਬਲਾ ਵਜਾਣ ਦਾ ਸੰਕੇਤ ਹੋਇਆ। ਆਪ ਜੀ ਬਾਅਦਬ ਪਧਾਰੇ ਅਤੇ ਤਬਲਾ ਵਜਾਣ ਲਗੇ।

ਦੋ ਸ਼ਬਦਾਂ ਦੇ ਕੀਰਤਨ ਉਪਰੰਤ 4 ਵਜੇ ਪੰਡਿਤ ਗੋਪਾਲ ਸਿੰਘ ਜੀ ਦੀ ਅਰਦਾਸ ਦੁਆਰਾ ਇਕ ਘੰਟੇ ਲਈ ਨਾਮ ਸਿਮਰਨ ਹੋਇਆ। ਫੇਰ ਸ੍ਰੀ ਸਤਿਗੁਰੂ ਜੀ ਨੇ ਸ: ਸੁਰਿੰਦਰ ਸਿੰਘ ਸਪੁਤਰ ਸੰਤ ਸਵਰਨ ਸਿੰਘ ਦੇ ਘਰ ਨੂੰ ਜਾਣ ਲਗਿਆਂ ਮੈਨੂੰ ਵੀ ਕਾਰ ਤੇ ਨਾਲ ਲੈ ਲਿਆ। ਹੁਣ ਸਰਗਰਮੀਆਂ ਸੁਰਿੰਦਰ ਸਿੰਘ ਕੇ ਘਰ ਜਾਰੀ ਹੋ ਗਈਆਂ।

ਸ੍ਰੀ ਸਤਿਗੁਰੂ ਜੀ ਦੇ ਜਲਪਾਨ ਕਰਨ ਉਪਰੰਤ ਦਰਸ਼ਨ ਕਰਨ ਵਾਲੇ ਹੋਰ ਸੱਜਣ ਆਉਣ ਲਗੇ।

## 30 ਨਵੰਬਰ 1978, ਵੀਰਵਾਰ
## ਨਵੀਂ ਦਿੱਲੀ

### ਜੀਵਨ ਨਗਰ ਦੇ ਬੱਚੇ ਦਿੱਲੀ ਵਿਚ

ਮੈਨੂੰ ਅੱਜ ਇਕ ਸੰਦੇਸ਼ ਮਿਲਿਆ ਕਿ ਰਾਤ ਨੂੰ ਬੱਚਿਆਂ ਦਾ ਕਵੀ ਦਰਬਾਰ ਹੈ. ਮੈਂ ਉਸਦੀ ਸਕੱਤਰੀ ਕਰਾਂ। ਇਹ ਬੱਚੇ ਨਾਮਧਾਰੀ ਮਹਾ ਵਿਦਿਆਲਾ, ਜਿਸਦਾ ਨਾਮ ਗੁਰੂ ਹਰੀ ਸਿੰਘ ਮਹਾ ਵਿਦਿਆਲਾ ਹੈ, ਦੇ 16 ਸਾਲ ਤੋਂ ਘੱਟ ਉਮਰ ਦੇ ਵਿਦਿਆਰਥੀ ਹਨ। ਇਹਨਾਂ ਨੂੰ ਹਾਕੀ ਵਾਸਤੇ ਟਰੇਂਡ ਕੀਤਾ ਜਾ ਰਿਹਾ ਹੈ। ਇਹ ਬੱਚੇ ਅਪਣੇ ਅਧਿਆਪਕਾਂ ਅਤੇ ਕੋਚ ਨਾਲ ਕੁਛ ਦਿਨਾਂ ਦੇ ਦਿੱਲੀ ਆਏ ਹੋਏ ਹਨ। ਏਥੇ ਸ਼ਿਵਾ ਜੀ ਸਟੇਡੀਅਮ ਵਿਚ ਹਾਕੀ ਮੁਕਾਬਲੇ ਵੇਖ ਰਹੇ ਹਨ।

ਸਾਰਾ ਦਿਨ ਬੱਚੇ ਪੜ੍ਹਦੇ ਹਨ, ਖੇਡ ਦੇ ਵਕਤ ਸਟੇਡੀਅਮ ਵਿਚ ਮੈਚ ਵੇਖਣ ਜਾਂਦੇ ਤੇ ਰਾਤ ਨੂੰ ਨਿਤਨੇਮ ਕਰਕੇ, ਹੱਲੇ ਦਾ ਦੀਵਾਨ ਸਜਾਂਦੇ ਹਨ, ਅੰਮ੍ਰਿਤ ਵੇਲੇ ਆਸਾ ਦੀ ਵਾਰ ਲਗਾਂਦੇ ਹਨ। ਮੈਨੂੰ ਦੱਸਿਆ ਗਿਆ ਕਿ ਇਹਨਾਂ ਦਾ ਡੇਰਾ ਨਾਮਧਾਰੀ ਧਰਮ-ਸਾਲਾ ਰਮੇਸ਼ ਨਗਰ ਵਿਖੇ ਹੈ ਅਤੇ ਨਾਮਧਾਰੀ ਕਾਲੋਨੀ ਦੇ ਪਰਵਾਰ ਇਹਨਾਂ ਨੂੰ ਦੋ ਵੇਲੇ ਪ੍ਰਸ਼ਾਦ ਛਕਾਂਦੇ ਹਨ। ਸ੍ਰੀ ਸਤਿਗੁਰੂ ਜੀ ਠਾਕੁਰ ਦਲੀਪ ਸਿੰਘ ਜੀ ਅਤੇ ਠਾਕੁਰ ਉਦੈ ਸਿੰਘ ਜੀ ਦੀ ਅਗਵਾਈ ਵਿਚ ਇਨ੍ਹਾਂ ਨੂੰ ਚੰਗੇ ਐਥਲੀਟ ਤੇ ਖਿਡਾਰੀ ਬਣਿਆ ਵੇਖਣਾ ਚਾਹੁੰਦੇ ਹਨ।

### ਬਾਲ ਕਵੀ ਦਰਬਾਰ

ਰਾਤੀਂ 9 ਵਜੇ ਮੈਂ ਧਰਮਸਾਲਾ ਰਮੇਸ਼ ਨਗਰ ਵਿਚ ਪੁੱਜਾ ਤਾਂ ਬੱਚੇ ਹੋਰ ਸੰਗਤ

ਨਾਲ, ਭਾਵੇਂ ਉਹ ਥੋੜੀ ਹੀ ਸੀ, ਨਾਮ ਸਿਮਰਨ ਕਰਕੇ ਹਟੇ ਸਨ। ਕਵੀ ਦਰਬਾਰ ਦੀ ਤਿਆਰੀ ਲਈ ਜਾਂ ਮੈਂ ਪਹੁੰਚਿਆ ਤਾਂ ਸੰਤ ਤੇਜਾ ਸਿੰਘ ਕੰਵਲ ਦੀ ਸਪੁਤਰੀ ਬੀਬੀ ਸਤਨਾਮ ਕੌਰ ਸੁਪਤਨੀ ਸ: ਬਲਦੇਵ ਸਿੰਘ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਾਨ ਵਿਚ ਗੀਤ ਗਾ ਰਹੀ ਸੀ।

ਬੱਚਿਆਂ ਨੇ "ਨਾਮ ਬਾਣੀ ਤੇ ਧਰਮ ਚਲਾਣ ਖਾਤਰ ਗੁਰੂ ਰਾਮ ਸਿੰਘ ਚੀਨੀ ਅਸਵਾਰ ਆਏ।" ਅਤੇ "ਧੰਨ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਤੇਰੇ ਚਰਨਾਂ ਤੇ ਸੀਸ ਝੁਕਾ ਰਹੇ ਹਾਂ।" ਸਮੱਸਿਆਵਾਂ ਤੇ ਇਕ ਇਕ ਬੰਦ ਦੀਆਂ ਕਵਿਤਾਵਾਂ ਪੜ੍ਹੀਆਂ। ਕਵਿਤਾਵਾਂ ਭਾਵੇਂ ਹਲਕੀਆਂ ਲਗਦੀਆਂ ਸਨ ਪਰ ਹੈਸਨ ਕਿਸੇ ਅਜਿਹੇ ਵਿਅਕਤੀ ਦੀ ਰਚਨਾ ਜਿਸ ਨੇ ਹਰ ਬੰਦ ਵਿਚ ਇਕ ਇਤਿਹਾਸਕ ਝਲਕੀ ਦਿਤੀ ਹੋਈ ਸੀ।

ਸਾਧ ਸੰਗਤ ਨੇ ਵੀ ਬੱਚਿਆਂ ਦੀ ਖ਼ੂਬ ਹੌਸਲਾ ਅਫ਼ਜ਼ਾਈ ਕੀਤੀ। ਸੰਗਤ ਗੁਜ਼ਾਰੇ ਜੋਗੀ ਹੋ ਗਈ ਸੀ। ਕਵੀ ਦਰਬਾਰ ਪੌਣੇ ਗਿਆਰਾਂ ਵਜੇ ਤਕ ਚਲਿਆ।

### ਬੱਚਿਆਂ ਦੇ ਅਧਿਆਪਕ

ਹੇਠ ਲਿਖੇ ਵਿਅਕਤੀ ਬੱਚਿਆਂ ਦੇ ਨਾਲ ਰਹਿੰਦੇ ਹੋਏ ਇਹਨਾਂ ਨੂੰ ਸਿਖਾ ਤੇ ਪੜ੍ਹਾ ਰਹੇ ਹਨ :

ਟੀਮ ਮੈਨੇਜਰ : ਸੰਤ ਹਰਬੰਸ ਸਿੰਘ ਫੌਜੀ, ਸੰਤ ਨਗਰ (ਸਰਸਾ)

ਕੋਚ : ਸ: ਮੇਜਰ ਸਿੰਘ (ਏਸ਼ੀਆ ਵਿਚ ਹਿੰਦੁਸਤਾਨੀ ਟੀਮ ਦਾ ਖਿਡਾਰੀ)

ਟੀਚਰ : ਸ: ਅਮਰਜੀਤ ਸਿੰਘ, ਸ: ਅਵਤਾਰ ਸਿੰਘ ਅਤੇ ਸ: ਸੁਖਵਿੰਦਰ ਸਿੰਘ।

ਸਭ ਤਰ੍ਹਾਂ ਦੇ ਜ਼ਿਮੇਵਾਰ : ਮਾ: ਨਿਹਾਲ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ।

ਇਹ ਹਾਕੀ ਟੀਮ ਹਰਿਆਣੇ ਵਿਚ ਸਰਸਾ ਜ਼ਿਲਾ ਜੇਤੂ ਹੈ। ਬਾਕੀ ਦੇ ਮੁਕਾਬਲੇ ਅਜੇ ਹੋਣੇ ਹਨ। ਪੰਜਾਬ ਵਿਚ 16 ਸਾਲਾਂ ਦੇ ਬੱਚਿਆਂ ਦੀ ਚੈਂਪੀਅਨਸ਼ਿਪ।

ਟੀਮ ਦੇ ਬੱਚਿਆਂ ਅਤੇ ਕਵੀਆਂ ਦੇ ਨਾਮ :

| | | |
|---|---|---|
| 1. ਗੁਰਬਖ਼ਸ਼ ਸਿੰਘ, | 2. ਸੇਵਾ ਸਿੰਘ, | 3. ਹਰਮਿੰਦਰ ਸਿੰਘ, |
| 4. ਗੁਰਬਖ਼ਸ਼ ਸਿੰਘ II, | 5. ਦਰਸ਼ਨ ਸਿੰਘ, | 6. ਜਸਵਿੰਦਰ ਸਿੰਘ, |
| 7. ਧਿਆਨ ਸਿੰਘ, | 8. ਸੁਖਵਿੰਦਰ ਸਿੰਘ, | 9. ਅਮਰੀਕ ਸਿੰਘ, |
| 10. ਚਰਨਜੀਤ ਸਿੰਘ, | 11. ਜਸਵਿੰਦਰ ਸਿੰਘ, | 12. ਸੁਖਦੇਵ ਸਿੰਘ, |
| 13. ਗੁਰਚਰਨ ਸਿੰਘ, | 14. ਬਲਵਿੰਦਰ ਸਿੰਘ, | 15. ਗੁਰਨਾਮ ਸਿੰਘ, |
| 16. ਗੁਰਮੇਜ ਸਿੰਘ, | 17. ਬੱਗਾ ਸਿੰਘ, | 18. ਸਵਿੰਦਰ ਸਿੰਘ, |
| 19. ਗੁਰਚਰਨ ਸਿੰਘ II, | 20. ਜਸਵੰਤ ਸਿੰਘ, | 21. ਧਿਆਨ ਸਿੰਘ II |

ਠਾਕੁਰ ਉਦੈ ਸਿੰਘ ਜੀ ਅੱਜ ਦਿੱਲੀ ਪੁੱਜ ਗਏ ਹਨ। ਮੈਚ ਵੇਖਣ ਦੀ ਗਰਜ਼ ਨਾਲ।

ਕੱਲ ਦਾ ਲੰਗਰ ਡੱਡੀਆਂ ਦੇ ਸੰਤ ਚਰਨ ਸਿੰਘ ਦੇ ਘਰ, ਹਰੀ ਨਗਰ, ਨਵੀਂ ਦਿੱਲੀ ਵਿਖੇ ਹੋਵੇਗਾ।

## 3 ਦਸੰਬਰ 1978, ਐਤਵਾਰ
## ਨਵੀਂ ਦਿੱਲੀ

### ਮਹਾਰਾਜ ਜੀ ਆਏ

ਕੋਈ 12-1 ਦੇ ਦਰਮਿਆਨ ਸ੍ਰੀ ਗੁਰਦੇਵ ਸਿੰਘ ਸਰੋਦ ਅਤੇ ਹਰਭਜਨ ਸਿੰਘ ਮੇਰੇ ਘਰ ਆਏ। ਅਜੇ ਪ੍ਰਸ਼ਾਦ ਛਕ ਹੀ ਰਹੇ ਸਨ ਕਿ ਸ: ਹਰਵਿੰਦਰ ਸਿੰਘ ਹੰਸਪਾਲ ਆ ਗਿਆ। ਉਸ ਕਹਿਆ : ਮਹਾਰਾਜ ਬੀਰ ਸਿੰਘ ਜੀ ਆਏ ਹਨ, ਚਲੋ ਚਲੀਏ। ਅਤੇ ਅਸੀਂ ਖਾ ਪੀ ਵਿਹਲੇ ਹੋ ਤੁਰ ਪਏ।

1/6 ਬੀ ਪੂਸਾ ਰੋਡ ਕੋਠੀ ਗਿਆਂ ਸ੍ਰੀ ਮਹਾਰਾਜ ਜੀ ਮਿਲੇ। ਉਨ੍ਹਾਂ ਅਪਣੀ ਭੇਜੀ ਚਿੱਠੀ ਬਾਰੇ ਪੁੱਛਿਆ। ਮਹਾਰਾਜ ਜੀ ਦੀ ਪਰਸੋਂ ਚਿੱਠੀ ਆਈ ਸੀ ਕਿ ਮੈਂ ਹਿੰਦੀ ਵਿਸ਼ਵਕੋਸ਼ ਵਾਸਤੇ ਨਾਮਧਾਰੀਆਂ ਬਾਰੇ ਐਂਟਰੀ ਲਿਖਾਂ। ਅੱਜ ਮੈਂ ਉਨ੍ਹਾਂ ਨੂੰ ਆਖਿਆ ਕਿ "ਭੈਣੀ ਸਾਹਿਬ" ਪੁਸਤਕਾ ਨੂੰ ਪੜ੍ਹ ਸੋਧ ਕੇ ਕਿਸੇ ਹਿੰਦੀ ਲੇਖਕ, ਪ੍ਰੋ: ਸੁਖਬੀਰ ਗੁਲਾਟੀ ਜਾਂ ਹੋਰ ਕਿਸੇ ਤੋਂ ਲਿਖਵਾ ਲੈਣ। ਮੇਰੇ ਪਾਸ ਅਪਣਾ ਕਰਨ ਵਾਲਾ ਕੰਮ ਏਨਾ ਹੈ ਕਿ ਸਵੇਰੇ 6 ਤੋਂ 11-12 ਤਕ, ਅਤੇ ਰਾਤੀਂ 9 ਤੋਂ 11-12 ਤਕ ਕਲਮ ਚਲਦੀ ਰਹਿੰਦੀ ਹੈ, ਉਮੀਦ ਨਹੀਂ ਕਿ ਮੈਂ ਸੂਬਾ ਸਾਹਿਬ ਸਿੰਘ ਬਾਰੇ ਕਿਤਾਬਚਾ ਲਿਖ ਸਕਾਂ।

### ਡਾ: ਅਵਨਿੰਦਰ ਸਿੰਘ ਦੀ ਖ਼ਬਰ

ਮਹਾਰਾਜ ਜੀ ਸੇਠ ਤਰਲੋਕ ਸਿੰਘ ਅਤੇ ਗੁਰਦੇਵ ਸਿੰਘ ਸਰੋਦ ਨੂੰ ਨਾਲ ਲੈ, ਸ੍ਰੀ ਹੰਸਪਾਲ ਦੀ ਗੱਡੀ ਤੇ ਡਾ: ਅਵਨਿੰਦਰ ਸਿੰਘ ਕੁੱਲੂ (ਹਿਮਾਂਚਲ) ਸਪੁਤਰ ਸੂਬਾ ਜੈਮਲ ਸਿੰਘ ਜੀ ਮੰਡੀ ਵਾਲਿਆਂ ਦੀ ਖ਼ਬਰ ਨੂੰ ਗਏ। ਡਾ: ਅਵਨਿੰਦਰ ਸਿੰਘ ਨੂੰ ਕੋਈ ਐਸੀ ਬਿਮਾਰੀ ਹੈ, ਜਿਸਦਾ ਪਹਿਲਾਂ ਬੰਬਈ ਉਪਰੇਸ਼ਨ ਹੋਇਆ ਅਤੇ ਪਰਸੋਂ ਮੈਡੀਕਲ ਇਨਸਟੀਚਿਊਟ ਵਿਚ ਦੂਜੀ ਵਾਰ ਕੀਤਾ ਗਿਆ। ਸ੍ਰੀ ਸਤਿਗੁਰੂ ਜੀ ਵੀ ਇਸ ਨੌਜਵਾਨ ਡਾਕਟਰ ਦਾ ਫ਼ਿਕਰ ਕਰਦੇ ਸਨ।

ਇਹਨਾਂ ਦੇ ਵਾਪਸ ਆਇਆਂ ਗੁਰਦੇਵ ਸਿੰਘ ਨੇ ਦੱਸਿਆ ਕਿ ਹਾਲਤ ਖ਼ਰਾਬ ਹੈ, ਆਂਤੜੀਆਂ ਸਵਾਸ ਲੈਣ ਸਮੇਂ ਖਿੱਚੀਆਂ ਜਾਂਦੀਆਂ ਹਨ। ਉਪਰੇਸ਼ਨ ਸਿਰ ਦੇ ਕਿਸੇ ਹਿੱਸੇ ਦਾ ਸੀ। ਬੇਹੋਸ਼ੀ ਤਾਰੀ ਹੈ। ਉਮੀਦ ਨਹੀਂ ਜਾਪਦੀ ਸਿਹਤ ਬਹਾਲੀ ਦੀ।

### ਬਿਰਜੂ ਮਹਾਰਾਜ ਦੀ ਸੰਸਥਾ ਵਿਚ

ਏਸੇ ਵੇਲੇ ਹੀ ਗੁਰਦੇਵ ਸਿੰਘ, ਹਰਭਜਨ ਸਿੰਘ ਮੈਂ ਅਤੇ ਸੁਖਵਿੰਦਰ ਸਿੰਘ ਪਿੰਕੀ ਸ੍ਰੀ ਮਾਤਾ ਚੰਦ ਕੌਰ ਜੀ ਦੇ ਭਤੀਜੇ ਅਮਰਜੀਤ ਸਿੰਘ ਨੂੰ ਨਾਲ ਲੈ ਕੇ ਹਿੰਦੁਸਤਾਨ ਦੇ ਸਿਰਤਾਜ ਨਿਰਤਕਾਰ ਬਿਰਜੂ ਮਹਾਰਾਜ ਵਲ ਚਲੇ। ਸ਼ਾਮ ਦੇ 6 ਬਜ ਚਲੇ ਸਨ।

ਸ੍ਰੀ ਬਿਰਜੂ ਮਹਾਰਾਜ, ਕੱਥਕ ਕੇਂਦਰ, ਮੰਡੀ ਹਾਊਸ, ਨਵੀਂ ਦਿੱਲੀ ਵਿਚੋਂ

ਅਪਣੀਆਂ ਸ਼ਾਗਿਰਦਾਂ ਨਾਲ ਕਿਤੇ ਬਾਹਰ ਜਾਣ ਨੂੰ ਤਿਆਰ ਸਨ ਕਿ ਅਸੀਂ ਪਹੁੰਚ ਗਏ। ਅਮਰਜੀਤ ਨੂੰ ਬਿਰਜੂ ਮਹਾਰਾਜ ਦਾ ਕਥਕ ਨਾਚ ਸਿਖਣ ਲਈ ਚੇਲਾ ਬਣਾਣਾ ਹੈ। ਇਸ ਮੌਕੇ ਤੇ ਗੁਰਦੇਵ ਸਿੰਘ ਬੜਾ ਐਕਟਿਵ ਰੋਲ ਅਦਾ ਕਰ ਰਿਹਾ ਸੀ। ਸ੍ਰੀ ਸਤਿਗੁਰੂ ਜੀ ਨੇ ਇਸਦੇ ਜ਼ਿਮੇ ਅਮਰਜੀਤ ਨੂੰ ਸ੍ਰੀ ਬਿਰਜੂ ਮਹਾਰਾਜ ਦਾ ਸ਼ਾਗਿਰਦ ਬਣਾਣ ਦੀ ਜ਼ਿਮੇਵਾਰੀ ਲਾਈ ਸੀ।

ਸੁਖਵਿੰਦਰ ਸਿੰਘ ਪਿੰਕੀ, ਬੱਚਾ ਹੋਣ ਕਰਕੇ, ਸ਼ਰਾਰਤੀ ਤਾਂ ਹੈ ਹੀ। ਇਕ ਅੱਧੀ ਨਕਲ ਇਸਦੀ ਬਿਰਜੂ ਮਹਾਰਾਜ ਜੀ ਨੂੰ ਵਖਾਈ, ਉਹ ਹੱਸ ਹੱਸ ਲੋਟਣ ਹੋ ਗਏ। ਅੱਜ ਤਾਂ ਸਮਾ ਨ ਮਿਲਿਆ ਪਰ ਕਲ ਸ਼ਾਮੀਂ 6 ਵਜੇ ਪਿੰਕੀ ਦਾ ਤਬਲਾ ਸੁਣਾਣ ਦਾ ਪ੍ਰੋਗਰਾਮ ਬਣ ਗਿਆ।

ਬਿਰਜੂ ਮਹਾਰਾਜ ਜੀ ਨੇ ਗੁਰਦੇਵ ਸਿੰਘ ਨੂੰ ਇਸ਼ਾਰਾ ਸੁਟਿਆ ਕਿ ਗੁਰੂ ਜੀ ਵਲੋਂ ਉਸਦੀ ਮੱਦਦ ਹੋਣੀ ਚਾਹੀਦੀ ਹੈ।

## 4 ਦਸੰਬਰ 1978, ਸੋਮਵਾਰ
## ਨਵੀਂ ਦਿੱਲੀ

### ਪ੍ਰਥਮ ਨਰਤਕ

ਮਹਾਰਾਜ ਬੀਰ ਸਿੰਘ ਜੀ ਤਾਂ ਕਲ ਹੀ ਜੀਵਨ ਨਗਰ ਚਲੇ ਗਏ। ਪਰ ਠਾਕੁਰ ਉਦੇ ਸਿੰਘ ਜੀ ਕਲ ਰਮੇਸ਼ ਨਗਰ ਹਾਕੀ ਖਿਡਾਰੀ ਬੱਚਿਆਂ ਦਾ ਪਤਾ ਕਰਨ ਗਏ ਅਤੇ ਉਨ੍ਹਾਂ ਗੁਰਦੇਵ ਸਿੰਘ ਸਰੋਦ ਨੂੰ ਵੀ ਨਿਵਾਜਿਆ।

ਅੱਜ ਗੁਰੂ ਤੇਗ ਬਹਾਦਰ ਜੀ ਦਾ ਜਨਮ ਪਰਬ ਹੈ। ਸ਼ਹਿਰ ਵਿਚ ਥਾਂ ਪਰ ਥਾਂ ਜਲੂਸਾਂ ਦਾ ਬੋਲ ਬਾਲਾ ਹੈ।

ਮੈਂ ਅਤੇ ਹਰਭਜਨ ਸਿੰਘ ਸਿਤਾਰ ਸੁਰਿੰਦਰ ਸਿੰਘ ਸੁਮਨ ਨੂੰ ਨਾਲ ਲੈ ਕੇ ਕੋਠੀ ਪੂਸਾ ਰੋਡ ਗਏ ਤਾਂ ਪਿੰਕੀ ਜਿਸਨੂੰ ਅਸਾਂ ਬਿਰਜੂ ਮਹਾਰਾਜ ਜੀ ਦੇ ਕਥਕ ਕੇਂਦਰ ਵਿਚ ਲੈਕੇ ਜਾਣਾ ਸੀ, ਠਾਕੁਰ ਜੀ ਨਾਲ ਸ਼ਿਵਾਜੀ ਸਟੇਡੀਅਮ ਮੈਚ ਵੇਖਣ ਚਲਾ ਗਿਆ ਸੀ। ਅਮਰਜੀਤ ਨੂੰ ਲੈਕੇ ਅਸੀਂ ਮਸਾਂ ਹੀ 6 ਵਜੇ ਕੱਥਕ ਕੇਂਦਰ ਪਹੁੰਚੇ। ਗੁਰਦੇਵ ਸਿੰਘ ਦਰਯਾਗੰਜ ਵਲੋਂ ਆ ਗਿਆ।

ਇਕ ਵੱਡੇ ਹਾਲ ਵਿਚ, ਦੀਵਾਰ ਨਾਲ ਢੋਹ ਲਾਈ, ਉੱਚੀ ਚੌਕੀ ਤੇ ਬੈਠੇ, ਦਰਮਿਆਨੀ ਉਚਾਈ ਪਰ ਜ਼ਰਾ ਭਰੇਰੇ ਜੁੱਸੇ ਦੇ ਬਿਰਜੂ ਮਹਾਰਾਜ ਹਾਰਮੋਨੀਅਮ ਤੇ ਨਗਮਾ ਵਜਾ ਰਹੇ ਸਨ। ਸੁਭਾਸ਼ ਨਾਂ ਦਾ ਇਕ ਨੌਜਵਾਨ ਤਬਲੇ ਤੇ ਗਤ ਵਜਾ ਰਿਹਾ ਸੀ। ਇਕ ਹਬਸ਼ੀ, ਇਕ ਗੋਰੀ ਅਤੇ ਤਿੰਨ ਭਾਰਤੀ ਕੁੜੀਆਂ ਤੱਤਾ ਥਈ, ਤੱਤਾ ਥਈ ਕਰਦੀਆਂ ਨਚ ਰਹੀਆਂ ਸਨ। ਹਬਸ਼ੀ ਤੇ ਗੋਰੀ ਮੁਟਿਆਰ ਨੇ ਗਿੱਟਿਆਂ ਤੇ ਘੁੰਘਰੂ ਬੰਨ੍ਹੇ ਹੋਏ ਸਨ। ਮੁਦੱਰਾਵਾਂ ਕਿਰਨ ਨਾਮੀ ਕੁੜੀ ਦੀਆਂ ਅੱਛੀਆਂ ਪਰ ਹਬਸ਼ੀ ਦਾ ਆਕਰਸ਼ਣ ਵੀ ਕੋਈ ਘੱਟ ਨਹੀਂ ਸੀ। ਪੈਰ ਦੀ ਥਿਰਕ ਨਾਲ ਉਸ ਦੇ ਕਾਲੇ ਮੋਟੇ ਬੁਲ੍ਹ ਕੰਬਦੇ। ਗੋਰੀ ਮੁਟਿਆਰ ਮਧਰੀ ਤੇ ਛੋਟੇ ਛੋਟੇ ਹੱਥਾਂ ਪੈਰਾਂ ਦੀ ਹੋਣ ਕਾਰਨ

ਮੁਦੱਰਾਵਾਂ ਦੀ ਸੁੰਦਰਤਾ ਨਹੀਂ ਸੀ ਬਣਾ ਰਹੀ ।

### ਪਹਿਲਾ ਸਬਕ

ਉਪ੍ਰੋਕਤ ਨਾਚ ਦੀ ਸਮਾਪਤੀ ਤੇ ਗੁਰਦੇਵ ਸਿੰਘ ਦੀ ਬੇਨਤੀ ਨੇ ਪੰਡਿਤ ਬਿਰਜੂ ਮਹਾਰਾਜ ਜੀ ਨੇ ਅਮਰਜੀਤ ਨੂੰ ਪਾਸ ਬੁਲਾ ਕੇ 'ਤਤਕਾਰ' ਦਾ ਆਰੰਭ ਕੀਤਾ । ਪਿੰਕੀ ਦੀ ਇੰਤਜ਼ਾਰ ਤਾਂ ਬਿਰਜੂ ਮਹਾਰਾਜ ਵੀ ਕਰ ਰਹੇ ਸਨ । 'ਤਤਕਾਰ' ਦੱਸਦੇ ਸਮੇਂ ਬਿਰਜੂ ਜੀ ਨੇ ਅਮਰਜੀਤ ਤੋਂ 'ਨਾ ਧੀ ਧਿੰਨਾ' (ਤਬਲੇ ਦਾ ਬੋਲ) ਵੀ ਸੁਣਿਆ । ਉਸ ਨਾਲ ਨੇੜਤਾ ਤੇ ਪਿਆਰ ਵੀ ਦਰਸਾਏ ਅਤੇ ਸਮ ਤੋਂ ਸੱਜੇ ਪੈਰ ਨੂੰ ਉਠਾਣਾ ਦੱਸਕੇ ਪਹਿਲਾ ਸਬਕ ਇਹ ਦਿਤਾ ਕਿ ਸਾਹਮਣੇ ਦੋਹਾਂ ਹੱਥਾਂ ਨੂੰ ਤਲੀਆਂ ਦੁਆਰਾ ਮੇਲ, ਉਂਗਲਾ ਉਪਰੋਂ ਕੱਸ, ਪੈਰਾਂ ਨੂੰ ਆਰਾਮ ਦੀ ਮੁਦੱਰਾ ਵਿਚ ਰੱਖ, ਸੱਜਾ ਖੱਬਾ — ਸੱਜਾ, ਖੱਬਾ, ਸੱਜਾ, ਖੱਬਾ, ਸੱਜਾ, ਫਿਰ ਸੱਜੇ ਤੋਂ ਪੈਰ ਨੂੰ ਫ਼ਰਸ਼ ਤੇ ਪਟਕਣਾ ।

ਪੰਡਿਤ ਬਿਰਜੂ ਮਹਾਰਾਜ ਨੇ ਅਰਥ ਕੀਤਾ । 'ਤਤਕਾਰ' ਅਰਥਾਤ 33-ਆਕਾਰ ਜੋ ਕੁਝ ਤੱਤ ਹੈ ਜ਼ਿੰਦਗੀ ਦਾ ਉਸਨੂੰ ਨਿਰਤ ਰਾਹੀਂ ਆਕਾਰ ਦੇਣਾ । ਉਨ੍ਹਾਂ ਦੱਸਿਆ : ਉਸਤਾਦਾਂ ਗੁਰੂਆਂ ਦੀ ਸੰਗਤ ਵਿਚ ਬੈਠਦਿਆਂ ਬੈਠਦਿਆਂ ਗੁਣ ਅਪਣੇ ਆਪ ਹੀ ਅੰਦਰ ਪਰਵੇਸ਼ ਕਰਦਾ ਜਾਂਦਾ ਹੈ ਤਾਂ ਵੀ ਗੁਰੂ ਨਾਲ ਹਿਰਦਿਉਂ ਪ੍ਰੇਮ, ਸਾਧਨਾ ਅਤੇ ਲਗਨ ਨਾਲ ਹੀ ਚੌਰਸੀ ਭਰਿਆ ਧਿਆਨ ਬੰਦੇ ਨੂੰ ਕੁੰਦਨ ਬਣਾ ਦਿੰਦਾ ਹੈ ।

ਅੱਧੇ ਘੰਟੇ ਬਾਅਦ ਅਸੀਂ ਘਰਾਂ ਨੂੰ ਪਰਤ ਆਏ ।

ਅਮਰਜੀਤ ਜਿਸਦੀ ਆਯੂ ਮਸਾਂ 10-11 ਸਾਲ ਦੀ ਹੋਵੇਗੀ, ਦੇ ਪੰ: ਬਿਰਜੂ ਮਹਾਰਾਜ ਜੀ ਦੇ ਸ਼ਾਗਿਰਦ ਬਣਨ ਨਾਲ ਨਾਮਧਾਰੀਆਂ ਨੇ ਬਾ-ਕਾਇਦਾ ਤੌਰ ਤੇ ਨਿਰਤ ਖੇਤਰ ਵਿਚ ਪਰਵੇਸ਼ ਕੀਤਾ ਹੈ । ਇਹ ਵਰਤਮਾਨ ਸਤਿਗੁਰੂ ਜੀ ਦੀ ਕੋਮਲ ਕਲਾਵਾਂ ਵਲ ਪਹੁੰਚ ਦਾ ਸਦਕਾ ਸੰਭਵ ਹੋਇਆ ਹੈ । ਉਂਜ ਨਾਮਧਾਰੀ ਪਿਛਲੇ 100 ਸਾਲ ਤੋਂ ਆਪ ਮੁਹਾਰਾ ਨਾਚ, ਪ੍ਰੇਮ ਵਸ ਤੇ ਰੂਹ ਦੀ ਮਸਤੀ ਕਾਰਨ ਨੱਚਦੇ ਆਏ ਹਨ । ਇਹ ਨਾਚ ਭਰੇ ਹੋਏ ਦੀਵਾਨਾਂ ਵਿਚ ਸਤਿਗੁਰੂਆਂ ਦੀ ਹਜ਼ੂਰੀ ਵਿਚ ਹੁੰਦਾ ਰਿਹਾ ਹੈ । ਇਸ ਦਾ ਆਧਾਰ ਗੁਰਬਾਣੀ ਦੇ ਇਹ ਸ਼ਬਦ ਹਨ :

> ਨਾਚੁ ਰੇ ਮਨ ਗੁਰ ਕੈ ਆਗੈ ।
> ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ
> ਅੰਤੇ ਜਮ ਭਉ ਭਾਗੈ । [ਆਦਿ ਗ੍ਰੰਥ, ਪੰਨਾ 506

## 7 ਦਸੰਬਰ 1978, ਵੀਰਵਾਰ
## ਨਵੀਂ ਦਿੱਲੀ

### ਆਗਮਨ ਗੁਰੂ ਕਾ

ਅੱਜ ਸਤਿਗੁਰੂ ਜੀ ਦੀ ਦਿੱਲੀ ਆਮਦ ਦਾ ਦਿਨ ਹੈ । ਨਾਮਧਾਰੀ ਪਰਸਪਰ ਪੁਛਦੇ ਰਹੇ ਹਨ : ਕਦੋਂ ਆਉਣਾ ਹੈ ਸਤਿਗੁਰਾਂ ਨੇ ? ਕੋਈ ਰਾਤੀਂ 6 ਵਜੇ ਤੇ ਕੋਈ

ਸਵੇਰੇ 7 ਦੀ ਦੱਸ ਪਾਂਦਾ ਸੀ। ਮੈਂ ਸਕੂਟਰ ਲੈ ਮਸਾਂ 10 ਵਜੇ ਕੋਠੀ ਪੂਸਾ ਰੋਡ ਪਹੁੰਚ ਸਕਿਆ ਹਾਂ। ਮਾਲੂਮ ਹੋਇਆ ਕਿ ਸੱਚੇ ਪਾਤਸ਼ਾਹ 9 ਵਜੇ ਦੇ ਦਿੱਲੀ ਆ ਚੁਕੇ ਹਨ। ਅਤੇ ਹੁਣ ਨਿਜੀ ਸੇਵਕ ਮਹਿੰਦਰ ਸਿੰਘ ਪੂਰਬਾ ਤੇ ਕਿਸੇ ਇਕ ਅਧੇ ਹੋਰ ਨੂੰ ਨਾਲ ਲੈਕੇ ਸੂਬਾ ਜੈਮਲ ਸਿੰਘ ਜੀ ਮੰਡੀ ਵਾਲਿਆਂ ਦੇ ਸਪੁਤਰ ਡਾ: ਅਵਨਿੰਦਰ ਸਿੰਘ ਦੀ ਖ਼ਬਰ-ਸੁਰਤ ਪੁਛਣ ਅਥਵਾ ਉਸਨੂੰ ਦਰਸ਼ਨ ਦੇਣ ਆਲ ਇੰਡੀਆ ਮੈਡੀਕਲ ਇਨਸਟੀਚਿਊਟ ਵਿਖੇ ਪਧਾਰੇ ਹਨ, ਜਿਥੇ ਡਾ: ਅਵਨਿੰਦਰ ਸਿੰਘ ਦੇ ਸਿਰ ਦਾ ਉਪਰੇਸ਼ਨ ਹੋ ਕੇ ਹਟਿਆ ਹੈ। ਉਸਨੂੰ ਅਜੇ ਸੁਰਤ ਨਹੀਂ ਆ ਰਹੀ। ਆਕਸੀਜਨ ਨਾਲ ਹੀ ਸੁਆਸਾਂ ਦਾ ਗੇੜ ਕਾਇਮ ਰਖਿਆ ਜਾ ਰਿਹਾ ਹੈ।

ਏਥੇ ਸੰਤ ਕਿਰਪਾਲ ਸਿੰਘ ਝੱਬਰ ਤੋਂ ਮਾਲੂਮ ਹੋਇਆ ਕਿ ਸ੍ਰੀ ਸਤਿਗੁਰੂ ਜੀ ਬੀਤੇ ਕੱਲ੍ਹ, ਸਵੇਰੇ ਜੀਵਨ ਨਗਰ ਸਨ। ਲਉਢੇ ਵੇਲੇ ਸਰਸੇ ਵਿਖੇ ਕਿਰਪਾਲ ਸਿੰਘ ਆਦਿ ਪੰਜ ਭਰਾਵਾਂ ਦੇ ਪਿਤਾ ਸੰਤ ਪਾਲਾ ਸਿੰਘ ਨਮਿਤ ਰਖੇ ਪਾਠ ਦੇ ਭੋਗ ਸਮੇਂ ਦਰਸ਼ਨ ਦਿਤੇ। ਰਾਤੀਂ ਸੰਤ ਨਿਹਾਲ ਸਿੰਘ ਨਾਮਧਾਰੀ ਟੇਲਰਜ਼, ਹਿਸਾਰ ਵਾਲਿਆਂ ਪਾਸ ਆਕੇ ਰਹੇ। ਅੱਜ ਸਵੇਰੇ ਠਾਕੁਰ ਸ਼ਮਸ਼ੇਰ ਸਿੰਘ ਜੀ ਵਾਲੀ ਕਾਰ, ਜੁ ਫਗਵਾੜੇ ਠੀਕ ਹੋਣ ਗਈ ਸੀ, ਤੇ ਸੰਤ ਰਘੁਬੀਰ ਸਿੰਘ ਦੀ ਡਰਾਈਵਿੰਗ ਦੁਆਰਾ ਸੰਤ ਪੂਰਬਾ, ਝੱਬਰ ਅਤੇ ਬਲਦੇਵ ਸਿੰਘ ਲਾਂਗਰੀ ਨਾਲ ਦਿੱਲੀ ਆਏ ਹਨ।

ਨਾਮਧਾਰੀ ਇਸਤਰੀ ਪੁਰਸ਼ ਹੌਲੀ ਹੌਲੀ ਇਕੱਤਰ ਹੋ ਰਹੇ ਹਨ।

## ਵਿਦਵਾਨ ਡਾ: ਦੀ ਪਤ੍ਰਿਕਾ

ਡਾ: ਕਰਮ ਸਿੰਘ ਕਪੂਰ ਅਸਿਸਟੈਂਟ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਦੀ ਇਕ ਚਿੱਠੀ ਮੈਨੂੰ ਅੱਜ ਹੀ ਮਿਲੀ ਹੈ ਜਿਸ ਵਿਚ ਮੇਰੀ ਚਿੱਠੀ ਤੋਂ ਇਲਾਵਾ ਸ੍ਰੀ ਸਤਿਗੁਰੂ ਜੀ ਦੇ ਨਾਂ ਵੀ ਇਕ ਬਿਨੈ ਪੱਤਰ ਹੈ। ਸ਼ਬਦਾਵਲੀ ਦੇ ਲਾਲਚੋਂ ਉਹ ਚਿੱਠੀ ਨੋਟ ਕਰਦਾ ਹਾਂ:

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਪਰਮ ਸਤਿਕਾਰ ਯੋਗ, ਦੋ ਜਹਾਨ ਦੇ ਵਾਲੀ ਸਤਿਗੁਰੂ ਜੀਓ,

ਪਵਿੱਤਰ ਚਰਨਾਂ ਤੇ ਨਮਸਕਾਰ

ਸਨਿਮਰ ਬੇਨਤੀ ਹੈ ਕਿ ਮੈਂ ਆਪ ਜੀ ਦੇ ਆਦੇਸ਼ ਅਨੁਸਾਰ ਸ੍ਰੀ ਹੰਸਪਾਲ ਜੀ ਨੂੰ ਚਿੱਠੀ ਲਿਖੀ ਸੀ। ਉਨ੍ਹਾਂ ਵਲੋਂ ਸ੍ਰੀ ਪ੍ਰੀਤਮ ਸਿੰਘ ਕਵੀ ਰਾਹੀਂ ਉੱਤਰ ਮਿਲਿਆ ਹੈ ਕਿ ਕੋਈ ਖੱਤਰੀ—ਅਰੋੜਾ ਵਰ ਉਨ੍ਹਾਂ ਦੀਆਂ ਨਜ਼ਰਾਂ ਵਿਚ ਨਹੀਂ ਜੀ। ਆਪ ਜੀ ਅੰਤਰ ਯਾਮੀ ਹੋ ਅਤੇ ਜਾਣੀ ਜਾਣ ਹੋ। ਆਪ ਜੀ ਨੂੰ ਪਤਾ ਹੀ ਹੈ ਕਿ ਬੱਚਿਆਂ ਦੀ ਮਰਜ਼ੀ ਦੇ ਖ਼ਿਲਾਫ਼ ਕੁਝ ਕਰਨਾ ਕਿੰਨਾ ਕੁ ਸੰਭਵ ਹੈ ਅਤੇ ਹੁਣ ਤਾਂ ਮੇਰੀ ਇਹ ਮਜਬੂਰੀ ਹੈ ਕਿ ਬੱਚੀ ਦੀ ਸ਼ਾਦੀ ਰੀਟਾਇਰ ਹੋਣ ਤੋਂ ਪਹਿਲਾਂ ਕਰ ਦੇਣੀ ਮੇਰੇ ਲਈ ਅਤਿਅੰਤ ਜ਼ਰੂਰੀ ਹੀ ਨਹੀਂ, ਲਾਜ਼ਮੀ ਹੈ ਜੀ।

ਇਸੇ ਕਾਰਨ ਮੈਂ ਆਪ ਜੀ ਦੇ ਪਵਿੱਤਰ ਚਰਨਾਂ ਵਿਚ ਹਾਜ਼ਰ ਹੋਕੇ ਸਨਿਮਰ ਖਿਮਾ ਯਾਚਨਾ ਕਰਕੇ ਆਗਿਆ ਬਖ਼ਸ਼ਣ ਲਈ ਬੇਨਤੀ ਕੀਤੀ ਸੀ ਤਾਂ ਜੁ ਕੋਈ ਸੁਯੋਗ ਵਰ ਲਭ ਕੇ ਭਾਰ ਮੁਕਤ ਹੋ ਸਕਾਂ। ਮੈਨੂੰ ਕੇਵਲ ਆਗਿਆ ਹੀ ਨਹੀਂ ਚਾਹੀਦੀ, ਆਪ ਜੀ ਦੀ ਅਸੀਸ ਅਤੇ ਅਸ਼ੀਰਵਾਦ ਵੀ ਲੋੜੀਂਦੀ ਹੈ, ਕਿਉਂਕਿ ਆਪ ਜੀ ਦੇ ਹੁਕਮ ਬਿਨਾ ਤਾਂ ਪੱਤਾ ਵੀ ਨਹੀਂ ਹਿਲ ਸਕਦਾ। ਆਪ ਜੀ ਦੇ ਮੇਰੇ ਸਿਰ ਤੇ ਮਿਹਰ ਭਰਿਆ ਹੱਥ ਰੱਖਣ ਨਾਲ ਹੀ ਇਹ ਕਾਰਜ ਸਿਰੇ ਚੜ੍ਹ ਸਕੇਗਾ ਜੀ। ਇਹ ਕੰਮ ਨਿਬੇੜ ਕੇ ਹੀ ਮੈਂ ਕਿਸੇ ਹੋਰ ਕੰਮ ਵਲ ਧਿਆਨ ਦੇ ਸਕਾਂਗਾ ਜੀ।

ਆਗਿਆ ਦੇਣ ਦੀ ਕਿਰਪਾਲਤਾ ਕਰਨੀ ਜੀ।

ਆਪ ਜੀ ਦਾ ਚਰਨ ਸੇਵਕ

ਮਿਤੀ 5/12/78 ਕਰਮ ਸਿੰਘ ਕਪੂਰ

ਮੇਰੇ ਮਿੱਤਰ ਡਾ: ਕਪੂਰ ਜੀ ਅੰਗਰੇਜ਼ੀ, ਹਿੰਦੀ ਤੇ ਪੰਜਾਬੀ ਦੇ ਐਮ. ਏ. ਹਨ ਅਤੇ ਪੀ. ਐਚ. ਡੀ. ਆਨਰਜ਼ ਹਨ ਹਿੰਦੀ ਅਤੇ ਉਰਦੂ ਵਿਚ।

## ਪੰ: ਬਿਰਜੂ ਮਹਾਰਾਜ ਦਾ ਸ਼ਾਗਿਰਦ

ਸ੍ਰੀ ਸਤਿਗੁਰੂ ਜੀ 10.45 ਤੇ ਕੋਠੀ ਪਰਤ ਆਏ ਸਨ। ਜਦੋਂ ਮੈਂ ਆਪ ਜੀ ਦੇ ਦਰਸ਼ਨਾਂ ਨੂੰ ਕੋਠੀ ਦੀ ਉਪਰਲੀ ਛੱਤੇ ਗਿਆ ਤਾਂ ਆਪ ਜੀ ਹਾਲ ਵਿਚ ਵਿਛੇ ਗਲੀਚੇ ਉਤੇ ਅਮਰਜੀਤ ਸਿੰਘ (ਸਪੁਤਰ ਸੰਤ ਬਲੀ ਸਿੰਘ ਜਗਜੀਤ ਨਗਰ) ਤੋਂ, ਜੁ ਅਜੇ 10–11 ਸਾਲ ਦਾ ਬੱਚਾ ਹੀ ਸੀ, ਬਿਰਜੂ ਮਹਾਰਾਜ ਦੇ ਸਿਖਾਏ ਨਿਰਤ ਦੇ ਪੈਰ ਉਠਦੇ ਵੇਖ ਰਹੇ ਸਨ। ਮੇਰੀ ਨਮਸਕਾਰ ਉਪਰੰਤ ਸਤਿਗੁਰੂ ਜੀ ਨੇ ਬਚਨ ਕੀਤਾ : ਬੱਚੇ ਨੇ ਠੀਕ ਕਾਇਦੇ ਮੁਤਾਬਕ ਪੈਰ ਚੁਕੇ ਧਰੇ ਹਨ।

ਸਤਿਗੁਰੂ ਜੀ ਪਰਮ ਪਰਸੰਨ ਸਨ।

## ਡਾ: ਅਵਨਿੰਦਰ ਸਿੰਘ

ਡਾ: ਅਵਨਿੰਦਰ ਸਿੰਘ ਕੁੱਲੂ ਦੀ ਦਸ਼ਾ ਬਾਰੇ ਦੱਸਦਿਆਂ ਸ੍ਰੀ ਸਤਿਗੁਰੂ ਜੀ ਨੇ ਫਰਮਾਇਆ : ਮੇਰੇ ਖਿਆਲ ਅਨੁਸਾਰ ਤਾਂ ਉਹਦਾ ਸਰੀਰ ਚੱਲ ਜਾਣਾ ਹੀ ਠੀਕ ਹੈ। ਬੰਬਈ ਵਾਲੇ ਡਾਕਟਰਾਂ ਉਪਰੇਸ਼ਨ ਕਰਦਿਆਂ ਕਿਹਾ ਸੀ, ਇਹ ਆਖ਼ਰੀ ਉਪਰੇਸ਼ਨ ਹੈ। ਪਰ ਏਥੇ ਮੈਡੀਕਲ ਵਿਖੇ ਦੂਜਾ ਉਪਰੇਸ਼ਨ ਵੀ ਕੀਤਾ ਗਿਆ। ਉਪਰੇਸ਼ਨ ਦੌਰਾਨ ਇਕ ਵਾਰ ਤਾਂ ਉਹਦੇ ਪ੍ਰਾਣ ਰੁਕ ਗਏ ਸਨ, ਫਿਰ ਡਾਕਟਰਾਂ ਮਸ਼ੀਨ ਰਾਹੀਂ ਉਸਦੀ ਸਵਾਸ ਪਰਕਿਰਿਆ ਜਾਰੀ ਕੀਤੀ ਅਤੇ ਰੱਖੀ। ਡਾਕਟਰਾਂ ਦੀ ਰਾਇ ਹੈ ਕਿ ਅਵੱਲ ਤਾਂ ਇਹ ਜੀਵੇਗਾ ਨਹੀਂ, ਜੇ ਜੀਵਤ ਰਿਹਾ ਤਾਂ ਸੁਰਤ ਨਹੀਂ ਆਵੇਗੀ।

ਮੇਰੇ ਪੁੱਛਣ ਤੇ ਸੱਚੇ ਪਾਤਸ਼ਾਹ ਜੀ ਨੇ ਦੱਸਿਆ : ਅਵਨਿੰਦਰ ਨੂੰ ਪੇਟ ਦਾ ਕੈਂਸਰ ਸੀ। ਕੈਂਸਰ ਜਦੋਂ ਹੋ ਜਾਵੇ ਤਾਂ ਉਸਦਾ ਸਾਰੇ ਸਰੀਰ ਤੇ ਹੀ ਪ੍ਰਭਾਵ ਹੁੰਦਾ ਹੈ।

ਇਸ ਸਮੇਂ ਬਹੁਤ ਸਾਰੇ ਸਰੀਰ ਸਤਿਗੁਰੂ ਜੀ ਦੇ ਗਿਰਦ ਇਕੱਤਰ ਹੋ ਗਏ। ਸਤਿਗੁਰੂ ਜੀ ਨੇ ਬਚਨ ਜਾਰੀ ਰਖਦਿਆਂ ਕਿਹਾ : ਸੰਤੋਖ ਸਿੰਘ ਲਖਨਊ ਵਾਲੇ ਨੇ ਕਿਹਾ ਸੀ, ਹੁਣ ਤਾਂ ਜੀ ਕੋਈ ਚਮਤਕਾਰ ਕਰੋ। ਮੈਂ ਉਸਨੂੰ ਦੱਸਿਆ, ਚਮਤਕਾਰ ਤਾਂ ਅਕਾਲਪੁਰਖ ਦੀ ਰਜ਼ਾ ਨੂੰ ਖਿੜੇ ਮੱਥੇ ਪਰਵਾਨ ਕਰਨਾ ਹੀ ਹੈ। ਸੂਬਾ ਜੈਮਲ ਸਿੰਘ ਜੀ ਤੇ ਉਹਨਾਂ ਦੀ ਪਤਨੀ ਨੂੰ ਵੀ ਕਿਹਾ ਕਿ ਉਹ ਭਾਣਾ ਮੰਨਣ ਵਾਲਾ ਮਨ ਬਣਾਉਣ। ਅਪਣੇ ਵਲੋਂ ਉਹਨਾਂ ਬਚਾਉ ਜਤਨਾਂ ਬਾਰੇ ਕੋਈ ਕਸਰ ਨਹੀਂ ਰੱਖੀ। ਸਤਿਗੁਰੂ ਜੀ ਨੇ ਬਚਨ ਜਾਰੀ ਰਖਦਿਆਂ ਫ਼ਰਮਾਇਆ : ਬੀਬੀ ਕਹਿੰਦੀ ਸੀ ਤੁਹਾਡੀ ਨਾਰਾਜ਼ਗੀ ਰਹੀ ਹੈ ਡਾਕਟਰ ਨਾਲ, ਹੁਣ ਖਿਮਾ ਕਰੋ। ਮੈਂ ਬੀਬੀ ਨੂੰ ਦੱਸਿਆ ਕਿ ਮੇਰੀ ਨਾਰਾਜ਼ਗੀ ਪਹਿਲਾਂ ਵੀ ਕੋਈ ਨਹੀਂ ਸੀ ਅਤੇ ਅਜਿਹੀ ਹਾਲਤ ਵਿਚ ਤਾਂ ਨਾਰਾਜ਼ਗੀ ਹੋਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ।

ਇੰਜ ਡਾ: ਅਵਨਿੰਦਰ ਸਿੰਘ ਜੁ ਬੜਾ ਸ਼ੌਕਾਂ ਭਰਿਆ ਮਨੁੱਖ ਸੀ ਅਤੇ ਸਤਿਗੁਰੂ ਜੀ ਦੇ ਦੱਸਣ ਅਨੁਸਾਰ, ਜੁ ਬੜੇ ਲੰਮੇ ਅਰਸੇ ਤੋਂ ਦਿਮਾਗੀ ਤੌਰ ਤੇ ਬੇਸੁਧ ਹੈ, ਦੀ ਕਲੀਨਿਕਲ ਮਿਰਤੂ ਦੀ ਇੰਤਜ਼ਾਰ ਡਾਕਟਰ ਕਰ ਰਹੇ ਹਨ।

ਮੇਰੇ ਜਾਣਕਾਰਾਂ 'ਚੋਂ ਇਸ ਸਮੇਂ ਕੋਠੀ ਵਿਚ ਹਾਜ਼ਰ ਹਨ : ਸ੍ਰੀ ਮਾਤਾ ਚੰਦ ਕੌਰ ਜੀ, ਨਿਜੀ ਸਕੱਤਰ ਤਰਸੇਮ ਸਿੰਘ, ਮ: ਹਰਵਿੰਦਰ ਸਿੰਘ ਹੰਸਪਾਲ, ਸ: ਸੁਰਿੰਦਰ ਸਿੰਘ ਮਨਚੰਦਾ, ਸ: ਸੁਰਜੀਤ ਸਿੰਘ ਅੰਮ੍ਰਿਤਸਰੀ, ਸੂਬਾ ਮੇਲਾ ਸਿੰਘ ਜੀ, ਸ: ਅਪਾਰ ਸਿੰਘ ਬੀੜ, ਜਸਵੰਤ ਸਿੰਘ ਪੰ:, ਸ੍ਰੀ ਗੁਰਮੁਖ ਸਿੰਘ ਲੁਹਾਰਾਂ, ਬਾਬੂ ਕਰਤਾਰ ਸਿੰਘ, ਸੰਤ ਦਿਆਲ ਸਿੰਘ ਰਮੇਸ਼ ਨਗਰ, ਸ੍ਰੀ ਗੁਰਭਜਨ ਸਿੰਘ, ਸ: ਹਰਜੀਤ ਸਿੰਘ ਬਬਰ, ਸੰਤ ਜੁਗਿੰਦਰ ਸਿੰਘ ਫਗਵਾੜਾ ਆਦਿ।

## ਨਾਮਧਾਰੀ ਦਰਬਾਰ ਦੀ ਮੀਟਿੰਗ

ਸ੍ਰੀ ਸਤਿਗੁਰੂ ਜੀ ਮਹਾਰਾਜ ਬੀਰ ਸਿੰਘ ਜੀ ਦੇ ਨਿਵਾਸ ਪਾਸ ਧੁੱਪੇ ਬੈਠੇ ਹੋਏ ਸਨ। ਜ਼ਰਾ ਕੁ ਹਟਵੇਂ, ਨਾਮਧਾਰੀ ਦਰਬਾਰ ਦੇ ਕੁਛ ਵਿਅਕਤੀ ਵੀ ਮੀਟਿੰਗ ਕਰ ਰਹੇ ਸਨ ਜਿਨ੍ਹਾਂ ਵਿਚ ਪ੍ਰਮੁਖ ਸ੍ਰੀ ਮਹਾਰਾਜ ਜੀ ਸਨ। ਮੈਂ ਤਾਂ ਇਹ ਮੀਟਿੰਗ ਸੁਣ ਨਹੀਂ ਸਾਂ ਸਕਦਾ। ਬਾਅਦ ਵਿਚ ਸ: ਅਪਾਰ ਸਿੰਘ ਬੀੜ ਤੋਂ ਪਤਾ ਲਗਾ ਕਿ ਨਾਮਧਾਰੀ ਦਰਬਾਰ ਦੀ ਇਸ ਬੈਠਕ ਵਿਚ ਤਰਨ ਤਾਰਨ ਦੇ ਇਤਿਹਾਸਕ ਗੁਰਦੁਆਰੇ ਵਿਚ ਨਾਮਧਾਰੀ ਬੁੰਗੇ ਦੀ ਕੁਛ ਥਾਂ ਪ੍ਰਾਪਤ ਕਰਨ ਬਾਰੇ ਗੁਰਦੁਆਰਾ ਪ੍ਰਬੰਧਕ ਕਮੇਟੀ ਤਰਨ ਤਾਰਨ ਦੀ ਬੇਨਤੀ ਤੇ ਵਿਚਾਰ ਸੀ। ਫ਼ੈਸਲਾ ਇਹ ਕੀਤਾ ਗਿਆ ਹੈ ਕਿ ਨਾਮਧਾਰੀ ਬੁੰਗੇ ਦੀਆਂ ਪੌੜੀਆਂ ਜੁ ਪ੍ਰਬੰਧਕ ਕਮੇਟੀ ਨੇ ਪਰਕਰਮਾਂ ਵਿਚ ਖੁਲ੍ਹਣੋਂ ਰੋਕੀਆਂ ਹਨ, ਉਹ ਲਾਂਘਾ ਦੇ ਦੇਣ ਤਾਂ ਅਸੀਂ 10 ਫੁਟ ਚੌੜਾਈ ਦੀ ਜਗਹ ਬੇਮੁਆਵਜ਼ਾ ਗੁਰਦੁਆਰੇ ਨੂੰ ਦੇ ਦਿਆਂਗੇ।

## ਦਾਤਣਾਂ

ਮੈਨੂੰ ਅਜਮਲ ਖਾਂ ਰੋਡ ਵਲ ਜਾਂਦਿਆਂ ਗੁਰੂ ਕਾ ਹਜ਼ੂਰੀਆ ਸੰਤ ਮਹਿੰਦਰ ਸਿੰਘ ਪੂਰਬਾ ਮਿਲਿਆ। ਉਸ ਦੱਸਿਆ : 12 ਵਜੇ ਸੱਚੇ ਪਾਤਸ਼ਾਹ ਆਰਾਮ ਕਰਨ ਲਈ ਇਕਾਂਤ ਵਿਚ ਹੋਏ ਹਨ ਅਤੇ ਮੈਂ 60-70 ਦਾਤਣਾਂ ਲੈਣ ਲਈ ਜਾ ਰਿਹਾ ਹਾਂ। ਥਾਈਲੈਂਡ ਵਿਚ ਜਾਣ ਸਮੇਂ ਏਥੋਂ ਦਿੱਲੀਓਂ ਹੀ ਦਾਤਣਾਂ ਲੈ ਜਾਈਦੀਆਂ ਹਨ। ਇਹ ਤਾਂ ਤੁਹਾਨੂੰ ਪਤਾ ਹੀ ਹੈ ਕਿ ਦੀਨ ਦਿਆਲ ਜੀ ਨੇ ਕਦੇ ਟੂਥ ਬੁਰਸ਼ ਤੇ ਪੇਸਟ ਨੂੰ ਛੂਹ ਕੇ ਨਹੀਂ ਵੇਖਿਆ।

## ਥਾਈਲੈਂਡ ਨੂੰ

2 ਵਜੇ ਮੈਂ ਦੁਬਾਰਾ ਕੋਠੀ ਪੂਸਾ ਰੋਡ ਆਇਆ। ਠਾਕੁਰ ਉਦੈ ਸਿੰਘ ਜੀ ਅਤੇ ਬੀਬਾ ਜੀ ਦੇ ਆਉਣ ਦਾ ਵੀ ਪਤਾ ਲਗਾ। ਇਹ ਵੀ ਸਤਿਗੁਰੂ ਜੀ ਨਾਲ ਥਾਈਲੈਂਡ ਜਾ ਰਹੇ ਹਨ। ਸ੍ਰੀ ਗੁਰਭਜਨ ਸਿੰਘ ਦੇ ਦੱਸਿਆ : ਕੱਲ੍ਹ ਸਵੇਰੇ 6 ਵਜੇ ਜਹਾਜ਼ ਬੈਂਕੋਕ (ਥਾਈਲੈਂਡ) ਲਈ ਉਡੇਗਾ। ਉਸ ਵਿਚ ਸਤਿਗੁਰੂ ਜੀ ਦੀ ਟੀਮ ਤੋਂ ਇਲਾਵਾ ਸੰਤੋਖ ਸਿੰਘ ਸਾਜਨ ਅਤੇ ਬਲਬੀਰ ਸਿੰਘ ਢਿੱਲੋਂ (ਮੇਰਾ ਵੱਡਾ ਦਾਮਾਦ) ਵੀ ਅਪਣੇ ਤੌਰ ਤੇ ਬੈਂਕੋਕ ਜਾ ਰਹੇ ਹਨ। ਸਾਜਨ ਕੱਲ੍ਹ ਦਾ ਦਿੱਲੀ ਆ ਚੁਕਾ ਹੈ; ਸ: ਢਿੱਲੋਂ ਅਜੇ ਤਕ ਰਾਣੀਆਂ (ਸਰਸਾ) ਤੋਂ ਨਹੀਂ ਆਇਆ।

ਠਾਕੁਰ ਦਲੀਪ ਸਿੰਘ ਜੀ ਵੀ ਅਜੇ ਦਿੱਲੀ ਨਹੀਂ ਪਹੁੰਚੇ ਲਗੇ।

## ਦਰਸ਼ਨ ਪ੍ਰੇਮੀ

ਕੋਠੀ ਵਿਚ ਬੀਬੀਆਂ ਦਾ ਵੀ ਤਕੜਾ ਜੋੜ ਮੇਲ ਹੈ। ਬੀਬੀ ਪ੍ਰੇਮ ਰਤਨ, ਬੀਬੀ ਗੁਰਚਰਨ ਕੌਰ ਬੈਂਕੋਕ, ਪ੍ਰੇਮ ਰਤਨ ਦਾ ਸਪੁਤਰ ਸ੍ਰੀ ਮਾਨ ਸਿੰਘ, ਬੱਬਰ ਜੀ ਦੀ ਮਾਤਾ ਬੀਬੀ ਇਕਬਾਲ ਕੌਰ ਆਦਿ...ਅਰੂੜ ਸਿੰਘ ਯੂ. ਪੀ. ਫਾਰਮ, ਮਾਸਟਰ ਨਿਹਾਲ ਸਿੰਘ ਜੀ, ਸੰਤ ਆਤਮਾ ਸਿੰਘ ਪੰਨਵ, ਸੰਤ ਸਵਰਨ ਸਿੰਘ ਨੌਕਰੀਆਂ, ਸਾਰਾ ਹੀ ਖਿਡਾਰੀ ਜਥਾ, ਅਤੇ ਹੋਰ ਅਨੇਕਾਂ ਸਰੀਰ।

ਸ੍ਰੀ ਸਤਿਗੁਰੂ ਜੀ 2.30 ਵਜੇ ਇਸ਼ਨਾਨ ਪਾਣੀ ਲਈ ਤਿਆਰ ਹੋਏ ਤਾਂ ਸ: ਸੇਵਾ ਸਿੰਘ ਨਾਮਧਾਰੀ ਏਜੈਂਸੀ ਵਾਲੇ ਅੰਦਰ ਬੁਲਾ ਲਏ। ਨਿਜੀ ਆਰਾਮ ਕਮਰੇ ਵਿਚ ਉਨ੍ਹਾਂ ਨਾਲ ਵਿਹਾਰਕ ਬਚਨ ਹੋਏ।

ਕੋਠੀ ਵਿਚ ਆਮ ਰੌਣਕ ਹੈ। ਦਰਸ਼ਨ ਪ੍ਰੇਮੀ ਦੂਸਰੀ ਮਨਜ਼ਲ ਦੇ ਹਾਲ, ਵਰਾਂਡਿਆਂ ਤੇ ਕਾਰੀਡੋਰਾਂ ਵਿਚ ਇੰਤਜ਼ਾਰ ਵਿਚ ਡੋਲਦੇ ਫਿਰਦੇ ਹਨ।

ਤਰਸੇਮ ਸਿੰਘ ਸਕੱਤਰ ਨੇ ਦੱਸਿਆ ਹੈ ਕਿ ਕਾਗ਼ਜ਼ਾਂ ਵਿਚ ਕੋਈ ਨੁਕਸ ਨਾ ਨਿਕਲਿਆ ਤਾਂ ਬੀਬਾ ਜੀ, ਬੀਬੀ ਨਰਿੰਦਰ, ਪੰਡਿਤ ਗੋਪਾਲ ਸਿੰਘ ਅਤੇ ਖ਼ੁਦ ਤਰਸੇਮ ਸਿੰਘ ਵੀ, ਇਸ ਵਾਰ ਬੈਂਕੋਕ ਜਾਣਗੇ।

ਇਸ਼ਨਾਨ ਪਾਣੀ ਕਰਕੇ ਸ੍ਰੀ ਸਤਿਗੁਰੂ ਜੀ ਸੇਠ ਤਰਲੋਕ ਸਿੰਘ ਹੁਰਾਂ ਨਾਲ

ਇਕਾਂਤ ਬੈਠੇ ।

## ਬਾਦਸ਼ਾਹ ਦਾ ਜਨਮ ਦਿਨ

ਬਾਹਰ ਆਏ ਤਾਂ ਅੱਗੋਂ ਸ: ਹੰਸਪਾਲ ਅਤੇ ਸ: ਭੁਪਿੰਦਰ ਸਿੰਘ ਭੁਰਜੀ ਮਿਲੇ । ਸਤਿਗੁਰੂ ਜੀ ਨੇ ਤੁਰਤ ਹੰਸਪਾਲ ਨੂੰ ਬਚਨ ਕੀਤਾ : 12 ਤਾਰੀਖ਼ ਨੂੰ ਥਾਈਲੈਂਡ ਦੇ ਬਾਦਸ਼ਾਹ ਦਾ ਜਨਮ ਦਿਨ ਹੈ । ਸੇਠ ਜੀ ਨੇ ਇਹ ਦਿਨ ਮਨਾਣਾ ਹੈ । ਤੇਰੇ ਪਾਸ ਡਾ: ਸੁਚਾਟ ਵਾਲੀ ਐਲਬਮ ਹੈ, ਤੂੰ ਉਹ ਇਹਨਾਂ ਨੂੰ ਲਿਆ ਦੇਈਂ । ਉਹ ਕੁਛ ਬੋਲਣ ਹੀ ਲਗਾ ਸੀ ਕਿ ਸਤਿਗੁਰਾਂ ਫਿਰ, ਉਸੇ ਵੇਲੇ ਰਿਹਾ : ਨਹੀਂ, ਦੂਰ ਦਾ ਦਿਨ ਨਹੀਂ ਸਮਝਣਾ, ਅੱਜ ਕੱਲ ਹੀ ਐਲਬਮ ਲਿਆ ਦੇਣੀ, ਫਿਰ ਚੇਤਾ ਨਹੀਂ ਰਹਿੰਦਾ । ਕੱਲ੍ਹ ਨੂੰ ਉਹ ਐਲਬਮ ਸਣੇ ਤੁਹਾਡੇ ਏਥੇ ਹੋਵੇ ।

ਸਤਿਗੁਰੂ ਜੀ ਦੇ ਧਿਆਨ ਵਿਚ ਕੁਛ ਮੇਰੇ ਦੁਆਰਾ ਖਿਚੀਆਂ ਫੋਟੋ ਅਤੇ ਡਾ: ਕਪੂਰ ਦੀ ਚਿੱਠੀ ਵੀ ਸੀ । ਆਪ ਜੀ ਦੀ ਸਤਿਗੁਰੂ ਰਾਮ ਸਿੰਘ ਜੀ ਵਾਲੇ ਆਦਿ ਗ੍ਰੰਥ ਜੀ ਨੂੰ ਪੜ੍ਹਦਿਆਂ ਦੀ ਫੋਟੋ ਦੀ ਵਿਸ਼ੇਸ਼ ਪ੍ਰਸ਼ੰਸਾ ਸੁਣਨ ਨੂੰ ਮਿਲੀ ।

## ਬੀਬੀ ਪ੍ਰੇਮ ਰਤਨ ਦੀ ਅਰਜ਼

ਬੀਬੀ ਪ੍ਰੇਮ ਰਤਨ ਨੇ ਮੱਥਾ ਟੇਕ ਕੇ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ : ਸੱਚੇ ਪਾਤਸ਼ਾਹ ਮੇਰੇ ਬੱਚੇ ਮਾਨ ਸਿੰਘ ਨੇ ਏਥੇ, ਦਿੱਲੀ ਵਿਚ, ਚਾਰ ਮਹੀਨੇ ਰਹਿਣਾ ਹੈ । ਕਿਰਪਾ ਕਰਕੇ ਕਿਸੇ ਨੂੰ ਆਗਿਆ ਦਿਓ, ਇਹਨੂੰ ਕੁਛ ਰਾਗ ਦੀਆਂ ਸੁਰਾਂ ਸਿਖਾਏ । ਸਤਿਗੁਰੂ ਜੀ ਨੇ ਗੁਰਦੇਵ-ਹਰਭਜਨ ਸਿੰਘ ਨੂੰ ਚੇਤੇ ਕੀਤਾ । ਪਰ ਉਹ ਏਥੇ ਨਹੀਂ ਸਨ ਫੇਰ ਹੰਸਪਾਲ ਨੂੰ ਆਗਿਆ ਹੋਈ ਕਿ ਉਹ ਮਾਨ ਸਿੰਘ ਨੂੰ ਗੁਰਦੇਵ ਸਿੰਘ-ਹਰਭਜਨ ਸਿੰਘ ਕੇ ਹਵਾਲੇ ਕਰੇ ਤਾਕਿ ਉਹ ਅੱਗੋਂ ਕਿਸੇ ਯੋਗ ਉਸਤਾਦ ਦਾ ਪ੍ਰਬੰਧ ਕਰਨ ।

ਹੋਰ ਅਨੇਕਾਂ ਸਿੰਘ ਚਰਨੀਂ ਹੱਥ ਲਾਉਣ ਲਈ ਅੱਗੇ ਵਧੇ । ਬਨਾਰਸੋਂ ਆਏ ਇਕ ਸਿੰਘ ਨੂੰ ਮਾਣ ਦਿਤਾ : ਲਹਿਣਾ ਸਿੰਘ ਜੀ ਠੀਕ ਠਾਕ ਹੋ ? ਸੇਵਾ ਸਿੰਘ ਮਿਲਿਆ ਹੈ ? ਸਿੰਘ ਨੇ ਅਪਣੀ ਰਾਜ਼ੀ ਖੁਸ਼ੀ ਤੇ ਸ: ਸੇਵਾ ਸਿੰਘ ਨੂੰ ਨਾ ਮਿਲ ਸਕਣ ਬਾਰੇ ਦੱਸਿਆ । (ਦੋਵੇਂ ਕੁੜਮ ਹਨ ।)

## ਹਾਕੀ ਟੀਮ ਵਿਚ

ਹਾਲ ਵਿਚ ਗੁਰੂ ਹਰੀ ਸਿੰਘ ਵਿਦਿਆਲੇ ਦੀ ਖਿਡਾਰੀ ਟੀਮ ਮਾ: ਨਿਹਾਲ ਸਿੰਘ ਜੀ ਅਤੇ ਮੈਨੇਜਰ ਸੰਤ ਹਰਬੰਸ ਸਿੰਘ ਤੇ ਸ: ਮੇਜਰ ਸਿੰਘ ਕੋਚ ਨਾਲ ਬੈਠੀ ਹੋਈ ਸੀ । 22 ਵਿਦਿਆਰਥੀ ਸਨ । ਸਤਿਗੁਰੂ ਜੀ ਦੇ ਹਾਲ ਵਿਚ ਦਾਖ਼ਲ ਹੁੰਦਿਆਂ ਹੀ ਇਹਨਾਂ ਦੇ ਸੁਆਗਤੀ ਜੈਕਾਰੇ ਦੀ ਗੂੰਜ ਉਠੀ । ਸਤਿਗੁਰੂ ਜੀ ਇਕ ਵਿਛੇ ਹੋਏ ਸੋਫ਼ੇ ਤੇ ਬਿਰਾਜ ਗਏ । ਬੱਚਿਆਂ ਨੇ ਨਮਸਕਾਰ ਉਪਰੰਤ ਸਤਿਗੁਰੂ ਜੀ ਦੇ ਸਨਮੁਖ ਅੱਧ-ਚੱਕਰ ਬਣਾ ਲਿਆ, ਦੋਹਰੀ ਤੇਹਰੀ ਪਰਤ ਵਿਚ ਬੈਠ ਗਏ ।

ਵਿਸ਼ਵ ਹਿੰਦੂ ਪਰਿਸ਼ਦ ਦਾ ਇਕ ਸਕੱਤਰ ਸ੍ਰੀ ਡੇਕ ਵੇਕਰ ਆਇਆ ਹੋਇਆ

ਸੀ। ਸਤਿਗੁਰੂ ਜੀ ਨੇ ਉਸਨੂੰ ਨਾਮਧਾਰੀ ਹਾਕੀ ਟੀਮ ਦੇ ਬੱਚੇ ਵਖਾਕੇ ਆਖਿਆ : ਅਸੀਂ ਕੋਸ਼ਸ਼ ਕਰ ਰਹੇ ਹਾਂ ਕਿ ਭਾਰਤੀ ਸਭਿਅਤਾ ਦਾ ਇਹਨਾਂ ਰਾਹੀਂ ਵਖਾਲਾ ਕਰੀਏ। ਖਰਚਾ ਗੁਰੂ ਘਰੋਂ ਦਿਤਾ ਜਾਂਦਾ ਹੈ। ਬੱਚੇ ਅੰਡਰ ਸਿਕਸਟੀਨ (ਸੋਲਾਂ ਸਾਲਾਂ ਤੋਂ ਘੱਟ ਦੇ) ਮੈਚਾਂ ਵਿਚ ਸ਼ਾਮਲ ਹੁੰਦੇ ਹਨ। ਅਤੇ ਦਿੱਲੀ ਵਿਚ ਨਹਿਰੂ ਹਾਕੀ ਮੁਕਾਬਲਿਆਂ ਦੀਆਂ ਖੇਡਾਂ ਵੇਖਣ ਆਏ ਹੋਏ ਹਨ। ਟੀਚਰ ਵੀ ਨਾਲ ਹੀ ਹਨ ਤਾਕਿ ਪੜ੍ਹਾਈ ਦਾ ਨੁਕਸਾਨ ਨ ਹੋਏ। ਕਿਸੇ ਅਖ਼ਬਾਰ ਨਵੀਸ ਨੂੰ ਸਾਡੇ ਇਹ ਬੱਚੇ ਚੰਗੇ ਲਗੇ, ਉਸਨੇ ਫੋਟੋ ਛਾਪ ਦਿਤੀ, ਨਾਲ ਵੀ ਚੰਗਾ ਚੰਗਾ ਲਿਖਿਆ। (ਮਾਸਟਰ ਜੀ ਨੇ ਦੱਸਿਆ ਕਿ ਉਹ ਫੋਟੋ 29.11.7x ਦੇ ਟਾਈਮਜ਼ ਆਫ਼ ਇੰਡੀਆ ਵਿਚ ਛਪੀ ਸੀ) ਸਤਿਗੁਰੂ ਜੀ ਨੇ ਹੋਰ ਦੱਸਿਆ : ਪੰਜਾਬੀ ਪੇਪਰਾਂ ਵੀ ਇਹ ਤਸਵੀਰ ਛਾਪੀ ਜਿਨ੍ਹਾਂ ਵਿਚੋਂ "ਜਗਬਾਣੀ" ਵਿਚ ਤਾਂ ਮੈਂ ਵੀ ਵੇਖੀ ਹੈ।

ਸੱਚੇ ਪਾਤਸ਼ਾਹ ਜੀ ਨੇ ਸ੍ਰੀ ਡੇਕ ਵੇਕਰ ਨੂੰ ਆਖਿਆ : ਇਹਨਾਂ ਵਿਚੋਂ ਕੁਛ ਐਸੇ ਬੱਚੇ ਹਨ ਜੁ ਆਲ ਇੰਡੀਆ ਲੇਵਲ ਉਤੇ ਆ ਗਏ ਹਨ, ਗੁਰਮੇਲ ਸਿੰਘ ਤੇ ਦਲਜੀਤ ਸਿੰਘ। ਇਹ ਜਲੰਧਰ ਦੇ ਸਪੋਰਟ ਸਕੂਲ ਵਿਚ ਸਿੱਖਿਆ ਪ੍ਰਾਪਤ ਕਰ ਰਹੇ ਹਨ।

ਏਸੇ ਸਮੇਂ ਮਹਾਰਾਜ ਬੀਰ ਸਿੰਘ ਜੀ ਸਤਿਗੁਰੂ ਜੀ ਨੂੰ ਮੱਥਾ ਟੇਕਣ ਆ ਗਏ। ਮਹਾਰਾਜ ਜੀ ਅਤੇ ਸ੍ਰੀ ਗੁਰਦੇਵ ਸਿੰਘ ਸਰੋਦ ਸ਼ਾਮੀਂ 4 ਵਜੇ ਦੀ ਗੱਡੀ ਤੇ ਲਖਨਊ ਵਿਚ ਸੰਗੀਤ ਸਮੇਲਨ ਦੀਆਂ ਤਿਆਰੀਆਂ ਹਿਤ ਜਾ ਰਹੇ ਹਨ।

## ਬੱਚਿਆਂ ਨੂੰ ਪ੍ਰੇਰਨਾ

ਖਿਡਾਰੀ ਬੱਚਿਆਂ ਵਲ ਧਿਆਨ ਕਰਕੇ ਸਤਿਗੁਰੂ ਜੀ ਨੇ ਫ਼ਰਮਾਇਆ : ਤੁਹਾਨੂੰ ਜਿਹੜੀ ਸ਼ੋਭਾ ਮਿਲੀ ਹੈ, ਅਤੇ ਜੋ ਅਖ਼ਬਾਰਾਂ ਵਿਚ ਚਰਚਾ ਹੋਈ ਹੈ ਇਹ ਤੁਹਾਡੇ ਇਸ ਸਾਤਵਿਕ ਪਹਿਰਾਵੇ ਤੋਂ ਹੀ ਮਿਲੀ ਹੈ, ਅਜੇ ਤੁਸਾਂ ਏਥੇ ਕਿਸੇ ਨੂੰ ਖੇਡ ਕੇ ਨਹੀਂ ਵਖਾਇਆ। ਲੁਧਿਆਣੇ ਦੀ ਖੇਤੀ ਬਾੜੀ ਯੂਨੀਵਰਸਿਟੀ ਵਿਚ ਖੇਡਦਿਆਂ ਲੋਕੀਂ ਸਿਰਫ਼ ਤੁਹਾਡੇ ਨਾਲ ਹੀ ਗੱਲਾਂ ਕਰਦੇ ਸਨ, ਤੁਹਾਡੇ ਇਹਨਾਂ ਵਿਸ਼ੇਸ਼ ਕੱਪੜਿਆਂ ਕਰਕੇ। ਤੁਹਾਡੇ ਵਾਂਙੂੰ ਹੀ ਭਾਰਤੀ ਅਤੇ ਖਾਸ ਕਰ ਨਾਮਧਾਰੀ ਵੇਸ਼ ਭੂਸ਼ਾ ਵਿਚ, ਸਾਡੇ ਦੋ ਬੱਚੇ ਅਮਰੀਕਾ ਦੇ ਲਾਸ ਏਂਜਲਸ ਵਿਚ ਰਹਿੰਦੇ ਹਨ। ਵਪਾਰ ਦਾ ਕੰਮ ਕਰਦੇ ਹਨ। ਉਹਨਾਂ ਨੂੰ ਬੜਾ ਮਾਣ ਹੈ ਅਪਣੇ ਪਹਿਰਾਵੇ ਤੇ। ਲੋਕ ਕਹਿੰਦੇ ਹਨ; ਇਹ ਕੋਈ ਰਾਜੇ ਹਨ ਭਾਰਤ ਦੇ।

ਸਤਿਗੁਰੂ ਜੀ ਨੇ ਮਹਾਰਾਜ ਜੀ ਦੇ ਲਖਨਊ ਵਿਚ ਜਹਾਜ਼ ਉਡਾਣਾ ਸਿੱਖਣ ਦੀ ਮਿਸਾਲ ਦਿਤੀ : ਹੋਰ ਸਿਖਿਆਰਥੀਆਂ ਨੇ ਮਹਾਰਾਜ ਜੀ ਨੂੰ ਕੰਡੋਂ ਪਿੱਛੋਂ ਮਖੌਲ ਤਾਂ ਕੀਤਾ ਕਿ ਇਹ ਹਵਾਈ ਜਹਾਜ਼ ਚਲਾ ਲੈਣਗੇ ? ਇਹ ਤਾਂ ਸਿਰਫ਼ ਆਸਾ ਦੀ ਵਾਰ ਹੀ ਲਾਉਣ ਜੋਗੇ ਹਨ ਪਰ ਜਦੋਂ ਮਹਾਰਾਜ ਜੀ ਇਨਸਟੀਚਿਊਟ ਤੋਂ ਬਾਹਰ ਆਏ ਤਾਂ ਮਖੌਲ ਕਰਨ ਵਾਲਿਆਂ ਨੂੰ ਪਤਾ ਲਗਾ ਕਿ ਮਹਾਰਾਜ ਤਾਂ ਉਹਨਾਂ ਤੋਂ ਸੀਨੀਅਰ ਹਨ। ਸੁ ਤੁਸਾਂ ਬੱਚਿਆਂ ਨੇ ਅਪਣੇ ਕੱਪੜਿਆਂ ਦਾ ਵਖਾਵਾ ਵੀ ਕਰਨਾ ਹੈ ਅਤੇ ਇਹਨਾਂ ਦਾ, ਅਪਣੇ ਫ਼ਨ ਵਿਚ ਪੁਖ਼ਤਾ ਹੋ ਕੇ, ਮਾਣ ਵੀ ਵਧਾਣਾ ਹੈ।

ਸਤਿਗੁਰੂ ਜੀ ਨੇ ਬੱਚਿਆਂ ਨੂੰ ਸਮਝਾਇਆ : ਹੁਣ ਤੁਸੀਂ ਜਿੰਨੀ ਬਾਣੀ ਕੰਠ ਕਰ ਲਓਗੇ, ਜਿੰਨੀਆਂ ਚੀਜ਼ਾਂ ਸਿਖ ਲਓਗੇ, ਯਾਦ ਕਰ ਲਓਗੇ, ਉਹ ਤੁਹਾਡੀਆਂ ਹੀ ਹੋ ਜਾਣਗੀਆਂ । ਅੱਜ ਅਸੀਂ ਭਾਵੇਂ ਕੁਛ ਚੇਤੇ ਕਰਨ ਦੀ ਕੋਸ਼ਸ਼ ਕਰੀਏ ਅੱਵਲ ਤਾਂ ਉਹ ਯਾਦ ਹੀ ਨਹੀਂ ਰਹਿੰਦਾ, ਜੇ ਹੋ ਜਾਵੇ ਤਾਂ ਜਲਦੀ ਭੁਲ ਜਾਂਦਾ ਹੈ । ਪਰ ਸਾਨੂੰ ਜੋ ਯਾਦ ਹੈ ਪਹਿਲਾਂ ਕੰਠ ਕੀਤਾ ਹੋਇਆ ਹੀ ਹੈ । ਇਸ ਲਈ ਹੋਣਹਾਰ ਬੱਚਿਓ, ਚੰਗੀਆਂ ਗੱਲਾਂ, ਚੰਗੇ ਸ਼ਬਦ ਅਤੇ ਚੰਗੇ ਗੁਣ ਸਿਖਦੇ ਰਿਹਾ ਕਰੋ—ਇਹੋ ਤੁਹਾਡੇ ਲਈ ਵਡੇਰੇ ਲਾਭ ਦੀ ਗੱਲ ਹੈ ।

ਬਚਨ ਜਾਰੀ ਰਖਦਿਆਂ, ਸਤਿਗੁਰਾਂ ਵਿਸ਼ਵ ਹਿੰਦੂ ਪਰਿਸ਼ਦ ਦੇ ਸਕੱਤਰ ਨੂੰ ਦੱਸਿਆ : ਇਕ ਲੜਕਾ ਜੋਗਾ ਸਿੰਘ ਹੈ ਜਿਸਨੇ 40-42 ਕਿਲੋ ਮੀਟਰ ਦੌੜਨਾ ਹੈ ਮੁਕਾਬਲੇ ਵਿਚ—ਉਹ ਏਨੀ ਲੰਮੀ ਦੌੜ ਵਿਚ ਪਾਣੀ ਵੀ ਨਹੀਂ ਪੀਂਦਾ । ਅਪਣੇ ਹੱਥੀਂ ਕਢਿਆ ਜਲ ਛਕਦਾ ਹੈ । ਉਹਦੇ ਨਾਲ ਦੇ ਰਾਹ ਵਿਚ ਤ੍ਰੇਹ ਤੋਂ ਪਾਣੀ ਮੰਗਦੇ ਹਨ ਜਾਂ ਲੋਕ ਰਾਹ ਵਿਚ ਲੈ ਕੇ ਖਲੋਤੇ ਹੁੰਦੇ ਹਨ ਪਰ ਜੋਗਾ ਸਿੰਘ, ਬਿਨਾ ਭੁਖ ਤੇਹ ਦੀ ਪਰਵਾਹ ਕੀਤੇ, ਦੌੜਦਾ ਚਲਾ ਜਾਂਦਾ ਹੈ । ਇਹ ਬੱਚੇ ਵੀ ਮਰਿਆਦਾ ਰਖਦੇ ਹਨ । ਨਲਕੇ ਦਾ ਪਾਣੀ ਨਹੀਂ ਪੀਂਦੇ, ਬਾਜ਼ਾਰ 'ਚੋਂ ਚੀਜ਼ਾਂ ਲੈਕੇ ਨਹੀਂ ਖਾਂਦੇ । ਫਲ ਵੀ ਧੋ ਕੇ ਵਰਤਦੇ ਹਨ ।

ਮਾਸਟਰ ਜੀ ਆਗਿਆ ਲੈਣ ਆਏ ਸਨ । ਆਪ ਨੇ ਸ੍ਰੀ ਸਤਿਗੁਰੂ ਜੀ ਨੂੰ ਦੱਸਿਆ : ਯੋਗੋਸਲਾਵੀਆ ਦੀ ਇਕ ਹਾਕੀ ਟੀਮ ਆਈ ਸੀ, ਉਸਨੇ ਉਚੇਚ ਨਾਲ ਸਾਡੇ ਬੱਚਿਆਂ ਨਾਲ ਖਲੋਕੇ ਫੋਟੋ ਖਿਚਵਾਈ । ਕਹਿਣ ਲਗੇ, ਅਪਣੇ ਦੇਸ ਦੇ ਅਖ਼ਬਾਰਾਂ ਰਸਾਲਿਆਂ ਵਿਚ ਛਾਪਾਂਗੇ । ਸਤਿਗੁਰੂ ਜੀ ਨੇ ਪੁੱਛਿਆ : ਉਹ ਫੋਟੋ ਸਾਡੇ ਪਾਸ ਵੀ ਹੈ ? ਦੱਸਿਆ ਗਿਆ ਕਿ ਪਤਾ ਯੋਯੋਸਲਾਵੀ ਟੀਮ ਪਾਸ ਹੈ, ਸਾਨੂੰ ਉਹ ਫੋਟੋ ਭੇਜ ਦੇਣਗੇ । ਮਾਸਟਰ ਜੀ ਨੇ ਕਿਹਾ : ਉਸ ਟੀਮ ਨੂੰ ਨਾਮਧਾਰੀ ਇਤਿਹਾਸ ਦੀ ਜਾਣਕਾਰੀ ਵੀ ਦਿਤੀ ਗਈ ਹੈ ।

## ਹਿੰਦੂ ਵਿਸ਼ਵ ਪਰਿਸ਼ਦ

ਪਰਿਸ਼ਦ ਦੇ ਸੰਗਠਨ ਮੰਤਰੀ ਸ੍ਰੀ ਡੇਕ ਵੇਕਰ ਨੇ ਪ੍ਰੋਗਰਾਮ ਦੇ ਕਾਗਜ਼ ਪੇਸ਼ ਕਰਦਿਆਂ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਆਪ ਜੀ ਕਿਰਪਾ ਪੂਰਵਕ, 25-26 ਜਨਵਰੀ 1979 ਤੋਂ ਇਲਾਹਾਬਾਦ ਵਿਚ ਹੋ ਰਹੀ ਹਿੰਦੂ ਵਿਸ਼ਵ ਪਰਿਸ਼ਦ ਦੀ ਇਕੱਤਰਤਾ ਸਮੇਂ ਜ਼ਰੂਰ ਦਰਸ਼ਨ ਦੇਣ । ਏਸੇ ਸਮੇਂ ਸਕੱਤਰ ਤਰਸੇਮ ਸਿੰਘ ਨੇ ਸਤਿਗੁਰੂ ਜੀ ਨੂੰ ਸੂਚਤ ਕੀਤਾ ਕਿ ਇਹਨੀਂ ਦਿਨੀਂ ਹੀ "ਜੀਵਨ ਨਗਰ ਸਥਾਪਨਾ ਦਿਵਸ" ਦਾ ਮੇਲਾ ਹੈ ਜਿਸ ਵਿਚ ਹਜ਼ੂਰ ਦੇ ਦਰਸ਼ਨ ਅਤਿਅੰਤ ਲੁੜੀਂਦੇ ਹਨ । ਸ੍ਰੀ ਡੇਕ ਵੇਕਰ ਨੇ ਸਨਿੱਮਰ ਅਰਜ਼ ਕੀਤੀ : ਅਸੀਂ ਤਾਂ ਜੀ ਆਪ ਜੀ ਵਾਸਤੇ ਕਈ ਸਮਾਗਮਾਂ-ਸਭਾਵਾਂ ਆਦਿ ਦੀ ਪ੍ਰਧਾਨਗੀ ਸੋਚੀ ਬੈਠੇ ਸਾਂ । ਸਤਿਗੁਰੂ ਜੀ ਨੇ ਅਪਣੀ ਮਜਬੂਰੀ ਦੱਸੀ । ਨਾਲ ਹੀ ਆਖਿਆ : ਅਸੀਂ ਤਾਂ ਜੁ ਆਹ (ਖਿਡਾਰੀ ਤਿਆਰ ਕਰਨ ਵਾਲਾ) ਕੰਮ ਕਰਦੇ ਹਾਂ ਇਹ ਵਿਸ਼ਵ ਹਿੰਦੂ ਪਰਿਸ਼ਦ ਦਾ ਹੀ ਕਾਰਜ ਕਰਦੇ ਹਾਂ ।

ਇਸ ਮੌਕੇ ਆਪ ਜੀ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਯਾਦ ਆਈ। ਬਚਨ ਕੀਤਾ : ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਪੈਸੇ ਦੀ ਕਮੀ ਤੇ ਨਹੀਂ। ਰਕਮਾਂ ਦਾ ਕੋਈ ਪਾਰਾਵਾਰ ਤੇ ਨਹੀਂ ਪਰ ਸਿੱਖਾਂ ਦੀ ਅਜਿਹੀ ਟੀਮ ਤਿਆਰ ਕਰਨੀ ਉਸ ਦੀ ਸੋਚ ਵਿਚ ਨਹੀਂ। ਹੱਸਦੇ ਹੋਏ ਆਖਣ ਲਗੇ : ਓਥੇ ਤਾਂ ਸਿਆਸਤ ਹੀ ਸਾਹ ਨਹੀਂ ਲੈਣ ਦਿੰਦੀ।

ਸ੍ਰੀ ਡੇਕ ਵੇਕਰ ਨੇ ਸਤਿਗੁਰੂ ਜੀ ਨੂੰ ਦੱਸਿਆ ਕਿ ਹਿੰਦੂ ਪਰਿਸ਼ਦ ਦੇ ਪਹਿਲੇ ਸੰਗਠਨ ਮੰਤਰੀ 73 ਵਰ੍ਹਿਆਂ ਦੇ ਹਨ ਅਤੇ ਉਨ੍ਹਾਂ ਦੇ ਮਾਤਾ ਜੀ 103 ਸਾਲ ਦੀ ਆਯੂ ਵਿਚ ਅਜੇ ਵੀ ਜੀਉਂਦੇ ਹਨ।

ਸੱਚੇ ਪਾਤਸ਼ਾਹ ਜੀ ਨੂੰ ਤੁਰਤ ਸੰਤ ਹੀਰਾਦਾਸ ਜੀ ਚਿੱਟੀ (ਜਲੰਧਰ) ਵਾਲੇ ਯਾਦ ਆ ਗਏ : ਹੀਰਾਦਾਸ ਜੀ ਚਿੱਟੀ 120 ਸਾਲ ਦੇ ਹੋਕੇ ਗੁਜ਼ਰੇ ਹਨ ਅਤੇ ਸਤਿਗੁਰੂ ਜੀ ਨੇ ਮੇਰੇ ਜ਼ਿਮੇ ਲਾਇਆ ਕਿ ਮੈਂ ਉਨ੍ਹਾਂ ਦੇ ਜਾਨਸ਼ੀਨ ਨੂੰ ਛੇਤੀ ਹੀ ਜਾਕੇ ਮਿਲਾਂ, ਉਹ ਵੀ 103 ਸਾਲ ਦੇ ਹਨ ਅਤੇ ਅਜੇ ਤਕੜੇ ਹਨ। ਉਹ ਅਪਣੇ ਹੱਥੀਂ "ਕੂਕਾ" ਅਖ਼ਬਾਰ ਵੇਚਿਆ ਕਰਦੇ ਸਨ ਜੋ ਉਹਨੀਂ ਦਿਨੀਂ ਦੇਸ਼ ਭਗਤਕ ਸਰਗਰਮੀਆਂ ਦਾ ਨਿਰਭੈ ਬੁਲਾਰਾ ਸੀ।

ਡੇਕ ਵੇਕਰ ਜੀ ਨੂੰ ਯਕੀਨ ਦੁਆਇਆ ਗਿਆ ਕਿ ਉਨ੍ਹਾਂ ਦੇ ਸੰਮੇਲਨ ਤੇ ਨਾਮਧਾਰੀਆਂ ਦੇ ਪ੍ਰਤੀਨਿਧ ਅਵੱਸ਼ ਭੇਜੇ ਜਾਣਗੇ। ਸ੍ਰੀ ਹੰਸਪਾਲ ਦੀ ਡਿਊਟੀ ਲਗੀ ਕਿ ਉਹ ਸ੍ਰੀ ਭੁਪਿੰਦਰ ਸਿੰਘ ਭੁਰਜੀ, ਸ੍ਰੀ ਨਰਿੰਦਰ ਸਿੰਘ ਮੰਡੀ, ਸ੍ਰੀ ਸਵਰਨ ਸਿੰਘ ਸਨੇਹੀ ਤੇ ਕੁਛ ਹੋਰ ਬੰਦੇ ਪ੍ਰਯਾਗ ਭੇਜੇ ਇਹਨਾਂ ਦੇ ਸਮੇਲਨ ਤੇ।

ਸ੍ਰੀ ਡੇਕ ਵੇਕਰ ਨੇ ਚੇਤੇ ਕੀਤਾ ਕਿ ਪੰਡਰ ਪੁਰ ਵਿਖੇ ਵਿਸ਼ਵ ਹਿੰਦੂ ਪਰਿਸ਼ਦ ਦਾ ਉਦਘਾਟਨ ਸ੍ਰੀ ਸਤਿਗੁਰੂ ਜੀ ਨੇ ਹੀ ਕੀਤਾ ਸੀ, ਕਿਤੇ ਅਲਾਹਬਾਦ ਵਿਖੇ ਵੀ ਅਜਿਹੇ ਦਰਸ਼ਨ ਹੋ ਜਾਂਦੇ !

ਮਾ: ਨਿਹਾਲ ਸਿੰਘ ਜੀ ਨੇ ਮੈਨੂੰ ਦੱਸਿਆ ਕਿ ਹਾਕੀ ਟੀਮ ਦੇ ਬੱਚੇ ਕੱਲ੍ਹ ਸ਼ਾਮ ਤਕ ਭੈਣੀ ਸਾਹਿਬ ਪਹੁੰਚ ਜਾਣਗੇ।

## ਨਾਮਧਾਰੀ ਟ੍ਰੈਵਲਜ਼ ਵਿਖੇ

4.30 ਵਜੇ ਸ਼ਾਮ ਤਕ ਸ੍ਰੀ ਸਤਿਗੁਰੂ ਜੀ ਨੇ ਉਪਰਲੇ ਹਾਲ ਵਿਚ ਬੈਠਕੇ ਦਰਸ਼ਨ ਦਿਤੇ। ਫਿਰ ਆਪ ਜੀ ਪਦਮ ਸਿੰਘ ਰੋਡ, ਕਰੋਲਬਾਗ, ਸ੍ਰੀ ਗੁਰਭਜਨ ਸਿੰਘ ਸਾਬਕਾ ਨਿਜੀ ਸਕੱਤਰ ਦੇ ਦਫ਼ਤਰ "ਨਾਮਧਾਰੀ ਟ੍ਰੈਵਲਜ਼" ਵਿਖੇ ਪਧਾਰੇ। ਮਾਤਾ ਜੀ, ਸੇਠ ਜੀ, ਪੂਰਬਾ, ਸ: ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਅਤੇ ਹੋਰ ਵੀ ਕਈ ਸਿੰਘ ਨਾਲ ਸਨ।

ਇਹ ਜਗਹ 39 × 39 ਫੁਟ ਹੈ ! ਨਵਾਂ ਹੀ ਮਕਾਨ ਬਣਿਆ ਹੈ। ਸ: ਹਰਵਿੰਦਰ ਸਿੰਘ ਨੇ ਇਸਦੇ ਮਾਲਕ ਨਾਲ ਵੀ ਜਾਣ ਪਛਾਣ ਕਰਵਾਈ। ਸੱਚੇ ਪਾਤਸ਼ਾਹ ਇਕ ਸੁੰਦਰ ਕੁਰਸੀ ਤੇ ਸੁਸੱਜਿਤ ਸਨ ਕਿ ਗੁਰਭਜਨ ਸਿੰਘ ਨੇ ਟਿਕ ਥਾਲ ਵਿਚ ਭੇਟਾ ਧਰ ਕੇ ਸੇਠ ਤਰਲੋਕ ਸਿੰਘ ਦੁਆਰਾ ਮੱਥਾ ਟਿਕਾਇਆ।

ਮੈਂ ਤਾਂ ਏਥੋਂ ਹੀ, ਆਗਿਆ ਲੈਕੇ ਘਰ ਨੂੰ ਆ ਗਿਆ। ਜਦੋਂ ਕਿ ਸ੍ਰੀ ਸਤਿਗੁਰੂ ਜੀ ਤੇ ਮਾਤਾ ਜੀ ਦਾ ਪ੍ਰੋਗਰਾਮ ਹੈ ਜੀਵਨ ਨਗਰ ਅਤੇ ਸ੍ਰੀ ਭੈਣੀ ਸਾਹਿਬ ਦੀਆਂ ਗਊਆਂ ਮੱਝਾਂ ਲਈ, ਸਿਆਲੋਂ ਬਚਾਣ ਲਈ ਝੁੱਲ, ਗਾਨੀਆਂ, ਮਖੇਰਨੇ ਅਤੇ ਬੁਰਸ਼ ਆਦਿ ਖ਼ਰੀਦਣ ਦਾ।

ਮਾਲੂਮ ਹੋਇਆ ਹੈ ਠਾਕੁਰ ਦਲੀਪ ਸਿੰਘ ਜੀ ਕੱਲ ਦੇ ਹੀ ਬੈਂਕੋਕ (ਥਾਈਲੈਂਡ) ਵਾਸਤੇ ਹਵਾਈ ਜਹਾਜ਼ ਤੇ ਚਲੇ ਗਏ ਹਨ।

ਲੰਗਰ ਦੀ ਸੇਵਾ ਸਦਾ ਵਾਂਗ ਬੀਬੀ ਸੁਰਜੀਤ ਕੌਰ, ਮਾਤਾ ਇੰਦਰ ਕੌਰ, ਬੀਬੀ ਪ੍ਰੀਤਮ ਕੌਰ, ਬੀਬੀ ਕਿਰਪਾਲ ਕੌਰ ਅਤੇ ਬੀਬੀ ਮਾਇਆ ਨੇ ਕੀਤੀ।

## ਸ੍ਰੀ ਸਤਿਗੁਰੂ ਜੀ ਦਾ ਥਾਈ ਦੇਸ਼ ਦਾ 54ਵਾਂ ਦੌਰਾ
## 8 ਦਸੰਬਰ 1978, ਬੁੱਧਵਾਰ

### ਪ੍ਰਸਥਾਨ ਲਈ ਤਿਆਰੀਆਂ

ਅੱਜ ਸ੍ਰੀ ਸਤਿਗੁਰੂ ਜੀ ਨੇ ਆਪਣੇ ਜਥੇ ਸਮੇਤ ਦਿੱਲੀਓਂ ਥਾਈਲੈਂਡ (ਸਿਆਮ) ਦੀ ਰਾਜਧਾਨੀ ਬੈਂਕੋਕ ਪਹੁੰਚਣਾ ਹੈ। ਇਸ ਵਾਰ ਦਾ ਮੇਲਾ ਬੀਬੀ ਸੁਰਜੀਤ ਕੌਰ ਸਪੁਤਰੀ ਸੇਠ ਫੂਲਾ ਸਿੰਘ ਚਾਵਲਾ ਅਤੇ ਸੁਪਤਨੀ ਸਵਰਗਵਾਸੀ ਸੇਠ ਦਰਸ਼ਨ ਸਿੰਘ ਗੋਰੋਵਾੜਾ ਵਲੋਂ ਹੈ।

ਅੱਧੀ ਰਾਤ ਤੋਂ ਛੇਤੀ ਪਿੱਛੋਂ 1/6B ਪੂਸਾ ਰੋਡ ਨਵੀਂ ਦਿੱਲੀ ਵਿਖੇ ਸ੍ਰੀ ਸਤਿਗੁਰੂ ਜੀ ਅਤੇ ਨਾਲ ਜਾਣ ਵਾਲੇ ਜਥੇ ਦਾ, ਇਸ਼ਨਾਨ ਪਾਣੀ ਕਰਨਾ-ਕਰਵਾਣਾ ਜਾਰੀ ਹੋ ਗਿਆ, ਕਿਉਂਕਿ ਜਹਾਜ਼ ਨੇ ਸਵੇਰੇ 6.15 ਤੇ ਉੜਾਨ ਭਰਨੀ ਸੀ।

ਜਿਨ੍ਹਾਂ ਵਿਅਕਤੀਆਂ ਨੇ, ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਅੱਜ ਦਾ ਹਵਾਈ ਸਫ਼ਰ ਕਰਨਾ ਸੀ ਉਹ ਜਾਂ ਤਾਂ ਬੀਤੀ ਰਾਤ ਦੇ ਸੇਠ ਤਰਲੋਕ ਸਿੰਘ ਦੀ ਕੋਠੀ ਪਹੁੰਚ ਚੁਕੇ ਸਨ ਜਾਂ ਸਵੇਰੇ ਸਵੇਰੇ ਪਾਲਮ ਏਅਰ ਪੋਰਟ ਤੇ ਪਹੁੰਚ ਜਾਣਗੇ। ਪਾਸ ਪੋਰਟ ਨਾਲ ਸੰਬੰਧਤ ਮਸਲਿਆਂ ਨੂੰ ਸ੍ਰੀ ਗੁਰਭਜਨ ਸਿੰਘ ਨਾਮਧਾਰੀ ਟ੍ਰੈਵਲਜ਼ ਨੇ ਨਜਿਠਿਆ, ਸਵਾਰੀਆਂ ਤਾਂ ਸਿਰਫ਼ ਹਵਾਈ ਉਡਾਰੀ ਦਾ 'ਕਸ਼ਟ' ਹੀ ਸਹਿਣਾ ਹੈ। ਇਸ ਵਾਰ ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਦਾ ਇਕ ਰੁਕਨ, ਸ੍ਰੀ ਸੰਤੋਖ ਸਿੰਘ ਸਾਜਨ ਵੀ ਨਾਲ ਜਾ ਰਿਹਾ ਹੈ, ਪਰ ਆਪਣੇ ਖ਼ਰਚ ਤੇ। ਉਸਨੇ ਦੱਸਿਆ ਹੈ ਕਿ ਐਤਕਾਂ ਕੇਵਲ 2750/-ਹੀ ਆਉਣ ਜਾਣ ਦੀ ਟਿਕਟ ਤੇ ਖ਼ਰਚ ਆਏ ਹਨ, ਪ੍ਰਤੀ ਵਿਅਕਤੀ। ਏਸ਼ੀਅਨ ਗੇਮਾਂ (ਏਸ਼ੀਆ ਦੇ ਦੇਸਾਂ ਦੀਆਂ ਖੇਡਾਂ) ਵੀ ਕੱਲ ਤੋਂ ਬੈਂਕੋਕ ਵਿਖੇ ਜਾਰੀ ਹੋਣ ਵਾਲੀਆਂ ਹਨ, ਸ਼ਾਇਦ ਉਨ੍ਹਾਂ ਕਾਰਨ ਕੁਛ ਰਿਆਇਤੀ ਭਾੜਾ ਹੋਵੇ।

ਮੈਨੂੰ ਸ: ਹਰਵਿੰਦਰ ਸਿੰਘ ਹੰਸਪਾਲ ਸਵੇਰੇ 5 ਵਜੇ ਘਰੋਂ ਲੈਣ ਵਾਸਤੇ ਆ ਗਏ। ਸ੍ਰੀ ਸਤਿਗੁਰੂ ਜੀ ਨੇ ਮੈਨੂੰ ਨਾਲ ਲੈ ਜਾਣ ਲਈ ਆਗਿਆ ਕੀਤੀ ਹੋਈ ਸੀ। ਅਸੀਂ 5.30 ਤੇ ਪਾਲਮ ਏਅਰ ਪੋਰਟ ਤੇ ਪੁਜੇ। ਅੱਗੇ ਕਾਫ਼ੀ ਗਿਣਤੀ ਵਿਚ ਵਿਦਾ

ਕਰਨ ਅਤੇ ਵਿਦਾ ਹੋਣ ਵਾਲੇ ਵਿਅਕਤੀ ਮੌਜੂਦ ਸਨ । ਗੁਰੂ ਪਰਵਾਰ ਦੇ ਮੈਂਬਰ ਤਾਂ ਪਹਿਲਾਂ ਤੋਂ ਹੀ ਉਪਸਥਿਤ ਸਨ ਪਰ ਸ੍ਰੀ ਸਤਿਗੁਰੂ ਜੀ ਤਾਂ ਪੂਰੇ 6 ਵਜੇ ਹੀ ਏਅਰ ਪੋਰਟ ਤੇ ਪਧਾਰੇ ।

ਵਜ਼ਨ ਜੁਖਾਈ, ਚੈਕਿੰਗ ਆਦਿ ਪਿੱਛੋਂ ਜਦ ਅਸੀਂ ਲੁਫਥੰਸਾ ਡੀ. ਸੀ. 10 ਪਾਸ ਪੁੱਜੇ ਤਾਂ ਜਹਾਜ਼ ਦੇ ਪੱਖੇ ਘੂਕ ਰਹੇ ਸਨ । ਸ਼ਾਇਦ ਅਸੀਂ 10-15 ਮਿੰਟ ਲੇਟ ਸਾਂ ।

ਸ੍ਰੀ ਸਤਿਗੁਰੂ ਜੀ, ਮਾਤਾ ਜੀ ਤੇ ਸ: ਸੁਰਿੰਦਰ ਸਿੰਘ ਮਨਚੰਦਾ ਪਹਿਲੇ ਦਰਜੇ ਦੀਆਂ ਸੀਟਾਂ ਹੋਣ ਕਰਕੇ ਅੱਗੇ ਬੈਠੇ ਹੋਏ ਸਨ ਪਰ ਅਸੀਂ ਬਾਕੀ ਦੇ ਨਾਨ ਸਮੋਕਰਜ਼ (ਸਿਗਰਟ ਨਾ ਪੀਣ ਵਾਲਿਆਂ) ਵਿਚ । ਹਵਾਈ ਜਹਾਜ਼ ਵਿਚ, ਸ੍ਰੀ ਸਤਿਗੁਰੂ ਜੀ ਨਾਲ, ਹੇਠ ਲਿਖੇ ਸਰੀਰ ਉਡਦੇ ਜਾ ਰਹੇ ਹਨ :

1. ਸ੍ਰੀ ਮਾਤਾ ਚੰਦ ਕੌਰ ਜੀ
2. ਬੀਬਾ ਸਾਹਿਬ ਕੌਰ ਜੀ
3. ਠਾਕੁਰ ਉਦੇ ਸਿੰਘ ਜੀ
4. ਸੰਤ ਮਹਿੰਦਰ ਸਿੰਘ ਪੂਰਬਾ, ਨਿਜੀ ਸੇਵਕ
5. ਸੰਤ ਤਰਸੇਮ ਸਿੰਘ ਨਿਜੀ ਸਕੱਤਰ
6. ਪੰਡਿਤ ਗੋਪਾਲ ਸਿੰਘ
7. ਸ੍ਰੀ ਮਨਚੰਦਾ
8. ਬੀਬੀ ਹਰਮੀਤ ਕੌਰ ਸੁਪਤਨੀ ਮਨਚੰਦਾ
9. ਬੀਬੀ ਨਰਿੰਦਰ ਉਸਤਾਨੀ ਬੀਬਾ ਜੀ
10. ਸ੍ਰੀ ਸੰਤੋਖ ਸਿੰਘ ਸਾਜਨ ਅਤੇ
11. ਪ੍ਰੀਤਮ ਸਿੰਘ ਕਵੀ (ਇਹਨਾਂ ਸਤਰਾਂ ਦਾ ਲੇਖਕ)

## ਬੈਂਕੋਕ ਵਿਖੇ ਸੁਆਗਤ

ਥਾਈਲੈਂਡ ਦੇ ਵਕਤ (ਭਾਰਤ ਤੋਂ ਡੇਢ ਘੰਟਾ ਅੱਗੇ) 11 ਵਜੇ ਲੁਫਥੰਸਾ ਬੈਂਕੋਕ ਦੇ ਹਵਾਈ ਅੱਡੇ ਡੌਨ ਮੋਂਗ ਤੇ ਜਾ ਉਤਰਿਆ । ਏਅਰ ਪੋਰਟ ਦੇ ਬਾਹਰ, ਸ੍ਰੀ ਸਤਿਗੁਰੂ ਜੀ ਦੇ ਸੁਆਗਤ ਅਰਥ ਨਾਮਧਾਰੀ ਸਾਧ ਸੰਗਤ ਵਡੀ ਗਿਣਤੀ ਵਿਚ ਹਾਜ਼ਰ ਹੈ । ਸਧਰਾਈਆਂ ਅੱਖਾਂ, ਧੜਕਦੇ ਦਿਲਾਂ ਅਤੇ ਪੂਰਨ ਉਤਸਾਹ ਨਾਲ । ਸਤਿਗੁਰੂ ਜੀ, ਮਾਤਾ ਜੀ ਅਤੇ ਠਾਕੁਰ ਉਦੇ ਸਿੰਘ ਜੀ ਤਾਂ ਛੇਤੀ ਹੀ ਸੁਆਗਤ-ਕਰਤਿਆਂ ਨੂੰ ਕਿਰਤਾਰਥ ਕਰਨ ਬਾਹਰ ਜਾ ਪਹੁੰਚੇ । ਮਹਿਕਮਾ ਟੂਰਿਜ਼ਮ ਦੇ ਦੋ ਵਡੇ ਅਧਿਕਾਰੀ ਤਾਂ ਜਹਾਜ਼ ਦੇ ਕੋਲ ਤਕ ਪਹੁੰਚੇ ਹੋਏ ਸਨ । ਏਥੇ ਬਾਹਰ ਟ੍ਰੈਫਿਕ ਪੁਲਿਸ ਵਾਲੇ ਸਤਿਗੁਰੂ ਜੀ ਦੇ ਸਤਿਕਾਰ ਹਿਤ ਅਪਣੀ ਗੱਡੀ ਅੱਗੇ ਲਗਾ ਕੇ ਚਲੇ । ਇੰਜ ਹੀ ਪਿੱਛੇ ਰਹੀਆਂ ਗੱਡੀਆਂ ਨੂੰ ਵੀ ਟ੍ਰੈਫਿਕ ਪੁਲਿਸ ਦੀ ਸਹਾਇਤਾ ਮਿਲੀ ।

ਸੇਠ ਤਰਲੋਕ ਸਿੰਘ ਹੁਰਾਂ ਦੇ ਸਪੁਤਰਾਂ, ਸੋਹਣ ਸਿੰਘ, ਭੁਪਿੰਦਰ ਸਿੰਘ, ਸ: ਸੁਰਜੀਤ ਸਿੰਘ ਯੂਨੀਕੋ ਅਤੇ ਸ: ਅਜੀਤ ਸਿੰਘ ਆਦਿ ਨੇ ਭਾਰਤੋਂ ਆਏ ਸਰੀਰਾਂ ਦਾ ਸਾਮਾਨ ਥਾਂ ਸਿਰ ਪੁਚਾਇਆ ।

ਸ੍ਰੀ ਭੁਪਿੰਦਰ ਸਿੰਘ ਚਾਵਲਾ ਨੇ ਇਸ ਦੇਸ਼ ਦੀ ਇਕ ਬਹੁਤ ਵਧੀਆ ਖ਼ਬਰ ਸੁਣਾਈ ਹੈ ਕਿ ਥਾਈਲੈਂਡ ਦੇ ਬਾਦਸ਼ਾਹ ਦੇ ਟਿੱਕਾ ਰਾਜ ਕੁਮਾਰ ਦੇ ਘਰ ਇਕ ਪੁੱਤਰੀ ਹੋਈ ਹੈ, ਕੱਲ੍ਹ। ਬਾਦਸ਼ਾਹ ਦਾ ਜਨਮ ਦਿਨ ਵੀ ਏਸੇ ਮਹੀਨੇ ਦੀ 15 ਤਾਰੀਖ਼ ਨੂੰ ਹੈ। ਏਸ਼ੀਅਨ ਗੇਮਜ਼ ਦਾ ਆਰੰਭ ਵੀ 9.12.78 ਨੂੰ ਬਾਦਸ਼ਾਹ ਵਲੋਂ ਹੋਣਾ ਹੈ ਅਤੇ ਇਨ੍ਹਾਂ ਸੁਅਵਸਰਾਂ ਸਮੇਂ ਹੀ ਸ੍ਰੀ ਸਤਿਗੁਰੂ ਜੀ ਦੇ ਪਤਿਤ ਪਾਵਨ ਦਰਸ਼ਨ ਵੀ ਨਸੀਬ ਹੋ ਰਹੇ ਹਨ।

## ਚਾਵਲਾ ਸੇਠ ਦੇ ਬੰਗਲੇ ਵਿਚ

ਅਸੀਂ ਇਕ ਵਜੇ ਦੇ ਕਰੀਬ ਬੈਂਕੋਕ ਦੀ ਵੱਡੀ ਸੜਕ ਸੁਖੁਮਵਿਟ ਰੋਡ ਤੇ ਸਥਿਤ ਸੇਠ ਤਰਲੋਕ ਸਿੰਘ ਦੇ ਬੰਗਲੇ ਪਹੁੰਚੇ। ਬੀਬੀ ਮਹਿੰਦਰ ਕੌਰ ਸਿਠਾਣੀ ਸੇਠ ਤਰਲੋਕ ਸਿੰਘ ਨੇ 10–15 ਹੋਰ ਭੈਣਾਂ ਨਾਲ ਸਾਡਾ ਸੁਆਗਤ ਕੀਤਾ ਅਤੇ ਚਾਅ ਵਿਚ ਭਰੀ ਹੋਈ ਨੇ ਆਖਿਆ : ਪੰਡਿਤ ਜੀ, ਕਵੀ ਜੀ ਇਕ ਕਮਰੇ ਵਿਚ, ਦੂਜੇ ਵਡੇ ਕਮਰੇ ਵਿਚ ਤਰਸੇਮ ਸਿੰਘ ਜੀ, ਪੂਰਬਾ ਜੀ ਤੇ ਸਾਜਣ ਜੀ ਟਿਕਣਗੇ। ਸੱਚੇ ਪਾਤਸ਼ਾਹ ਜੀ, ਮਾਤਾ ਜੀ, ਬੀਬਾ ਜੀ ਤੇ ਠਾਕੁਰ ਜੀ ਨੂੰ ਉਹਨਾਂ ਦੇ ਕਮਰੇ ਉਡੀਕ ਰਹੇ ਹਨ, ਅੱਗੇ ਸਤਿਗੁਰੂ ਦੀ ਰਜ਼ਾ!

## ਕਰਨ ਦਰਸ਼ਨ (ਫੋਨ ਦੁਆਰਾ ਬਚਨ)

ਥੋੜੇ ਚਿਰ ਪਿੱਛੋਂ ਫੋਨ ਦੀ ਘੰਟੀ ਖੜਕੀ। ਕਿਸੇ ਨੇ ਮੈਨੂੰ ਆਖਿਆ : ਕਵੀ ਜੀ ਤੁਹਾਡਾ ਫੋਨ ਹੈ। ਜਾਕੇ ਚੋਂਗਾ ਚੁੱਕਿਆ ਤਾਂ ਥਾਈਲੈਂਡ ਦੀ ਸੰਗਤ ਦੇ ਪ੍ਰਧਾਨ ਜਸਪਾਲ ਸਿੰਘ ਹੁਰਾਂ ਸਤਿ ਸ੍ਰੀ ਅਕਾਲ ਬੁਲਾਈ ਤੇ ਕਹਿਆ : ਸੱਚੇ ਪਾਤਸ਼ਾਹ ਜੀ ਨੂੰ ਸੁਣੋ। ਸਤਿਗੁਰੂ ਜੀ ਨੇ ਕਿਰਪਾ ਕੀਤੀ : ਆ ਗਏ ਓ! ਚੰਗਾ ਫਿਰ ਛੋਟੀ ਟੇਪਰਿਕਾਰਡ ਲੈ ਕੇ ਜਲਦੀ ਆ ਜਾਓ।

ਸਤਿਗੁਰੂ ਜੀ ਨੇ ਏਅਰਪੋਰਟ ਤੋਂ ਸਿੱਧਿਆਂ ਆਕੇ ਡੇਰਾ ਹੀ ਬੀਬੀ ਸੁਰਜੀਤ ਕੌਰ ਕੇ ਘਰ ਲਗਾ ਲਿਆ, ਜਿਹੜਾ ਪਰਵਾਰ ਮੇਲਾ ਕਰਵਾ ਰਿਹਾ ਸੀ। ਹੁਣ ਬੈਂਕੋਕ ਦੀ ਸਾਰੀ ਸੰਗਤ ਦਾ ਕੇਂਦਰੀ ਨੁਕਤਾ ਬੀਬੀ ਸੁਰਜੀਤ ਕੌਰ ਕਾ ਘਰ ਹੋ ਗਿਆ।

## ਬੀਬੀ ਸੁਰਜੀਤ ਦੇ ਬੰਗਲੇ

1.30 ਵਜੇ ਅਸੀਂ ਬੀਬੀ ਸੁਰਜੀਤ ਕੌਰ (ਸੇਠ ਤਰਲੋਕ ਸਿੰਘ ਜੀ ਦੀ ਭੈਣ) ਕੇ ਗ੍ਰਹਿ ਪਹੁੰਚੇ ਤਾਂ ਅੱਗੇ ਬੀਬੀਆਂ ਦਾ ਇਕ ਤਕੜਾ ਝੁਰਮਟ ਲੰਗਰ ਪਾਣੀ ਦੀ ਸੇਵਾ ਵਿਚ ਜੁਟਿਆ ਖੜਾ ਸੀ। ਸਾਧ ਸੰਗਤ ਪ੍ਰਸ਼ਾਦ ਛਕ-ਛਕਾ ਰਹੀ ਸੀ। ਸ੍ਰੀ ਸਤਿਗੁਰੂ ਜੀ ਨੇ ਇਸ਼ਨਾਨ ਕਰ ਲਿਆ ਸੀ ਅਤੇ ਅਪਣੇ ਪਰਵਾਰ ਨਾਲ ਪ੍ਰਸ਼ਾਦ ਛਕਣ ਵਾਸਤੇ ਇਕ ਕਮਰਾ ਨਿਵਾਜ ਰਹੇ ਸਨ।

### ਸੇਠ ਮੋਹਰ ਸਿੰਘ ਚਾਵਲਾ ਕੇ ਘਰ

ਸਾਧ ਸੰਗਤ ਨਾਲ ਨਿਕੇ ਨਿਕੇ ਬਚਨ ਬਿਲਾਸ ਕਰਦਿਆਂ 5.15 ਸ਼ਾਮੀ ਸੇਠ ਮੋਹਰ ਸਿੰਘ ਚਾਵਲਾ, ਜੁ 29.11.78 ਨੂੰ ਹਾਰਟ ਫੇਲ ਹੋ ਜਾਣ ਕਾਰਨ ਗੁਰਪੁਰੀ ਸਿਧਾਰ ਗਏ ਸਨ, ਦੇ ਘਰ, ਪਰਵਾਰ ਨਾਲ ਹਿਤ ਪ੍ਰਗਟਾਉਣ ਲਈ ਪਧਾਰੇ। ਪਰਵਾਰ ਨੂੰ ਰੱਬੀ ਰਜ਼ਾ ਵਿਚ ਰਾਜ਼ੀ ਰਹਿਣ ਦਾ ਉਪਦੇਸ਼ ਦੇ ਕੇ ਫਿਰ ਸੋਇ ਅਸੋਕ ਵਿਖੇ ਨਾਮਧਾਰੀ ਧਰਮਸਾਲਾ ਨੂੰ ਕਿਰਤਾਰਥ ਕੀਤਾ।

### ਧਰਮਸਾਲਾ ਸੋਇ ਅਸੋਕ

ਸੱਚੇ ਪਾਤਸ਼ਾਹ ਜੀ ਦੇ ਧਰਮਸਾਲਾ ਵਿਚ ਪਧਾਰਦਿਆਂ ਹੀ ਪੰਡਿਤ ਜੀ ਦੁਆਰਾ ਅਰਦਾਸ ਹੋਕੇ ਸਮੁਚੀ ਸਾਧ ਸੰਗਤ ਦਾ ਇਕ ਘੰਟੇ ਦਾ ਨਾਮ ਸਿਮਰਨ ਜਾਰੀ ਹੋ ਗਿਆ। ਇਕ ਘੰਟਾ ਸਿਮਰਨ ਹੋਕੇ ਅਰਦਾਸ ਕੀਤੀ ਗਈ ਤਾਂ ਸੰਤ ਮਹਿੰਦਰ ਸਿੰਘ ਨਾਈਲਕ ਗੁਰੂ ਕੇ ਪ੍ਰੇਮੀ ਨੇ ਸ਼ਬਦ ਲਿਆ :

ਦਰਸਨ ਦੇਖਿ ਜੀਵਾ ਗੁਰ ਤੇਰਾ।
ਪੂਰਨ ਕਰਮ ਹੋਇ ਪ੍ਰਭ ਮੇਰਾ।

ਫਿਰ ਸੰਤ ਜਗਜੀਤ ਸਿੰਘ ਆਜ਼ਾਦ, ਸ: ਪ੍ਰਿਤਪਾਲ ਸਿੰਘ, ਸੰਤ ਸਵਰਨ ਸਿੰਘ, ਸੰਤ ਜਸਬੀਰ ਸਿੰਘ, ਸੰਤ ਹਰਭਜਨ ਸਿੰਘ, ਸੰਤ ਜਸਵੰਤ ਸਿੰਘ ਵਲੋਂ ਅਤੇ ਸੰਤ ਇਕਬਾਲ ਸਿੰਘ-ਕਿਰਪਾਲ ਸਿੰਘ ਮਨਚੰਦਾ ਅਤੇ ਸੰਤ ਅਮਰ ਸਿੰਘ ਗੁਲਾਟੀ ਵਲੋਂ ਦੋ ਸ਼ਬਦਾਂ ਦਾ ਕੀਰਤਨ ਹੋਇਆ :

1. ਗੁਰ ਸਮਾਨ ਤੀਰਥ ਨਹੀ ਕੋਇ।
2. ਧੰਨ ਸੁ ਵੇਲਾ ਜਿਤੁ ਦਰਸਨੁ ਕਰਨਾ।

### ਸੁਆਗਤ ਪੱਤਰ

ਸ਼ਬਦ ਕੀਰਤਨ ਦੀ ਸਮਾਪਤੀ ਉਪ੍ਰੰਤ ਸਾਧ ਸੰਗਤ ਦੇ ਪ੍ਰਧਾਨ ਸੇਠ ਜਸਪਾਲ ਸਿੰਘ ਗੋਰੋਵਾੜਾ ਨੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ, ਲਿਖਤੀ ਸੁਆਗਤ ਪੱਤਰ ਪੜ੍ਹਿਆ। ਸ਼ਬਦ ਸਨ :

"ਗ਼ਰੀਬ ਨਿਵਾਜ, ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀਓ !

"ਆਪ ਜੀ ਨੇ ਥਾਈਲੈਂਡ ਨਿਵਾਸੀ ਸਾਧ ਸੰਗਤ ਉਤੇ ਅਪਾਰ ਕਿਰਪਾ ਕਰਦੇ ਹੋਏ, ਰਹਿਮਤਾਂ ਬਖ਼ਸ਼ਸ਼ਾਂ ਦੀ ਝੜੀ ਲਾਕੇ, ਤਪਤ ਹਿਰਦਿਆਂ ਨੂੰ ਅੰਮ੍ਰਿਤ ਰੂਪੀ ਦਰਸ਼ਨ ਬਖ਼ਸ਼ ਕੇ ਕਿਰਤਾਰਥ ਕੀਤਾ ਹੈ। ਹਜ਼ੂਰ ਦੇ ਦਰਸ਼ਨਾਂ ਨੂੰ ਲੱਖਾਂ ਹੀ ਦੇਵਤੇ ਅਤੇ ਕਰੋੜਾਂ ਗੰਧਰਵ ਜਸ ਗਾਇਨ ਕਰਨ ਲਈ ਤਰਸਦੇ ਰਹਿੰਦੇ ਹਨ ਕਿ ਕਦੋਂ ਦਰਸ਼ਨ ਪਰਸਕੇ ਆਤਮਾ ਨੂੰ ਸ਼ਾਂਤੀ ਪ੍ਰਾਪਤ ਹੋਵੇ।

"ਅੱਜ ਥਾਈਲੈਂਡ ਦੀ ਸੰਗਤ ਦੇ ਭਾਗ ਉਦੇ ਹੋਏ ਹਨ। ਆਪ ਜੀ ਅਨੇਕਾਂ ਰੁਝੇਵਿਆਂ ਦੇ ਹੁੰਦਿਆਂ, ਘਰੋਗੀ ਜ਼ਿਮੇਵਾਰੀਆਂ ਵੀ ਨਜ਼ਰ ਅੰਦਾਜ਼ ਕਰਕੇ ਸਿਆਮ

ਨਿਵਾਸੀਆਂ ਤੇ ਮਿਹਰ ਭਰੀ ਦ੍ਰਿਸ਼ਟੀ ਕੀਤੀ ਹੈ। ਆਪ ਨੇ ਸਾਡੇ ਰੀਝਾਂ, ਚਾਵਾਂ, ਖੇੜੇ ਤੇ ਖੁਸ਼ੀਆਂ ਦੇ, ਅਪਣੇ ਅਮਲੋਕ ਦਰਸ਼ਨਾਂ ਨਾਲ ਭੰਡਾਰੇ ਭਰ ਦਿਤੇ ਹਨ।

''ਸਵਰਗਵਾਸੀ ਸੇਠ ਦਰਸ਼ਨ ਸਿੰਘ ਜੀ ਗੋਰੋਵਾੜਾ ਦੀ ਅੰਤਮ ਖਾਹਸ਼ ਨੂੰ ਪੂਰਿਆਂ ਕਰਨ ਲਈ, ਉਹਨਾਂ ਦੇ ਪਰਵਾਰ ਦੀ ਅਰਜ਼ ਪਰਵਾਨ ਕਰਦੇ ਹੋਇਆਂ ਅੱਜ ਸਾਧ ਸੰਗਤ ਨੂੰ ਨਿਵਾਜਣ ਦੀ ਕਿਰਪਾ ਕੀਤੀ ਹੈ। ਅੱਜ ਸਭੋ ਕੁਝ ਸੁਹਣਾ ਅਤੇ ਸੁਹਾਵਣਾ ਨਜ਼ਰ ਆ ਰਿਹਾ ਹੈ, ਦੁਖਾਂ, ਦਵੈਸ਼ਾਂ ਤੇ ਕਲੇਸ਼ਾਂ ਦਾ ਡੇਰਾ ਦੂਰ ਹੋਇਆ ਹੈ।

''ਦੀਨ ਦਿਆਲ ਜੀਓ, ਅਪ ਜੀ ਦੇ ਪਵਿੱਤਰ ਚਰਨਾਂ ਵਿਚ ਪ੍ਰਾਰਥਨਾ ਹੈ ਕਿ ਸਾਡੇ ਅਵਗੁਣਾਂ ਵਲ ਨਾ ਤਕਦੇ ਹੋਏ ਅਪਣੀ ਬਖ਼ਸ਼ਸ਼ ਦੁਆਰਾ ਸੰਗਤਾਂ ਨੂੰ ਛੇਤੀ-ਛੇਤੀ ਅੰਮ੍ਰਿਤ ਰੂਪੀ ਦਰਸ਼ਨ ਦਾਨ ਦੇ ਕੇ ਨਿਵਾਜਦੇ ਰਹਿਣਾ।

''ਸਤਿਗੁਰੂ ਸੱਚੇ ਪਾਤਸ਼ਾਹ ਜੀਓ, ਆਪ ਜੀ ਦਾ ਕੋਟਾਨ ਕੋਟ ਧੰਨਵਾਦ ਹੈ ਕਿ ਆਪ ਜੀ ਨੇ ਸਾਨੂੰ ਮੁੜ ਦਰਸ਼ਨ ਦੇ ਕੇ ਨਿਵਾਜਿਆ ਹੈ। ਨਾਲ ਪੂਜਿਆ ਮਾਤਾ ਜੀ, ਦੋਵੇਂ ਠਾਕੁਰ ਜੀ, ਬੀਬਾ ਜੀ, ਹਜ਼ੂਰੀ ਸੇਵਕ ਸੰਤ ਮਹਿੰਦਰ ਸਿੰਘ ਜੀ ਪੂਰਬਾ, ਬੀਬੀ ਨਰਿੰਦਰ ਜੀ, ਸ: ਸੁਰਿੰਦਰ ਸਿੰਘ ਜੀ, ਬੀਬੀ ਹਰਮੀਤ ਕੌਰ ਜੀ, ਸੰਤ ਤਰਸੇਮ ਸਿੰਘ ਜੀ ਨਿਜੀ ਸਕੱਤਰ, ਪੰਡਿਤ ਗੋਪਾਲ ਸਿੰਘ ਜੀ, ਸਾਜਨ ਜੀ ਅਤੇ ਸੰਤ ਪ੍ਰੀਤਮ ਸਿੰਘ ਜੀ ਕਵੀ ਨੂੰ ਵੀ ਮੈਂ ਨਾਮਧਾਰੀ ਸੰਗਤ ਆਫ਼ ਥਾਈਲੈਂਡ ਵਲੋਂ ਜੀਉ ਆਇਆਂ ਕਹਿੰਦਾ ਹਾਂ।

''ਇਹਨਾਂ ਸ਼ਬਦਾਂ ਨਾਲ ਹੀ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀਓ, ਆਪ ਜੀ ਪਾਸੋਂ ਛਿਮਾ ਮੰਗਦਾ ਹਾਂ। ਅਨੇਕਾਂ ਹੀ ਭੁੱਲਾਂ ਹੋਈਆਂ ਹੋਣਗੀਆਂ ਬਖਸ਼ ਦੇਣੀਆਂ ਅਤੇ ਚਰਨਾਂ ਦਾ ਪਿਆਰ, ਸਿਦਕ ਤੇ ਭਰੋਸਾ ਬਖ਼ਸ਼ਣਾ। ਸਿੱਖੀ ਬਖ਼ਸ਼ਣੀ ਅਤੇ ਹਰ ਪਰਕਾਰ ਦੇ ਸੁਖ ਬਖ਼ਸ਼ਣੇ।''

ਇਸ ਸੁਆਗਤ ਪੱਤਰ ਉਪਰੰਤ ਅਗਲੇ ਦਿਨਾਂ ਦਾ ਕਾਰਜ ਕਰਮ ਦੱਸਿਆ ਗਿਆ।

## ਏਸ਼ੀਆ ਦਾ ਚੈਂਪੀਅਨ ਵੇਟ ਲਿਫਟਰ

ਏਨਾ ਸਮਾ ਦੀਵਾਨ ਵਿਚ ਏਸ਼ੀਆ ਦਾ ਚੈਂਪੀਅਨ ਵੇਟ ਲਿਫਟਰ (ਭਾਰ ਚੁੱਕ) ਸ: ਦਲਬੀਰ ਸਿੰਘ ਸਮਾਧੀ ਸਥਿਤ ਹੋ ਭਜਨ ਕਰਦਾ ਰਿਹਾ। ਇਹੋ ਸੱਜਣ ਹੈ ਜੁ ਪਿਛਲੇ ਮਹੀਨਿਆਂ ਵਿਚ ਦਿੱਲੀ ਵਿਖੇ, ਸਤਿਗੁਰੂ ਜੀ ਦੀ ਤਲਾਸ਼ ਕਰਦਿਆਂ ਆਣ ਮਿਲਿਆ ਸੀ। ਇਸਨੇ ਭਜਨ ਪੁਛ ਲਿਆ ਅਤੇ ਸਤਿਗੁਰੂ ਜੀ ਦਾ ਬਚਨ ਮੰਨ ਕੇ ਦਾੜ੍ਹੀ ਰਖ ਲਈ। ਦੀਵਾਨ-ਅੰਤ ਸਮੇਂ ਸਤਿਗੁਰੂ ਜੀ ਨੇ ਕੁਛ ਸਮਾ ਦਲਬੀਰ ਸਿੰਘ ਨੂੰ ਕੋਲ ਬੈਠਾਲ ਗੱਲਬਾਤ ਕੀਤੀ। ਦਲਬੀਰ ਸਿੰਘ ਨੇ ਪਹਿਲੀ ਵਾਰ ਵੇਖਿਆ ਕਿ ਨਾਮਧਾਰੀਆਂ ਦਾ ਅਮੀਰ ਤੇ ਵਿਦੇਸ਼ੀ ਭਾਈਚਾਰਾ ਕੈਸਾ ਹੈ।

## ਸਚਦੇਵ ਪਰਵਾਰ ਵਿਚ

ਦੀਵਾਨ ਵਿਚੋਂ ਡੇਰੇ ਆਕੇ ਦੀਨ ਦਿਆਲ ਜੀ ਨੇ ਹਲਕਾ ਜਲਪਾਨ ਕੀਤਾ ਅਤੇ

ਫਿਰ ਪੰ: ਗੋਪਾਲ ਸਿੰਘ ਜੀ, ਸੰਤ ਪੂਰਬਾ ਆਦਿ ਨੂੰ ਨਾਲ ਲੈਕੇ ਸੰਤ ਪਿਆਰਾ ਸਿੰਘ ਸਚਦੇਵ–ਬੀਬੀ ਪਵਿੱਤਰ ਕੌਰ ਪਰਵਾਰ ਨੂੰ ਦਰਸ਼ਨ ਦੇਣ ਲਈ ਪਧਾਰੇ ।

## ਚਾਵਲਿਆਂ ਨੂੰ ਦਰਸ਼ਨ

ਸਚਦੇਵ ਪਰਵਾਰ ਵਲੋਂ ਵਾਪਸੀ ਤੇ ਬੀਬੀ ਸੁਰਜੀਤ ਕੌਰ, ਜਿਥੇ ਨਿਵਾਸ ਹੈ ਕੇ ਘਾਹ ਕਿਤੇ ਦੀ ਨੁੱਕਰੇ ਖਲੋ ਕੇ ਸਵਰਗਵਾਸੀ ਸੇਠ ਗੁਰਬਖ਼ਸ਼ ਸਿੰਘ ਪ੍ਰੀਤਮ ਦੀ ਸੰਤਾਨ ਸੇਠ ਸੁਰੈਂਮ੍ਰਿਤ ਸਿੰਘ–ਗੁਰਦੀਪ ਸਿੰਘ ਨਾਲ ਲੰਮਾ ਚਿਰ ਤਕ ਬਚਨ ਹੋਏ । ਜਦੋਂ ਆਪ ਮੁੜ ਸੰਗਤ ਵਿਚ ਪਧਾਰੇ ਤਾਂ ਮੇਰੀ ਬੇਨਤੀ ਤੇ ਦੱਸਿਆ ਕਿ ਆਪ ਸੇਠ ਹਰਮਹਿੰਦਰ ਸਿੰਘ ਚਾਵਲਾ ਦਾ ਐਡਵੇਂਟਿਸਟ ਹਸਪਤਾਲ ਵਿਚ ਪਤਾ ਕਰਨ ਵੀ ਗਏ ਸਨ । ਸੇਠ ਚਾਵਲਾ ਅਜੇ ਤਕ ਹਸਪਤਾਲ ਤੋਂ ਮੁਕਤ ਨਹੀਂ ਹੋ ਸਕਿਆ । ਉਸਦੀ ਦਰਦ ਦਾ ਭੇਤ ਮਾਲੂਮ ਨਹੀਂ ਹੋਇਆ । ਡਾਕਟਰ ਕਹਿੰਦੇ ਹਨ ਕਿ ਇਹ ਸੈਂਡ ਪਥਰੀ ਹੈ, ਪਰ ਮਸ਼ੀਨਾਂ ਇਸ ਦਾਅਵੇ ਦੀ ਸ਼ਾਅਦੀ ਨਹੀਂ ਭਰਦੀਆਂ । ਹੁਣ ਇਕ ਹੋਰ ਐਕਸਰੇ ਕੇਵਲ ਮੇਦੇ ਦੀ ਫੋਟੋ ਲਵੇਗੀ ਭਲਾ ਜਿ ਰੋਗ ਦਾ ਨਿਦਾਨ ਹੋ ਸਕੇ । ਫੇਰ ਉਪਰੇਸ਼ਨ ਦੀ ਵਾਰੀ ਆਵੇਗੀ । ਸਤਿਗੁਰੂ ਜੀ ਨੇ ਦੱਸਿਆ ਕਿ ਆਪ ਸੇਠ ਹਰਮਹਿੰਦਰ ਸਿੰਘ ਨੂੰ ਕਹਿ ਆਏ ਹਨ ਕਿ ਜੇ ਰੋਗ ਦਾ ਪਤਾ ਨ ਲਗਾ ਤਾਂ ਉਪਰੇਸ਼ਨ ਨਾ ਕਰਵਾਉਣਾ ।

ਸੱਚੇ ਪਾਤਸ਼ਾਹ ਜੀ ਰਾਤੀਂ 10 ਵਜੇ ਅਪਣੇ ਨਿਵਾਸ ਵਿਚ ਪਧਾਰੇ ।

## 9 ਦਸੰਬਰ 1978, ਸ਼ਨੀਵਾਰ
## ਬੈਂਕੋਕ, ਥਾਈਲੈਂਡ

## ਬੀਬੀ ਹਰਮੰਤ ਕੌਰ ਕੇ ਨਿਵਾਸ ਤੇ

ਅੱਜ 4.30 ਅੰਮ੍ਰਿਤ ਵੇਲੇ ਤੋਂ ਹੀ ਬੀਬੀ ਹਰਮੰਤ ਕੌਰ ਕੇ ਘਰ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਹੈ । ਸੰਤ ਕਿਰਪਾਲ ਸਿੰਘ ਅਤੇ ਸੰਤ ਜਗਜੀਤ ਸਿੰਘ ਆਜ਼ਾਦ ਦੇ ਜਥੇ ਨੇ 6.15 ਤਕ ਕੀਰਤਨ ਦੀ ਸਮਾਪਤੀ ਕਰ ਦਿਤੀ ।

ਖਲੋਂਗਤਨ ਇਲਾਕੇ ਵਿਚ ਹੀ ਸਤਿਗੁਰੂ ਜੀ ਦਾ ਵਰਤਮਾਨ ਨਿਵਾਸ ਅਰਥਾਤ ਬੀਬੀ ਸੁਰਜੀਤ ਕੌਰ ਦਾ ਘਰ ਹੈ ਅਤੇ ਇਸ ਦੀ ਬਾਉਂਡਰੀ ਦੇ ਨਾਲ ਹੀ ਸੇਠ ਦਲੀਪ ਸਿੰਘ ਗੋਰੋਂਵਾੜਾ ਦੀ ਛੇ ਛੱਤੀ ਇਕ ਬਿਲਡਿੰਗ ਹੈ ਜਿਸਦੀ ਤੀਜੀ ਪੂਰੀ ਛੱਤ ਬੀਬੀ ਹਰਮੰਤ ਕੇ ਪਰਵਾਰ ਦੀ ਰਿਹਾਇਸ਼ ਹੈ । ਇਸ ਬੀਬੀ ਅੰਦਰ ਸੇਵਾ, ਸਤਿਕਾਰ ਅਤੇ ਗੁਰੂ ਚਰਨਾਂ ਨਾਲ ਪ੍ਰੇਮ ਦੀ ਭਾਵਨਾ ਇੰਨੀ ਪ੍ਰਬਲ ਹੈ ਕਿ ਜਦੋਂ ਕਦੇ ਵੀ ਸਾਧ ਸੰਗਤ ਨੂੰ ਦਰਸ਼ਨ ਦੇਣ ਵਾਸਤੇ ਸਤਿਗੁਰੂ ਜੀ ਅਤੇ ਆਪ ਜੀ ਨਾਲ ਦਾ ਸੇਵਕ ਜਥਾ, ਬੈਂਕੋਕ ਆਇਆ ਸਭ ਸੰਗਤ ਦੇ ਬਸਤਰ ਸਾਫ਼ ਕਰਨ, ਪ੍ਰੈਸ ਆਦਿ ਕਰਕੇ ਥਾ ਪਰ ਥਾਂ ਪੁਚਾਣ ਦੀ ਸੇਵਾ ਖਿੜੇ ਮੱਥੇ ਸੰਭਾਲੀ । ਭਜਨ ਬਾਣੀ ਕਰਨ ਵਿਚ ਵੀ ਇਹ ਅਪਣੀਆਂ ਭੈਣਾਂ (ਸੇਠ ਫੂਲਾ ਸਿੰਘ ਜੀ ਦੀ ਸੰਤਾਨ) ਵਿਚ ਵਿਸ਼ੇਸ਼ ਸਥਾਨ ਰਖਦੀ

ਹੈ। ਜਵਾਨ ਉਮਰੇ ਹੀ ਇਸਨੂੰ ਆਪਣੇ ਸੁਹਾਗ ਸੇਠ ਜੁਗਿੰਦਰ ਸਿੰਘ ਦਾ ਸਦੀਵੀ ਵਿਛੋੜਾ ਸਹਿਨ ਕਰਨਾ ਪਿਆ। ਇਸ ਦਰਗਾਹੀ ਸੱਟ ਨੂੰ ਅਕਾਲ ਪੁਰਖ ਦੀ ਰਜ਼ਾ ਸਮਝ ਮਿੱਠਾ ਕਰਕੇ ਮੰਨਿਆ। ਬੀਬੀ ਜੀ ਦੇ ਤਿੰਨ ਸਪੁਤਰ ਹਨ ਜਿਨ੍ਹਾਂ ਵਿਚੋਂ ਵਡਾ ਪ੍ਰਿਤਪਾਲ ਸਿੰਘ ਹੈ ਜਿਹੜਾ ਏਨਾ ਭਗਤੀ ਭਰੇ ਹਿਰਦੇ ਵਾਲਾ ਹੈ ਕਿ ਇਸਨੂੰ ਅਨੇਕਾ ਵਾਰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਤੇ ਬਚਨ ਬਿਲਾਸ ਦਾ ਅਵਸਰ ਮਿਲਦਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਇਹਦੀ ਯਾਦ ਵਿਚ ਉਭਰਵੇਂ ਰੂਪ ਵਿਚ ਰਹਿੰਦੇ ਹਨ।

ਆਸਾ ਦੀ ਵਾਰ ਦੇ ਉਪਰੰਤ ਬੀਬੀ ਹਰਮੰਤ ਨੇ ਅਪਣੇ ਬੱਚਿਆਂ ਨੂੰ ਨਾਲ ਲੈ, ਨੂੰਹਾਂ ਨੂੰ ਪਿੱਛੇ ਤੋਰ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਭੇਟਾ ਧਰਕੇ ਮੱਥਾ ਟੇਕਿਆ। ਸਤਿਗੁਰੂ ਜੀ ਨੇ ਪ੍ਰਥਮ ਜਲਪਾਨ ਵੀ ਏਸੇ ਘਰ ਕੀਤਾ ਹੋਰ ਸੰਗਤ ਦੀ ਸੇਵਾ ਵੀ ਪੂਰੀਆਂ, ਦੁੱਧ, ਫਲ, ਮਿਠਾਈ ਆਦਿ ਨਾਲ ਭਰਪੂਰ ਕੀਤੀ।

## ਖਲੌਂਗਤਨ (ਬੈਂਕੋਕ) ਵਿਚ ਚਰਨ

ਸੱਚੇ ਪਾਤਸ਼ਾਹ ਜੀ ਨਾਮਧਾਰੀ ਸੰਗਤ ਦੇ ਪ੍ਰਧਾਨ ਵਲੋਂ ਬਣਾਏ ਹੋਏ ਪ੍ਰੋਗਰਾਮ ਅਨੁਸਾਰ ਫਲੈਟਾਂ ਦੇ ਏਰੀਏ ਖਲੌਂਗਤਨ ਵਿਚ ਚਰਨ ਪਾਉਣ ਦੀ ਕਿਰਪਾ ਕਰਨ ਲਗੇ। ਆਪ ਜੀ ਦੀ ਸੇਵਾ ਵਿਚ ਇਸ ਸਮੇਂ ਹਜ਼ੂਰ ਦਾ ਨਿਜੀ ਸਕੱਤਰ, ਸੇਵਕ ਪੂਰਬਾ ਅਤੇ ਪ੍ਰਧਾਨ ਜਸਪਾਲ ਸਿੰਘ ਸਨ। ਖਲੌਂਗਤਨ ਦੇ ਪਰਵਾਰਾਂ ਦੀ ਵਿਸਥਾਰਤ ਜਾਣ ਪਛਾਣ ਕਿਉਂਕਿ ਪਹਿਲਾਂ ਦਿਤੀ ਜਾ ਚੁਕੀ ਹੈ ਇਸ ਲਈ ਏਨਾ ਲਿਖਣਾ ਹੀ ਕਾਫ਼ੀ ਹੈ ਕਿ ਅੱਜ ਗ੍ਰਹਿ-ਚਰਨ ਸਮੇਂ 35 ਘਰਾਂ-ਪਰਵਾਰਾਂ ਨੂੰ ਨਿਵਾਜਿਆ ਗਿਆ। 8 ਵਜੇ ਦੇ ਚੱਲੇ ਹੋਏ ਸਤਿਗੁਰੂ ਜੀ 10 ਵਜੇ ਹੀ ਡੇਰੇ ਪਰਤੇ।

ਫੋਨ ਦੁਆਰਾ ਡੇਰੇ ਸੂਚਿਤ ਕੀਤਾ ਗਿਆ ਸੀ ਕਿ 9 ਵਜੇ ਤਕ ਲੰਗਰ ਤਿਆਰ ਹੋ ਜਾਵੇ, ਸੁ ਭੈਣਾਂ ਦਾ ਜਥਾ ਸੋਧ ਦਾ ਲੰਗਰ ਤਿਆਰ ਕਰਨ ਵਿਚ ਜੁਟਿਆ ਹੋਇਆ ਸੀ।

ਮੈਂ 10 ਵਜੇ ਹੀ ਮੁੜ ਦਰਸ਼ਨ ਕਰ ਸਕਿਆ।

## ਡੇਰਾ ਬਦਲੀ ਦਾ ਅਨੁਭਵ

ਰਿਹਾਇਸ਼ੀ ਸਹੂਲਤਾਂ ਦੀ ਚਰਚਾ ਕਰਦਿਆਂ, ਜਦੋਂ ਕਿ ਨਿਜੀ ਸਕੱਤਰ ਅਤੇ ਮੈਂ ਹੀ ਸ੍ਰੀ ਚਰਨਾਂ ਵਿਚ ਹਾਜ਼ਰ ਸਾਂ, ਸਤਿਗੁਰਾਂ ਬਚਨ ਕੀਤਾ : ਸੇਠ ਜੀ ਦੇ ਬੰਗਲੇ ਸਭ ਸਹੂਲਤਾਂ ਮੌਜੂਦ ਰਹਿੰਦੀਆਂ ਹਨ। ਸਾਰੀ ਜਗਹ ਇੱਛਾ ਅਨੁਸਾਰ ਸੈੱਟ ਹੈ, ਦੂਜੀਆਂ ਥਾਵਾਂ ਤੇ ਉਹੋ ਜੇਹੀ ਸੈਟਿੰਗ ਨਹੀਂ ਮਿਲਦੀ। ਮੈਂ ਦੱਸਿਆ ਕਿ ਮੇਲੇ ਵਾਲਾ ਘਰ ਪਰਮ ਸੰਤੁਸ਼ਟ ਹੈ ਕਿ ਸਤਿਗੁਰੂ ਜੀ ਨੇ ਉਹਨਾਂ ਦੇ ਘਰ ਰਿਹਾਇਸ਼ ਰਖਕੇ ਬਹੁਤ ਕਿਰਪਾ ਕੀਤੀ ਹੈ। ਅਤੇ ਮੈਂ ਕਿਹਾ : ਪ੍ਰਧਾਨ ਸਾਹਿਬ ਤੋਂ ਪਤਾ ਲਗਾ ਹੈ ਕਿ ਆਪ ਜੀ ਨੇ ਲਗਾਤਾਰ 19 ਵਰ੍ਹਿਆਂ ਪਿੱਛੋਂ ਕਿਸੇ ਹੋਰ ਦੇ ਘਰ ਰਿਹਾਇਸ਼ ਰਖਣ ਦੀ ਬਖ਼ਸ਼ਸ਼ ਕੀਤੀ ਹੈ। ਸੇਠ ਪਤਨੀ ਬੀਬੀ ਮਹਿੰਦਰ ਕੌਰ ਨੇ ਅਪਣਾ ਬੰਗਲਾ ਹਰ ਤਰ੍ਹਾਂ ਸਾਡੇ

ਅਨੁਕੂਲ ਕਰ ਰਖਿਆ ਸੀ। ਸੇਠ ਤਰਲੋਕ ਸਿੰਘ ਹੁਰਾਂ ਦੇ ਵਡੇ ਲੜਕੇ ਬਖ਼ਸ਼ੀਸ਼ ਸਿੰਘ ਦੀ ਭਾਵਨਾ ਸੀ, ਜੇ ਮੇਲੇ ਵਾਲੇ ਘਰ-ਪਰਵਾਰ ਦੀ ਇੱਛਾ ਸੱਚੇ ਪਾਤਸ਼ਾਹ ਜੀ ਦਾ ਨਿਵਾਸ ਅਪਣੇ ਕੋਲ ਰਖਣ ਦੀ ਹੋਵੇ ਅਤੇ ਸਤਿਗੁਰਾਂ ਨੇ ਉਨ੍ਹਾਂ ਨੂੰ ਨਿਵਾਜਣਾ ਹੋਵੇ ਤਾਂ ਸਾਡਾ ਸੁਖ ਰਜ਼ਾ ਵਿਚ ਰਾਜ਼ੀ ਰਹਿਣ ਵਿਚ ਹੋਣਾ ਚਾਹੀਦਾ ਹੈ।

ਨਿੱਜੀ ਸਕੱਤਰ ਨੇ ਆਖਿਆ : ਬੀਬੀ ਸੁਰਜੀਤ ਕੌਰ ਕਾ ਪਰਵਾਰ ਕਹਿੰਦਾ ਸੀ ਅਸਾਂ ਸਤਿਗੁਰਾਂ ਦੀਆਂ ਖੁਸ਼ੀਆਂ ਲੈਣੀਆਂ ਹਨ। ਜੇ ਰਿਹਾਇਸ਼ ਸੇਠ ਜੀ ਦੇ ਘਰ ਸੁਖਾਵੀਂ ਹੋਵੇ ਤਾਂ ਲੰਗਰ ਪਾਣੀ ਪਕਾ ਕੇ ਓਥੇ ਲੈ ਜਾਇਆ ਕਰਾਂਗੇ। ਸ੍ਰੀ ਸਤਿਗੁਰੂ ਜੀ ਬਚਨ ਕੀਤਾ : ਅਜੇ ਦੋ ਤਿੰਨ ਦਿਨ ਏਥੇ ਰਹਿੰਦੇ ਹਾਂ, ਫਿਰ ਭਾਵੇਂ ਸੇਠ ਜੀ ਦੇ ਬੰਗਲੇ ਹੀ ਚਲੇ ਜਾਈਏ।

ਬੀਬੀ ਸੁਰਜੀਤ ਕੌਰ ਤੇ ਉਹਦੀਆਂ ਨੂੰਹਾਂ ਅਤੇ ਹੋਰ ਭੈਣਾਂ ਨੇ ਸੋਧ ਰਖੀ ਹੋਈ ਹੈ ਅਤੇ ਉਹੋ ਪਵਿੱਤਰ, ਸੁੱਚਾ ਸਵਾਦਿਸ਼ਟ ਭੋਜਨ ਤਿਆਰ ਕਰਦੀਆਂ ਹਨ।

ਸੱਚੇ ਪਾਤਸ਼ਾਹ 12.15 ਤਕ ਲੰਗਰ ਪਾਣੀ ਛਕ ਨਿਵਾਸ ਕਮਰੇ ਵਿਚ ਜਾ ਬਿਰਾਜੇ।

## ਬੀਬੀ ਸੁਰਜੀਤ ਦਾ ਘਰ

ਬੀਬੀ ਸੁਰਜੀਤ ਕੌਰ ਦਾ ਘਰ 3 ਕਨਾਲ ਦੇ ਖ਼ਿੱਤੇ ਵਿਚ ਇਕ ਪਾਸੇ ਦੋ ਮਨਜ਼ਲਾ ਉਸਰਿਆ ਹੋਇਆ ਹੈ—ਸੁੰਦਰ ਤੇ ਸੁਖਦਾਈ। ਬਾਕੀ ਖ਼ਿੱਤੇ ਵਿਚ ਕਾਟਵਾਂ ਘਾਹ ਅਤੇ ਸੀਮਾ ਰੇਖਾ ਦੇ ਨਾਲ ਨਾਲ ਦਰਮਿਆਨੇ ਨਾਰੀਅਲ ਬਿਰਛ। ਰਸੋਈ ਸਾਹਮਣੇ ਖੁਲ੍ਹਾ ਬਰਾਮਦਾ, ਘਾਹ ਕਿਤੇ ਵਲ ਖੁਲ੍ਹਦਾ ਹੈ। ਸ੍ਰੀ ਸਤਿਗੁਰੂ ਜੀ ਦੇ ਸੁਆਗਤ ਸਤਕਾਰ ਵਾਸਤੇ ਰੰਗ ਬਰੰਗੇ ਬਲਬ ਨਚਰ ਪੈ ਰਹੇ ਹਨ।

ਜਦੋਂ ਨੂੰ 1.30 ਅਸੀਂ—ਠਾਕੁਰ ਜੀ ਛੋਟੇ, ਸ: ਸੁਰਿੰਦਰ ਸਿੰਘ ਮਨਚੰਦਾ, ਸੰਤੋਖ ਸਿੰਘ ਸਾਜਨ ਤੇ ਮੈਂ—ਬਾਹਰੋਂ ਫਿਰ ਤੁਰਕੇ ਆਏ ਤਾਂ ਉਪਰੋਂ ਪੂਰਬਾ ਨੇ ਫ਼ਰਸ਼ ਤੇ ਬੈਠੀਆਂ ਭੈਣਾਂ ਤੇ ਵਿਅਕਤੀਆਂ ਨੂੰ ਆਗਿਆ ਸੁਣਾਈ : ਹੁਣੇ ਏਥੇ ਨਿਤਨੇਮ ਹੋਣਾ ਹੈ। ਬਰਾਮਦਾ ਵਿਹਲਾ ਕਰਕੇ, ਵਿਛਾਈ ਕਰ ਦਿਓ। ਸੱਚੇ ਪਾਤਸ਼ਾਹ ਆ ਰਹੇ ਹਨ।

ਥੋੜੇ ਚਿਰ ਪਿੱਛੋਂ ਸ੍ਰੀ ਸਤਿਗੁਰੂ ਜੀ ਅੰਡੀ ਦੀ ਬੁੱਕਲ ਮਾਰੀ, ਪਊਏ ਪਾਈ ਪੌੜੀਆਂ ਉੱਤਰੇ ਅਤੇ ਸੁਆਗਤ ਵਿਚ ਖਲੋਤੇ ਇਸਤਰੀ ਪੁਰਸ਼ਾਂ ਵਿਚੋਂ ਲੰਘਦੇ ਦੀਵਾਰ ਨਾਲ ਲਗੇ ਆਸਣ ਤੇ ਵਿਰਾਜ ਗਏ। ਪੰਡਿਤ ਜੀ ਨੇ ਅਰਦਾਸਾ ਕੀਤਾ ਅਤੇ ਨਿਤਨੇਮ ਆਰੰਭ ਹੋ ਗਿਆ। ਟੇਪ ਰਿਕਾਰਡ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨਾਂ ਦੀ ਧੁਨੀ ਵਾਤਾਵਰਣ ਵਿਚ ਖਿੰਡਾ ਦਿਤੀ। ਸਿਮਰਨ ਕਰਦੇ ਵਿਅਕਤੀਆਂ ਦੇ ਮਨਾਂ ਵਿਚ ਮਿੱਠਾ ਮਿੱਠਾ ਜਿਹਾ ਪ੍ਰਭਾਵ ਪਾ ਰਹੀ ਸੀ। ਸਭਨਾਂ ਦੇ ਹੱਥਾਂ ਵਿਚ ਮਾਲਾਵਾਂ ਤੇ ਧਿਆਨ ਸ੍ਰੀ ਸਤਿਗੁਰੂ ਜੀ ਵਲ।

## ਅੱਠਵੀਆਂ ਏਸ਼ੀਅਨ ਖੇਲਾਂ

ਨਿਤਨੇਮ ਕਰਨ ਪਿੱਛੋਂ, ਜਲਪਾਨ ਕਰਕੇ ਸ੍ਰੀ ਸਤਿਗੁਰੂ ਜੀ ਸੇਠ ਬਖ਼ਸ਼ੀਸ਼ ਸਿੰਘ

ਨੂੰ ਨਾਲ ਲੈ, 8ਵੀਆਂ ਏਸ਼ੀਅਨ ਗੇਮਜ਼ ਦਾ ਬਾਦਸ਼ਾਹ ਦੁਆਰਾ ਆਰੰਭ ਹੁੰਦਾ ਵੇਖਣ 3 ਵਜੇ ਦੇ ਕਰੀਬ ਬੀਬੀ ਸੁਰਜੀਤ ਕੌਰ ਦੇ ਘਰੋਂ ਹੀ ਚਲੇ ।

ਅਸਾਂ ਕੁਛ ਵਿਆਕਤੀਆਂ ਨੇ ਬੀਬੀ ਹਰਮੰਤ ਦੇ ਘਰ ਰੰਗੀਨ ਟੀ. ਵੀ. ਏਸ਼ੀਅਨ ਖੇਲ ਉਦਘਾਟਨ ਦੀ ਕਾਰਵਾਈ ਵੇਖ ਲਈ ਜੋ 3.30 ਤੋਂ 6.30 ਤਕ ਜਾਰੀ ਰਹੀ । ਥਾਈਲੈਂਡ ਦੇ ਬਾਦਸ਼ਾਹ ਨੇ ਏਨਾ ਪੂਰਾ ਸਮਾ ਸਮਾਰੋਹ ਵਿਚ ਸ਼ਮੂਲੀਅਤ ਕੀਤੀ ।

ਅੱਜ ਸਾਰੇ ਹੀ ਨਾਮਧਾਰੀ ਕਾਰੋਬਾਰੀ ਜੋ ਖੇਡਾਂ ਵਿਚ ਦਿਲਚਸਪੀ ਰਖਦੇ ਹਨ ਜਾਂ ਜਿਨ੍ਹਾਂ ਨੇ ਇਨ੍ਹਾਂ ਇਤਿਹਾਸਕ ਖੇਡਾਂ ਦਾ ਉਦਘਾਟਨ ਵੇਖਣਾ ਸੀ, ਉਨ੍ਹਾਂ ਦੀ ਇੱਛਾ ਨੂੰ ਮੁਖ ਰਖਕੇ ਅੱਜ ਸ਼ਾਮ ਦਾ ਦੀਵਾਨ ਨਹੀਂ ਰਖਿਆ ਗਿਆ ।

ਪ੍ਰਧਾਨ ਜਸਪਾਲ ਸਿੰਘ ਤਾਂ ਇਕ ਵਾਰ ਹੀ ਮੈਨੂੰ ਸਵੇਰ ਦੇ ਮਿਲੇ, ਉਹ ਵੀ ਮੋਟਰ ਵਿਚ ਬੈਠੇ ਬਿਠਾਏ । ਉਨ੍ਹਾਂ ਦੱਸਿਆ, ਸਤਿਗੁਰੂ ਜੀ ਨੂੰ ਅਰਜ਼ ਕਰ ਦਿਤੀ ਸੀ, ਆਸਾ ਦੀ ਵਾਰ ਵਿਚ ਤਾਂ ਕਰਕੇ ਨਹੀਂ ਆਇਆ ਗਿਆ ਕਿ ਰਾਤ 1.30 ਵਜੇ ਤਕ ਕਵੀ ਹੁਰਾਂ ਨਾਲ ਬੈਠਾ ਰਿਹਾ, ਉਹਨਾਂ ਦਾ ਲਿਖਿਆ ਦੌਰਾ ਸੁਣਨ । ਸਤਿਗੁਰੂ ਜੀ ਮੈਨੂੰ ਦੱਸਿਆ : ਮੈਂ ਉਸਨੂੰ ਆਖਿਆ, ਅੱਜ ਦੀ ਗ਼ੈਰ ਹਾਜ਼ਰੀ ਤਾਂ ਕਵੀ ਹੁਰਾਂ ਜ਼ਿਮੇ ਲਗ ਗਈ, ਅੱਗੇ ਪਿੱਛੇ ਦੀ ਕਿਸਦੇ ਜ਼ਿਮੇ ?

## 10 ਦਸੰਬਰ 1978, ਐਤਵਾਰ
## ਬੈਂਕੋਕ, ਥਾਈਲੈਂਡ

ਨਿਤ ਵਾਂਗ ਆਸਾ ਦੀ ਵਾਰ ਦਾ ਕੀਰਤਨ, ਅੰਮ੍ਰਿਤ ਵੇਲੇ ਨਾਮਧਾਰੀ ਧਰਮ- ਸਾਲਾ ਸੋਇ ਅਸੋਕ ਵਿਚ, ਸੰਤ ਸੇਠ ਕਰਤਾਰ ਸਿੰਘ ਚਾਵਲਾ, ਸੰਤ ਕਿਰਪਾਲ ਸਿੰਘ ਮਨਚੰਦਾ (ਹਾਰਮੋਨੀਅਮ) ਅਤੇ ਸੰਤ ਸੰਪੂਰਨ ਸਿੰਘ (ਢੋਲਕ) ਨੇ ਏਥੋਂ ਦੇ ਹੋਰ ਜਥੇ ਨਾਲ ਮਿਲ ਕੇ ਕੀਤਾ । ਸ੍ਰੀ ਸਤਿਗੁਰੂ ਜੀ ਨੇ ਸਾਰਾ ਸਮਾ ਕੀਰਤਨ ਦੀ, ਛੱਕਿਆਂ ਨਾਲ ਨਵੇਂ ਨਵੇਂ ਸ਼ਬਦ ਜੋੜ ਕੇ, ਅਗਵਾਈ ਕੀਤੀ । 6.15 ਤੇ ਪੰਡਿਤ ਜੀ ਦੁਆਰਾ ਅਰਦਾਸ ਨਾਲ ਦੀਵਾਨ ਦੀ ਸਮਾਪਤੀ ਹੋਈ ।

ਪ੍ਰਧਾਨ ਜਸਪਾਲ ਸਿੰਘ ਨੇ ਅੱਜ ਦੇ ਪ੍ਰੋਗਰਾਮ ਐਲਾਨ ਕੀਤੇ, ਜਿਨ੍ਹਾਂ ਵਿਚੋਂ ਵਿਸ਼ੇਸ਼ ਸ੍ਰੀ ਸਤਿਗੁਰੂ ਜੀ ਦਾ ਪ੍ਰੇਮੀ ਸਿੱਖਾਂ ਦੇ ਘਰੀਂ ਜਾਕੇ ਉਨ੍ਹਾਂ ਨੂੰ ਨਿਵਾਜਣਾ ਸੀ । ਇਸ ਪ੍ਰਕਿਰਿਆ ਨੂੰ 'ਚਰਨ ਪਾਉਣਾ' ਕਿਹਾ ਜਾਂਦਾ ਹੈ । ਸ੍ਰੀ ਸਤਿਗੁਰੂ ਜੀ ਨੇ ਡਾ: ਦੀਵਾਨ ਸਿੰਘ ਦੇ ਪੋਤਰੇ ਸ: ਸੁਖਜਿੰਦਰ ਸਿੰਘ ਦੀ ਕਾਰ ਨੂੰ ਅੱਜ ਦੇ ਪ੍ਰੋਗਰਾਮ ਲਈ ਵਰਤਿਆ । ਤਾਬਿਆ ਵਿਚ ਬੈਠੇ ਨਿਜੀ ਸਕੱਤਰ ਸੰਤ ਤਰਸੇਮ ਸਿੰਘ ਅਤੇ ਗੁਰੂ ਕਾ ਖ਼ਜ਼ਾਨਚੀ ਸੰਤ ਮਹਿੰਦਰ ਸਿੰਘ ਪੂਰਬਾ ।

### ਬੁੱਧੀਰਾਜਾ ਨੂੰ ਦਰਸ਼ਨ

ਸਭ ਤੋਂ ਪਹਿਲਾਂ ਰਾਜ ਹਸਪਤਾਲ ਵਿਚ ਸ: ਅਵਤਾਰ ਸਿੰਘ ਬੁੱਧੀਰਾਜਾ ਨੂੰ ਦਰਸ਼ਨ ਦੇਣ ਦੀ ਕਿਰਪਾ ਹੋਈ । ਸਤਿਗੁਰੂ ਜੀ ਦੀ ਕਾਰ ਤੋਂ ਬਿਨਾ ਦੂਜੀ ਗੱਡੀ ਵਿਚ ਪ੍ਰਧਾਨ ਜਸਪਾਲ ਸਿੰਘ, ਸ੍ਰੀ ਸੰਤੋਖ ਸਿੰਘ ਸਾਜਨ ਅਤੇ ਪ੍ਰੀਤਮ ਸਿੰਘ ਕਵੀ

ਆਦਿ ਸਵਾਰ ਸਨ । 7 ਵਜੇ ਸਵੇਰੇ ਹਸਪਤਾਲ ਵਿਚ ਗਿਆਂ ਵੇਖਿਆ ਹੋਰ ਮਰੀਜ਼ਾਂ ਨਾਲ, ਹਾਰਟ ਦੇ ਮਰੀਜ਼ ਸ. ਅਵਤਾਰ ਸਿੰਘ ਜੀ ਬੁੱਧੀਰਾਜਾ ਬੈੱਡ (ਰੋਗ ਸ਼ਈਆ) ਤੇ ਆਕਸੀਜਨ ਲਗੇ ਪਏ ਸਨ । ਇਕ ਉੱਚੀ ਲੰਮੀ, ਸਫ਼ੈਦ ਬਸਤਰਾਂ ਵਿਚ ਮਬਲੂਸ, ਕੋਮਲ ਪ੍ਰਭਾਵੀ ਪ੍ਰੌਢ ਨਰਸ ਬੁੱਧੀਰਾਜਾ ਦਾ ਬਲੱਡ ਪ੍ਰੈਸ਼ਰ ਨਾਪ ਰਹੀ ਸੀ । ਮਰੀਜ਼ ਨੇ ਜਿਉਂ ਹੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ, ਨਮਸਕਾਰ ਲਈ ਉਠਣ ਵਾਸਤੇ ਅਹੁੜਿਆ । ਇਸ਼ਾਰਾ ਕਰਕੇ ਸਤਿਗੁਰਾਂ ਲੇਟੇ ਰਹਿਣ ਲਈ ਮਜਬੂਰ ਕਰ ਦਿਤਾ । 5-7 ਮਿੰਟ ਬੁੱਧੀਰਾਜਾ ਨੂੰ ਦਰਸ਼ਨ ਦਿੰਦਿਆਂ ਨਰਸ ਤੋਂ ਮਰੀਜ਼ ਦੇ ਹਾਲਾਤ ਪੁਛੇ । ਉਸਨੇ ਪਹਿਲਾਂ ਤੋਂ ਬਿਹਤਰ ਦੱਸੇ ।

## ਚਰਨ ਪਾਉਣੇ

ਹਸਪਤਾਲੋਂ ਨਿਕਲ, ਦੀਨ ਦਿਆਲ ਚਾਓ ਫਈਆ ਦਰਿਆ ਦਾ ਪੁਲ ਪਾਰ ਕਰ, ਥੋਨ ਬੁਰੀ ਦੇ ਇਲਾਕੇ ਦੇ ਸਿੱਖਾਂ ਘਰੀਂ ਚਰਨ ਪਾਏ । ਸਿੱਖਾਂ ਵਲੋਂ ਸਤਿਕਾਰ ਅਤੇ ਸ਼ਰਧਾ ਸਹਿਤ ਯਥਾ ਸ਼ਕਤ ਧਨ ਪਦਾਰਥ ਭੇਟਾ, ਸਤਿਗੁਰੂ ਜੀ ਵਲੋਂ ਨਾਮ ਜਪਣ, ਬਾਣੀ ਪੜ੍ਹਨ, ਫਿਲਮਾਂ ਵੇਖਣਾ ਛਡਣ, ਕੇਸਾਂ ਦੀ ਸੁਰੱਖਿਆ (ਬਹੁਤ ਵਿਰਲੇ ਬੱਚੇ ਇਸਦਾ ਪਰਹੇਜ਼ ਨਹੀਂ ਕਰਦੇ) ਪੰਜਾਬੀ ਦੀ ਪੜ੍ਹਾਈ, ਜੇ ਕਿਸੇ ਨੇ ਸ਼ਾਕਾਹਾਰ ਤਿਆਗ ਦਿਤਾ ਹੋਵੇ ਤਾਂ ਉਸਨੂੰ ਸ਼ਾਕ-ਆਹਾਰ ਦੀ ਪ੍ਰੇਰਣਾ, ਅੰਮ੍ਰਿਤ ਵੇਲੇ ਜਾਗਣ ਦਾ ਉਪਦੇਸ਼ ਆਦੇਸ਼ ਹੁੰਦਾ ।

ਇਸ ਚਰਨ ਪਾਊ ਪ੍ਰੋਗਰਾਮ ਵਿਚ ਹੋਰ ਉਤਸਾਹੀ ਸਿੱਖ ਵੀ ਸੇਵਾ ਵਿਚ ਉਪਸਥਿਤ ਰਹੇ । ਜਿਵੇਂ ਨੌਜਵਾਨਾਂ ਦੇ ਪ੍ਰਧਾਨ ਸ: ਪ੍ਰਿਤਪਾਲ ਸਿੰਘ, ਸ: ਸਤਪਾਲ ਸਿੰਘ ਆਦਿ । ਚਰਨ ਪਾਉ ਪ੍ਰੋਗਰਾਮ ਸੇਠ ਦਰਸ਼ਨ ਸਿੰਘ ਗੋਰੋਵਾੜਾ ਦੇ ਵਡੇ ਸਪੁਤਰ ਸੇਠ ਅਮੋਲਕ ਸਿੰਘ ਦੀ ਕਾਰ ਅਤੇ ਉਸੇ ਦੀ ਡਰਾਈਵਿੰਗ ਦੁਆਰਾ ਭੁਗਤਿਆ । ਜਿਥੇ ਜਿਥੇ ਸਤਿਗੁਰੂ ਜੀ ਪਧਾਰਦੇ ਪਿੱਛੇ ਪਿੱਛੇ ਅਨੇਕਾਂ ਸਿੱਖਾਂ ਤੁਰੇ ਜਾਂਦੇ । ਲੋਕਾਂ ਨੂੰ ਕੌਤੂਹਲ ਹੁੰਦਾ, ਇਹ ਕੌਣ ਹੋਵੇ !

ਅੱਜ ਹੇਠ ਲਿਖੇ ਸਰੀਰਾਂ ਦੇ ਘਰਾਂ ਵਿਚ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦੇ ਉਹਨਾਂ ਦੀਆਂ ਮਨੋਕਾਮਨਾਵਾਂ ਪੂਰਨ ਕੀਤੀਆਂ :

1. ਸ: ਅਵਤਾਰ ਸਿੰਘ ਬੁੱਧੀਰਾਜਾ
2. ਸ: ਜਗਜੀਤ ਸਿੰਘ ਮਾਟਾ
3. ਸੰਤ ਗੁਰਬਖ਼ਸ਼ ਸਿੰਘ ਹੰਸ
4. ਸੰਤ ਦਲੀਪ ਸਿੰਘ-ਪ੍ਰਿਤਪਾਲ ਸਿੰਘ
5. ਸੰਤ ਅਵਤਾਰ ਸਿੰਘ ਮੋਂਗਾ, ਲਾਲਾ ਸਟੋਰ
6. ਪੰਡਿਤ ਜਗਜੀਤ ਸਿੰਘ
7. ਸ: ਇੰਦਰ ਦਮਨ ਸਿੰਘ
8. ਸ: ਮਿੱਤ ਸਿੰਘ ਖੰਡਪੁਰੀ
9. ਸ: ਜਗਤ ਸਿੰਘ ਸੇਠੀ (ਅਗਲੇ ਨਾਮ ਸਾਰਾ ਪੀ ਸੌਂਗ ਦੇ ਪਿੱਛੇ ਦੇ ਹਨ)

10. ਸ: ਮਹਿੰਦਰ ਸਿੰਘ-ਹਰਾ ਸਿੰਘ (ਨਵੇਂ ਸਿੱਖ, ਇਸ ਘਰ ਸਤਿਗੁਰਾਂ ਦੀਆਂ ਤਸਵੀਰਾਂ ਭੇਜਣ ਦੀ ਆਗਿਆ ਹੋਈ।)
11. ਸ: ਹਰਦੀਪ ਸਿੰਘ ਲਾਲਾ ਸਟੋਰ (ਇਹ ਸੱਜਣ ਸਿਨਮਾ ਨਹੀਂ ਵੇਖਦਾ।)
12. ਸ: ਗੁਰਮੁਖ ਸਿੰਘ ਖੰਡਪੁਰੀ
13. ਸ: ਮਨਜੀਤ ਸਿੰਘ ਮਨਚੰਦਾ
14. ਸ: ਹਰਮਿੰਦਰ ਸਿੰਘ ਲਾਲਾ ਸਟੋਰ
15. ਸੰਤ ਚਰਨਜੀਤ ਸਿੰਘ (ਸ਼ਿਵਜੀ)
16. ਸ: ਅਜੀਤ ਸਿੰਘ ਸਪੁਤ੍ਰ ਸ: ਜੁਗਿੰਦਰ ਸਿੰਘ ਡੇਹਰਾਦੂਨ
17. ਸ: ਸਰਦੂਲ ਸਿੰਘ ਨਰੂਲਾ
18. ਸ: ਗੁਰਮੁਖ ਸਿੰਘ-ਦਲਜੀਤ ਸਿੰਘ ਲਾਲਾ ਸਟੋਰ
19. ਬੀਬੀ ਰਾਮ ਪਿਆਰੀ
20. ਸ: ਸੇਵਾ ਸਿੰਘ ਛਾਬੜਾ
21. ਸੰਤ ਪਿਆਰਾ ਸਿੰਘ ਕੁਕਰੇਜਾ
22. ਪੰਡਿਤ ਜੁਗਿੰਦਰ ਸਿੰਘ
23. ਸੰਤ ਰੌਣਕ ਸਿੰਘ ਜ਼ਰਗਰ
24. ਸ: ਅਮਰਜੀਤ ਸਿੰਘ ਅਹੂਜਾ (ਇਲਾਕਾ ਰੂ ਮਿਟਰ)
25. ਸ. ਮੋਹਰ ਸਿੰਘ ਕੁਕਰੇਜਾ
26. ਸ: ਗੁਰਮੁਖ ਸਿੰਘ ਖਰਬੰਦਾ
27. ਸ: ਗੁਰਜੀਤ ਸਿੰਘ (ਇਸ ਸੱਜਣ ਦੇ ਲੜਕੇ ਨੂੰ ਸ੍ਰੀ ਸਤਿਗੁਰੂ ਜੀ ਨੇ ਸ੍ਰੀ ਹਸਤ ਕੰਵਲਾਂ ਨਾਲ ਦਸਤਾਰ ਸਜਾਣ ਦੀ ਕ੍ਰਿਪਾ ਕੀਤੀ।)
28. ਸ: ਰਣਧੀਰ ਸਿੰਘ-ਨਰੈਣ ਸਿੰਘ ਖੰਡਪੁਰੀ,ਇਲਾਕਾ ਲਾਟ ਜਾ ਰੋਡ, ਸੋਇ ਸਰਾ, ਪੀ-1
29. ਸ: ਸਤਪਾਲ ਸਿੰਘ ਗੁਲਾਟੀ (ਮੰਡੀ ਵਾਲੇ)
30 ਸ: ਅਮਰੀਕ ਸਿੰਘ ਜ਼ਰਗਰ
31. ਸ: ਅਜੀਤ ਸਿੰਘ ਸਪੁਤ੍ਰ ਸੰਤ ਦਰਬਾਰਾ ਸਿੰਘ
32. ਪੰਡਿਤ ਜੈਮਲ ਸਿੰਘ
33. ਸ: ਹਰਭਜਨ ਸਿੰਘ ਮਸੋਟ
34. ਸ: ਹਰਭਜਨ ਸਿੰਘ ਛਾਬੜਾ
35. ਸ: ਰਘੁਬੀਰ ਸਿੰਘ ਸਪੁਤਰ ਸ: ਕਰਮ ਸਿੰਘ ਗੰਭੀਰ
36. ਬੀਬੀ ਮਹਿੰਦਰ ਕੌਰ
37. ਸ: ਸਰਦੂਲ ਸਿੰਘ
38. ਸ: ਹਰਬੰਸ ਸਿੰਘ ਦਰਜ਼ੀ
39. ਸ: ਕੁਲਦੀਪ ਸਿੰਘ ਸਬਾਜਪੁਰੀ (ਇਹਨਾਂ ਦੇ ਘਰ ਆ, ਗੁਰੂ ਕੇ ਦਰਸ਼ਨ ਕਰ ਇਕ ਹਿੰਦੂ ਪਰਵਾਰ ਨੇ ਭਜਨ ਪੁੱਛ ਮਾਸ ਸ਼ਰਾਬ ਦਾ ਤਿਆਗ ਕੀਤਾ।)
40. ਸ: ਬਸੰਤ ਸਿੰਘ ਜ਼ਰਗਰ

41. ਸ: ਅਵਤਾਰ ਸਿੰਘ ਖਾਣੀ ਜੌਂ
42. ਸ: ਵਿਜਿੰਦਰ ਸਿੰਘ ਖਰਬੰਦਾ
43. ਸ: ਤਰਜੀਤ ਸਿੰਘ ਖਾਣੀ ਜੌਂ
44. ਸ: ਜਸਵੰਤ ਸਿੰਘ ਨਰੂਲਾ
45. ਸ: ਗੁਰਮੁਖ ਸਿੰਘ ਸੇਠੀ (ਇਸ ਘਰ ਬੈਠ ਕੇ ਜਲ ਪਾਣੀ ਛਕਿਆ ।)
46. ਸ: ਮੋਹਣ ਸਿੰਘ ਖੁਰਾਣਾ
47. ਸ: ਰਛਪਾਲ ਸਿੰਘ ਖਾਣੀ ਜੌਂ
48. ਸ: ਕਰਤਾਰ ਸਿੰਘ ਖਾਣੀ ਜੌਂ (ਇਹਨਾਂ ਦੇ ਘਰ ਕੁਛ ਹਿੰਦੂ ਇਸਤਰੀਆਂ ਭੀ ਆਕੇ ਗੁਰੂ ਚਰਨਾਂ ਵਿਚ ਨਮਸਕਾਰ ਕੀਤੀ ।)
49. ਸ: ਜਸਪਾਲ ਸਿੰਘ ਸਚਦੇਵ
50. ਸ: ਰਘੁਬੀਰ ਸਿੰਘ
51. ਪੰਡਿਤ ਸੇਵਾ ਸਿੰਘ
52. ਸ: ਸੰਤੋਖ ਸਿੰਘ ਖਰਬੰਦਾ
53. ਸ: ਤਰਲੋਕ ਸਿੰਘ– ਅਣੋਖ ਸਿੰਘ ਜ਼ਰਗਰ
54. ਸ: ਬਲਦੇਵ ਸਿੰਘ ਖੰਡਪੁਰੀ
55. ਸ: ਨਰਿੰਦਰ ਸਿੰਘ ਮਲਹੋਤਰਾ
56. ਸ: ਨਿਰੰਕਾਰ ਸਿੰਘ ਗੋਰੋਵਾੜਾ
57. ਸ: ਬਿਅੰਤ ਸਿੰਘ ਮਲਹੋਤਰਾ
58. ਸ: ਪ੍ਰਿਥੀਪਾਲ ਸਿੰਘ ਕੁਮਾਰ । (ਸਾਧ ਸੰਗਤ ਦੀ ਨਾਰੀਅਲ-ਜਲ ਨਾਲ ਸੇਵਾ ਕੀਤੀ ।)
59. ਸ: ਪ੍ਰਿਤਪਾਲ ਸਿੰਘ ਪ੍ਰਧਾਨ ਨਾਮਧਾਰੀ ਨੌਜਵਾਨ ਜਥਾ (ਮੇਰੇ ਅਤੇ ਸੰਤ ਤਰਸੇਮ ਸਿੰਘ ਹੱਥ ਕਲਮ ਕਾਗ਼ਜ਼ ਵੇਖ ਸਤਿਗੁਰੂ ਜੀ ਨੇ ਸਹਿਜ ਭਾ ਸ਼ਬਦ ਦਾ ਸੰਧੀ ਵਿਛੇਦ ਕਰ ਆਨੰਦ ਬਖਸ਼ਿਆ । ਲੇਖਾਰੀ, ਲੇ ਖਾਹ ਰੀ, ਲੇ ਖਾਰੀ) (ਟੋਕਰੀ ਜਾਂ ਖਾਰੇ ਸੁਆਦ ਵਾਲੀ ਸ਼ੈ), ਲੇਖਾ ਰੀ...ਅਤੇ ਸਾਡੇ ਵਲ ਵੇਖ ਮੁਸਕਰਾ ਪਏ ।)
60. ਸੰਤ ਰਤਨ ਸਿੰਘ ਚਾਵਲਾ
61. ਸ: ਪ੍ਰਿਤਪਾਲ ਸਿੰਘ ਮੋਂਗਾ
62. ਬੀਬੀ ਗੁਰਸੇਵ ਕੌਰ ਸ: ਹਰੀ ਸਿੰਘ ਖਾਣੀ ਜੌਂ
63. ਸ: ਅਵਤਾਰ ਸਿੰਘ ਨਰੂਲਾ
64. ਸ: ਪ੍ਰੀਤਮ ਸਿੰਘ ਕੂਕਾ ਨਰੂਲਾ
65. ਸ: ਪਿਆਰਾ ਸਿੰਘ ਮੋਂਗਾ
66. ਸੰਤ ਕਰਤਾਰ ਸਿੰਘ ਸਬਾਜਪੁਰੀ
67. ਸੰਤ ਕਪੂਰ ਸਿੰਘ ਸਚਦੇਵ

68. ਸੰਤ ਅਵਤਾਰ ਸਿੰਘ ਕੁਮਾਰ (ਇਸ ਘਰ ਸਤਿਗੁਰੂ ਜੀ ਨੇ ਨਾਰੀਅਲ ਜਲ ਛਕਿਆ ।)
69. ਸ: ਸੁਖਜਿੰਦਰ ਸਿੰਘ ਪੋਤਰਾ ਡਾ: ਦੀਵਾਨ ਸਿੰਘ (ਕੱਪੜੇ ਦੀ ਦੁਕਾਨ)
70. ਸ: ਗੁਰਮੀਤ ਸਿੰਘ (ਦੁਕਾਨ)

## ਮਾਰਕੀਟ ਸਾਰਾ ਪੀ ਸਾਮ (3)

71. ਸ: ਰਣਧੀਰ ਸਿੰਘ ਖੰਡਪੁਰੀ, (ਘਰ ਅਤੇ ਕੱਪੜੇ ਦੀ ਦੁਕਾਨ)
72. ਸੰਤ ਕੇਸਰ ਸਿੰਘ ਪਸਰੀਚਾ (ਘਰ ਅਤੇ ਦੁਕਾਨ)
73. ਸ: ਬਚਿੱਤਰ ਸਿੰਘ ਸੇਠੀ
74. ਸ: ਸੁਖਜਿੰਦਰ ਸਿੰਘ
75. ਸ: ਜਗਜੀਤ ਸਿੰਘ ਆਜ਼ਾਦ (ਘਰ ਅਤੇ ਦੁਕਾਨ) (ਆਜ਼ਾਦ ਜੀ ਨੇ ਗੁਰੂ ਚਰਨਾਂ ਵਿਚ ਪਿਛਲੇ ਦੌਰੇ ਦੀਆਂ ਦੋ ਫੋਟੋ ਐਲਬਮਾਂ ਭੇਟ ਕੀਤੀਆਂ ।)
76. ਸ: ਅਤਰ ਸਿੰਘ ਖੁਰਾਣਾ (ਕੱਪੜੇ ਦੀ ਦੁਕਾਨ)
77. ਸ: ਸਰਦੂਲ ਸਿੰਘ ਜ਼ਰਗਰ
    ਸ੍ਰੀ ਸਤਿਗੁਰੂ ਜੀ ਨੇ ਰਸਤੇ ਵਿਚ ਬਚਨ ਕੀਤਾ : ਪੈਸਾ ਦੋਹਾਂ ਪੱਖਾਂ ਤੋਂ ਪ੍ਰਭਾਵ ਰਖਦਾ ਹੈ । ਜੇ ਕੋਲ ਵਾਧੂ ਹੋਵੇ ਤਾਂ ਬੁਰੇ ਕੰਮਾਂ ਲਈ ਵੀ ਬਹੁਤ ਉਤਸਾਹਤ ਕਰਦਾ ਹੈ, ਚੰਗੇ ਪਾਸੇ ਖਰਚ ਹੋਵੇ ਤਾਂ ਵੀ ਸਮਰਥਤਾ ਦਾ ਪ੍ਰਗਟਾਵਾ ਕਰਦਾ ਹੈ । ਦੂਜੇ ਪਾਸੇ ਜੇ ਪੈਸਾ ਨਾ ਹੋਵੇ ਤਾਂ ਵੀ ਬੰਦਾ ਬਹੁਤ ਔਖਾ ਰਹਿੰਦਾ ਹੈ ਅਤੇ ਜੇ ਬਹੁਤਾਤ ਵਿਚ ਹੋ ਜਾਵੇ ਤਾਂ ਵੀ ਤਕਲੀਫ਼ ਪੈਦਾ ਕਰ ਦਿੰਦਾ ਹੈ, ਮਾਇਆ ਧਾਰੀ ਅਤਿ ਅੰਨਾ ਬੋਲਾ, ਮਾਇਆ ਦੇ ਅਧਿਕ ਪ੍ਰਭਾਵ ਤੋਂ ਹੀ ਆਖਿਆ ਗਿਆ ਹੈ । ਸ੍ਰੀ ਸਤਿਗੁਰੂ ਜੀ ਨੇ ਸੇਠ ਪਿਆਰਾ ਸਿੰਘ ਜੀ ਨੂੰ ਵੀ ਯਾਦ ਕੀਤਾ । ਆਪ ਨੇ ਕਿਹਾ : ਜੇਕਰ ਉਹ ਮੇਰੇ ਦੌਰੇ ਸਮੇਂ ਭਾਰਤ ਹੋਣ ਤਾਂ ਪੁੱਛਦੇ ਹਨ, ਆਪ ਜੀ ਨੇ ਸਾਡੇ ਘਰ ਚਰਨ ਪਾਏ ਕਿ ਨਹੀਂ !
78. ਸ: ਪ੍ਰੀਤਮ ਸਿੰਘ ਮਲੋਹਤਰਾ (ਘਰ-ਦੁਕਾਨ)
79. ਲਾਲਾ ਰੋਸ਼ਨ ਲਾਲ (ਫਰਨੀਚਰ ਦੀ ਦੁਕਾਨ)
    (ਲਾਲਾ ਜੀ ਨੇ ਅਨੁਨੈ ਬਿਨੈ ਕੀਤੀ ਕਿ ਅਸਟ੍ਰੇਲੀਆ ਵਿਚ ਗਿਆਂ ਉਨ੍ਹਾਂ ਦੇ ਲੜਕੇ ਨੂੰ ਜ਼ਰੂਰ ਦਰਸ਼ਨ ਦੇਣ ਦੀ ਕਿਰਪਾ ਕੀਤੀ ਜਾਵੇ ।)
80. ਲਾਲਾ ਰੋਸ਼ਨ ਲਾਲ ਜੀ ਦੇ ਘਰ ਚਰਨ ਪਾਏ । ਏਥੇ ਆਉਂਦਿਆਂ ਨੂੰ 11.20 ਹੋ ਚੁਕੇ ਸਨ । ਲਾਲਾ ਜੀ ਨੇ ਅਠੋਤਰੀ ਉੱਨ ਦੀ ਮਾਲਾ ਗਲੇ ਪਾਈ ਹੋਈ ਸੀ । ਪੁੱਤਰੀਆਂ, ਪੋਤਰੇ, ਪੋਤਰੀਆਂ, ਮੱਥਾ ਟੇਕਿਆ ਤਾਂ ਲਾਲਾ ਜੀ ਨੇ ਅਰਜ਼ ਕੀਤੀ ਕਿ ਅਜੇ ਪਰਵਾਰ ਵਿਚ ਦੋ ਤਿੰਨ ਬੱਚੇ ਐਸੇ ਹਨ ਜਿਨ੍ਹਾਂ ਨੇ ਭਜਨ ਨਹੀਂ ਪੁਛਿਆ । ਪੂਰਬਾ ਜੀ ਨੂੰ ਆਗਿਆ ਹੋਈ ਤਾਂ 10 ਸਾਲ ਤੋਂ ਘੱਟ ਉਮਰ ਦੇ ਤਿੰਨ ਬੱਚਿਆਂ ਨੂੰ ਕੰਨ ਵਿਚ ਭਜਨ ਦੱਸਿਆ ਗਿਆ ।

81. ਸ: ਇੰਦਰ ਸਿੰਘ-ਸਤਪਾਲ ਸਿੰਘ

ਏਨੇ ਘਰਾਂ ਵਿਚ ਚਰਨ ਪਾਉਣ ਹਿਤ ਸਤਿਗੁਰੂ ਜੀ ਨੂੰ ਕਾਫ਼ੀ ਤੇਜ਼ ਤੇਜ਼ ਚਲਣਾ ਪਿਆ। ਇਹ ਇਲਾਕਾ ਨਾਮਧਾਰੀਆਂ ਦੀ ਸੰਘਣੀ ਵੱਸੋਂ ਵਾਲਾ ਹੈ। ਮਾਇਆ, ਸੁਕੇ ਮੇਵੇ, ਫਲ, ਬਸਤਰ, ਆਦਿ ਭੇਟਾ ਹਿਤ ਰਖੇ ਜਾਂਦੇ, ਬਾਲ ਬਿਰਧ ਨਰ ਨਾਰ ਸਤਿਕਾਰ ਅਤੇ ਸ਼ਰਧਾ ਦੀ ਮੂਰਤ ਬਣੇ ਗੁਰੂ ਚਰਨਾਂ ਵਿਚ ਆਉਂਦੇ ਅਤੇ ਦਰਸ਼ਨ ਕਰ ਧੰਨਤਾ ਅਨੁਭਵ ਕਰਦੇ।

ਸੱਚੇ ਪਾਤਸ਼ਾਹ ਮਸਾਂ ਹੀ 12 ਵਜੇ ਦੁਪਹਿਰ ਤਕ, ਅਪਣੇ ਡੇਰੇ, ਪ੍ਰਧਾਨ ਸੁਰਜੀਤ ਕੌਰ ਦੇ ਘਰ ਪਹੁੰਚ ਸਕੇ। ਸ਼ਨਾਨ ਆਦਿ ਕਰ, ਪ੍ਰਸ਼ਾਦ ਛਕਣ ਉਪ੍ਰੰਤ ਥੋੜਾ ਵਿਸ਼ਰਾਮ ਕਰਕੇ 2.15 ਤਕ ਨਾਮਧਾਰੀ ਧਰਮਸਾਲਾ ਸੋਇ ਅਸ਼ੋਕ ਪਧਾਰੇ, ਜਿਥੇ 2 ਵਜੇ ਤੋਂ ਹੀ, ਬਹੁਤ ਵਡੀ ਗਿਣਤੀ ਵਿਚ ਇਸਤਰੀ ਪੁਰਸ਼ ਅਪਣੇ ਮਨ-ਮੀਤ ਨੂੰ ਤੀਬਰਤਾ ਨਾਲ ਇੰਤਜ਼ਾਰ ਕਰ ਰਹੇ ਸਨ।

## ਡਾ: ਅਵਨਿੰਦਰ ਸਿੰਘ ਬਾਰੇ ਸੋਗੀ ਖ਼ਬਰ

ਏਸੇ ਕੁ ਸਮੇਂ, ਬੀਬੀ ਸੁਰਜੀਤ ਕੌਰ ਪ੍ਰਧਾਨ ਦੀ ਸਪੁਤਰੀ ਬੀਬੀ ਪਵਿੱਤਰ ਨੇ ਦੱਸਿਆ ਕਿ ਦਿੱਲੀਓਂ ਫੋਨ ਆਇਆ ਹੈ ਡਾ: ਅਵਨਿੰਦਰ ਸਿੰਘ (ਮੰਡੀ, ਸੂਬਾ ਜੈਮਲ ਸਿੰਘ ਜੀ ਦਾ ਸਪੁਤਰ) ਦਿੱਲੀ, ਆਲ ਇੰਡੀਆ ਮੈਡੀਕਲ ਇਨਸਟੀਚਿਊਟ ਵਿਚ ਪੂਰਾ ਹੋ ਗਿਆ ਹੈ। ਦੂਜਾ ਉਪਰੇਸ਼ਨ ਜਾਨ ਲੇਵਾ ਸਾਬਤ ਹੋਇਆ ਹੈ।

ਬੀਬੀ ਪਵਿੱਤਰ ਨੇ ਡਾ: ਅਵਨਿੰਦਰ ਸਿੰਘ ਦੀ ਮਿਰਤੂ ਦੀ ਖ਼ਬਰ ਨਾਲ ਅਪਣੇ ਪਿਤਾ ਸੇਠ ਦਰਸ਼ਨ ਸਿੰਘ ਨੂੰ ਚੇਤੇ ਕੀਤਾ। ਉਸਨੇ ਦੱਸਿਆ ਕਿ "ਪਿਤਾ ਜੀ ਦੀ ਮਿਰਤੂ ਦੀ ਖ਼ਬਰ ਭਾਵੇਂ ਬੜੀ ਲੁਕਾ ਛਿਪਾ ਕੇ ਅਤੇ ਢੰਗ ਨਾਲ ਹੀ ਮੈਨੂੰ ਦਿਤੀ ਗਈ, ਪਰ ਉਸ ਨਾਲ ਮੇਰੀ ਸੁਰਤ ਟਿਕਾਣੇ ਨਾ ਰਹੀ। ਅਤੇ ਬੜਾ ਲੰਮਾ ਇਲਾਜ ਕਰਕੇ ਮੇਰੀ ਸਿਹਤ ਬਹਾਲ ਹੋ ਸਕੀ। ਮਾਂ ਨੇ ਮੈਨੂੰ ਸਮਝਾਇਆ : ਧੀਏ! ਇਹ ਜੱਗ ਚੱਲਣੀ ਸਰਾਂ ਹੈ। ਕਈ ਬਾਲ ਉਮਰੇ, ਕਈ ਜਵਾਨੀ ਵਿਚ ਅਤੇ ਕਈ ਬੁਢਾਪੇ ਵਿਚ ਮੌਤ ਦਾ ਸੁਨੇਹਾ ਪ੍ਰਾਪਤ ਕਰਦੇ ਹਨ। ਸਾਨੂੰ ਇਸ ਅਮਲ ਤੋਂ ਬਹੁਤਾ ਨਹੀਂ ਘਬਰਾਣਾ ਚਾਹੀਦਾ। ਐਸੇ ਵੀ ਲੋਕ ਹਨ ਜੋ ਮੌਤ ਚਾਂਹਦੇ ਹਨ, ਪਰ ਉਨ੍ਹਾਂ ਨੂੰ ਮਿਲਦੀ ਨਹੀਂ।

ਡਾ: ਅਵਨਿੰਦਰ ਸਿੰਘ ਦੇ ਤਾਏ ਚਾਚੇ ਅਤੇ ਹੋਰ ਕਾਫ਼ੀ ਰਿਸ਼ਤੇਦਾਰ ਬੈਂਕੋਕ ਵਿਚ ਰਹਿੰਦੇ ਹਨ। ਇਸ ਅਫ਼ਸੋਸਨਾਕ ਖ਼ਬਰ ਨੇ ਸਭਨਾਂ ਦੇ ਘਰਾਂ ਦੀ ਫਿਜ਼ਾ ਸੋਗੀ ਕਰ ਦਿਤੀ ਹੋਵੇਗੀ।

## ਸਿਮਰਨ ਤੇ ਕੀਰਤਨ

ਐਤਵਾਰ ਹੋਣ ਕਰਕੇ ਧਰਮਸਾਲਾ ਦੇ ਹਾਲ ਤੋਂ ਬਾਹਰ ਤਕ ਸੰਗਤ ਮੌਜੂਦ ਸੀ। 3 ਵਜੇ ਤਕ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੈਠ ਸੰਗਤ ਵਲੋਂ ਭਜਨ ਮਾਲਾਵਾਂ ਫਿਰਦੀਆਂ ਰਹੀਆਂ। ਉਪ੍ਰੰਤ ਸੰਤ ਪਿਆਰਾ ਸਿੰਘ ਸਚਦੇਵ ਦੇ ਸਪੁਤ੍ਰ ਸ: ਜਸਪਾਲ ਸਿੰਘ ਨੇ ਰਾਗ ਬਾਗੇਸ਼ਵਰੀ ਵਿਚ ਸ਼ਬਦ ਗੰਵਿਆ : "ਕਉਨੁ ਕੋ ਕਲੰਕ ਰਹਿਓ ਰਾਮ

ਨਾਮ ਲੇਤ ਹੀ । ਪਤਿਤ ਪਵਿਤ ਭਾਏ ਰਾਮ ਕਹਤ ਹੀ" ਆਜ਼ਾਦ ਸਾਹਿਬ ਹਾਰਮੋ-ਨੀਅਮ ਅਤੇ ਸ: ਪ੍ਰੇਮ ਸਿੰਘ ਤਬਲੇ ਤੇ ਸੰਗਤ ਕਰ ਰਹੇ ਸਨ । ਸ਼ਬਦ ਦਾ ਪ੍ਰਭਾਵ ਮਾਹੌਲ ਅਨੁਸਾਰ ਤੇ ਬੜਾ ਟਿਕਵਾਂ ਸੀ ।

ਦੂਜਾ ਸ਼ਬਦ ਸ: ਗੁਰਮੁਖ ਸਿੰਘ ਸਚਦੇਵ ਨੇ ਅਪਣੇ ਸਹਿਯੋਗੀਆਂ ਨਾਲ ਗੰਵਿਆ : ਹਮਾਰੈ ਏਹਿ ਕਿਰਪਾ ਕੀਜੈ । ਅਲਿ ਮਕਰੰਦ ਚਰਨ ਕੰਵਲ ਸਿਉ ਮਨ ਫੇਰਿ ਫੇਰਿ ਰੀਝੈ । ਸਤਿਗੁਰੂ ਅਤੇ ਸਿੱਖੀ ਦੀ ਸਮਝ ਆਉਂਦੀ ਸੀ ।

ਮੈਂ ਵੇਖਿਆ, ਥਾਈ ਵੈਦ ਜੁ ਸ: ਅਵਤਾਰ ਸਿੰਘ ਕੁਮਾਰ ਦਾ ਇਲਾਜ ਕਰ ਰਿਹਾ ਹੈ, ਨਿਤਨੇਮ ਦੇ ਸਮੇਂ ਦੀਵਾਨ ਵਿਚ ਇਕੱਤਰ ਸੰਗਤ ਵਿਚ ਸਫ਼ੇਦ ਬਸਤਰ ਪਹਿਨੀ ਅਤੇ ਸਿਰ ਤੇ ਨਾਮਧਾਰੀ ਦਸਤਾਰ ਸਜਾਈ, ਡਟ ਕੇ ਭਜਨ ਕਰਦਾ ਰਿਹਾ । ਉਸਦੀ ਸੁਰਤੀ ਸ੍ਰੀ ਸਤਿਗੁਰੂ ਜੀ ਦੇ ਮੁਖ ਮੰਡਲ ਤੇ ਟਿਕੀ ਰਹੀ ।

ਪੰਡਿਤ ਜੀ ਦੁਆਰਾ ਅਰਦਾਸ ਨਾਲ ਦੀਵਾਨ ਦੀ ਸਮਾਪਤੀ ਹੋ ਗਈ ।

## ਵੀ. ਆਈ. ਪੀ. ਕਾਰਡ

ਦੀਵਾਨ ਉਪ੍ਰੰਤ ਗੁਰੂ ਕੇ ਡੇਰੇ ਆਇਆਂ ਮੈਨੂੰ ਸੇਠ ਧਰਮ ਸਿੰਘ ਚਾਵਲਾ ਨੇ ਦੋ ਆਈਡੈਂਟਿਟੀ ਕਾਰਡ (ਪਛਾਣ ਪੱਤਰ) ਵਖਾਏ । ਇਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਮ ਦਾ, ਏ ਕਲਾਸ ਵੀ. ਆਈ. ਪੀ. ਵਜੋਂ, ਦੂਜਾ ਉਹਦੇ ਅਪਣੇ ਵਡੇ ਭਰਾ ਬਖ਼ਸ਼ੀਸ਼ ਸਿੰਘ ਚਾਵਲਾ ਦੇ ਨਾਮ ਤੇ । ਏਸ਼ੀਅਨ ਖੇਡਾਂ ਦੇ ਥਾਈ ਜਨਰਲ ਸਕੱਤਰ ਅਤੇ ਥਾਈਲੈਂਡ ਦੇ ਪ੍ਰਧਾਨ ਮੰਤਰੀ ਦੇ ਦਸਤਖਤਾਂ ਨਾਲ ਇਹ ਕਾਰਡ ਜਾਰੀ ਹੋਏ ਸਨ । ਕਾਰਡਧਾਰੀ ਜਦੋਂ ਚਾਹੁਣ ਜਿਹੜੀ ਖੇਡ ਤੇ ਜਿੰਨਾ ਚਿਰ ਵੇਖਣਾ ਚਾਹੁਣ ਇਹਨਾਂ ਨੂੰ ਸਤਿਕਾਰ ਯੋਗ ਜਗਹ ਅਤੇ ਛਕਣ-ਛਕਾਣ ਪ੍ਰਾਪਤ ਹੋਵੇਗਾ । ਸੇਠ ਚਾਵਲਾ ਨੇ ਗੁਰੂ ਜੀ ਦੀ ਤਾਬਿਆ ਵਿਚ ਰਹਿਣਾ ਸੀ ।

ਸਤਿਗੁਰੂ ਜੀ ਦੇ ਕਾਰਡ ਉਤੇ ਹੇਠ ਲਿਖੇ ਅਨੁਸਾਰ ਜਾਣਕਾਰੀ ਅੰਕਤ ਸੀ :

—ਕਾਰਡ ਉਪਰ ਸੱਜੀ ਨੁੱਕਰੇ ਇੰਚ ਭਰ ਦੀ ਸਤਿਗੁਰੂ ਜੀ ਦੀ ਫੋਟੋ ।

—ਕਾਰਡ ਨੰ: A (535

—ਨਾਮ : ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

—ਜਨਮ : 23 ਨਵੰਬਰ 1920

—ਨੈਸ਼ਨੈਲਿਟੀ : ਇੰਡੀਅਨ

—ਅਕੂਪੇਸ਼ਨ : ਸਪਿਰਚੂਅਲ ਹੈੱਡ ਆਫ਼ ਨਾਮਧਾਰੀ ਸਿਖਸ

—ਐਡਰੈਸ : 1515, ਸੁਖੁਮਵਿਟ ਰੋਡ, ਬੈਂਕੋਕ ।

## ਕਪੂਰ ਸਿੰਘ ਚਾਵਲਾ

ਮੈਂ ਇਹ ਪਛਾਣ ਪੱਤਰ ਵੇਖ ਚਾਖ ਹੀ ਰਿਹਾ ਸਾਂ ਕਿ ਇਕ ਸਲੋਨਾ ਜਿਹਾ, ਇਕ ਹਿਰੇ ਬਦਨ ਦਾ ਮਾਲਿਕ, ਦਰਮਿਆਨੀ ਉਮਰ ਦਾ ਸਿੱਖ ਆਣ ਪਹੁੰਚਾ । ਉਸਨੇ ਇਕ ਦਵਾਈ, ਉਹਦਾ ਨੁਸਖ਼ਾ, ਸਮੇਤ ਦਵਾਈ ਦੇ ਕੱਚੇ ਮਾਲ ਦੇ ਲਿਫਾਫ਼ੇ ਦੇ, ਮੇਰੇ

ਹਵਾਲੇ ਕੀਤਾ । ਸ੍ਰੀ ਸਤਿਗੁਰੂ ਜੀ ਚਰਨ ਪਾਉਂਦੇ, ਜਦੋਂ ਅੱਜ ਉਸਦੇ ਗ੍ਰਿਹ ਪਧਾਰੇ ਤਾਂ ਉਸਨੇ ਇਕ ਕਾਲੀ ਜਿਹੀ ਪਿੰਨੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਪਣ ਕਰਦਿਆਂ ਅਰਜ਼ ਕੀਤੀ : ਗ਼ਰੀਬ ਨਿਵਾਜ਼, ਦਮੇ ਦੀ ਇਹ ਦਵਾਈ ਇਕ ਸੰਨਿਆਸੀ ਦਾ ਨੁਸਖ਼ਾ ਹੈ । ਇਸਦੇ ਦੋ ਤਿੰਨ ਦਿਨ ਵਰਤਣ ਨਾਲ ਹੀ ਰੋਗੀ ਨੂੰ ਆਰਾਮ ਦਾ ਪਤਾ ਲਗਣ ਲਗ ਪੈਂਦਾ ਹੈ । ਛੋਲਿਆਂ ਦੇ ਦਾਣੇ ਜਿੰਨੀ ਗੋਲੀ ਪਾਣੀ ਨਾਲ ਸਵੇਰੇ ਨਿਰਨੇ ਕਾਲਜੇ, ਸ਼ਾਮੀ ਰੋਟੀ ਖਾਣ ਤੋਂ 5 ਮਿੰਟ ਪਹਿਲਾਂ ਦੂਜੀ ਗੋਲੀ ਲੈ ਲਈ ਜਾਇ । ਦਿਨ ਵਿਚ ਦੋ ਗੋਲੀਆਂ ਹੀ ਕਾਫ਼ੀ ਹਨ । ਦਮੇ ਦਾ ਸ਼ਰਤੀਆ ਇਲਾਜ ਹੈ ।

ਸਤਿਗੁਰੂ ਜੀ ਨੇ ਸੰਤ ਕਪੂਰ ਸਿੰਘ ਨੂੰ ਆਗਿਆ ਕੀਤੀ : ਅੱਜ ਦੁਪਹਿਰੇ ਦੀਵਾਨ ਸਮੇਂ ਆਈਂ 1 ਗੋਲੀਆਂ ਵੱਟ ਕੇ ਇਕ ਸ਼ੀਸ਼ੀ ਵਿਚ ਪਾ ਲਿਆਵੀਂ, ਨੁਸਖ਼ਾ ਵੀ ਲਿਖ ਲਿਆਵੀਂ ਅਤੇ ਇਹ ਸਭ ਕੁਛ ਕਵੀ ਹੁਰਾਂ ਦੇ ਹਵਾਲੇ ਕਰ ਦੇਈਂ ।

ਸੋ ਕਪੂਰ ਸਿੰਘ ਆਗਿਆ ਪਾਲਣ ਕਰ ਰਿਹਾ ਸੀ । ਨੁਸਖਾ ਇਸ ਪਰਕਾਰ ਹੈ :

### ਦਮਾ ਨਾਸ਼ਕ

1. ਸਫ਼ੇਦ ਮਰਚ 6 ਤੋਲੇ
2. ਹਿੰਙ ਵਧੀਆ 4 ਤੋਲੇ
3. ਲੌਂਗ ਚੰਗੇ 4 ਤੋਲੇ
4. ਪੱਕਿਆ ਹੋਇਆ ਰਸ
   ਕੁਆਰ ਗੰਦਲ 4 ਤੋਲੇ
5. ਜੇਫਲ 4 ਤੋਲੇ

ਇਹਨਾਂ ਨੂੰ ਚੰਗੀ ਤਰ੍ਹਾਂ ਕੁਟ ਪੀਹ ਕੇ ਛੋਲਿਆਂ ਸਮਾਨ ਗੋਲੀ । ਜੇ ਗਰਮੀ ਕਰਦੀ ਜਾਪੇ ਤਾਂ ਇਕ ਦਿਨ ਛੱਡ ਕੇ ਲਵੇ । ਦੁੱਧ ਸੋਡਾ ਜਾਂ ਪੱਕੀ ਲੱਸੀ ਪੀ ਕੇ ਗਰਮੀ ਸ਼ਾਂਤ ਕਰ ਲੈਣੀ ।

### ਅੱਠਵੀਆਂ ਏਸ਼ੀਅਨ ਖੇਡਾਂ

ਖੇਡ ਜਗਤ ਦਾ ਉਤਸਾਹ ਭਰਿਆ ਇਹ ਤਿਉਹਾਰ, ਕੱਲ ਥਾਈਲੈਂਡ ਦੇ ਬਾਦਸ਼ਾਹ ਦੁਆਰਾ ਉਦਘਾਟਨ ਨਾਲ ਜਾਰੀ ਹੋਇਆ । ਜਿਸ ਸਟੇਡੀਅਮ ਵਿਖੇ ਉਦਘਾਟਨ ਸੀ, ਉਸਦੀਆਂ ਟਿਕਟਾਂ 200 ਟਿੱਕਲ ਤੋਂ ਮਿਲਦੀਆਂ ਸਨ । ਅੱਜ 40 ਟਿੱਕਲ ਦੀ ਇਕ ਟਿਕਟ ਹੈ । ਕੱਲ੍ਹ ਸਾਰਾ ਗੁਰੂ ਪਰਵਾਰ ਉਦਘਾਟਨ ਦੇ ਸਮੇਂ ਸਟੇਡੀਅਮ ਵਿਚ ਸੀ । ਕੁਛ ਗਿਣਵੇਂ ਚੁਣਵੇਂ ਹੋਰ ਨਾਮਧਾਰੀ ਵੀ ਹੋਣਗੇ ।

ਅਸਾਂ ਇਹ ਨਜ਼ਾਰਾ ਟੀ. ਵੀ. ਸਕਰੀਨ ਤੇ ਹੀ ਮਾਣਿਆ । ਸਤਿਗੁਰੂ ਜੀ ਨੇ ਸੇਠ ਬਖ਼ਸ਼ੀਸ਼ ਸਿੰਘ ਚਾਵਲਾ ਨੂੰ ਉਦਘਾਟਨੀ ਕਾਰਵਾਈ ਟੇਪ ਕਰਦੇ ਰਹਿਣ ਲਈ ਬਚਨ ਕੀਤਾ । ਇਹ ਸ਼ਾਹੀ ਪ੍ਰਾਹੁਣਿਆਂ ਵਿਚ ਸਨ । ਸਾਡੇ ਵਿਚੋਂ ਕੁਛ ਖਾਸ 100-100 ਦੀ ਟਿਕਟ ਖ਼ਰੀਦ ਮਿੱਧਣ ਵਾਲੀ ਭੀੜ ਵਿਚ ਖਲੋ ਕੇ 'ਤਸੱਲੀ' ਅਨੁਭਵ ਕਰਦੇ ਰਹੇ ।

ਅੱਜ ਦੀਆਂ ਖੇਡਾਂ ਲਈ ਪ੍ਰਧਾਨ ਜਸਪਾਲ ਸਿੰਘ ਨੇ ਬਹੁਤ ਸਾਰੀਆਂ ਟਿਕਟਾਂ ਲਿਆਂਦੀਆਂ ਹੋਈਆਂ ਸਨ। ਸਾਰਾ ਗੁਰੂ ਪਰਵਾਰ, ਭਾਰਤੋਂ ਆਏ ਸਿੰਘ ਅਤੇ ਥਾਈਲੈਂਡ ਦੇ ਨਾਮਧਾਰੀਆਂ ਦੀ ਅੱਜ ਸ਼ਾਮੀ 6 ਵਜੇ ਸਟੇਡੀਅਮ ਵਿਚ ਕਾਫ਼ੀ ਰੌਣਕ ਸੀ। ਇਥੇ 45000 ਦੇ ਬੈਠਣ ਦੇ ਪ੍ਰਬੰਧ ਬਾਰੇ ਦੱਸਿਆ ਗਿਆ। ਜੇ ਇਹ ਠੀਕ ਗਿਣਤੀ ਹੈ ਤਾਂ ਮੌਕੇ ਤੇ 25-30000 ਦਰਸ਼ਕ ਸਨ। ਠਾਕੁਰ ਦਲੀਪ ਸਿੰਘ ਜੀ ਤਾਂ ਮੂਵੀ ਕੈਮਰਾ ਤੇ ਸੰਬੰਧਤ ਸਾਮਾਨ ਨਾਲ ਸਨੱਧ ਬੱਧ ਹੋਏ ਇੰਜ ਪਹੁੰਚੇ ਜਿਵੇਂ ਸਾਰੀਆਂ ਖੇਡਾਂ ਡੀਕ ਹੀ ਲੈਣੀਆਂ ਹੋਣ। ਅਸੀਂ ਤਾਂ ਵਧਵੀਂ ਛੱਤ ਹੇਠ ਸਾਂ, ਮੈਂ, ਸੇਠ ਹਰਭਜਨ ਸਿੰਘ ਕੋਮਲ ਅਤੇ ਸ: ਪ੍ਰਿਥੀਪਾਲ ਸਿੰਘ। ਨਾਲ ਦੀ ਹੇਠਲੀ ਰੌ ਵਿਚ 10-15 ਸਿਠਾਣੀਆਂ ਬੀਬੀਆਂ ਵੀ ਸਨ।

ਖੇਡ ਦਾ ਮੈਦਾਨ ਵਿਚੋਂ ਗ੍ਰਾਸੀ (ਘਾਹਦਾਰ) ਦੁਆਲਿਓਂ ਲਾਲ-ਲਾਲ (ਬੱਜਰੀ ਮਿਲਿਆ) ਸੀ। ਸਟੇਡੀਅਮ ਆਇਤਾਕਾਰ ਲੰਮੇ ਰੁਖ਼ ਤੇ 60-60 ਪਾਵਰਫੁਲ ਬਲਬਾਂ ਵਾਲੀਆਂ ਚਾਰ ਸਰਚ ਲਾਈਟਾਂ ਨੇ ਮੈਦਾਨ ਵਿਚ ਰੌਸ਼ਨੀ ਦਾ ਹੜ ਲਿਆਂਦਾ ਹੋਇਆ ਸੀ।

ਐਨ 6.30 ਵਜੇ ਪਹਿਲਾ ਫੁਟਬਾਲ ਮੈਚ ਜਾਰੀ ਹੋਇਆ, ਭਾਰਤੀ ਅਤੇ ਮਲੇਸ਼ੀਅਨ ਖਿਡਾਰੀਆਂ ਵਿਚਕਾਰ। ਮਲੇਸ਼ੀਆ ਨੇ ਪਹਿਲੇ ਅੱਧ ਵਿਚ ਹੀ ਭਾਰਤੀਆਂ ਨੂੰ ਗੋਲ ਕਰ ਦਿਤਾ। ਬਹੁਤੇ ਥਾਈ ਭਾਰਤ ਦੀ ਜਿੱਤ ਵੇਖਣਾ ਚਾਹੁੰਦੇ ਸਨ। ਹਰ ਨੁਕਤੇ ਤੇ ਹੋ-ਹੱਲਾ ਖ਼ੂਬ ਹੁੰਦਾ ਪਰ ਭਾਰਤੀ ਖਿਡਾਰੀ ਹਮੇਸ਼ਾ ਜਿੱਤ ਦੇ ਕਰੀਬ ਜਾਕੇ ਨਿਰਾਸ ਪਰਤਦੇ ਰਹੇ! ਜੇ ਗੋਲ ਕੀਪਰ ਚੰਗਾ ਨ ਹੁੰਦਾ ਤਾਂ ਇਹ ਵਧੇਰੇ ਗੋਲ ਕਰਵਾ ਸਕਦੇ ਸਨ। ਮਿੰਟ ਮਿੰਟ ਪਿੱਛੋਂ ਭਾਰਤੀਆਂ ਨੂੰ ਵਧੀਆ ਚਾਨਸ ਮਿਲਦਾ ਰਿਹਾ, ਪਰ ਭਾਗ ਸਾਥ ਨ ਦਿੰਦਾ। ਦੂਜੇ ਅੱਧ ਵਿਚ ਵੀ ਇਹ ਬਰਾਬਰ ਨਾ ਆ ਸਕੇ। ਜ਼ਰਾ ਸਥਿਤੀ ਨੋਟ ਕਰੋ :

6.47 ਮਲੇਸ਼ੀਆ ਨੇ ਭਾਰਤ ਨੂੰ ਗੋਲ ਕੀਤਾ।
6.52 ਭਾਰਤ ਨੇ ਗੋਲ ਦਾ ਚਾਨਸ ਮਿਸ ਕੀਤਾ।
6.55 ਗੋਲ ਕੀਪਰ ਨੇ ਭਾਰਤ ਨੂੰ ਗੋਲ ਹੋਣੋਂ ਬਚਾਇਆ।
6.56 ਮਲੇਸ਼ੀਅਨ ਗੋਲ ਕੀਪਰ ਨੇ ਗੋਲ ਹੋਣੋਂ ਬਚਾਇਆ।
6.58 ਭਾਰਤ ਨੇ ਫਿਰ ਚਾਨਸ ਗਵਾਇਆ।
7.00 ਇਕ ਵਾਰ ਫਿਰ ਮੌਕਾ ਖੁੰਝਾਇਆ।
7.01 ਭਾਰਤੀ ਗੋਲ ਕੀਪਰ ਨੇ ਗੋਲ ਹੋਣੋਂ ਬਚਾਇਆ।
7.02 ਹੱਥ ਆਇਆ ਚਾਨਸ ਫਿਰ ਗਵਾਇਆ।
7.04 ਭਾਰਤ ਦੇ ਸਿਰ ਗੋਲ ਹੋਣੋਂ ਮਸਾਂ ਬਚਿਆ।
7.09 ਬਹੁਤ ਵਧੀਆ ਮੌਕਾ ਭਾਰਤ ਨੇ ਗਵਾਇਆ।
7.10 ਚਾਨਸ ਗਵਾਇਆ
7.11 ਆਇ ਹਾਇ! ਭਾਰਤੀ ਹੁੰਦਾ-ਹੁੰਦਾ ਗੋਲ ਨਹੀਂ ਕਰ ਸਕੇ।

7.13 ਫਿਰ ਹੱਥ ਆਇਆ ਚਾਨਸ ਗਵਾਇਆ ।

7.16 ਹਾਫ ਟਾਈਮ ਦੀ ਰੈਸਟ

ਫੇਰ ਦਾ ਕੀ ਲਿਖਾਂ ਜਿੱਤ ਇਹਨਾਂ ਦੇ ਭਾਗਾਂ ਵਿਚ ਨਹੀਂ ਸੀ ।

ਦੂਜੀਆਂ ਟੀਮਾਂ 8.25 ਰਾਤੀਂ ਮੁਕਾਬਲੇ ਵਿਚ ਆਈਆਂ । ਚੀਨ ਸਾਊਦੀ ਅਰਬ ਦੇ ਖਿਲਾਫ਼ । ਅਰਬਾਂ ਦੇ ਸਫ਼ੈਦ ਕੱਪੜੇ ਚੀਨੀਆਂ ਦੇ ਲਾਲ । ਦੋਵੇਂ ਟੀਮਾਂ ਖ਼ੂਬ ਗੱਠਵੀਆਂ, ਪਰ ਚੀਨੀ ਵਧੇਰੇ ਚੁਸਤ ਤੇ ਤੇਜ਼ ਤਰਾਰ । 8.35 ਤੇ ਚੀਨ ਨੇ ਸਾਊਦੀ ਅਰਬ ਨੂੰ ਗੋਲ ਕਰ ਦਿਤਾ । ਸ੍ਰੀ ਸਤਿਗੁਰੂ ਜੀ ਆਰਾਮ ਲਈ ਬੰਗਲੇ ਪੁਜ ਗਏ, ਮੈਂ ਵੀ ਖੇਡਾਂ ਵਿਚੇ ਛਡ ਘਰ ਤੁਰ ਆਇਆ ।

## 11 ਦਸੰਬਰ 1978, ਸੋਮਵਾਰ
## ਬੈਂਕੋਕ, ਥਾਈਲੈਂਡ

### ਸੰਤ ਜਗਤ ਸਿੰਘ ਚਾਵਲਾ

ਅੱਜ ਦੇ ਦਿਨ ਦੀ ਸ਼ੁਰੂਆਤ ਸੰਤ ਜਗਤ ਸਿੰਘ ਚਾਵਲਾ ਦੇ ਫਲੈਟ ਦੇ ਡਰਾਇੰਗ ਰੂਮ ਵਿਚ ਲਗੀ, ਆਸਾ ਦੀ ਵਾਰ ਨਾਲ ਹੋਈ । ਸ੍ਰੀ ਸਤਿਗੁਰੂ ਜੀ ਦੇ ਸਨਮੁਖ ਸੰਤ ਕਿਰਪਾਲ ਸਿੰਘ ਮਨਚੰਦਾ-ਸ: ਜਗਤ ਸਿੰਘ ਆਜ਼ਾਦ ਅਪਣੇ ਸਾਥੀਆਂ ਨਾਲ ਕੀਰਤਨ ਕਰ ਰਹੇ ਸਨ । ਸ੍ਰੀ ਸਤਿਗੁਰੂ ਜੀ ਡਟਵੇਂ ਚੌਕੜੇ ਵਿਚ ਅੱਜ ਵਧੇਰੇ ਸਮਾ ਬਿਨਾ ਹਿੱਲੇ-ਡੁੱਲੇ ਬੈਠੇ । ਉਚੇ ਉਚੇ ਅਤੇ ਸਮਾਰਟ ਲਗਦੇ ਸਨ । ਦੀਵਾਨ ਸਥਾਨ ਦੀ ਜਗਹ ਖੁਲ੍ਹੀ ਸੀ । ਸੰਗਤ ਨਾਲ ਭਰਪੂਰ ।

ਇਹਨਾਂ ਦੇ ਫਲੈਟ ਤੋਂ, ਪ੍ਰਭਾਤ ਦੇ ਚਾਨਣ ਵਿਚ, ਥਾਈਲੈਂਡ ਦੀ ਸਭ ਤੋਂ ਉਚੀ ਬਿਲਡਿੰਗ (27 ਛੱਤਾਂ) ਛੁਪ ਛਾਈ ਹੋਟਲ ਦੁਆਲੇ ਦੇ ਰੁੱਖਾਂ ਤੇ ਮਕਾਨਾਂ ਦੀਆਂ ਚੋਟੀਆਂ ਤੋਂ ਉੱਚੀ ਉਠੀ ਹੋਈ, ਇੰਜ ਲਗਦੀ ਸੀ ਜਿਵੇਂ ਅਸੀਂ ਕਿਸੇ ਦੈਤਾਕਾਰ ਮਹਾਂਕ੍ਰਿਤ ਦੇ ਸਾਹਮਣੇ ਹੋਈਏ ।

6.15 ਸੂਰਜ ਕਿਰਨਾਂ ਦੇ ਆਗਮਨ ਨਾਲ ਕੀਰਤਨ ਦੀ ਸਮਾਪਤੀ ਉਪ੍ਰੰਤ ਸੰਤ ਜਗਤ ਸਿੰਘ ਚਾਵਲਾ ਤੇ ਇਹਨਾਂ ਦੇ ਭਾਰੀ ਭਰਕਮ ਸਪੁਤਰ ਸ: ਜਵੰਦ ਸਿੰਘ ਜੀ ਨੇ ਸਤਿਗੁਰੂ ਜੀ ਦੇ ਸਨਮੁਖ ਜਾ ਭੇਟਾ ਰਖ, ਨਮਸਕਾਰ ਕੀਤੀ । ਪੰ: ਗੋਪਾਲ ਸਿੰਘ ਜੀ ਨੇ ਅਰਦਾਸ ਕਰ ਦੀਵਾਨ ਦੀ ਸਮਾਪਤੀ ਕੀਤੀ । ਸਮੁਚੀ ਸੰਗਤ ਨੂੰ ਮੱਠੀਆਂ ਅਤੇ ਮਿੱਠੀਆਂ ਚੀਜ਼ਾਂ ਤੇ ਦੁੱਧ ਨਾਲ ਨਾਸ਼ਤਾ ਕਰਵਾਇਆ ਗਿਆ । ਸ੍ਰੀ ਸਤਿਗੁਰੂ ਜੀ ਨੇ ਪਰਵਾਰ ਸਮੇਤ ਫਲਾਹਾਰ ਕੀਤਾ ।

ਏਸੇ ਦੌਰਾਨ ਇੰਗਲੈਂਡ ਦੇ ਇਕ ਕਸਬੇ ਮੇਡਨਹੈੱਡ ਤੋਂ ਸ: ਖੜਕ ਸਿੰਘ ਭਮਰਾ ਦਾ ਫੋਨ ਆ ਗਿਆ । ਠਾਕੁਰ ਦਲੀਪ ਸਿੰਘ ਜੀ ਨੇ ਹੀ ਵਾਰਤਾਲਾਪ ਕੀਤਾ । ਉਹਨਾਂ ਨੂੰ ਜਸਵੰਤ ਸਿੰਘ ਭਮਰਾ ਤਾਂ ਮਿਲਿਆ ਪਰ ਅਮਰਜੀਤ ਸਿੰਘ ਭਮਰਾ ਨਹੀਂ ਮਿਲਿਆ (ਕੇ. ਐਸ. ਭਮਰਾ ਦੇ ਸਪੁਤਰ) । ਠਾਕੁਰ ਜੀ ਕੈਮਰੇ, ਫ਼ਿਲਮਾਂ, ਲੈਨਜ਼ ਆਦਿ ਬਾਰੇ ਹੀ ਗੱਲਬਾਤ ਕਰਦੇ ਰਹੇ ।

ਪੰ: ਗੋਪਾਲ ਸਿੰਘ ਜੀ ਨੂੰ ਕੱਲ੍ਹ ਦਾ ਗੁਰੂ ਆਗਿਆ ਅਧੀਨ ਸੋਧੀ ਬਣਾ ਲਿਆ ਗਿਆ ਹੈ। ਸੋ ਉਹਨਾਂ ਦਾ ਤੇ ਸਾਡਾ ਸਾਥ ਇਸ ਦੌਰੇ ਵਿਚ ਨਹੀਂ ਹੋਵੇਗਾ।

ਸੰਤ ਜਗਤ ਸਿੰਘ ਜੀ ਬੈਂਕੋਕ ਵਿਚ ਅਪਣੇ ਬੱਚਿਆਂ ਨਾਲ ਮਿਲਕੇ ਕੱਪੜੇ ਦਾ ਥੋਕ ਵਾਪਾਰ ਕਰ ਰਹੇ ਹਨ।

## ਸੇਠ ਮੋਹਰ ਸਿੰਘ

ਸੇਠ ਮੋਹਰ ਸਿੰਘ ਮੰਡੀ, ਜਿਨ੍ਹਾਂ ਨਾਲ ਸਤਿਗੁਰੂ ਜੀ ਦੀ ਪਿਛਲੇ ਦੌਰੇ ਤੋਂ ਵਧੇਰੇ ਨੇੜਤਾ ਆਰੰਭ ਹੋਈ ਹੈ, ਨੇ ਅੱਜ ਫਿਰ ਅਪਣੇ ਫਲੈਟ ਵਿਖੇ ਚਰਨ ਪੁਆਣ ਦੀ ਬਿਨੈ ਕੀਤੀ। ਉਹਨਾ ਦਾ ਫਲੈਟ ਏਸੇ ਬਿਲਡਿੰਗ ਦੇ ਕਿਸੇ ਹੇਠਲੀ ਛੱਤ ਤੇ ਹੈ। ਸ੍ਰੀ ਸਤਿਗੁਰੂ ਜੀ ਨੇ ਉਨ੍ਹਾਂ ਦੀ ਰਿਹਾਇਸ਼ ਵਿਖੇ ਦਰਸ਼ਨ ਦੇ ਉਨ੍ਹਾਂ ਨੂੰ ਕਿਰਤਾਰਥ ਕੀਤਾ। ਸੇਠ ਮੋਹਰ ਸਿੰਘ ਨੇ ਅਪਣੇ ਸਪੁਤਰਾਂ ਤੇ ਨੂੰਹਾਂ ਨਾਲ ਚਰਨ ਭੇਟ ਅਰਪਣ ਕਰਕੇ ਧੰਨਤਾ ਅਨੁਭਵ ਕੀਤੀ।

## ਸ: ਭਗਵੰਤ ਸਿੰਘ ਪਕਨਾ ਫੋ

ਸ: ਭਗਵੰਤ ਸਿੰਘ ਅਪਣੇ ਸ਼ਹਿਰ ਪਕਨਾ ਫੋ ਵਿਖੇ ਅਪਣੇ ਪ੍ਰਿਯ ਸਤਿਗੁਰੂ ਜੀ ਦੇ ਦਰਸ਼ਨ ਸੰਗਤ ਨੂੰ ਕਰਵਾਣ ਹਿਤ ਬੀਤੀ ਰਾਤ ਦੇ ਹੀ ਬੈਂਕੋਕ ਆਏ ਹੋਏ ਹਨ। ਉਨ੍ਹਾਂ ਨੇ ਬਿਲਡਿੰਗ ਤੋਂ ਉਤਰ ਕੇ ਸ੍ਰੀ ਸਤਿਗੁਰੂ ਜੀ ਨਾਲ ਕੁਛ ਇਕਾਂਤ ਗੱਲਬਾਤ ਕੀਤੀ। ਪਕਨਾ ਫੋ ਦੌਰੇ ਵਾਸਤੇ ਹੀ ਬੇਨਤੀ ਹੋਵੇਗੀ। ਪਰ ਸਤਿਗੁਰੂ ਜੀ ਦਾ ਇਕ ਨੇਮ ਹੈ ਕਿ ਉਹ ਬੈਂਕੋਕ ਦੇ ਦੌਰੇ ਸਮੇਂ ਸੰਗਤ ਦੇ ਪ੍ਰਧਾਨ ਜਸਪਾਲ ਸਿੰਘ ਦੇ ਨਿਸਚਿਤ ਪ੍ਰੋਗਰਾਮ ਅਨੁਸਾਰ ਹੀ ਅਮਲ ਕਰਦੇ ਹਨ। ਕਲ ਸ: ਸਰਨਪਾਲ ਸਿੰਘ ਨੂੰ ਵੀ ਇਕ ਪ੍ਰੋਗਰਾਮ ਬਾਰੇ ਇਹੋ ਕਿਹਾ ਗਿਆ ਸੀ, ਅੱਜ ਵੀ ਉਤਰ ਏਸੇ ਕਿਸਮ ਦਾ ਹੋਵੇਗਾ।

## ਗ੍ਰਹਿ ਪਵਿੱਤਰਤਾ

ਸੰਤ ਜਵੰਦ ਸਿੰਘ-ਸੇਠ ਮੋਹਰ ਸਿੰਘ ਮੰਡੀ ਨੂੰ ਕਿਰਤਾਰਥ ਕਰ ਸ੍ਰੀ ਸਤਿਗੁਰੂ ਜੀ ਨੇ ਹੇਠ ਲਿਖੇ ਵਿਅਕਤੀਆਂ ਦੇ ਘਰੀਂ ਚਰਨ ਪਾ ਕੇ ਉਹਨਾਂ ਨੂੰ ਮਾਣ ਬਖ਼ਸ਼ਿਆ ਅਤੇ ਗ੍ਰਹਿ ਪਵਿੱਤਰ ਕੀਤੇ। ਇਸ ਸਾਰੇ ਦੌਰੇ ਸਮੇਂ ਸੇਠ ਤਰਲੋਕ ਸਿੰਘ ਜੀ ਦੇ ਵਡੇ ਸਪੁਤ੍ਰ ਬਖ਼ਸ਼ੀਸ਼ ਸਿੰਘ ਚਾਵਲਾ ਦੀ ਕਾਰ ਹੀ ਸ੍ਰੀ ਸਤਿਗੁਰੂ ਜੀ ਦੀ ਸਵਾਰੀ ਲਈ ਵਰਤੀ ਜਾਂਦੀ ਰਹੀ। ਆਪ ਜੀ ਦੀ ਤਾਬਿਆ ਵਿਚ ਨਿਜੀ ਸਕੱਤਰ ਸੰਤ ਤਰਸੇਮ ਸਿੰਘ ਅਤੇ ਗੁਰੂ ਦਾ ਖ਼ਜਾਨਚੀ ਸੰਤ ਮਹਿੰਦਰ ਸਿੰਘ ਪੂਰਬਾ ਹੀ ਰਹੇ। ਦੂਜੀ ਗੱਡੀ ਵਿਚ ਪ੍ਰਧਾਨ ਜਸਪਾਲ ਸਿੰਘ, ਪ੍ਰੀਤਮ ਸਿੰਘ ਕਵੀ ਅਤੇ ਸ: ਸੁਰਿੰਦਰ ਸਿੰਘ ਮਨਚੰਦਾ ਹੁੰਦੇ ਜਿਸਨੂੰ ਸੇਠ ਅਤਰ ਸਿੰਘ ਗੌਰੋਵਾੜਾ ਚਲਾ ਰਿਹਾ ਸੀ। ਉਸਦੀ ਪਤਨੀ ਪਰਮ ਸੁਖ ਪਾਲ ਉਸ ਦੇ ਨਾਲ ਸੀ। ਅੱਜ ਦੀ ਇਹ ਦਰਸ਼ਨ ਯਾਤਰਾ 8 ਤੋਂ ਸ਼ੁਰੂ ਹੋ 11.15 ਵਜੇ ਤਕ ਚਲੀ।

ਇਹਨਾਂ ਭਾਗਸ਼ਾਲੀ ਪਰਵਾਰਾਂ ਨੇ ਅੱਜ ਗੁਰੂ ਕੇ ਦਰਸ਼ਨ ਅਪਣੇ ਘਰਾਂ

ਵਿਖੇ ਕੀਤੇ :

1. ਭਾਈ ਲਾਲ ਸਿੰਘ ਹਲਵਾਈ (ਵਟਲੀਅਰ) ਇਸਨੇ ਪ੍ਰੇਮ ਪੂਰਵਕ ਬਰਫ਼ੀ ਛਕਾਈ ਅਪਣੇ ਪ੍ਰੀਤਮ ਸਤਿਗੁਰੂ ਜੀ ਤੇ ਸੰਗਤ ਨੂੰ ।

**ਪਤੂ ਲੋਕ ਏਰੀਆ**

2. ਸ: ਅਰਜਨ ਸਿੰਘ ਗੋਰੋਵਾੜਾ, ਦੁਕਾਨ ਅਤੇ ਘਰ
3. ਸ: ਇੰਦਰਪਾਲ ਸਿੰਘ ਮਦਾਨ, ਘਰ
4. ਸ: ਗੁਰਦੀਦਾਰ ਸਿੰਘ, ਦੁਕਾਨ 'ਕਰੁਣਾ ਸਿਲਕ'
5. ਸ: ਹਰਮਿੰਦਰ ਸਿੰਘ ਚਾਵਲਾ, ਘਰ (੩੮੬)
6. ਸ: ਗੁਰਦਰਸ਼ਨ ਸਿੰਘ
7. ਗਿਆਨੀ ਸੰਤੋਖ ਸਿੰਘ ਫਾਨੀ ਜੀਵ
8. ਬਾਬਾ ਨੰਦ ਸਿੰਘ ਖੁਰਾਣਾ
9. ਸੰਤ ਜੁਗਿੰਦਰ ਸਿੰਘ ਸ਼ਾਂਤ
   ਸ੍ਰੀ ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਇਹ ਸਾਡੇ ਬਚਪਨ ਦੇ ਸਮੇਂ ਦੇ ਸ: ਦਾਨ ਸਿੰਘ ਤਾਂਘੀ ਦੇ ਸਪੁਤ੍ਰ ਹਨ । ਅਤੇ ਸ਼ਾਂਤ ਜੀ ਨੇ ਕ੍ਰਿਤਗਤਾ ਪਰਗਟ ਕਰਦਿਆਂ ਮੈਨੂੰ ਦੱਸਿਆ : ਇਹ ਸਤਿਗੁਰਾਂ ਦੀ ਕਿਰਪਾ ਹੈ ਕਿ ਅਸੀਂ ਹੈਗੇ ਹਾਂ ।

**ਪੱਤੂ ਲੋਕ ਛੋਟਾ** :

10. ਸ: ਸਵਰਨ ਸਿੰਘ ਸੇਠੀ
11. ਸ: ਚਰਨਜੀਤ ਸਿੰਘ ਮਨੋਚਾ
12. ਸੰਤ ਗੁਰਬਚਨ ਸਿੰਘ ਰਾਹੀ
13. ਸ: ਸੁਹਿੰਦਰ ਸਿੰਘ ਖਾਣੀ ਜੌਂ
14. ਸੰਤ ਮੰਗਲ ਸਿੰਘ ਕੁਕਰੇਜਾ
15. ਸ: ਮਹਿੰਦਰ ਸਿੰਘ ਖਾਣੀ ਜੌਂ
16. ਸ: ਸੁਰਜੀਤ ਸਿੰਘ ਯੂਨੀ ਕੋ
17. ਸ੍ਰੀ ਨਿਆਮਤ ਪਾਲ ਦੁਕਾਨ ਅਤੇ ਘਰ

**ਛੋਰੂਟ, ਕਲਾਥ ਮਾਰਕੀਟ**

18. ਸ: ਅਰਜਨ ਸਿੰਘ ਗੋਰੋਵਾੜਾ, ਮੁਨਿਆਰੀ ਤੇ ਗਾਰਮੈਂਟ ਦੀ ਦੁਕਾਨ । ਸਤਿਗੁਰੂ ਜੀ ਤੁਰੇ-ਤੁਰੇ ਜਾਂਦਿਆਂ ਮੇਰੇ ਨਾਲ ਦੁਕਾਨਦਾਰੀ ਬਾਰੇ ਸੰਖੇਪ ਟਿੱਪਣੀ ਸਾਂਝੀ ਕੀਤੀ : ਦੋ ਕਾਨ : ਏਨਾ ਕਹਿਕੇ ਹੀ ਦੁਕਾਨਦਾਰੀ ਦੇ ਮੁਖ ਖਾਸੇ ਚੌਕਸੀ ਬਾਰੇ ਸੂਝ ਦਿਤੀ ।
19. ਸੇਠ ਜਸਪਾਲ ਸਿੰਘ ਪ੍ਰਧਾਨ, ਕੱਪੜੇ ਦੀ ਦੁਕਾਨ ।
20. ਸ: ਹਰੀ ਸਿੰਘ ਬੁੱਧੀਰਾਜਾ, ,,

21. ਸ: ਸੰਪੂਰਨ ਸਿੰਘ ਗੋਰੋਵਾੜਾ ,,
22. ਸ: ਸਾਧੂ ਸਿੰਘ ਮੁਨਿਆਰੀ-ਥੜਾ (ਬੀਬੀ ਗੁਰਬਚਨ ਦਾ ਸਪੁਤਰ)
23. ਸੰਤ ਮਹਿੰਦਰ ਸਿੰਘ ਗੋਰੋਵਾੜਾ ਕੱਪੜੇ ਦੀ ਦੁਕਾਨ ।
24. ਸ: ਹਰੀ ਸਿੰਘ ਬੁੱਧੀਰਾਜਾ ਦੂਜੀ ,,
25. ਸ: ਸਾਧੂ ਸਿੰਘ ਮੁਨਿਆਰੀ-ਥੜਾ (ਦੂਜਾ)
26. ਸੰਤ ਮਹਿੰਦਰ ਸਿੰਘ ਗੋਰੋਵਾੜਾ ਦੂਜੀ ਕੱਪੜੇ ਦੀ ਦੁਕਾਨ ।
27. ਸ: ਪ੍ਰਿਤਪਾਲ ਸਿੰਘ ਗੋਰੋਵਾੜਾ
28. ਸ: ਸਾਧੂ ਸਿੰਘ ਤੀਜੀ ਕੱਪੜੇ ਦੀ ਦੁਕਾਨ
29. ਸੰਤ ਨਰੈਣ ਸਿੰਘ ਸੇਠੀ ,,
30. ਸੰਤ ਜਸਪਾਲ ਸਿੰਘ ਮਨਚੰਦਾ
31. ਸ: ਰਣਜੀਤ ਸਿੰਘ ਸੇਠੀ, ਘਰ
32. ,, ਚਰਨਜੀਤ ਸਿੰਘ ਸੇਠੀ, ਦੁਕਾਨ
33. ਸ: ਮਨਮੀਤ ਸਿੰਘ ਸੇਠੀ, ਘਰ
34. ਸੰਤ ਇਕਬਾਲ ਸਿੰਘ ਮਨਚੰਦਾ
35-36. ਦੋ ਦੁਕਾਨਾਂ ਬਾਰੇ ਗਿਆਨ ਨਹੀਂ

**ਸੰਫੇਫ** (ਥੋਕ ਦੀ ਮਾਰਕਿਟ)

7. ਪ੍ਰਧਾਨ ਜਸਪਾਲ ਸਿੰਘ ਦਾ 'ਪਾਲ ਇੰਟਰ ਨੈਸ਼ਨਲ' ਕੱਪੜੇ ਦਾ ਕਾਰੋਬਾਰ
38. ਸੰਤ ਈਸ਼ਰ ਸਿੰਘ-ਕਿਰਪਾਲ ਸਿੰਘ
39. ਸ: ਮੁਕੰਦ ਸਿੰਘ ਮਲਹੋਤਰਾ
40. ਸ: ਅਵਤਾਰ ਸਿੰਘ ਗੋਰੋਵਾੜਾ, ਘਰ ਤੇ ਦੁਕਾਨ
41. ਸ: ਦਲੀਪ ਸਿੰਘ ਗੋਰੋਵਾੜਾ, ਦੁਕਾਨ
42. ਸੰਤ ਭਾਗ ਸਿੰਘ ਚਾਵਲਾ ਕਪੱੜੇ ਦੀ ਦੁਕਾਨ
43. ਸੰਤ ਹਰੀ ਸਿੰਘ ਬੁੱਧੀਰਾਜਾ ,,
44. ਸੰਤ ਕਪੂਰ ਸਿੰਘ ਗੋਰੋਵਾੜਾ ,,
45. ਸੇਠ ਦਰਸ਼ਨ ਸਿੰਘ-ਅਮੋਲਕ ਸਿੰਘ ਗੋਰੋਵਾੜਾ
46. ਸੰਤ ਕਰਤਾਰ ਸਿੰਘ-ਸੇਠ ਤਰਨ ਸਿੰਘ ਚਾਵਲਾ
—ਸੱਚੇ ਪਾਤਸ਼ਾਹ ਜੀ ਨੇ ਇਸ ਪਿਤਾ ਪੁੱਤਰ ਨਾਲ ਸੇਠ ਹਰਮਹਿੰਦਰ ਸਿੰਘ ਚਾਵਲਾ ਦੀ ਸਿਹਤ ਬਾਰੇ ਫ਼ਿਕਰ ਸਾਂਝਾ ਕੀਤਾ ।
47. ਸੇਠ ਅਵਤਾਰ ਸਿੰਘ ਚਾਵਲਾ
—ਸੇਠ ਜੀ ਮੌਕੇ ਤੇ ਨਹੀਂ ਸਨ, ਸੁਪਤਨੀ ਹੀ ਇੰਤਜ਼ਾਮੀਆ ਸੀ ।
48. ਸੇਠ ਜੁਗਿੰਦਰ ਸਿੰਘ ਪ੍ਰਿਤਪਾਲ ਸਿੰਘ ਗੋਰੋਵਾੜਾ
49. ਸੰਤ ਪਿਆਰਾ ਸਿੰਘ ਸਚਦੇਵ, ਪਿਤਾ
ਸਪੁਤਰ : ਸਰਬ ਸਰਦਾਰ ਸਰਨਪਾਲ ਸਿੰਘ, ਰਤਨ ਜੀਤ ਸਿੰਘ, ਗੁਰਮੁਖ ਸਿੰਘ, ਕੱਪੜੇ ਦੀ ਦੁਕਾਨ ।

**ਰਾਜਬੰਸ ਰੋਡ**

50. ਸ: ਸੁਰਜੀਤ ਸਿੰਘ : ਯੂਨੀਕੋ ਟ੍ਰੈਵਲਜ਼
51. ਸੰਤ ਜਗਤ ਸਿੰਘ-ਜਵੰਦ ਸਿੰਘ (ਪਿਤਾ ਪੁੱਤਰ) ਤੀਜੀ ਦੁਕਾਨ

ਸ੍ਰੀ ਸਤਿਗੁਰੂ ਜੀ ਦੇ ਘਰ ਜਾਂ ਦੁਕਾਨ ਤੇ ਚਰਨ ਪਾਣ ਸਮੇਂ ਘਰ ਪਰਵਾਰ ਵਾਲੇ ਬਸਤਰ, ਮਾਇਆ, ਫਲ ਫਰੂਟ ਅਤੇ ਸੁੱਕੇ ਮੇਵੇ ਭੇਟਾ ਕਰਦੇ ਹਨ। ਅਤੇ ਅਪਣੇ ਆਪ ਨੂੰ ਧੰਨ ਹੋਇਆ ਸਮਝਦੇ ਹਨ।

**ਸੋਇ ਅਸ਼ੋਕ ਧਰਮਸਾਲਾ**

ਸਮੂਹਕ ਨਾਮ ਸਿਮਰਨ 6 ਵਜੇ ਸ਼ਾਮ ਤੋਂ ਜਾਰੀ ਸੀ। ਸੰਗਤ ਭਰਪੂਰ ਮਾਤਰਾ ਵਿਚ ਇਕੱਤਰ ਸੀ। ਸ੍ਰੀ ਸਤਿਗੁਰੂ ਜੀ ਨੇ ਉਡੀਕਦੀਆਂ ਸੰਗਤਾਂ ਨੂੰ ਪੂਰੇ 6.15 ਵਜੇ ਆਕੇ ਦਰਸ਼ਨ ਦਿਤੇ। ਕਤਾਰਾਂ ਵਿਚ ਹੋ ਸਾਰੀ ਸੰਗਤ ਨੇ ਗੁਰੂ ਚਰਨਾਂ ਪਰ ਨਮਸਕਾਰ ਕੀਤੀ। ਨਾਮ ਸਿਮਰਨ ਦੌਰਾਨ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਕੜਾਹ ਪ੍ਰਸ਼ਾਦ ਲੈ ਆਂਦੇ ਗਏ। ਸੇਠ ਮੋਹਰ ਸਿੰਘ ਚਾਵਲਾ ਨਮਿਤ ਪ੍ਰਮੁਖ ਰੂਪ ਵਿਚ ਭੋਗ ਪਾਏ ਗਏ, ਅਤੇ ਹੋਰ ਵੀ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

1 ਪਾਠ ਦਾ ਭੋਗ ਸੇਠ ਮੋਹਰ ਸਿੰਘ ਚਾਵਲਾ ਪਰਵਾਰ ਵਲੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਵਿਚ
1 ਪਾਠ ਦਾ ਭੋਗ ਪਰਵਾਰ ਵਲੋਂ ਅਪਣੇ ਪਿਤਾ ਸੇਠ ਮੋਹਰ ਸਿੰਘ ਜੀ ਨਮਿਤ
1 ਪਾਠ ਸ: ਅਰਜਨ ਸਿੰਘ ਪਰਵਾਰ ਵਲੋਂ ਅਪਣੇ ਪਿਤਾ ਜੀ ਨਮਿਤ
1 ਪਾਠ ਸ: ਅਰਜਨ ਸਿੰਘ ਪਰਵਾਰ ਵਲੋਂ ਅਪਣੇ ਮਾਤਾ ਜੀ ਨਮਿਤ
1 ਪਾਠ ਸ: ਮੋਹਣ ਸਿੰਘ ਵਲੋਂ ਅਪਣੇ ਪਿਤਾ ਸ: ਸੰਤ ਸਿੰਘ ਜੀ ਨਮਿਤ
2 ਪਾਠ ਸ: ਸਵਰਨ ਸਿੰਘ ਵਲੋਂ ਅਪਣੇ ਮਾਤਾ, ਪਿਤਾ ਅਤੇ ਭੈਣ ਜੀ ਨਮਿਤ
1 ਪਾਠ ਸ: ਸਵਰਨ ਸਿੰਘ ਵਲੋਂ ਸੰਤ ਹਰਨਾਮ ਸਿੰਘ ਜੀ ਅਤੇ ਮਾਤਾ ਮਥਰਾ ਦੇਈ ਜੀ ਨਮਿਤ
1 ਪਾਠ ਬੀਬੀ ਲੀਲਾ ਵਲੋਂ ਸੰਤ ਦਿਆਲ ਸਿੰਘ ਜੀ ਨਮਿਤ ਵਰ੍ਹੀਣੇ ਦਾ
1 ਪਾਠ ਸ: ਸੰਤੋਖ ਸਿੰਘ ਜੀ ਵਲੋਂ ਅਪਣੀ ਧਰਮ ਪਤਨੀ ਨਮਿਤ
1 ਪਾਠ ਬੀਬੀ ਜਸਵੰਤ ਕੌਰ ਪਰਵਾਰ ਵਲੋਂ ਸ: ਮੋਹਰ ਸਿੰਘ ਨਮਿਤ
1 ਪਾਠ ਸੇਠ ਹਰਭਜਨ ਸਿੰਘ ਕੋਮਲ ਵਲੋਂ ਮਾਤਾ ਚੰਨਣ ਦੇਈ ਨਮਿਤ
1 ਪਾਠ ਸ: ਸੰਤੋਖ ਸਿੰਘ ਖਾਣੀਜੋਂ ਨਮਿਤ ਉਨ੍ਹਾਂ ਦੇ ਪਰਵਾਰ ਵਲੋਂ
1 ਪਾਠ ਸੰਤ ਵਰਿਆਮ ਸਿੰਘ ਗੁਰਮੁਖ ਸਿੰਘ ਗੰਭੀਰ ਵਲੋਂ ਸ: ਮੋਹਰ ਸਿੰਘ ਨਮਿਤ
1 ਪਾਠ ਬੀਬੀ ਹਰਮੰਤ ਕੌਰ ਪਰਵਾਰ ਵਲੋਂ ਸ: ਜੋਗਿੰਦਰ ਸਿੰਘ ਗੋਰੋਵਾੜਾ ਨਮਿਤ

## ਪ੍ਰਧਾਨ ਜੀ ਦਾ ਕਥਨ

ਇਹਨਾਂ ਪੰਦਰਾਂ ਪਾਠਾਂ ਦੇ ਭੋਗ ਪੈਣ ਉਪ੍ਰੰਤ ਨਾਮਧਾਰੀ ਸੰਗਤ ਥਾਈਲੈਂਡ ਦੇ ਪ੍ਰਧਾਨ ਸੇਠ ਜਸਪਾਲ ਸਿੰਘ ਨੇ ਇਕ ਭਾਵਪੂਰਣ ਤਕਰੀਰ ਕੀਤੀ, ਜਿਸਦਾ ਸੰਖੇਪ ਇਸ ਤਰ੍ਹਾਂ ਹੈ :

"ਸੱਚੇ ਪਾਤਸ਼ਾਹ ਜੀ ਦਾ ਵਿਸ਼ਾਲ ਹਿਰਦਾ ਹੈ ਕਿ ਮੇਰੇ ਜਿਹੇ ਪਾਪੀ ਨੂੰ ਵੀ ਗਲ ਲਾਈ ਆ ਰਹੇ ਹਨ। ਮੈਂ ਸਾਰੀ ਸੰਗਤ ਅੱਗੇ ਇਹ ਅਰਜ਼ ਕਰਾਂਗਾ ਕਿ ਇਹ ਕਸੂਰ ਸਾਡਾ ਹੈ ਜੁ ਅਸੀਂ (ਗੁਰੂ ਨਿੰਦਕਾਂ) ਉਨ੍ਹਾਂ ਦਾ ਹੌਸਲਾ ਵਧਾਉਂਦੇ ਹਾਂ, ਜਦੋਂ ਅਸੀਂ ਉਨ੍ਹਾਂ ਨੂੰ ਜਾ-ਜਾ ਮਿਲਦੇ ਹਾਂ।

"ਸਤਿਗੁਰੂ ਜੀ ਨੂੰ ਅਸੀਂ ਅਕਾਲ ਪੁਰਖ ਅਤੇ ਪਿਤਾ ਸਮਾਨ ਸਮਝਦੇ ਹਾ ਤਾਂ ਉਨ੍ਹਾਂ ਦੇ ਸਤਿਕਾਰ ਵਿਚ ਕੋਈ ਵਿਘਨ ਨਹੀਂ ਪੈਣਾ ਚਾਹੀਦਾ।...

"ਜੇ ਮੇਰੇ ਪ੍ਰਧਾਨ ਬਣੇ ਰਹਿਣ ਤੇ ਹੀ ਇਹਨਾਂ ਨੂੰ ਅਉਖਿਆਈ ਹੈ ਤਾਂ ਮੈਂ ਪ੍ਰਧਾਨਗੀ ਛਡ ਦਿੰਦਾ ਹਾਂ। ਮੈਂ ਪ੍ਰਧਾਨਗੀ ਤੋਂ ਰੱਜਿਆ ਹੋਇਆ ਹਾਂ। ਸਾਨੂੰ ਨਿੰਦਕਾਂ ਨੂੰ ਸੁਣਨ ਤੋਂ ਇਨਕਾਰ ਕਰਨਾ ਚਾਹੀਦਾ ਹੈ।

"ਸਤਿਗੁਰਾਂ ਦੀ ਕਿਰਪਾ ਨਾਲ ਡਾ: ਸੁਚਾਟ ਜੀ ਵਾਸਤੇ ਦੋ ਲੱਖ ਟਿੱਕਲ (ਸਰਕਾਰੀ ਨਾਮ ਥਾਈ ਸਿੱਕੇ ਦਾ 'ਬਾਟ') ਦੋ ਦਿਨਾਂ ਵਿਚ ਇਕੱਤਰ ਹੋ ਗਿਆ ਸੀ। ਹੁਣ ਵੀ ਜਦੋਂ ਧਰਮਸਾਲਾ ਦਾ ਨਕਸ਼ਾ ਪਾਸ ਹੋ ਗਿਆ, ਰਕਮਾਂ ਇਕੱਤਰ ਹੋ ਜਾਣਗੀਆਂ ਅਤੇ ਬਿਲਡਿੰਗ ਉਸਰ ਖਲੋਵੇਗੀ।'ਜੇ ਦੂਜੀ ਧਿਰ ਨੇ ਹਿੱਸਾ ਨਹੀਂ ਪਾਇਆ ਤਾਂ ਕੀ ਡਾ: ਸੁਚਾਟ ਲਈ ਲੁੜੀਂਦੀ ਰਕਮ ਇਕੱਤਰ ਨਹੀਂ ਹੋਈ ? ਸਤਿਗੁਰਾਂ ਦੀ ਕਿਰਪਾ ਨਾਲ ਮੰਦਰ ਉਸਰ ਹੀ ਜਾਵੇਗਾ।

"ਅਸੀਂ ਸਾਰੇ ਪਰਸਪਰ ਰਿਸ਼ਤੇਦਾਰ ਹਾਂ ਤੇ ਮੈਂ ਸਮਝਦਾ ਹਾਂ ਕਿ ਜੇ ਦੂਜੀ ਧਿਰ ਨੂੰ ਬੇਨਤੀ ਕਰੀਏ ਤਾਂ ਉਹਨਾਂ ਨੂੰ ਸਤਿਗੁਰਾਂ ਦੇ ਚਰਨਾਂ ਵਿਚ ਲਿਆ ਕੇ ਹਾਜ਼ਰ ਕਰ ਸਕਦੇ ਹਾਂ।"

ਅੰਤ ਉਤੇ ਪ੍ਰਧਾਨ ਜੀ ਨੇ ਵੱਧ ਘੱਟ ਬੋਲੇ ਦੀ ਖਿਮਾ ਵੀ ਮੰਗ ਲਈ।

## ਸਤਿਗੁਰੂ ਬਚਨ

ਉਪ੍ਰੰਤ ਸ੍ਰੀ ਸਤਿਗੁਰੂ ਜੀ ਨੇ ਚੰਦ ਸ਼ਬਦ ਸਾਧ ਸੰਗਤ ਪ੍ਰਤੀ ਸੰਬੋਧਨ ਕੀਤੇ :

"ਪ੍ਰਧਾਨ ਜੀ ਨੇ ਮੈਨੂੰ ਪੁਛਿਆ ਸੀ ਕਿ ਉਹ 10-15 ਮਿੰਟ ਬੋਲਣਾ ਚਾਹੁੰਦੇ ਹਨ ਅਤੇ ਜੋ ਕੁਛ ਉਹਨਾ ਆਖਿਆ ਹੈ ਭਾਵੇਂ ਉਹ ਠੀਕ ਹੈ ਤਾਂ ਵੀ...ਪਰ ਚਲੋ "ਜਿਵ ਜਿਵ ਹੁਕਮ ਤਿਵੈ ਤਿਵ ਕਾਰ।" ਸਾਡੇ ਵਿਧਾਨ ਨੂੰ ਮੰਨਦਿਆਂ ਤਾਂ ਇਹੋ ਗੱਲਾਂ ਠੀਕ ਹਨ। ਜੇ ਕੁਛ ਲੋਕ ਅਪਣੇ ਵਿਚੋਂ ਹੀ ਵਿਰੋਧ ਕਰਨ ਵਾਲੇ ਹੋਣ ਤਾਂ ਉਹ ਨੁਕਸਾਨ ਜ਼ਿਆਦਾ ਕਰ ਸਕਦੇ ਹਨ। ਜਿਵੇਂ ਕਿ ਜੇ ਉਹ ਲਾਭ ਪੁਚਾਣਾ ਚਾਹੁਣ ਤਾਂ ਵੀ ਵੱਧ ਪੁਚਾ ਸਕਦੇ ਹਨ। ਤੁਸੀਂ ਸਾਰੇ ਉਹਨਾਂ ਨੂੰ ਜਾਣਦੇ ਹੋ। ਜੇ ਤੁਸੀਂ ਚਾਹੋ ਤਾਂ ਅਪਣੇ ਆਪ ਹੀ ਉਨ੍ਹਾਂ ਨੂੰ ਰਾਹੇ ਰਾਸਤੀ ਤੇ ਲਿਆ ਸਕਦੇ ਹੋ। ਪਰ ਤੁਸੀਂ ਅਜਿਹੇ ਕਾਰਜ

ਲਈ ਵੀ 'ਹੁਕਮ' ਦੀ ਉਡੀਕ ਕਰਦੇ ਰਹਿੰਦੇ ਹੋ।

''ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ ਕਿਸੇ ਦੇ ਘਰ ਨਲਕੇ ਦੇ ਪਾਣੀ ਨਾਲ ਕੜਾਹ ਪ੍ਰਸ਼ਾਦ ਤਿਆਰ ਹੋਇਆ। ਸਤਿਗੁਰੂ ਜੀ ਉਸ ਸਮੇਂ ਬਹੁਤ ਨਾਰਾਜ਼ ਹੋਏ। ਪਰ ਅਸੀਂ ਇਕ ਦੂਜੇ ਤੇ ਨਾਰਾਜ਼ ਓਦੋਂ ਹੁੰਦੇ ਹਾਂ ਜਦੋਂ ਕਿਸੇ ਦੇ ਵਿਆਹ ਸ਼ਾਦੀ ਤੇ ਨਾ ਅਪੜੀਏ, ਕਿਸੇ ਦੇ ਧੜੇ ਦੇ ਖ਼ਿਲਾਫ਼ ਵੋਟਾਂ ਪਾਈਏ, ਪਰ ਸਾਧ ਸੰਗਤ ਵਿਚ ਆਉਣ ਵਾਸਤੇ ਜਾਂ ਮਰਿਆਦਾ ਟੁੱਟਣ ਉਤੇ ਅਸੀਂ ਕਿਸੇ ਨੂੰ ਗੁੱਸੇ ਨਹੀਂ ਹੁੰਦੇ। ਇਹੋ ਫਰਕ ਹੈ। ਸਾਨੂੰ ਚਾਹੀਦਾ ਹੈ ਕਿ ਸਾਧ ਸੰਗਤ ਤੋਂ ਵਿਟਰੇ ਹੋਇਆਂ ਨੂੰ ਆਗ੍ਰਹਿ ਕਰਕੇ, ਗੁੱਸੇ ਰਾਜ਼ੀ ਹੋ ਕੇ, ਮਨਾ ਕੇ ਸਾਧ ਸੰਗਤ ਵਿਚ ਲਿਆਈਏ। ਇਹ ਗੱਲ ਨਾ ਕੱਲਾ ਮੈਂ ਕਰ ਸਕਦਾ ਹਾਂ ਨ ਪ੍ਰਧਾਨ ਹੀ, ਇਹ ਤਾਂ ਸਾਡਾ ਸਾਰਿਆਂ ਦਾ ਹੀ ਕਰਤਵ ਬਣਦਾ ਹੈ। 'ਜਣੇ ਜਣੇ ਦੀ ਲੱਕੜੀ ਇਕ ਜਣੇ ਦਾ ਬੋਝ' ਵਾਲੀ ਗੱਲ ਹੈ।

''ਤੁਸੀਂ ਇਕ ਗੱਲ ਸਮਝੋ। ਪਰਸਪਰ ਲੜਦਿਆਂ ਜਿਹੜੀ ਸ਼ਕਤੀ ਜ਼ਾਇਆ ਹੁੰਦੀ ਹੈ, ਪਰਸਪਰ ਏਕਤਾ ਦੇ ਕਾਰਨ ਦੂਜਿਆਂ ਤੋਂ ਅਪਣਾ ਹੱਕ ਹਾਸਲ ਕਰਨ ਲਈ ਵਰਤੀ ਜਾ ਸਕਦੀ ਹੈ। ਅਸੀਂ ਏਸੇ ਤਰੀਕੇ ਨਾਲ ਭੈਣੀ ਸਾਹਿਬ ਮੇਲੇ ਤੇ ਇਕ ਵਾਰ ਅੱਲਮ ਗੱਲਮ ਦੀਆਂ ਦੁਕਾਨਾਂ ਲੱਗਣੋਂ ਰੋਕ ਦਿਤੀਆਂ। ਸਾਧ ਸੰਗਤ ਨੇ ਬਚਨ ਮੰਨਿਆ, ਕੋਈ ਉਹਨਾਂ ਦੁਕਾਨਾਂ ਤੇ ਗਿਆ ਹੀ ਨਾ ਜੇ ਇਕ ਦੋ ਅੜ ਖਲੋਤੇ।

''ਅਸੀਂ ਦੁਨੀਆਂ ਤੋਂ ਨਿਆਰੇ ਰਹਿਣਾ ਹੈ 'ਭਗਤਾ ਤੇ ਸੈਸਾਰੀਆ ਜੋੜੁ ਕਦੇ ਨ ਆਇਆ।' ਉਹਨਾਂ ਦੇ ਕੀਰਤਨ ਦਾ ਢੰਗ ਹੋਰ, ਸਾਡਾ ਹੋਰ। ਮੈਂ ਸਾਧ ਸੰਗਤ ਨੂੰ ਅਰਜ਼ ਕਰਾਂਗਾ ਕਿ ਨਾ ਹੋਵੇ, ਪਰਵਾਨ ਹੈ ਪਰ ਦੂਜਿਆਂ ਦੇ ਢੰਗ ਦੇ ਰੀਕਾਰਡ ਲਾਕੇ ਕੀਰਤਨ ਵੀ ਨਾ ਸੁਣੋ। ਨਾ ਧਿਆਨ ਦਿਓਗੇ ਤਾਂ ਅਪਣੀ ਮਰਿਆਦਾ, ਅਪਣਾ ਕਲਾਸਕੀ ਕੀਰਤਨ ਢੰਗ ਖ਼ਤਮ ਹੋ ਜਾਵੇਗਾ। ਅਪਣੇ ਢੰਗ ਨੂੰ ਅਪਣਾਓ। ਤੁਸੀਂ ਨਮੂਨੇ ਮਾਤਰ ਹੋ ਭਾਰਤ ਦੀ ਸਭਿਅਤਾ।

''ਕੰਮ ਬਹੁਤਾ ਆਗੂਆਂ ਤੋਂ ਵਿਗੜਦਾ ਹੈ। ਜੇ ਆਗੂ ਹੀ ਕੰਮ ਵਿਗਾੜਣ ਤੇ ਲਗ ਪੈਣ ਤਾਂ ਕਿਸੇ ਦੂਜੇ ਨੇ ਕੀ ਸਵਾਰਨਾ ਹੈ। ਭੈਣੀ ਸਾਹਿਬ ਵਿਚ ਗ਼ਲਤ ਕਿਸਮ ਦੀ ਦੁਕਾਨ ਬੰਦੀ ਕਰਨ ਵਿਚ ਸਾਨੂੰ ਆਗੂਆ ਦੀ ਮਦਦ ਮਿਲੀ।

''ਸਾਧ ਸੰਗਤ ਜੀ, ਤੁਹਾਡੇ ਵਿਚਾਰਨ ਵਾਲੀ ਗੱਲ ਹੈ ਕਿ ਦੂਜੀ ਧਿਰ ਨੂੰ ਨੇੜੇ ਲਿਆਉਣਾ ਠੀਕ ਹੈ ਜਾਂ ਦੂਰ ਰਖਣਾ। ਤੁਸੀਂ ਭਜਨ ਬਾਣੀ ਕਰਕੇ ਇਹ ਅਰਦਾਸ ਕਰੋ: ਸਾਡੀ ਆਤਮਾ ਨੂੰ ਬਲ ਮਿਲੇ, ਅਸੀਂ ਉਹਨਾਂ ਨੂੰ ਆਖ ਸਕੀਏ ਅਤੇ ਮਨਾ ਸਕੀਏ ਕਿ ਸਾਧ ਸੰਗਤ ਵਾਲਾ ਪਾਸਾ ਹੀ ਠੀਕ ਹੈ, ਏਧਰ ਆਓ।

''ਏਸ ਗੁਰ ਵਾਕ ਨੂੰ ਧਿਆਨ ਵਿਚ ਰਖੋ

> ਮਨ ਜਿਉ ਅਪਨੇ ਪ੍ਰਭ ਭਾਵਉ।
> ਨੀਚਹੁ ਨੀਚੁ ਨੀਚੁ ਅਤਿ ਨਾਨਾ ਹੋਇ ਗਰੀਬੁ ਬੁਲਾਵਉ।
> ਅਨਿਕ ਅਡੰਬਰ ਮਾਇਆ ਕੇ ਬਿਰਥੇ ਤਾ ਸਿਉ ਪ੍ਰੀਤਿ ਘਟਾਵਉ।
> ਜਿਉ ਅਪੁਨੋ ਸੁਆਮੀ ਸੁਖੁ ਮਾਨੈ ਤਾ ਮਹਿ ਸੋਭਾ ਪਾਵਉ।

ਉਪ੍ਰੰਤ ਸ: ਸੁਰੈਣ ਸਿੰਘ ਚਾਵਲਾ ਨੂੰ ਆਪ ਦਸਤਾਰ ਸਜਾਣ ਦੀ ਕਿਰਪਾ ਕੀਤੀ।

### ਕੀਰਤਨ

ਸ਼ਾਮ ਦੇ 7.30 ਵਜੇ ਤਾਂ ਸੰਤ ਕਰਤਾਰ ਸਿੰਘ ਚਾਵਲਾ, ਸੰਤ ਸਰਨਪਾਲ ਸਿੰਘ, ਸੰਤ ਕਿਰਪਾਲ ਸਿੰਘ ਮਨਚੰਦਾ, ਸ: ਜਗਜੀਤ ਸਿੰਘ ਆਜ਼ਾਦ, ਸੰਤ ਪ੍ਰੇਮ ਸਿੰਘ ਸਚਦੇਵ ਵਲੋਂ ਸ਼ਬਦ ਗਾਇਨ ਹੋਇਆ। ਸ੍ਰੀ ਸਤਿਗੁਰੂ ਜੀ ਨੇ ਅਗਵਾਈ ਕਰਕੇ "ਜਾਕਉ ਭਈ ਤੁਮਾਰੀ ਧੀਰ" ਗੁਰੂ ਘਰ ਦੀ ਰਵਾਇਤੀ ਰੀਤ ਅਨੁਸਾਰ ਸ਼ਬਦ ਲਿਆ। ਇਸ ਸ਼ਬਦ ਦੀ ਸਮਾਪਤੀ ਤੇ ਦੂਜੇ ਸ਼ਬਦ ਦੀ ਵੀ ਆਪ ਜੀ ਨੇ ਹੀ ਅਗਵਾਈ ਕੀਤੀ :

ਨਾ ਉਇ ਮਰਹਿ ਨ ਠਾਗੇ ਜਾਹਿ। ਜਿਨਿ ਕੈ ਰਾਮੁ ਵਸੈ ਮਨਿ ਮਾਹਿ। 8 ਤੋਂ 9 ਰਾਤ ਤਕ ਪੰਡਿਤ ਗੋਪਾਲ ਸਿੰਘ ਜੀ ਨੇ ਮਿਰਤੂ ਦੀ ਸਰਵੋਪਰਤਾ ਉਤੇ ਇਕ ਪ੍ਰਭਾਵਸ਼ਾਲੀ ਤਕਰੀਰ ਕੀਤੀ। ਜਿਸ ਵਿਚ ਬਾਬਾ ਕੇਸਰ ਸਿੰਘ ਨੇ ਮਸਤੀ ਦੇ ਰਉਂ ਵਿਚ ਆ ਗੰਵਿਆਂ : ਪਰਉਪਕਾਰ ਯਾਦ ਕਰੀਏ ਵਡੇ ਪ੍ਰਤਾਪ ਵਾਲੇ ਦੇ। ਅਤੇ ਇਸ ਮਸਤੀ ਦਾ ਆਲਮ ਸਾਰਿਆਂ ਤੇ ਛਾ ਗਿਆ।

9.15 ਵਜੇ ਦੀਵਾਨ ਦੀ ਸਮਾਪਤੀ ਉਪ੍ਰੰਤ ਸ੍ਰੀ ਸਤਿਗੁਰੂ ਜੀ ਅਪਣੇ ਹਜ਼ੂਰੀ ਜਥੇ ਸਮੇਤ ਸੇਠ ਤਰਲੋਕ ਸਿੰਘ ਦੇ ਬੰਗਲੇ ਨੂੰ ਆਰਾਮ ਕਰਨ ਹਿਤ ਪਧਾਰੇ।

## 12 ਦਸੰਬਰ 1978, ਮੰਗਲਵਾਰ

## ਬੈਂਕੋਕ, ਥਾਈਲੈਂਡ

### 'ਯੂਨੀਕੋ' ਦੇ ਘਰ

ਸ: ਸੁਰਿੰਦਰ ਸਿੰਘ ਯੂਨੀਕੋ ਟ੍ਰੈਵਲਜ਼ ਵਾਲੇ ਗੁਰੂ ਘਰ ਅਤੇ ਸਾਧ ਸੰਗਤ ਦੇ ਬੜੇ ਪ੍ਰੇਮੀ ਸਨ। ਸਦਾ ਖਿੜੇ ਰਹਿੰਦੇ ਅਤੇ ਹਰ ਵਿਅਕਤੀ ਨਾਲ ਪ੍ਰੇਮ ਭਰਿਆ ਵਰਤਾਉ ਕਰਦੇ। ਇਸੇ ਸਾਲ, 26 ਸਤੰਬਰ 1978 ਨੂੰ ਉਹਨਾਂ ਦੀ ਮਿਰਤੂ ਹੋ ਗਈ ਸੀ। ਹੁਣ ਉਹਨਾਂ ਦੀ ਯਾਦ ਸਾਡੇ ਪਾਸ ਬੀਬੀ ਰਣਜੀਤ ਕੌਰ, ਉਨ੍ਹਾਂ ਦੀ ਸੁਪਤਨੀ ਅਤੇ ਉਹਨਾਂ ਦਾ ਸਪੁਤਰ ਸ. ਸੁਰਜੀਤ ਸਿੰਘ ਹੈ। ਅੱਜ ਆਸਾ ਦੀ ਵਾਰ ਦਾ ਕੀਰਤਨ, ਅੰਮ੍ਰਿਤ ਵੇਲੇ ਤੋਂ ਉਨ੍ਹਾਂ ਦੇ ਘਰ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ। ਸਾਧ ਸੰਗਤ ਦੀਆਂ ਭਰਪੂਰ ਰੌਣਕਾਂ ਅਤੇ ਉਤਸਾਹ ਸੀ।

6.15 ਵਜੇ ਵਾਰ ਦੇ ਕੀਰਤਨ ਦੀ ਅਰਦਾਸ ਉਪ੍ਰੰਤ ਸਾਧ ਸੰਗਤ ਨੂੰ ਦੁੱਧ ਅਤੇ ਜਲੇਬੀਆਂ ਨਾਲ ਛਾਹ ਵੇਲਾ ਕਰਵਾਇਆ ਗਿਆ। ਸ੍ਰੀ ਸਤਿਗੁਰੂ ਜੀ ਨੇ ਇੱਛਾ ਅਨੁਸਾਰ ਫਲਾਹਾਰ ਕੀਤਾ। ਇਸ ਅਵਸਰ ਤੇ ਸਾਰਾ ਗੁਰੂ ਪਰਵਾਰ ਸਮੇਂ ਨੂੰ ਸ਼ੋਭਾ ਬਖ਼ਸ਼ ਰਿਹਾ ਸੀ। ਬੀਬੀ ਰਣਜੀਤ ਕੌਰ ਅਤੇ ਸ: ਸੁਰਜੀਤ ਸਿੰਘ ਸਤਿਗੁਰੂ ਜੀ ਦੇ ਸਤਿਕਾਰ ਅਤੇ ਪ੍ਰੇਮ ਵਿਚ ਮੁਗਧ ਹੋਏ ਫਿਰਦੇ ਸਨ।

ਅੱਜ ਵੀ ਪ੍ਰਧਾਨ ਜਸਪਾਲ ਸਿੰਘ ਜੀ ਦੀ ਤਜਵੀਜ਼ ਅਨੁਸਾਰ ਸ੍ਰੀ ਸਤਿਗੁਰੂ ਜੀ ਨੇ ਕੁਛ ਹੋਰ ਇਲਾਕਿਆਂ ਦੇ ਨਾਮਧਾਰੀਆਂ ਦੇ ਘਰੀਂ ਚਰਨ ਪਾਏ। ਏਥੋਂ 6.45 ਤੇ ਸਤਿਗੁਰੂ ਜੀ ਸੇਠ ਚਾਵਲਾ ਦੀ ਕਾਰ ਅਤੇ ਸੇਵਕਾਂ ਸਮੇਤ ਚਲੇ, ਸੰਤ ਹਰਭਜਨ ਸਿੰਘ

ਕੁਮਾਰ ਦੀ ਗੱਡੀ ਵਿਚ ਸ: ਸ਼ਮਸ਼ੇਰ ਸਿੰਘ, ਨਿਜੀ ਸਕੱਤਰ ਤਰਸੇਮ ਸਿੰਘ ਅਤੇ ਪ੍ਰੀਤਮ ਸਿੰਘ ਕਵੀ ਪਿੱਛੇ ਪਿੱਛੇ ਸੇਵਾ ਵਿਚ ਚਲੇ । ਅੱਜ ਪੁਲੀਸੀਅਮ, ਫਿਟ ਬੁਰੀ, ਪੱਤੂ ਨਾਮ, ਇੰਦ੍ਰਾ ਏਰੀਆ, ਡਿੰਗ ਡੈਂਗ, ਅਨੁਸਾਵਰੀ ਅਤੇ ਸਫਾਨ ਖੁਆਇ ਇਲਾਕਿਆਂ ਵਿਚ ਸੇਵਕਾਂ ਘਰੀਂ ਚਰਨ ਪਾਏ । ਉਨ੍ਹਾਂ ਨੂੰ ਕਿਰਤਾਰਥ ਕੀਤਾ ।

ਹੇਠ ਲਿਖੇ ਅਨੁਸਾਰ ਸਿੱਖਾਂ ਦੇ ਘਰ ਚਰਨ ਪਾਕੇ ਅੱਜ ਪਵਿੱਤਰ ਕੀਤੇ ਗਏ :

1. ਸ: ਮਹਿੰਦਰ ਸਿੰਘ ਗੋਰੋਵਾੜਾ, (ਪੁਲੀਸੀਅਮ ਇਲਾਕਾ)
   —ਇਹਨਾਂ ਦੇ ਘਰੋਂ ਬੀਬੀ ਨੇ ਅਪਣੀ 8 ਸਾਲ ਦੀ ਦੁਹਤਰੀ ਨੂੰ ਪੀਲੀਏ ਦੀ ਸ਼ਕਾਇਤ ਹੋਣ ਕਰਕੇ ਅਰੋਗਤਾ ਦੀ ਮੰਗ ਮੰਗੀ ।
2. ਸ: ਬਲਬੀਰ ਸਿੰਘ ਗੋਰੋਵਾੜਾ ਸਪੁਤਰ ਸੰਤ ਮਹਿੰਦਰ ਸਿੰਘ
3. ਸੰਤ ਸੰਪੂਰਨ ਸਿੰਘ ਗੋਰੋਵਾੜਾ (ਫਿਟਬਰੀ ਰੋਡ)
4. ਸੰਤ ਮਹਿੰਦਰ ਸਿੰਘ "ਪ੍ਰੀਤ" ,,
   —ਇਸ ਘਰ ਸਤਿਗੁਰੂ ਜੀ ਨੇ ਥੋੜਾ ਫਲਾਹਾਰ ਕੀਤਾ । ਪ੍ਰੀਤ ਪਤਨੀ ਬੇਅੰਤ ਕੌਰ ਨੇ ਇਕ ਸਫ਼ੇਦ, ਊਨੀ ਸ਼ਾਲ ਜੁ ਵਿਸ਼ੇਸ਼ ਪਰਕਾਰ ਨਾਲ ਬੁਰ ਬਾਹਰ ਕਢਕੇ ਤਿਆਰ ਕੀਤਾ ਗਿਆ ਸੀ, ਸ੍ਰੀ ਸਤਿਗੁਰੂ ਜੀ ਦੀ ਚਰਨ ਭੇਟ ਕੀਤਾ ਤੇ ਆਖਿਆ : ਇਹ ਸਾਡੀ ਕਰਾਏਦਾਰਨੀ ਨੇ ਉਚੇਚਿਆਂ ਆਪ ਜੀ ਨੂੰ ਭੇਟਾ ਕਰਨਾ ਸੀ, ਉਹ ਆਪ ਤਾਂ ਅਜੇ ਆ ਨਹੀਂ ਸਕੀ, ਸਵੀਕਾਰ ਕਰੋ । ਸਤਿਗੁਰੂ ਜੀ ਠਹਾਕਾ ਮਾਰ ਕੇ ਹੱਸੇ : ਮੇਰੇ ਲਈ ਸ਼ਾਲ ? ਆਦਮੀਆਂ ਵਾਸਤੇ ?? ਅਤੇ ਮੁਸਕਰਾਂਦਿਆਂ, ਵਿਅੰਗ ਪੂਰਣ ਪਲਾਸਟਿਕ-ਥੈਲੇ ਤੋਂ ਕਢ ਕੇ ਸੁਹਣਾ ਸ਼ਾਲ ਮੋਢਿਆਂ ਤੇ ਲੈ ਲਿਆ । ਵੇਖ ਕੇ ਕਿ ਇਹ ਕਿੰਨੀ ਕੁ ਵਰਤੋਂ ਦਾ ਹੈ ਸ੍ਰੀ ਪੂਰਬਾ ਨੂੰ ਫੜਾ ਦਿਤਾ ।
   —ਏਥੋਂ ਚੱਲੇ ਤਾਂ, ਸ੍ਰੀ ਅਜੋਧਿਆ ਚੌਕ ਆਏ । ਇਸ ਦੇ ਇਕ ਪਾਸੇ ਤਾਂ ਸੇਠ ਵਿਜਿੰਦਰ ਸਿੰਘ ਹੁਰਾਂ ਦਾ ਹੋਟਲ ਫਲੋਰਿਡਾ ਹੈ, ਇਹਦੇ ਸਾਹਮਣੇ ਸੜਕੋਂ ਪਾਰ ਸੇਠ ਰਛਪਾਲ ਸਿੰਘ ਜੀ ਦਾ ਬੰਗਲਾ ਹੈ । ਬੰਗਲੇ ਵਾਲਿਆਂ ਦਾ ਬਾਹਰਲਾ ਫਾਟਕ ਬੰਦ ਵੇਖ ਕੇ ਸਤਿਗੁਰੂ ਜੀ ਦੀ ਗੱਡੀ ਅੱਗੇ ਵਧ ਗਈ ।
5. ਸ: ਅਵਤਾਰ ਸਿੰਘ ਬਾਂਗਾ, (ਮੰਡੀ) ਪੱਤੂ ਨਾਮ ਇਲਾਕਾ
   —ਸ੍ਰੀ ਸਤਿਗੁਰੂ ਜੀ ਨੇ ਡਾ: ਅਵਨਿੰਦਰ ਸਿੰਘ ਬਾਰੇ ਉਨ੍ਹਾਂ ਦੇ ਪਰਵਾਰ ਨੂੰ ਧੀਰਜ ਰਖਣ ਲਈ ਬਚਨ ਕੀਤਾ । ਡਾ: ਅਵਨਿੰਦਰ ਸਿੰਘ ਇਹਨਾਂ ਦਾ ਭਤੀਜਾ ਸੀ । ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਇਹਨਾਂ ਦਾ ਦਾਦਾ ਗੁਲਾਬ ਸਿੰਘ ਬਹੁਤ ਸ਼ਰਧਾਵਾਨ ਸਿੱਖ ਹੋਇਆ ਹੈ ।

ਸਰਗੋਧੇ ਵਿਚ ਅਕਾਲੀਆਂ ਦਾ ਜ਼ੋਰ ਸੀ । ਉਹਨਾਂ ਦਾ ਕਹਿਣਾ ਸੀ ਕਿ ਗੁਲਾਬ ਸਿੰਘ ਗੁਰਦੁਆਰੇ ਕਿਉਂ ਨਹੀਂ ਆਉਂਦਾ । ਜੇ ਇਹ ਦੇਹਧਾਰੀ ਨੂੰ ਗੁਰੂ ਮੰਨਦਾ ਹੈ ਤਾਂ ਅਸੀਂ ਇਹਦਾ ਬਾਈਕਾਟ ਕਰਦੇ ਹਾਂ । ਬਾਬਾ ਜੀ ਨੇ ਹੱਸ ਕੇ ਉਤਰ ਦਿਤਾ : ਮੈਂ ਪਹਿਲਾਂ ਹੀ ਤੇਈਕਾਟ ਕੀਤਾ ਹੋਇਆ ਹੈ । ਨਾ ਤੁਹਾਡੇ ਗੁਰਦੁਆਰੇ ਜਾਂਦਾ ਹਾਂ ਨਾ ਤੁਹਾਡੇ ਨਾਲ ਮੇਰੀ ਖਾਣ ਪੀਣ ਦੀ ਸਾਂਝ ਹੈ ।

ਗੁਲਾਬ ਸਿੰਘ ਜੀ ਨੇ 22 ਬਲਾਕ ਵਿਚ ਇਕ ਸ਼ਾਨਦਾਰ ਧਰਮਸਾਲਾ ਬਣਾਈ। ਇਲਾਕੇ ਦੀ ਨਾਮਧਾਰੀ ਸੰਗਤ ਦਾ ਇਹ ਸਥਾਨ ਗੜ੍ਹ ਬਣਿਆ। ਇਹਨਾਂ ਦੀ ਅਪਣੀ ਦੁਕਾਨ ਗੁਰੂ ਬਾਜ਼ਾਰ ਵਿਚ ਸੀ।

—ਸਤਿਗੁਰੂ ਜੀ ਨੇ ਅਵਤਾਰ ਸਿੰਘ ਹੁਰਾਂ ਦੇ ਪਿਤਾ ਸੰਤ ਹਰਨਾਮ ਸਿੰਘ ਦਾ ਜ਼ਿਕਰ ਵੀ ਕੀਤਾ ਕਿ ਉਹ ਸਾਧ ਸੰਗਤ ਦੀ ਸੇਵਾ ਅਤੇ ਭਜਨ ਬਾਣੀ ਵਿਚ ਬੜੇ ਨਿਪੁਣ ਸਨ। ਸੰਤ ਗੁਲਾਬ ਸਿੰਘ ਜੀ ਤਾਂ ਮਰਿਆਦਾ ਵਿਚ ਏਨੇ ਪੱਕੇ ਸਨ ਕਿ ਸਾਰੀ ਉਮਰ ਸੁੱਚਾ ਅੰਨ ਜਲ ਛਕਿਆ ਅਤੇ ਚੜ੍ਹਾਈ ਕਰਨ ਤਕ ਏਨੇ ਸੁਚੇਤ ਰਹੇ ਕਿ ਇਸ਼ਨਾਨ ਕਰਕੇ ਅਪਣਾ ਕਛਹਿਰਾ ਆਪ ਨਿਚੋੜਿਆ।

ਉਪ੍ਰੋਕਤ ਉਦਾਹਰਣਾਂ ਦੇ ਕੇ ਬਚਨ ਕੀਤਾ : ਮੈਨੂੰ ਪਤਾ ਲਗਾ ਹੈ ਕਿ ਤੁਹਾਡਾ ਮੁੰਡਾ ਅੰਨ ਧਰਮੀ ਹੋ ਗਿਆ ਹੈ। ਤੁਸੀਂ ਮੈਨੂੰ ਹੋਰ ਸਾਰੀਆਂ ਗੱਲਾਂ ਦੱਸਦੇ ਹੋ, ਦੁੱਖ ਸੁਖ ਸਮੇਂ ਸਾਂਝ ਸਥਾਪਤ ਕਰਦੇ ਹੋ ਪਰ ਇਹ ਕਦੇ ਨਹੀਂ ਦੱਸਿਆ ਕਿ ਮੁੰਡਾ ਫਰੰਟ ਹੋ ਗਿਆ ਹੈ। ਮੁੱਢ ਵਿਚ ਤਾਂ ਰੋਕਿਆ ਜਾ ਸਕਦਾ ਸੀ। ਬੂਟਾ ਅੰਗੂਰੀ ਸਮੇਂ ਤਾਂ ਚੂੰਢੀ ਨਾਲ ਵੀ ਪੁਟਿਆ ਜਾ ਸਕਦਾ ਹੈ ਪਰ ਵਡੇ ਹੋਇਆਂ ਵਡੇਰਾ ਜਤਨ ਕਰਨਾ ਪੈਂਦਾ ਹੈ।

ਸਤਿਗੁਰੂ ਜੀ ਨੇ ਇਕ ਹੋਰ ਉਦਾਹਰਣ ਦਿਤੀ : ਸਤਿਗੁਰੂ ਪ੍ਰਤਾਪ ਸਿੰਘ ਜੀ ਸਾਡੇ ਨਾਲ ਕਦੇ ਲਿਹਾਜ਼ ਨਹੀਂ ਸਨ ਕਰਦੇ। ਇਕ ਵਾਰ ਕਿਸੇ ਗੱਲੋਂ ਮੋਰਾਂ ਤੇ ਸੋਟੀਆਂ ਵੀ ਖਾਧੀਆਂ। ਇਕ ਵਾਰ ਇਕ ਕੁੱਤਾ ਮਰ ਗਿਆ, ਜੁ ਅਸਾਂ ਨਹੀਂ ਸੀ ਮਾਰਿਆ ਪਰ ਸਾਨੂੰ ਕੋਠੀਓਂ ਬਾਹਰ ਕੱਢ ਦਿਤਾ ਗਿਆ। ਏਸ ਖ਼ਿਆਲ ਨਾਲ ਕਿ ਖਉਰੇ ਸਾਥੋਂ ਹੀ ਕੁੱਤਾ ਮਰ ਗਿਆ ਹੋਵੇ। ਮੁੰਡਾ ਤੇ ਰੰਬਾ ਚੰਡਿਆਂ ਹੀ ਕੰਮ ਦਿੰਦੇ ਹਨ। ਤੁਸਾਂ ਬੱਚੇ ਵਲ ਧਿਆਨ ਨਹੀਂ ਦਿਤਾ ਤਾਂ ਹੀ ਉਹ ਸਾਥੋਂ ਦੂਰ ਹੋਇਆ ਹੈ। ਤੁਹਾਡੇ ਬੱਚੇ ਮੇਰੀ ਜਾਇਦਾਦ ਹਨ। ਜਿਵੇਂ ਤੁਸੀਂ ਅਪਣੇ ਹਿਸਾਬ ਕਿਤਾਬ ਦਾ ਧਿਆਨ ਰਖਦੇ ਹੋ ਤੇ ਜਾਇਦਾਦ ਦੇ ਨੁਕਸਾਨ ਤੋਂ ਦੁਖੀ ਹੁੰਦੇ ਹੋ, ਇੰਜ ਹੀ ਮੈਨੂੰ ਦੁੱਖ ਲਗਦਾ ਹੈ।

ਸ: ਅਵਤਾਰ ਸਿੰਘ, ਉਹਨਾਂ ਦੀ ਮਾਤਾ, ਪਤਨੀ ਅਤੇ ਹੋਰ ਜੀਅ ਹੱਥ ਜੋੜ ਕੇ ਅਬੋਲ ਅੱਗੇ ਬੈਠੇ ਰਹੇ, ਸ੍ਰੀ ਸਤਿਗੁਰੂ ਜੀ ਦੇ ਮੁਖ ਮੰਡਲ ਨੂੰ ਨਿਸਚਲ ਭਾਵ ਨਾਲ ਨਿਹਾਰਦੇ ਰਹੇ।

6. ਸੰਤ ਭਾਗ ਸਿੰਘ ਚਾਵਲਾ

—ਇਹਨਾਂ ਬਾਰੇ ਸਤਿਗੁਰੂ ਜੀ ਨੇ ਦੱਸਿਆ : ਇਹ ਭਜਨ ਬਾਣੀ ਕਰਦੇ ਹਨ ਅਤੇ ਅਪਣੀ ਉਗਰਾਹੀ ਆਪ ਜਾਕੇ ਭੈਣੀ ਸਾਹਿਬ ਦੇ ਆਉਂਦੇ ਰਹੇ ਹਨ।

7. ਸੇਠ ਮੋਹਰ ਸਿੰਘ ਚਾਵਲਾ (ਸਵ:)

—ਇਹ ਪਿਛਲੇ ਦਿਨੀਂ 29.11.78 ਨੂੰ ਹਾਰਟ ਅਟੈਕ ਨਾਲ ਚਲਾਣਾ ਕਰ ਗਏ ਹਨ। ਇਹਨਾਂ ਦੇ ਲੜਕੇ ਸੁਰੇਣ ਸਿੰਘ ਨਾਲ ਸਤਿਗੁਰੂ ਜੀ ਨੇ ਹੌਸਲਾ ਦੇਣ ਹਿਤ ਬਚਨ ਕੀਤੇ।

ਇਹਨਾਂ ਦੀ ਪਤਨੀ ਰੋ ਪਈ : ਸੱਚੇ ਪਾਤਸ਼ਾਹ, ਉਨ੍ਹਾਂ ਨੂੰ ਬਖ਼ਸ਼ ਦਿਓ।

ਸਾਡੇ ਗੁਨਾਹ ਨਾ ਵੇਖਣੇ । ਸਤਿਗੁਰੂ ਜੀ ਨੇ ਬੀਬੀ ਨੂੰ ਧੀਰਜ ਦਿਤਾ : ਉਹਨਾਂ ਤੋਂ ਕੋਈ ਗ਼ਲਤੀ ਨਹੀਂ ਹੋਈ, ਚਿੰਤਾ ਨਾ ਕਰੋ ।

8. ਸ: ਨਰਾਇਣ ਸਿੰਘ

—ਇਹਨਾਂ ਦੇ ਘਰ ਚਰਨ ਪਾਉਂਦਿਆਂ ਸਤਿਗੁਰੂ ਜੀ ਨੇ ਛੋਟੇ ਬੱਚੇ ਨੂੰ ਪੁੱਛਿਆ : ਤੈਨੂੰ ਪੰਜਾਬੀ ਪੜ੍ਹਨੀ ਆਉਂਦੀ ਹੈ ? ਉਸ ਤੋਂ 'ਨਹੀਂ ਜੀ' ਸੁਣ ਕੇ ਪਰਵਾਰ ਨੂੰ ਬੱਚਿਆਂ ਵਿਚ ਪੰਜਾਬੀ ਪੜ੍ਹਣ ਦੀ ਆਦਤ ਪਾਉਣ ਦਾ ਆਦੇਸ਼ ਦਿਤਾ। ਵੱਡੀ ਬੀਬੀ ਦੀ ਨੂੰਹ ਨੂੰ ਆਖਿਆ : ਤੇਰੀ ਸੱਸ ਨੇ ਅਪਣੀ ਧੀ ਨੂੰ ਪੰਜਾਬੀ ਪੜ੍ਹਾਈ ਸੀ, ਪਰ ਤੂੰ ਅਪਣੇ ਬੱਚੇ ਵਲ ਧਿਆਨ ਨਹੀਂ ਕਰਦੀ । ਤੂੰ ਵੀ ਇਸ ਨੂੰ ਗੁਰਮੁਖੀ ਪੜ੍ਹਾ ।

—ਏਥੇ ਅਪਣੇ ਸਕੱਤਰ ਸੰਤ ਤਰਸੇਮ ਸਿੰਘ ਨੂੰ ਇਕ ਪੁਰਾਣੇ ਨਾਮਧਾਰੀ ਨਿਤਨੇਮ ਦੇ ਗੁਟਕੇ ਦੀ ਗ਼ਲਤੀ ਚੇਤੇ ਕਰਵਾਈ, "ਓਥੇ ਸਚੇ ਹੀ ਸਚ ਨਿਬੜੈ" ਇਹ ਤੁਕ ਵਿਚ 'ਸਚੇ' ਸ਼ਬਦ ਦੀ ਥਾਂ 'ਸਚੋ' ਚਾਹੀਦਾ ਸੀ । ਤਰਸੇਮ ਸਿੰਘ ਨੇ ਏਸੇ ਘਰ ਪਏ ਗੁਟਕੇ ਤੋਂ ਇਹ ਗ਼ਲਤੀ ਤਸਦੀਕ ਕੀਤੀ ।

9. ਸ: ਸਤਪਾਲ ਸਿੰਘ

10. ਸੇਠ ਵਿਜਿੰਦਰ ਸਿੰਘ

—ਇਹਨਾਂ ਦੀ ਇਕ ਫੈਕਟਰੀ ਹੈ ਦੁੱਧ ਚੁੰਘਣੀਆਂ ਬਣਾਣ ਦੀ ।

11. ਫਿਰ ਸੇਠ ਵਿਜਿੰਦਰ ਸਿੰਘ ਦੇ ਦਫਤਰ 'ਸੇਠ ਸਨਜ਼ ਲਿਮਟਿਡ' ਵਿਖੇ ਚਰਨ ਪਾਏ । ਮੁਖ ਕੁਰਸੀ ਤੇ ਸਸ਼ੋਭਤ ਹੁੰਦਿਆਂ ਸਤਿਗੁਰੂ ਜੀ ਨੇ ਫਰਮ ਬਾਰੇ ਕੁਛ ਜਾਣਕਾਰੀ ਪ੍ਰਾਪਤ ਕੀਤੀ।

12. ਸ: ਅਜੀਤ ਸਿੰਘ ਨਰੂਲਾ

—ਬੱਚਿਆਂ ਨੂੰ ਪੰਜਾਬੀ ਪੜ੍ਹਾਉਣ ਅਤੇ ਗੁਰਬਾਣੀ ਪੜ੍ਹਨ ਦਾ ਉਪਦੇਸ਼ ।

—ਏਥੇ ਸ: ਸਤਪਾਲ ਸਿੰਘ ਲੰਪਾਙ ਵਲੋਂ ਫਿਰ ਉਨ੍ਹਾਂ ਦੁਆਰਾ ਮੁਕੱਰਰ ਦਿਨ ਤੇ ਚਰਨ ਪਾਉਣ ਦੀ ਬੇਨਤੀ ਕੀਤੀ ਗਈ। ਸ੍ਰੀ ਸਤਿਗੁਰੂ ਜੀ ਫ਼ਰਮਾਇਆ : ਇਸ ਤਰ੍ਹਾਂ ਕੀਤਿਆਂ ਹੋਰ ਸਾਰੇ ਪ੍ਰੋਗਰਾਮ ਦਰਹਮ-ਬਰਹਮ ਹੋ ਜਾਂਦੇ ਹਨ । ਤੁਸੀਂ ਇਹ ਪ੍ਰੋਗਰਾਮ ਪ੍ਰਧਾਨ ਨਾਲ ਮਿਲ ਕੇ ਬਣਾਂਦਿਓ ਤਾਂ ਤੇ ਗੱਲ ਬਣ ਜਾਣੀ ਸੀ । ਇਹ ਕਿਵੇਂ ਹੋਵੇ ਕਿ ਇਕੋ ਸੰਤਰੇ ਨੂੰ ਬਹੁਤ ਸਾਰੇ ਸਾਬਤ ਖਾ ਲੈਣ ।

13. ਸੰਤ ਅਮਰ ਸਿੰਘ ਗੁਲਾਟੀ (ਡਿੰਗ ਡੋਂਗ ਏਰੀਆ)

—ਸ੍ਰੀ ਸਤਿਗੁਰੂ ਜੀ ਅਤੇ ਨਾਲ ਆਏ ਸੇਵਕਾਂ ਨੇ ਇਸ ਘਰੋਂ ਨਾਰੀਅਲ ਜਲ ਛਕਿਆ । ਗੁਲਾਟੀ ਜੀ ਦੇ ਘਰੋਂ ਬੀਬੀ ਸਤਵੰਤ ਕੌਰ ਸਾਧ ਸੰਗਤ ਅਤੇ ਸਤਿਗੁਰੂ ਜੀ ਦੇ ਲੰਗਰ ਦੀ ਸੇਵਾ ਕਰਦੀ ਕਦੇ ਅੱਕੀ ਥੱਕੀ ਨਹੀਂ ।

14. ਸ: ਸਰਨਪਾਲ ਸਿੰਘ ਕੁਕਰੇਜਾ

—ਇਹਨਾਂ ਦੇ ਘਰ ਇਕ ਹਿੰਦੂ ਪਰਵਾਰ ਨੇ ਵੀ ਆ ਕੇ ਗੁਰੂ ਚਰਨਾਂ ਤੇ ਨਮਸਕਾਰ ਕੀਤੀ ।

15. ਫਈਆ ਥਾਈ ਹਸਪਤਾਲ ਵਿਚ ਸ: ਪ੍ਰੀਤਮ ਸਿੰਘ ਕੂਕਾ (ਨਰੂਲਾ) ਦੇ ਲੜਕੇ

ਦੇ ਮਸੋਟ ਬਾਰਡਰ ਦੇ ਜੰਗਲਾਂ ਵਿਚ ਡਾਕੂਆਂ ਨੇ ਗੋਲੀਆਂ ਮਾਰੀਆਂ। ਚਾਰ ਗੋਲੀਆਂ ਵਿਚੋਂ ਇਕ ਲਗੀ ਅਤੇ ਉਹ ਪੇਟ ਵਿਚ ਘੁਸ ਗਈ। ਨੌਜਵਾਨ ਨੇ ਹਿੰਮਤ ਨਹੀਂ ਛੱਡੀ, 510 ਕਿਲੋਮੀਟਰ ਕਾਰ ਚਲਾ ਕੇ ਬੈਂਕੋਕ ਆਇਆ। ਹਸਪਤਾਲ ਵਿਚ ਆ ਦਾਖ਼ਲ ਹੋਇਆ।

ਸ੍ਰੀ ਸਤਿਗੁਰੂ ਜੀ ਉਸ ਨੂੰ ਦਰਸ਼ਨ ਦੇਣ ਹਿਤ 50 ਪੌੜੀਆਂ ਚੜ੍ਹ ਕੇ ਤੀਜੀ ਛੱਤ ਤੇ ਪਧਾਰੇ। ਸਿੰਘ ਹਸਪਤਾਲ ਦੇ ਬਿਸਤਰ ਤੇ ਏਥੋਂ ਦੇ ਕੱਪੜੇ ਪਹਿਨੀਂ ਹੀ ਪਿਆ ਸੀ। ਉਹਦਾ ਸਾਰਾ ਪੇਟ ਪੱਟੀਆਂ ਨਾਲ ਵਲ੍ਹੇਟਿਆ ਹੋਇਆ ਸੀ। ਨੌਜਵਾਨ ਮੱਥਾ ਟੇਕਣ ਨੂੰ ਅਹੁਲਿਆ ਤਾਂ ਸਤਿਗੁਰੂ ਜੀ ਨੇ ਉਹਦੇ ਮੱਥੇ ਪਾਸ, ਬੈੱਡ ਤੇ ਚਰਨ ਰਖ ਕੇ ਉਹਦੀ ਮੁਸ਼ਕਲ ਘਟਾਈ। ਪ੍ਰੀਤਮ ਸਿੰਘ ਜੀ ਅਤੇ ਸਾਰਾ ਪਰਵਾਰ ਕੋਲ ਸਨ। ਇਸ ਲੜਕੇ ਦੀ ਮਸੋਟ ਵਿਚ ਦੁਕਾਨ ਹੈ। ਮਾਂ ਬਾਪ ਬੈਂਕੋਕ ਰਹਿੰਦੇ ਹਨ।

16. ਸੇਠ ਹਰਭਜਨ ਸਿੰਘ ਕੋਮਲ (ਅਨੁਸਾਵਰੀ ਇਲਾਕਾ)

—ਸਤਿਗੁਰੂ ਜੀ ਦਾ ਇਹ ਪ੍ਰੇਮੀ ਤੇ ਇਹਦੇ ਲੜਕੇ ਸ੍ਰੀ ਜੀ ਦੇ ਘਰ ਪਧਾਰਿਆਂ, ਹਾਜ਼ਰ ਨਹੀਂ ਸਨ, ਪਰ ਬਾਕੀ ਪਰਵਾਰ ਮੌਕੇ ਤੇ ਉਪਸਥਿਤ ਸੀ। ਇਸ ਘਰ ਦੀ ਸੱਚੇ ਪਾਤਸ਼ਾਹ ਜੀ ਨੇ ਟਿਕ ਕੇ ਹਾਜ਼ਰੀ ਲਾਈ। ਪ੍ਰਧਾਨ ਜਸਪਾਲ ਸਿੰਘ ਨਾਲ ਮਸੋਟ, ਲੰਪਾਙ, ਚੰਗਮਈ ਆਦਿ ਦੇ ਹੋਣ ਵਾਲੇ ਦੌਰੇ ਦੇ ਪ੍ਰੋਗਰਾਮ ਨੂੰ ਸੁਣਿਆਂ, ਸਮਝਿਆ ਅਤੇ ਆਪਣੇ ਸੁਝਾਉ ਦਿਤੇ।

ਬੀਬੀ ਤੇਜਿੰਦਰ ਕੌਰ, ਕੋਮਲ ਪਤਨੀ ਨੇ ਝੋਲੀ ਅੱਡ ਕੇ ਸਨਿਮਰ ਅਰਜ਼ ਕੀਤੀ : ਸੱਚੇ ਪਾਤਸ਼ਾਹ, ਨਾਮਦਾਨ ਬਖ਼ਸ਼ੋ। ਸਿਖੀ ਸਿਦਕ ਅਤੇ ਆਪਣੇ ਚਰਨਾਂ ਤੇ ਭਰੋਸਾ ਬਖ਼ਸ਼ੋ। ਆਪਣੇ ਲੜ ਲਾਈ ਰਖੋ।

ਸ੍ਰੀ ਸਤਿਗੁਰੂ ਜੀ ਨੇ ਇਕ ਇਕ ਮਾਲਾ ਭਜਨ ਅਤੇ ਭਗਉਤੀਆਂ ਦੀ ਕਰਕੇ ਅਰਦਾਸ ਕਰਨ ਦੀ ਆਗਿਆ ਕੀਤੀ।

17. ਸੇਠ ਕੋਮਲ ਦੇ ਕਾਰਾਂ ਵੇਚਣ ਦੇ ਕਾਰੋਬਾਰ ਵਿਚ ਚਰਨ ਪਾਏ। ਇਹ ਇਲਾਕਾ ਸਛਾਨ ਖੁਆਇ ਦਾ ਹੈ। ਪੁਰਸ਼ ਮੈਂਬਰ ਸਾਰੇ ਹੀ ਏਥੇ ਮੌਜੂਦ ਸਨ। ਨਮਸਕਾਰ ਕਰਕੇ ਜਦੋਂ ਸੇਠ ਕੋਮਲ ਅਤੇ ਇਨ੍ਹਾਂ ਦੇ ਦੋਵੇਂ ਲੜਕੇ, ਬਲਵਿੰਦਰ ਸਿੰਘ-ਅਰਿੰਦਰ ਪਾਲ ਸਿੰਘ, ਚਰਨਾਂ ਵਿਚ ਬੈਠੇ ਤਾਂ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਨਾਮਧਾਰੀ ਪਹਿਰਾਵਾ ਅੱਠੇ ਪਹਿਰ ਰਖਣ ਦੀ ਪ੍ਰੇਰਣਾ ਕੀਤੀ। ਇਸ ਕਾਰਜ ਲਈ ਆਪਣੇ ਪਿਤਾ ਨੂੰ ਆਦਰਸ਼ ਮੰਨ ਕੇ ਚੱਲਣ ਲਈ ਕਿਹਾ। ਮੈਨੂੰ ਦੱਸਿਆ : ਦੋਵੇਂ ਜਣੇ ਇਕ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰਦੇ ਹਨ।

## ਫੋਨ ਤੇ ਫੋਨ

—ਏਥੋਂ ਹੀ ਸਤਿਗੁਰੂ ਜੀ ਨੇ, ਸੇਠ ਧਰਮ ਸਿੰਘ ਚਾਵਲਾ ਨਾਲ ਟੈਲੀਫੋਨ ਨੰਬਰ ਮਿਲਵਾਕੇ ਆਗਿਆ ਕੀਤੀ ਕਿ ਉਹ ਦਿੱਲੀ ਵਾਸਤੇ ਸੇਠ ਤ੍ਰਲੋਕ ਸਿੰਘ ਜੀ ਅਤੇ ਮੰਡੀ ਵਾਸਤੇ ਕਿਸੇ ਸੰਬੰਧਿਤ ਧਿਰ ਨੂੰ ਕਾਲ ਬੁਕ ਕਰਵਾਏ ਅਤੇ ਉਨ੍ਹਾਂ ਨੂੰ

ਕਹੇ ਕਿ ਜੇ ਡਾ: ਅਵਨਿੰਦਰ ਸਿੰਘ ਦੇ ਭੋਗ ਦੀ ਤਾਰੀਖ਼ 23-12-78 ਰੱਖੀ ਜਾਇ ਤਾਂ ਸਹੂਲਤ ਹੋਵੇਗੀ ।

ਸ੍ਰੀ ਸਤਿਗੁਰੂ ਜੀ ਨੂੰ ਡਾ: ਅਵਨਿੰਦਰ ਸਿੰਘ ਦੇ ਭੋਗ ਸਮੇਂ, ਮੰਡੀ ਦਰਸ਼ਨ ਦੇਣ ਦੀ ਬੇਨਤੀ ਕੀਤੀ ਗਈ ਸੀ । ਇਹ ਗੱਲ ਸਤਿਗੁਰੂ ਜੀ ਦੀ ਰੋਜ਼ਾਨਾ ਭੱਜ ਨੱਠ ਵਿਚ ਹੋਰ ਵਾਧਾ ਕਰ ਦਿੰਦੀ ਹੈ ਕਿ ਸਤਿਗੁਰੂ ਜੀ ਪਹਿਲੇ ਮਿਥੇ ਪ੍ਰੋਗਰਾਮਾਂ ਵਿਚ ਹੋਰ ਕਾਰਜ ਕਰਮ ਜੋੜਨ । ਇੰਜ ਕਰਨ ਨਾਲ ਉਨ੍ਹਾਂ ਨੂੰ ਵਾਧੂ ਖੇਚਲ ਆਪਣੇ ਤਨ ਤੇ ਸਹਾਰਨੀ ਪੈਂਦੀ ਹੈ ।

ਸੇਠ ਧਰਮ ਸਿੰਘ ਨੇ ਪੰਜ ਮਿੰਟ ਦੇ ਅੰਦਰ ਅੰਦਰ ਸੂਚਿਤ ਕੀਤਾ ਕਿ ਦਿੱਲੀ ਨਾਲ ਕੁਨੈਕਸ਼ਨ ਮਿਲ ਗਿਆ ਹੈ । ਏਸੇ ਦੌਰਾਨ ਸਤਿਗੁਰੂ ਜੀ ਨੂੰ ਇਕ ਹੋਰ ਫੋਨ ਆਇਆ । ਸਤਿਗੁਰੂ ਜੀ ਪੁਛਿਆ : ਪ੍ਰਸ਼ਾਦਾ ਕਿਥੋਂ ਆਵੇਗਾ ? ਮੇਰੀ ਸਿੰਘਣੀ ਕੋਲ ਹੈ ?......ਮਿਲਾਓ । ਸਤਿਗੁਰੂ ਜੀ ਨੂੰ ਸੇਠ ਚਾਵਲਾ ਦੇ ਬੰਗਲਿਓਂ ਪਤਾ ਲਗਾ ਕਿ ਪ੍ਰਸ਼ਾਦ ਪਾਣੀ ਬੀਬੀਆਂ ਦੀ ਪ੍ਰਧਾਨ ਸੁਰਜੀਤ ਕੌਰ ਦੇ ਘਰੋਂ ਛਕਣਾ ਹੈ ।

ਇਕ ਫੋਨ ਘੰਟੀ ਫੇਰ ਖੜਕੀ । ਕਿਸੇ ਨੇ ਪੁੱਛਿਆ, ਕਿਥੋਂ ਬੋਲ ਰਹੇ ਹੋ ? ਉੱਤਰ ਸਤਿਗੁਰੂ ਜੀ ਵਲੋਂ : ਕਮਰੇ ਵਿਚੋਂ । "ਕਮਰਾ ਕਿਥੇ ਹੈ ?" "ਧਰਤੀ ਉਤੇ !" ਕਿੰਨੇ ਸਾਰੇ ਵਿਅੰਗਾਤਮਕ ਸਵਾਲਾਂ ਜਵਾਬਾਂ ਬਾਅਦ ਸਪੱਸ਼ਟਤਾ ਕੀਤੀ ਗਈ । ਇਹ ਵਾਰਤਾਲਾਪ ਸ੍ਰੀ ਸਤਿਗੁਰੂ ਜੀ ਆਪਣੀ ਪੁੱਤਰੀ ਨਾਲ ਕਰ ਰਹੇ ਸਨ । ਜਦੋਂ ਵਿਹਲ ਮਿਲੇ ਨਿੱਕੀਆਂ ਨਿੱਕੀਆਂ ਵਿਨੋਦੀਆਂ ਹੋ ਹੀ ਜਾਂਦੀਆਂ ਹਨ ।

18. ਸ: ਦਲਜੀਤ ਸਿੰਘ (ਸੇਠ ਕੋਮਲ ਦਾ ਭਾਈ)
19. ਸ: ਪ੍ਰੇਮ ਸਿੰਘ, ਪੀ. ਐਸ. ਐਂਡ ਸਨਜ਼, ਰੇਡੀਓ-ਦੁਕਾਨ
20. ਸ: ਸੁਰਿੰਦਰ ਪਾਲ ਸਿੰਘ, (ਇਲਾਕਾ ਨਿਊ ਹੈਪੀ ਕੋਰਟ), ਇਲੈਕਟ੍ਰਾਨਿਕਸ ਦੁਕਾਨ ਅਤੇ ਘਰ ।

—ਇਸ ਘਰ ਸਤਿਗੁਰੂ ਜੀ ਨੇ ਮੈਨੂੰ ਇਕ ਫੋਟੋਗ੍ਰਾਫ਼ ਵਿਸ਼ੇਸ਼ ਤੌਰ ਤੇ ਵਖਾਇਆ । ਇਸ ਵਿਚ ਥਾਈਲੈਂਡ ਦੇ ਬਾਦਸ਼ਾਹ ਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਮਿਲਣਾ ਨਜ਼ਰ ਆਉਂਦਾ ਹੈ ।

ਬਾਦਸ਼ਾਹ ਪਾਸੋਂ 10 ਮਿੰਟ ਦਾ ਸਮਾਂ ਮੰਗਿਆ ਸੀ, ਪਰ ਸਤਿਗੁਰੂ ਜੀ ਦੇ ਮਿਲਾਪ ਤੋਂ ਉਪਜੀ ਪ੍ਰਸੰਨਤਾ ਨੇ ਟਾਈਮ ਦਾ ਧਿਆਨ ਨ ਰਹਿਣ ਦਿਤਾ । 22 ਮਿੰਟ ਬੀਤ ਜਾਣ ਤੇ ਸ੍ਰੀ ਸਤਿਗੁਰੂ ਜੀ ਨੇ ਉਠਣ ਦੀ ਆਪ ਹੀ ਪਹਿਲ ਕੀਤੀ ।

21. ਸ: ਪ੍ਰਿਥੀਪਾਲ ਸਿੰਘ ਮਨਚੰਦਾ (ਡਿੰਗ ਡੋਂਗ ਦੇਰੀਆ), ਘਰ ਵਿਖੇ ਦਰਸ਼ਨ ਦਿਤੇ । ਸ੍ਰੀ ਮਨਚੰਦਾ ਨੂੰ ਮੋਟਰ ਸਾਈਕਲ ਦੀ ਮੋਟਰ ਸਾਈਕਲ ਨਾਲ ਟੱਕਰ ਤੇ ਲੱਤ ਤੇ ਸੱਟਾਂ ਲੱਗੀਆਂ ਹੋਈਆਂ ਸਨ । ਸਤਿਗੁਰਾਂ ਮੈਨੂੰ ਨੋਟ ਕਰਵਾਇਆ । ਇਸ ਦੇ ਬੱਚੇ ਸਿਨੇਮਾ ਨਹੀਂ ਵੇਖਦੇ ।

22. ਸ: ਰਛਪਾਲ ਸਿੰਘ, ਘਰ ਚਰਨ ਪਾਏ ।
23. ਸ: ਓਅੰਕਾਰ ਸਿੰਘ ਮਲਹੋਤਰਾ, ਘਰ ਅਤੇ ਦੁਕਾਨ
24. ਸ: ਹਰਭਜਨ ਪਾਲ ਸਿੰਘ ਸਚਦੇਵ

ਇਸ ਵੇਲੇ 10. 45 ਹੋ ਗਏ ਸਨ ਅਤੇ ਸਤਿਗੁਰੂ ਜੀ ਵਾਲੀ ਕਾਰ ਏਨੀ ਅਗੇ ਲੰਘ ਗਈ ਤੇ ਕਿਸੇ ਗਲੀ ਵਿਚ ਮੁੜ ਗਈ, ਕਿ ਸਾਨੂੰ ਡੇਰੇ ਪਰਤਣ ਦੀ ਮਜਬੂਰੀ ਹੋ ਗਈ ।

ਪਿਛੋਂ ਜਾ ਕੇ ਪ੍ਰਧਾਨ ਜਸਪਾਲ ਸਿੰਘ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਨੇ ਉਸ ਨੂੰ ਨਾਲ ਲੈ ਕੇ ਹੇਠ ਲਿਖੇ ਘਰੀਂ ਚਰਨ ਪਾਏ :

25. ਸ: ਸਵਰਨ ਸਿੰਘ ਸਪੁਤ੍ਰ ਸ: ਗੰਗਾ ਸਿੰਘ ਪਿਸਨਾਲੋਕ
26. ਸ: ਜਸਬੀਰ ਸਿੰਘ
27. ਸ: ਗੁਰਦਿਆਲ ਸਿੰਘ ਸਪੁਤ੍ਰ ਸੰਤ ਮਹਿੰਦਰ ਸਿੰਘ ਨਾਇਲੋਕ

## ਮੇਰਾ ਡੇਰਾ

ਮੇਰੀ ਰਿਹਾਇਸ਼ ਦਾ ਪ੍ਰਬੰਧ ਕਿਉਂਕਿ ਸੇਠ ਰਾਜਜਪਾਲ ਸਿੰਘ ਗੋਰੋਵਾੜਾ ਵਲ ਕੀਤਾ ਗਿਆ ਸੀ, ਸੁ ਮੈਂ ਕੁਛ ਸਮਾਂ ਉਸ ਨਾਲ ਸ਼ਹਿਰ ਦੀ ਸੈਰ ਹਿਤ ਬਿਤਾਇਆ । ਅੱਠਵੀਆਂ ਏਸ਼ੀਅਨ ਗੇਮਾਂ ਵਿਚ ਜਾ ਕੇ ਪਾਕਿਸਤਾਨ ਤੇ ਥਾਈਲੈਂਡ ਟੀਮਾਂ ਦਾ ਵਾਲੀਬਾਲ ਮੈਚ ਵੇਖਿਆ ਜਿਸ ਵਿਚ ਪਾਕਿਸਤਾਨ ਨੇ ਪਹਿਲਾਂ 7–15 ਦੇ ਫਰਕ ਅਤੇ ਫੇਰ 13–15 ਦੇ ਮਾਰਜਨ ਤੇ ਥਾਈਲੈਂਡ ਨੂੰ ਜਿੱਤ ਲਿਆ ।

## ਨਾਮਧਾਰੀ ਧਰਮਸਾਲਾ

6.30 ਵਜੇ ਸ਼ਾਮੀ ਅਸੀਂ ਨਾਮਧਾਰੀ ਧਰਮਸਾਲਾ ਪਹੁੰਚੇ ਜਿਥੇ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਭਰਪੂਰ ਸੰਗਤ ਨਾਮ ਸਿਮਰਨ ਕਰ ਰਹੀ ਸੀ । 7 ਵਜੇ ਭੋਗ ਪਿਆ ਤਾਂ ਸਚਦੇਵ ਭਰਾਵਾਂ ਨੇ ਆਜ਼ਾਦ ਜੀ ਨਾਲ ਮਿਲ ਕੇ ਭੀਮ ਪਲਾਸੀ ਅਤੇ ਤਾਲ ਤਿੰਨ ਵਿਚ ਕੀਰਤਨ ਕੀਤਾ : ਠਾਕੁਰ ਜੀਉ ਤੁਹਾਰੋ ਪਰਨਾ ।

ਇਸ ਦੀਵਾਨ ਵਿਚ, ਸ: ਜਸਵੰਤ ਸਿੰਘ ਕੱਲ੍ਹਾ ਅਤੇ ਬੀਬੀ ਨਰਿੰਦਰ ਦਾ ਸਪੁਤਰ ਸ: ਅਮ੍ਰਿਤਪਾਲ ਸਿੰਘ, ਆਪਣੀ ਪਤਨੀ ਨਾਲ ਇੰਗਲੈਂਡ ਵਿਚੋਂ ਪੁੱਜਾ । ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਹੀ, ਆਉਣ ਦਾ ਮਨੋਰਥ ਸੀ । ਦੂਰ ਬੈਠਣ ਲਗਿਆਂ ਨੂੰ ਆਪਣੇ ਨੇੜੇ ਬੈਠਾਲ ਕੇ ਅਤੇ ਉਹਦੀ ਪਤਨੀ ਨੂੰ ਮਾਤਾ ਜੀ ਪਾਸ ਬੈਠਣ ਦਾ ਇਸ਼ਾਰਾ ਕਰਕੇ ਮਾਣ ਬਖ਼ਸ਼ਿਆ ।

ਕੀਰਤਨ ਪਿਛੋਂ ਅੱਜ ਪੰ: ਗੋਪਾਲ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਸਿਦਕੀ ਸੇਵਕਾਂ ਦੀਆਂ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਜੀਵਨ ਘਟਨਾਵਾਂ ਸੁਣਾਈਆਂ ।

ਇਕ ਘੰਟੇ ਦੇ ਇਸ ਵਿਆਖਿਆਨ ਪਿਛੋਂ ਦੀਵਾਨ ਦੀ ਸਮਾਪਤੀ ਉਪ੍ਰੰਤ ਸ੍ਰੀ ਸਤਿਗੁਰੂ ਜੀ ਆਪਣੇ ਡੇਰੇ ਪਧਾਰੇ ।

## 13 ਦਸੰਬਰ 1978, ਬੁੱਧਵਾਰ
## ਬੈਂਕੋਕ, ਥਾਈਲੈਂਡ

ਨਿੱਤ ਵਾਂਗ ਆਸਾ ਦੀ ਵਾਰ ਨਾਮਧਾਰੀ ਧਰਮਸਾਲਾ ਸੋਇ ਅਸੋਕ ਵਿਖੇ ਸ੍ਰੀ ਸਤਿਗੁਰੂ ਜੀ ਦੇ ਸਨਮੁਖ। ਕੀਰਤਨੀਏਂ : ਸੰਤ ਇਕਬਾਲ ਸਿੰਘ ਮਨਚੰਦਾ,-ਸ: ਜਗਜੀਤ ਸਿੰਘ ਆਜ਼ਾਦ ਦਾ ਜਥਾ। ਹਾਲ ਭਰਪੂਰ ਸੰਗਤ। 6.30 ਵਜੇ ਅਰਦਾਸ ਉਪ੍ਰੰਤ ਸਾਧ ਸੰਗਤ ਨੂੰ ਸੂਚਨਾ ਕਿ ਅੱਜ ਗੁਰੂ ਕੇ ਚਰਨ ਸੁਖੁਮਵਿਟ ਏਰੀਏ ਦੇ ਸੇਵਕਾਂ ਘਰੀਂ ਪੈਣੇ ਹਨ।

### ਸੁਖੁਮਵਿਟ ਵਿਚ ਦਰਸ਼ਨ

ਚੱਲ ਰਹੇ ਪ੍ਰੋਗਰਾਮ ਅਨੁਸਾਰ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਉਪਸਥਿਤ ਕਾਰਾਂ ਬੈਂਕੋਕ ਦੀ ਵੱਡੀ ਤੇ ਮੁਖ ਸੜਕ ਸੁਖੁਮਵਿਟ ਦੇ ਨਾਲ ਲਗਦੇ ਇਲਾਕੇ ਵਿਚ ਦੌੜਨ ਲਗੀਆਂ, ਜਿਥੇ ਘਰ-ਘਰ ਗੁਰੂ ਕੇ ਚਰਨਾਂ ਦੀ ਇੰਤਜ਼ਾਰ ਹੋ ਰਹੀ ਸੀ। ਇਸ ਪ੍ਰਕਾਰ ਸਤਿਗੁਰੂ ਜੀ ਨੇ ਸਿਖਾਂ ਨੂੰ ਕਿਤਾਰਥ ਕੀਤਾ :

1. ਸ: ਅਵਤਾਰ ਸਿੰਘ ਗੋਰੋਵਾੜਾ—

—ਏਥੇ ਪਰਵਾਰ ਵਿਚ ਬੈਠ ਕੇ ਸ੍ਰੀ ਸਤਿਗੁਰੂ ਜੀ ਨੇ ਥਾਈ ਵੈਦ ਬਾਰੇ ਪੁਛਗਿਛ ਕੀਤੀ। ਅਵਤਾਰ ਸਿੰਘ ਜੀ ਨੇ ਦੱਸਿਆ ਕਿ ਵੈਦ ਨੇ ਪਹਿਲੇ ਦਿਨੋਂ ਹੀ ਮਾਸ ਸ਼ਰਾਬ ਛੱਡ ਦਿਤਾ ਸੀ, ਜਦੋਂ ਤੋਂ ਭਜਨ ਪੁਛ ਲਿਆ। ਅਤੇ ਫਿਰ ਰੋਜ਼ਾਨਾ ਭਜਨ ਕਰਨ ਲਗ ਪਿਆ, ਸਫ਼ੈਦ ਉਨੀ ਮਾਲਾ ਤੇ। ਉਹ ਆਪਣੀ ਤੀਵੀਂ ਵਲੋਂ ਪਰੇਸ਼ਾਨ ਸੀ। ਜਦੋਂ ਤੋਂ ਉਸ ਦੇ ਕੰਨ ਵਿਚ ਵੀ ਅਮ੍ਰਿਤ ਨਾਮ ਦੀ ਫੂਕ ਵਜੀ ਹੈ ਉਹ ਵੀ ਪਰਹੇਜ਼ਗਾਰ ਹੋ ਗਈ ਹੈ। ਇਸ ਨਾਲ ਵੈਦ ਬਹੁਤ ਪ੍ਰਸੰਨ ਹੈ। ਹੁਣ ਉਸ ਨੇ ਘਰ ਦੇ ਬੱਚਿਆਂ ਲਈ ਵੀ ਮਾਸ ਖਾਣਾ ਵਿਵਰਜਤ ਕਰ ਦਿਤਾ ਹੈ। ਕੰਨ ਵਿਚ ਵਜੀ ਫੂਕ ਨੇ ਵੈਦ ਕਾ ਪਰਵਾਰ ਦੇਵਤਾ ਬਣਾ ਦਿਤਾ ਹੈ।

ਗੋਰੋਵਾੜਾ ਦੇ ਘਰੋਂ ਬੀਬੀ ਨੇ ਬੇਨਤੀ ਕੀਤੀ, ਇਕ ਲੜਕੀ ਵਲ ਇਸ਼ਾਰਾ ਕਰਕੇ, "ਇਸ ਦੀ ਸ਼ਾਦੀ ਕਰਨੀ ਹੈ। ਇਹੋ ਵਡੀ ਬੀਬੀ ਹੈ। ਡੇਹਰਾਦੂਨ ਦੇ ਲੜਕੇ ਵਲ ਇਸ ਨੂੰ ਵਿਆਹੁਣਾ ਹੈ। ਸਤਿਗੁਰੂ ਜੀ ਨੇ ਹੋਰ ਜਾਣਕਾਰੀ ਲੈ ਪ੍ਰਧਾਨ ਜੀ ਨੂੰ ਇਸ ਵਿਆਹ ਕਰਨ ਦੀ ਆਗਿਆ ਦੇ ਦਿਤੀ।

2. ਸੰਤ ਵਿਜਿੰਦਰ ਸਿੰਘ ਸੇਠੀ
3. ਸੇਠ ਸ਼ਮਸ਼ੇਰ ਸਿੰਘ ਨਰੂਲਾ ਦਾ ਬੰਗਲਾ।

—ਇਹਨਾਂ 3 ਮਹੀਨੇ ਪਹਿਲਾਂ ਏਸ ਪ੍ਰਸਿਧ ਏਰੀਏ ਵਿਚ ਤਿੰਨ ਬੰਗਲੇ ਖ਼ਰੀਦੇ ਸਨ। ਸ੍ਰੀ ਸਤਿਗੁਰੂ ਜੀ ਪਹਿਲੀ ਵਾਰ ਇਹਨਾਂ ਵਿਚ ਦਰਸ਼ਨ ਦੇ ਰਹੇ ਸਨ।

4. ਸੇਠ ਤੇਜਿੰਦਰ ਸਿੰਘ ਨਰੂਲਾ
5. ਸ: ਬੂਟਾ ਸਿੰਘ ਬੁੱਧੀਰਾਜਾ
6. ਸੰਤ ਪਿਆਰਾ ਸਿੰਘ-ਪਵਿਤਰ ਕੌਰ ਸਚਦੇਵ

7. ਸ: ਕੁਲਦੀਪ ਸਿੰਘ ਮਲਹੋਤਰਾ–ਬੀਬੀ ਅਵਿਨਾਸ਼ ਕੌਰ, ਸੇਠ ਗੁਰਬਖਸ਼ ਸਿੰਘ ਪ੍ਰੀਤਮ ਦੀ ਸਪੁਤਰੀ

8. ਸੇਠ ਹਰਭਜਨ ਸਿੰਘ ਨਰੂਲਾ,
(ਸੇਠ ਗੁਰਮੁਖ ਸਿੰਘ–ਬੀਬੀ ਸੁਰਿੰਦਰ ਕੌਰ ਦਾ ਸਪੁਤਰ)
ਸਤਿਗੁਰਾਂ ਯਾਦ ਕਰਵਾਇਆ ਛੋਟੇ ਹੁੰਦੇ ਹਰਭਜਨ ਸਿੰਘ ਤੇ ਇਹਨਾਂ ਦੀ ਪਤਨੀ ਭੈਣੀ ਸਾਹਿਬ ਜ਼ੇਰਿ ਇਲਾਜ ਰਹੇ ।

9. ਸ: ਨਿਰਭੈ ਸਿੰਘ ਸਬਾਜਪੁਰੀ, ਘਰ ਅਤੇ ਰੇਡੀਓ ਦੀ ਦੁਕਾਨ

10. ਸ: ਕਰਤਾਰ ਸਿੰਘ ਮਲਹੋਤਰਾ (ਸਵ:) ਤੇ ਬੀਬੀ ਜਸਵੰਤ ਕੌਰ ਕੰਡਣ ਪੁਰੀ ਦਾ ਸਪੁਤ੍ਰ ਸ: ਸੁਦਰਸ਼ਨ ਸਿੰਘ ।
ਬੀਬੀ ਨੇ ਆਪਣੇ ਦੋ ਮਹੀਨੇ ਦੇ ਪੋਤਰੇ ਦੇ ਮਸਤਕ ਨੂੰ ਬਾਰ ਬਾਰ ਸਤਿਗੁਰੂ ਜੀ ਦੇ ਚਰਨਾਂ ਤੇ ਛੁਹਾਇਆ ਅਤੇ ਨਾਮ ਰਖਣ ਲਈ ਬਿਨੈ ਕੀਤੀ । ਸਤਿਗੁਰੂ ਜੀ ਨੇ ਪ੍ਰਧਾਨ ਜੀ ਨੂੰ ਨੋਟ ਕਰਨ ਲਈ ਆਖਿਆ । ਬੀਬੀ ਨੂੰ ਪੱਕੀ ਕੀਤੀ ਕਿ ਉਹ ਆਪਣੀ ਭੈਣ ਨੂੰ ਚਿੱਠੀ ਜ਼ਰੂਰ ਲਿਖਿਆ ਕਰੇ ।
—ਸ: ਕਰਤਾਰ ਸਿੰਘ ਦਾ ਫਲੈਟ ਜੁ 7ਵੀਂ ਛੱਤ ਤੇ ਸੀ, ਸਤਿਗੁਰੂ ਜੀ ਇਹਦੀਆਂ 116 ਪੌੜੀਆਂ ਪੈਦਲ ਚੜ੍ਹ ਕੇ, ਪੈਦਲ ਹੀ ਉਤਰੇ । ਅਸਾਂ ਲਿਫਟ ਨਾਲ ਓਨਾ ਸਮਾਂ ਲਿਆ ਜਿੰਨਾ ਸਤਿਗੁਰੂ ਜੀ ਨੇ ਪੈਦਲ ਚਲਣ ਵਿਚ ਲਿਆ ।

11. ਬੀਬੀ ਹਰਭਜਨ ਕੌਰ, ਸੇਠ ਸੁਹੇਲ ਸਿੰਘ ਧੀਰ (ਸਵ:) ਦੀ ਵੱਡੀ ਸੁਪਤਨੀ (ਇੰਟਰ ਨੈਸ਼ਨਲ ਕੋਰਟ) । ਬੀਬੀ ਨੇ ਹੱਥ ਜੋੜ ਸਨਿਮਰ ਬੇਨਤੀ ਕੀਤੀ : ਨਾਮ ਬਾਣੀ ਮੈਨੂੰ ਬਖ਼ਸ਼ੋ । ਬੱਚਿਆਂ ਤੋਂ ਭਜਨ ਬਾਣੀ ਕਰਵਾਓ । ਜਦੋਂ ਵੀ ਬੈਂਕੋਕ ਆਵੋ ਮੈਨੂੰ ਦਰਸ਼ਨ ਜ਼ਰੂਰ ਦਿਓ ਤੇ ਮੇਰੇ ਨਾਲ ਬਚਨ ਵੀ ਕਰੋ ।

12. ਬੀ. ਟੀ. ਚਾਵਲਾ ਦਾ ਸਪੁਤਰ ਸੇਠ ਗੁਰਦਰਸ਼ਨ ਸਿੰਘ
—ਇਸ ਘਰ ਦੀ ਮਾਤਾ ਅਜੀਤ ਕੌਰ ਨੇ ਸੁਖਿਆ ਹੋਇਆ ਸੀ ਕਿ ਇਸ ਘਰ ਦੇ ਨਾਰੀਅਲ ਦੇ ਬੂਟੇ ਦਾ ਨਾਰੀਅਲ ਜਲ ਪਹਿਲਾਂ ਸ੍ਰੀ ਸਤਿਗੁਰੂ ਜੀ ਛਕਣਗੇ ਤਾਂ ਹੀ ਘਰ ਦੇ ਜੀ ਉਹਦੀ ਵਰਤੋਂ ਕਰਨਗੇ । ਮਾਤਾ ਜੀ ਸਤਿਗੁਰੂ ਜੀ ਵਾਸਤੇ ਨਾਰੀਅਲ ਜਲ ਲਿਆਏ, ਹੋਰ ਵੀ, ਸੇਵਾ ਵਿਚ ਨਾਲ ਆਇਆਂ ਛਕਿਆ ।

13. ਸੇਠ ਭਲਵਿੰਦਰ ਸਿੰਘ ਚਾਵਲਾ
ਉਪ੍ਰੋਕਤ ਸੱਜਣ ਦੇ ਮਨ ਵਿਚ ਰੋਸਾ ਸੀ ਕਿ ਉਹਦੇ ਸੰਫੈਡ ਦੇ ਕਾਰੋਬਾਰ ਵਿਖੇ ਕਿਉਂ ਚਰਨ ਨਹੀਂ ਪਾਏ । ਸਤਿਗੁਰੂ ਜੀ ਨੇ ਸਿਖ ਨੂੰ ਸਨੇਹ ਬਖ਼ਸ਼ਿਆ ।

14. ਸੇਠ ਸੁਰੰਮ੍ਰਿਤ ਸਿੰਘ ਚਾਵਲਾ
ਸੇਠ ਚਾਵਲਾ ਨੂੰ ਕੁਛ ਬੁਖ਼ਾਰ ਸੀ, ਉਸ ਨੇ ਉਠ ਕੇ ਚਰਨੀਂ ਹੱਥ ਲਾ, ਕੁਛ ਫੋਟੋ ਵਖਾਏ । ਫਿਰ ਸ੍ਰੀ ਸਤਿਗੁਰੂ ਜੀ ਨੇ ਸੇਠ ਤ੍ਰਲੋਕ ਸਿੰਘ ਦੇ ਬੰਗਲੇ ਆ ਕੇ ਇਸ਼ਨਾਨ ਪਾਣੀ ਕੀਤਾ, ਪ੍ਰਸ਼ਾਦ ਬੀਬੀ ਸੁਰਜੀਤ ਕੌਰ ਪ੍ਰਧਾਨ ਵਲ ਜਾ ਕੇ ਛਕਿਆ, ਆਰਾਮ ਹਿਤ ਫੇਰ ਸੇਠ ਜੀ ਦੇ ਬੰਗਲੇ ਹੀ ਆਏ ।

## ਮਾਤਾ ਜੀ ਦੀ ਮਸਰੂਫ਼ੀਅਤ

ਸੇਠ ਤ੍ਰਲੋਕ ਸਿੰਘ ਪਤਨੀ ਬੀਬੀ ਮਹਿੰਦਰ ਕੌਰ ਨੂੰ ਮੈਂ ਪੁਛਿਆ : ਮੈਨੂੰ ਦੱਸੋਗੇ ਸ੍ਰੀ ਮਾਤਾ ਚੰਦ ਕੌਰ ਜੀ ਆਪਣਾ ਦਿਨ ਕਿਵੇਂ ਬਿਤਾਂਦੇ ਹਨ ? ਸਿਠਾਣੀ ਜੀ ਬੋਲੇ : ਮਾਤਾ ਜੀ ਵੱਖਰੇ ਤੌਰ ਤੇ ਬੀਬੀਆਂ ਦੇ ਘਰੀਂ ਦਰਸ਼ਨ ਦਿੰਦੇ ਹਨ। ਬੀਬੀਆਂ ਉਨ੍ਹਾਂ ਪਾਸ ਆਗ੍ਰਹਿ ਕਰਦੀਆਂ ਹੀ ਰਹਿੰਦੀਆਂ ਹਨ। ਕਿਉਂਕਿ ਜੋ ਬੀਬੀਆਂ ਸਤਿਗੁਰੂ ਜੀ ਨਾਲ ਬਚਨ ਨਹੀਂ ਕਰ ਸਕਦੀਆਂ, ਸਹਿ ਜਾਮਾ ਹੋਣ ਕਾਰਨ ਮਾਤਾ ਜੀ ਨਾਲ ਦਿਲ ਦੀ ਗੱਲ ਕਰ ਲੈਂਦੀਆਂ ਹਨ। ਮਾਤਾ ਜੀ ਨਾਲ ਹਰ ਇਸਤਰੀ ਘਰੋਗਾ ਦੁਖ-ਸੁਖ ਵੀ ਕਰ ਲੈਂਦੀ ਹੈ।

ਮਾਤਾ ਜੀ, ਠਾਕਰ ਜੀ ਦੋਵੇਂ, ਬੀਬਾ ਜੀ ਦੋ ਵੇਲੇ ਦੇ ਦੀਵਾਨ ਵਿਚ ਸਮੇਂ ਸਿਰ ਸਾਧ ਸੰਗਤ ਵਿਚ ਨਾਮ ਸਿਮਰਨ ਅਤੇ ਆਸਾ ਦੀ ਵਾਰ ਵੇਲੇ ਬੈਠਦੇ ਹਨ। ਸਭ ਦੇ ਡੇਰੇ ਵਖ ਵਖ ਹਨ ਅਤੇ ਉਹ ਸਾਰਾ ਦਿਨ ਰੁਚੀ ਅਨੁਸਾਰ ਵਿਚਰਦੇ ਹਨ।

## ਸੰਗੀਤ ਸਭਾ

ਜਦੋਂ ਸ੍ਰੀ ਸਤਿਗੁਰੂ ਜੀ ਦੇ ਫਿਰ ਦਰਸ਼ਨ ਹੋਏ, ਆਪ ਜੀ ਨਾਮਧਾਰੀ ਧਰਮਸਾਲਾ ਸੋਇ ਅਸੋਕ ਵਿਖੇ ਬੈਂਕੋਕ ਦੀ ਸੰਗਤ ਨਾਲ ਜ਼ਰਾ ਅਨ੍ਹੇਰੇ ਜਿਹੇ ਵਾਤਾਵਰਣ ਵਿਚ ਨਿਤਨੇਮ ਕਰ ਰਹੇ ਸਨ। 6.30 ਵਜੇ ਪੰ: ਗੋਪਾਲ ਸਿੰਘ ਜੀ ਦੁਆਰਾ ਅਰਦਾਸ ਨਾਲ ਨਾਮ ਸਿਮਰਨ ਸਮਾਪਤੀ ਦੀ ਅਰਦਾਸ ਹੋਈ।

ਐਨ ਇਸ ਮੌਕੇ ਪਾਕਿਸਤਾਨ ਦੇ ਕੱਵਾਲਾਂ, ਸ਼ਫ਼ਕਤ ਅਲੀ, ਚਰਾਗ਼ ਅਲੀ ਅਤੇ ਅਮਜਦ ਅਲੀ ਨੇ ਗੁਰੂ ਚਰਨਾਂ ਵਿਚ ਆ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਚੰਦ ਸ਼ਬਦਾਂ ਨਾਲ ਪਾਕਿਸਤਾਨੀ ਕਲਾਕਾਰਾਂ ਨੂੰ ਮਾਣ ਬਖ਼ਸ਼ਿਆ : ਤੁਹਾਨੂੰ ਆਪਣੇ ਵਿਚ, ਏਥੇ, ਵੇਖ ਕੇ ਖੁਸ਼ੀ ਹੋਈ ਹੈ। ਭਾਰਤੋਂ ਗਏ ਹੋ ਕਿ ਪਾਕਿਸਤਾਨ ਦੇ ਹੀ ਬਾਸ਼ਿੰਦੇ ਹੋ ? ਉਹਨਾਂ ਦਾ ਜਵਾਬ ਸੁਣਾਈ ਨਹੀਂ ਪਿਆ। ਫਿਰ ਉਹ ਸੰਗਤ ਵਿਚ ਜਾ ਬੈਠੇ।

ਸਚਦੇਵ ਭਰਾਵਾਂ ਨੇ ਸੰਤ ਮਨਚੰਦਾ ਤੇ ਸ: ਆਜ਼ਾਦ ਨਾਲ ਮਿਲ ਕੇ ਭੀਮ ਪਲਾਸੀ ਵਿਚ ਗੰਵਿਆਂ : ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨਾ...ਦੂਜਾ ਸ਼ਬਦ ਯਮਨ ਵਿਚ ਤਿੰਨ ਤਾਲ ਵਿਚ ਸੀ : ਕਾਹੇ ਰੇ ਬਨ ਖੋਜਨ ਜਾਈ।

ਏਸੇ ਦੌਰਾਨ ਸ੍ਰੀ ਸਤਿਗੁਰੂ ਜੀ ਨੇ ਸ: ਆਜ਼ਾਦ ਨੂੰ ਕੋਲ ਬੁਲਾ, ਬੈਠਾਲ ਕੇ ਸਵਾ ਚੌਦਾਂ ਮਾਤਰਾਂ ਦਾ ਠੇਕਾ ਲਾਉਣਾ ਸਮਝਾਇਆ। ਸ੍ਰੀ ਜੀ ਦਾ ਜੀਅ ਕਰਦਾ ਸੀ ਔਖੀ ਲੈਅ-ਤਾਰ ਦਾ ਸ਼ਬਦ ਇਕ ਆਪ ਵੀ ਪਾਕਿਸਤਾਨੀ ਕਲਾਕਾਰਾਂ ਨੂੰ ਸੁਣਾਣ। ਪਰ ਆਜ਼ਾਦ ਜੀ ਠੇਕਾ ਨ ਲਗਾ ਸਕੇ।

ਉਂਜ ਇਹ ਗੱਲ ਚੰਗੀ ਹੀ ਹੋਈ। ਪਿਛੋਂ, ਜਦੋਂ ਅਸਾਂ ਇਹਨਾਂ ਪਾਕਿਸਤਾਨੀ ਕਲਾਕਾਰਾਂ ਨੂੰ ਸੁਣਿਆ ਤਾਂ ਇਹ ਕੇਵਲ ਕੱਵਾਲ ਹੀ ਨਿਕਲੇ ਤੇ ਕੱਵਾਲ ਵੀ ਨੰ: ਇਕ ਕਿਸਮ ਦੇ ਨਹੀਂ। ਗੁਜ਼ਾਰੇ ਜੋਗ ਹੀ ਸਨ। ਸਾਨੂੰ ਇਹਨਾਂ ਬਾਰੇ ਸ਼ਾਸਤਰੀ ਸੰਗੀਤ ਗਾਇਕ ਦੇ ਤੌਰ ਤੇ ਦੱਸਿਆ ਗਿਆ ਸੀ।

ਕੱਵਾਲਾਂ ਦੇ ਆਰੰਭ ਤੋਂ ਪਹਿਲੋਂ, ਇਹਨਾਂ ਸਤਰਾਂ ਦੇ ਲੇਖਕ ਨੇ 40 ਮਿੰਟ ਵਿਚ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਾਸਤਰੀ ਸੰਗੀਤ ਬਾਰੇ ਪਹੁੰਚ, ਇਹਦੀ ਨਾਇਕੀ, ਨਾਮਧਾਰੀਆਂ ਵਲੋਂ ਹੋਦੀਆਂ ਸੰਗੀਤ ਕਾਨਫਰੰਸਾਂ ਅਤੇ ਨਾਮਧਾਰੀ ਬੱਚਿਆਂ ਦੀ ਸੰਗੀਤ ਖੇਤਰ ਵਿਚ ਪ੍ਰਗਤੀ ਦਾ ਜ਼ਿਕਰ ਕੀਤਾ।

ਜਦੋਂ ਸ਼ਫ਼ਕਤ ਹੁਰੀਂ, ਸੂਫੀਆਂ ਦੇ ਕਲਾਮ ਨਾਲ ਰਲਾ ਕੇ ਆਪਣੀ ਕੱਵਾਲੀ ਪੇਸ਼ ਕਰਨ ਲਗੇ ਤਾਂ ਪਹਿਲੀਆ ਸੁਰਾਂ ਤੋਂ ਹੀ ਉਹਨਾਂ ਦੀ ਗਾਇਕੀ ਦੇ ਪੱਧਰ ਦਾ ਪਤਾ ਲਗ ਗਿਆ। ਸ੍ਰੀ ਸਤਿਗੁਰੂ ਜੀ ਨੂੰ ਪੌਣਾ ਘੰਟਾ, ਬੋਰ ਹੋਣ ਦਾ, ਚਿਰਾਂ ਬਾਅਦ ਅਵਸਰ ਮਿਲਿਆ। ਪਰ ਸਮੁੱਚੀ ਸੰਗਤ ਕੱਵਾਲਾਂ ਤੋਂ ਬਹੁਤ ਪ੍ਰਸੰਨ ਹੋਈ ਕਿਉਂਕਿ ਸਤਿਗੁਰੂ ਜੀ ਦੇ ਸਨਮੁਖ ਬੈਠੇ ਕੱਵਾਲ ਉਨ੍ਹਾਂ ਦੇ ਸਤਿਗੁਰੂ ਦਾ ਗੁਣ ਗਾਣ ਕਰ ਰਹੇ ਸਨ। ਆਪਣੇ ਮੁਰਸ਼ਦ ਦੀ ਤਾਰੀਫ਼ ਸੁਣ-ਸੁਣ ਮੁਰੀਦਾਂ ਦੀਆਂ ਹਿਰਦੇ ਤਾਰਾਂ ਝੰਕ੍ਰਿਤ ਹੋ ਉਠੀਆਂ ਅਤੇ ਜੇਬਾਂ ਵਿਚੋਂ ਨਿਕਲਦੇ 1504/- ਟਿਕਲ ਗਾਇਕਾਂ ਦੀ ਖੁਸ਼ੀ ਦਾ ਕਾਰਨ ਵੀ ਬਣ ਗਏ।

**ਕੱਵਾਲੀ ਦੇ ਆਰੰਭਕ ਬੋਲ :**

ਗੁਝੇ ਅਜਬ ਖੇਲ ਕਰਤਾਰ ਕੇ,
ਗੁਰੂ ਨਾਨਕ ਸਰਕਾਰ ਕੇ,
ਏਕ ਕੋ ਦੀਨੇ ਤੂ ਨੇ ਮੁਲਕ ਖਜ਼ਾਨੇ
ਏਕ ਭਿਖਾਰੀ ਤੇਰੇ ਨਾਮ ਕੇ।

ਦੂਜੀ ਕਵਾਲੀ :

ਇਸ ਬੇਪਰਵਾਹ ਨੂੰ ਦਿਲ ਦੇ ਕੇ ਅਸੀਂ ਦੀਨ ਦਾ ਸੌਦਾ ਕਰ ਬੈਠੇ।
ਰੱਬ ਲਾਵੇ ਤੋੜ ਮੁਹੱਬਤਾਂ ਨੂੰ ਅਸੀਂ ਇਸ਼ਕਾਂ ਦਾ ਵਾਅਦਾ ਕਰ ਬੈਠੇ।

## 14 ਦਸੰਬਰ 1978, ਵੀਰਵਾਰ
## ਬੈਂਕੋਕ, ਥਾਈਲੈਂਡ

### ਇੰਡੋਥਾਈ ਦੇ ਬੰਗਲੇ

ਅੱਜ ਅਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ, ਸੇਠ ਇੰਦਰ ਸਿੰਘ ਇੰਡੋਥਾਈ ਵਾਲਿਆਂ ਦੇ ਸੁੰਦਰ, ਇਕਾਂਤ, ਹਰਿਆਲੇ ਰੁੱਖਾਂ ਵਿਚਾਲੇ ਕਾਟਵੇਂ ਘਾਹ ਉਤੇ ਲੱਗੇ ਤਿਕੋਨ ਪਲਾਸਟਿਕ ਸ਼ਾਮਿਆਨੇ ਹੇਠ ਹੋਇਆ। ਸ੍ਰੀ ਸਤਿਗੁਰੂ ਜੀ ਸੁੰਦਰ ਚੰਦੋਏ ਹੇਠ ਕੀਰਤਨ ਸਮੇਂ ਦਿਲਰੁਬਾ ਵਜਾਂਦੇ ਸ਼ੋਭਾ ਪਾ ਰਹੇ ਸਨ ਜਦੋਂ ਮੈਂ ਸੇਠ ਦਲੀਪ ਸਿੰਘ ਗੋਰੋਵਾੜਾ ਨਾਲ ਇੰਦਰ ਸਿੰਘ ਜੀ ਦੇ ਦੋ ਛੱਤੇ ਬੰਗਲੇ ਵਿਚ ਪੁਜਾ। ਸਤਿਗੁਰੂ ਜੀ ਕੀਰਤਨ ਦੀ ਅਗਵਾਈ ਕਰ ਰਹੇ ਸਨ। ਸ੍ਰੀ ਮਨਚੰਦਾ ਅਤੇ ਆਜ਼ਾਦ ਜੀ ਦੇ ਕੀਰਤਨੀ ਜਥੇ ਵਿਚ ਸੇਠ ਕਰਤਾਰ ਸਿੰਘ ਵਰਗੇ ਕਰੋੜ ਪਤੀ ਵੀ ਮਸਤ ਹੋਏ ਗਾ ਰਹੇ ਸਨ।

6.15 ਵਜੇ ਦੀਵਾਨ ਦੀ ਸਮਾਪਤੀ ਸਮੇਂ ਸੇਠ ਇੰਦਰ ਸਿੰਘ ਤੇ ਪਰਵਾਰ ਫਲ, ਫੁਲ, ਮਾਇਆ, ਬਸਤਰ ਆਦਿ ਲੈ ਕੇ ਹਾਜ਼ਰ ਹੋਏ। ਗੁਰੂ ਜੀ ਦੇ ਆਸਣ ਪਾਸ ਰਖ,

ਸਤਿਗੁਰੂ ਜੀ ਨੂੰ ਉੱਨ ਦੀਆਂ ਮਾਲਾਂ ਪਹਿਨਾਅ ਸਤਿਕਾਰ ਕੀਤਾ। ਅਰਦਾਸ ਉਪ੍ਰੰਤ ਸਾਰੀ ਸੰਗਤ ਨੂੰ ਦੁਧ-ਜਲੇਬੀਆਂ ਦਾ ਨਾਸ਼ਤਾ ਦੇ ਧਨ ਧਾਮ ਨੂੰ ਕਿਰਤਾਰਥ ਕੀਤਾ।

ਸ੍ਰੀ ਸਤਿਗੁਰੂ ਜੀ ਨੇ ਅਤੇ ਗੁਰੂ ਪਰਵਾਰ ਨੇ ਫਲਾਹਾਰ ਕਰਕੇ ਸਿਖ ਨੂੰ ਖੁਸ਼ੀਆਂ ਬਖ਼ਸ਼ੀਆਂ।

ਸਤਿਗੁਰੂ ਜੀ ਸ੍ਰੀ ਚਾਵਲਾ ਦੇ ਬੰਗਲੇ ਆਪਣੇ ਡੇਰੇ ਪਧਾਰੇ। ਅੱਜ ਚਰਨ ਪਾਉਣ ਦਾ ਪ੍ਰੋਗਰਾਮ ਨਹੀਂ ਸੀ। ਮੈਂ ਅੱਜ ਦਾ ਦਿਨ ਪ੍ਰਧਾਨ ਜਸਪਾਲ ਸਿੰਘ ਨਾਲ ਬਿਤਾਣਾ ਸੀ।

## ਬੇਅੰਤ ਨੂੰ ਬੇਅੰਤ

ਸੇਠ ਤਰਲੋਕ ਸਿੰਘ ਦੇ ਬੰਗਲੇ, ਅਰਥਾਤ ਸ੍ਰੀ ਸਤਿਗੁਰੂ ਜੀ ਦੇ ਡੇਰੇ, ਮੈਨੂੰ ਸ: ਮਹਿੰਦਰ ਸਿੰਘ 'ਪ੍ਰੀਤ' ਮਿਲੇ। ਉਹਨਾਂ ਇਕ ਗੁਰੂ ਨਾਨਕ-ਨਾਨਕੀ ਦੀ ਪਿਆਰ ਖਿਚ ਵਰਗੀ ਅਜੋਕੀ ਵਾਰਤਾ ਸੁਣਾਈ: ਮੇਰੀ ਪਤਨੀ ਬੇਅੰਤ ਕੌਰ ਆਪਣੇ ਭਰਾ ........ਸਿੰਘ ਦਾ ਵਿਆਹ ਕਰਨ ਵਾਸਤੇ ਦੇਸ, ਸ੍ਰੀ ਭੈਣੀ ਸਾਹਿਬ ਗਈ ਹੋਈ ਸੀ, 15.11.75 ਨੂੰ ਸਵੇਰੇ ਲਾਵਾਂ ਫੇਰੇ ਹੋਣੇ ਸਨ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਨੰਦ ਕਾਰਜ ਕਰਨ ਦਾ ਚਾਉ ਸੀ ਪਰ ਜਾ ਕੇ ਪਤਾ ਲਗਾ ਕਿ ਸਤਿਗੁਰੂ ਜੀ ਗੁਰੂ ਨਾਨਕ ਪਰਬ ਤੇ ਵਡ ਤੀਰਥ ਵਿਖੇ, ਸੈਂਕੜੇ ਮੀਲਾਂ ਦੇ ਫ਼ਾਸਲੇ ਤੇ ਸਨ। ਮੇਰੀ ਪਤਨੀ ਦੱਸਦੀ ਹੈ ਕਿ ਉਹ ਵੀਰ ਦੇ ਵਿਆਹ ਸਮੇਂ ਗੁਰੂ ਕੇ ਦਰਸ਼ਨਾਂ ਲਈ ਏਨੀ ਭਾਵ ਵਿਹਵਲ ਸੀ ਕਿ ਕਈ ਵਾਰ ਭਰੀ ਤੇ ਡੁੱਲ੍ਹੀ। ਆਖੇ: ਲੱਖ ਤੇਰਾ ਭੈਣੀ ਸਾਹਿਬ ਤੀਰਥ ਹੋਵੇ, ਪਰ ਤੇਰੇ ਬਿਨਾ ਏਥੇ ਕੁਝ ਵੀ ਨਹੀਂ ਭਾਉਂਦਾ। ਇਹ ਆਨੰਦ ਕਾਰਜ ਕਾਹਦਾ ਆਨੰਦ ਕਾਰਜ ਹੈ, ਜਿਸ ਵਿਚ ਤੇਰੇ ਦੀਦਾਰ ਨਹੀਂ।

"ਆਸਾ ਦੀ ਵਾਰ ਦੇ ਕੀਰਤਨ ਉਪ੍ਰੰਤ ਲਾਵਾਂ ਪੜ੍ਹੀਆਂ ਜਾਣ ਲਗੀਆਂ। ਮੇਰੀ ਪਤਨੀ ਦੀ ਪ੍ਰੇਮ ਬਿਹਬਲਤਾ ਆਪਿਓਂ ਬਾਹਰ ਹੋਈ ਜਾ ਰਹੀ ਸੀ: ਜੇ ਅੱਜ ਸਤਿਗੁਰੂ ਜੀ ਏਥੇ ਹੁੰਦੇ ਕਿੰਨਾ ਸੁਖ ਹੁੰਦਾ, ਸਾਡਾ ਭੈਣੀ ਸਾਹਿਬ ਆਉਣਾ ਸਫਲ ਹੋ ਜਾਂਦਾ। ਮੇਰੀ ਵਹੁਟੀ ਦਾ ਪਲ ਪਲ ਤੇ ਰੋਮ ਰੋਮ ਪ੍ਰਾਰਥਨਾ ਮਗਨ ਸੀ। ਲਾਵਾਂ ਜਾਰੀ ਸਨ। ਪਰ ਅਜੇ ਤੀਜੀ ਲਾਂਵ ਸਮਾਪਤ ਨਹੀਂ ਸੀ ਹੋਈ ਕਿ ਦੀਵਾਨ ਕੋਲ ਆ ਹਾਰਨ ਖੜਕਿਆ। ਉਹਦਾ ਜੀ ਕਰੇ, ਕਿਤੇ ਇਹ ਸਤਿਗੁਰੂ ਹੀ ਹੋਣ। ਅਤੇ ਸਚਮੁਚ ਇਹ ਸਤਿਗੁਰੂ ਜੀ ਹੀ ਸਨ।

"ਸ੍ਰੀ ਸਤਿਗੁਰੂ ਜੀ ਨੇ ਆਸਾ ਦੀ ਵਾਰ ਵਿਚ ਦਰਸ਼ਨ ਨਾ ਦੇ ਸਕਣ ਦੀ ਖਿਮਾ ਸਾਧ ਸੰਗਤ ਤੋਂ ਮੰਗੀ ਅਤੇ ਦੱਸਿਆ ਕਿ ਉਹ ਅੱਜ ਹੀ ਸਵੇਰੇ ਕਾਰ ਦੁਆਰਾ ਰਾਜਸਥਾਨ ਤੋਂ ਜਿਉਂ ਚਲੇ ਹਨ ਭੈਣੀ ਸਾਹਿਬ ਦੀਵਾਨ ਵਿਚ ਆ ਕੇ ਹੀ ਦਮ ਲਿਆ ਹੈ। ਵਿਆਹੀ ਜਾਣ ਵਾਲੀ ਬੀਬੀ ਮੰਡੀ ਤੋਂ ਸੀ। ਉਸ ਦੇ ਮਾਂ-ਬਾਪ ਨੂੰ ਦੱਸਦਿਆਂ ਸਤਿਗੁਰੂ ਜੀ ਨੇ ਫ਼ਰਮਾਇਆ: ਮੈਂ ਬੀਬੀ ਬੇਅੰਤ ਦੀ ਖਿੱਚ ਕਰਕੇ ਹੀ ਵਲਿੱਖਾਂ ਦਾ ਸਫ਼ਰ ਕਰਕੇ ਆਇਆ ਹਾਂ। ਸੋਚਦਾ ਸਾਂ, ਜੇ ਲਾਵਾਂ ਦੇ ਸਮੇਂ ਦੇ ਵਿਚ ਵਿਚ ਨਾ ਪਹੁੰਚਿਆ ਤਾਂ ਬੇਅੰਤ ਨੂੰ ਬਹੁਤ ਨਿਰਾਸਤਾ ਹੋਵੇਗੀ।"

ਇਹ ਵਾਰਤਾ ਸੁਣਦਿਆਂ ਨੂੰ ਇਕ ਹਾਰਨ ਮੇਰੇ ਪਾਸ ਵੀ ਆ ਖੜਕਿਆ, ਹਲਕਾ ਜਿਹਾ। ਇਹ ਪ੍ਰਧਾਨ ਜਸਪਾਲ ਸਿੰਘ ਦੀ ਗੱਡੀ ਡਾਟਸਨ ਦਾ ਸੀ। ਪ੍ਰਧਾਨ ਪਤਨੀ ਅਵਨਿੰਦਰ ਕੌਰ ਵੀ ਵਿਚ ਬੈਠੀ ਸੀ। ਪੁੱਛਣ ਤੇ ਬੀਬੀ ਅਵਨਿੰਦਰ ਨੇ ਦੱਸਿਆ ਕਿ ਉਹ ਸ੍ਰੀ ਮਾਤਾ ਚੰਦ ਕੌਰ ਜੀ ਦੀ ਇੰਤਜ਼ਾਰ ਵਿਚ ਹੈ। ਇਸ ਦੌਰੇ ਸਮੇਂ ਮਾਤਾ ਜੀ ਦੀ ਮੁਖ ਤੌਰ ਤੇ ਆਪਣੀ ਗੱਡੀ ਸਮੇਤ ਰਖਵਾਹੀਆ ਬਣੀ ਹੋਈ ਹੈ। ਮਾਤਾ ਜੀ ਨੇ ਅੱਜ ਕੁਛ ਘਰਾਂ ਵਿਚ ਜਾਣਾ ਸੀ।

## ਪ੍ਰਧਾਨ ਪ੍ਰਿਤਪਾਲ

ਓਦੋਂ ਮੈਂ ਪ੍ਰਧਾਨ ਜਸਪਾਲ ਸਿੰਘ ਕੀ ਫਰਮ 'ਪਾਲ ਇੰਟਰ ਨੈਸ਼ਨਲ' ਵਿਚ ਬੈਠਾ ਹੋਇਆ ਸਾਂ ਜਦੋਂ ਥਾਈਲੈਂਡ ਦੇ ਨਾਮਧਾਰੀ ਜਵਾਨਾਂ ਦੇ ਪ੍ਰਧਾਨ ਸ: ਪ੍ਰਿਤਪਾਲ ਸਿੰਘ ਮੈਨੂੰ ਆ ਕੇ ਮਿਲੇ। ਉਹਨਾਂ ਨੂੰ ਏਥੇ ਕੋਈ ਅਕਾਊਂਟਸ ਬਾਰੇ ਕੰਮ ਹੋਵੇਗਾ। ਮੇਰੇ ਨਾਲ ਗੱਲਬਾਤ ਕਰਦਿਆਂ ਸ: ਪ੍ਰਿਤਪਾਲ ਸਿੰਘ ਨੇ ਦੱਸਿਆ : ਥਾਈਲੈਂਡ ਵਿਚ ਵਸਦੇ ਨਾਮਧਾਰੀਆਂ ਵਿਚ ਹੁਣ ਕੋਈ ਏਨਾ ਗ਼ਰੀਬ ਨਹੀਂ ਕਿ ਉਹ ਬਹੁਤ ਵਡੇ ਸੇਠਾਂ ਨੂੰ ਮੰਗਦਾ ਫਿਰੇ। ਨਾਲੇ ਸੇਠ ਲੋਕ ਜਿਨ੍ਹਾਂ ਦੀ ਮਾਸਿਕ ਆਮਦਨ ਦੋ ਲਖ ਤੋਂ ਸ਼ੁਰੂ ਹੋ ਪੰਜ-ਸਤ ਲਖ ਟਿਕਲ ਤਕ ਜਾਂਦੀ ਹੈ, ਦੂਜਿਆਂ ਦੀ ਮਦਦ ਲਈ ਅੱਗੇ ਨਹੀਂ ਆਉਂਦੇ। ਪਰ ਸਤਿਗੁਰੂ ਜੀ ਨੇ ਐਸੀ ਕਿਰਪਾ ਕੀਤੀ ਹੈ ਕਿ ਅਜ ਕਲ 'ਡਿੰਗ ਡੌਂਗ' (ਲੋਕਾਂ ਦੇ ਘਰੀਂ ਜਾ ਕੇ ਉਧਾਰ ਅਤੇ ਕਿਸ਼ਤਾਂ ਵਿਚ ਸੌਦਾ ਵੇਚਣਾ) ਵਿਚ ਬੰਦਾ 5 ਤੋਂ 7 ਹਜ਼ਾਰ ਟਿਕਲ ਮਹੀਨਾ ਸਹਿਜ ਨਾਲ ਕਮਾ ਲੈਂਦਾ ਹੈ। ਏਨੀ ਕੁ ਰਕਮ ਨਾਲ ਏਥੇ ਦਰਮਿਆਨਾ ਤਬਕਾ ਸਹਿਜ ਨਾਲ ਜੀਉ ਲੈਂਦਾ ਹੈ।

ਸ: ਪ੍ਰਿਤਪਾਲ ਸਿੰਘ ਨੇ ਕਿਹਾ : ਸਤਿਗੁਰਾਂ ਦੀ ਸਾਰੇ ਹੀ ਥਾਈਲੈਂਡ ਵਾਸੀ ਨਾਮਧਾਰੀਆਂ ਤੇ ਕਿਰਪਾ ਹੈ। ਕੋਈ ਵੀ ਕਿਸੇ ਦੀ ਅਧੀਨਗੀ ਪਰਵਾਨ ਕਰਨ ਨੂੰ ਤਿਆਰ ਨਹੀਂ। ਪ੍ਰਿਤਪਾਲ ਸਿੰਘ ਆਪ ਅਕਾਊਂਟਸ (ਮੁਨੀਮੀ) ਦਾ ਕੰਮ ਕਰਦਾ ਹੈ। ਪੰਦਰਾਂ ਸੋਲਾਂ ਸਾਲ ਇਸਨੇ ਇੰਡੋਥਾਈ ਵਾਲਿਆਂ ਦੇ ਕੰਮ ਕੀਤਾ ਹੈ। ਇੰਡੋਥਾਈ ਵਾਲੇ ਸੇਠ ਇੰਦਰ ਸਿੰਘ ਹਥਿਆਰ ਅਤੇ ਕੱਪੜਾ ਵੇਚਣ ਦੇ ਥੋਕ ਵਪਾਰੀ ਹਨ।

## ਨਾਮਧਾਰੀ ਧਰਮਸਾਲਾ

ਥੋੜ੍ਹਾ ਚਿਰ ਹੋਇਆ ਤਾਂ ਮੈਨੂੰ ਸੇਠ ਜਸਪਾਲ ਸਿੰਘ ਗੋਰੋਵਾੜਾ ਪ੍ਰਧਾਨ ਨਾਮਧਾਰੀ ਸੰਗਤ ਨਾਲ ਗੱਲਬਾਤ ਕਰਨ ਦਾ ਅਵਸਰ ਮਿਲ ਗਿਆ। ਇਹਨਾਂ ਤੋਂ ਮੈਂ ਨਾਮਧਾਰੀ ਧਰਮਸਾਲਾ ਸੋਇ ਅਸੋਕ ਬਾਰੇ ਜਾਣਕਾਰੀ ਹਾਸਲ ਕੀਤੀ। ਅੱਜ ਕਲ ਧਰਮਸਾਲਾ ਦੀਆਂ ਦੁਕਾਨਾਂ ਤੋਂ 10,000 ਟਿਕਲ ਦੀ ਮਾਸਿਕ ਆਮਦਨ ਹੈ। ਇਸ ਤੋਂ ਕੁਛ ਵਿਧਵਾਵਾਂ ਅਤੇ ਆਰਥਕ ਤੌਰ ਤੇ ਮਾੜੇ ਸਿਖਾਂ ਦੀ ਮਦਦ ਵੀ ਕੀਤੀ ਜਾਂਦੀ ਹੈ। ਸਾਧਾਰਨ ਕਮਾਈ ਵਾਲਿਆਂ ਨੂੰ ਜੇ ਕਿਸੇ ਮੇਜਰ ਉਪਰੇਸ਼ਨ ਸਮੇਂ ਵਧੇਰੇ ਰਕਮ ਦੀ ਲੋੜ ਪਵੇ ਤਾਂ ਵੀ ਨਾਮਧਾਰੀ ਸੰਗਤ ਦਾ ਫੰਡ ਕੰਮ ਆਉਂਦਾ ਹੈ। ਸੰਤ ਗੁਰਬਖ਼ਸ਼ ਸਿੰਘ ਹੰਸ ਬਿਨਾ ਕਿਸੇ ਲੋਭ-ਲਾਲਚ ਤੋਂ ਧਰਮਸਾਲਾ ਦੀਆਂ ਵੱਡੀਆਂ ਜ਼ਿਮੇਵਾਰੀਆਂ

ਸੰਭਾਲਦੇ ਹਨ। ਜਿਵੇਂ, ਵਡੇ ਵਡੇ ਸਮਾਜਕ ਇਕੱਠਾਂ ਸਮੇਂ ਅਰਦਾਸ ਕਰਨ, ਲੋਕਾਂ ਦੇ ਸਮਾਜਕ ਕਾਰਜਾਂ ਹਿਤ ਬਰਤਨ ਦੇਣੇ-ਲੈਣੇ। ਜਨਰਲ ਦੇਖ ਰੇਖ ਕਰਨੀ। ਧਰਮਸਾਲਾ ਫੰਡ ਤੋਂ ਉਹਨਾਂ ਦੀ ਸਹਾਇਤਾ ਹਿਤ 2000 ਟਿਕਲ ਹਰ ਮਹੀਨੇ ਦਿਤਾ ਜਾਂਦਾ ਹੈ। ਸੰਤ ਮਹਿੰਦਰ ਸਿੰਘ ਭਾਵੇਂ ਨਿਜੀ ਕਾਰੋਬਾਰ ਕਰਦੇ ਹਨ ਪਰ ਉਨ੍ਹਾਂ ਹਰ ਫੰਕਸ਼ਨ ਸਮੇਂ ਕੜਾਹ ਪ੍ਰਸ਼ਾਦ ਕਰਨ ਦਾ ਭਾਰ ਉਠਾਇਆ ਹੋਇਆ ਹੈ। ਉਹਨਾਂ ਨੂੰ ਹਰ ਮਹੀਨੇ 1500 ਦਿਤਾ ਜਾਂਦਾ ਹੈ।

ਪ੍ਰਧਾਨ ਜੀ ਨੇ ਦੱਸਿਆ ਕਿ ਉਹ ਪਿਛਲੇ 10 ਸਾਲ ਤੋਂ ਧਰਮਸਾਲਾ ਪ੍ਰਧਾਨ ਵੀ ਹਨ।

**ਡਾ: ਸੁਚਾਟ**

ਮੈਂ ਸ਼ਾਮ ਨੂੰ ਹੁੰਦੇ ਨਿਤਨੇਮ ਅਤੇ ਕੀਰਤਨ ਸਮੇਂ ਸ੍ਰੀ ਸਤਿਗੁਰੂ ਜੀ ਦੇ, ਜਾ ਕੇ ਦਰਸ਼ਨ ਨਹੀਂ ਕਰ ਸਕਿਆ। ਪਾਲ ਇੰਟਰਨੈਸ਼ਨਲ (ਪ੍ਰਧਾਨ ਜਸਪਾਲ ਸਿੰਘ ਦੀ ਥੋਕ ਕੱਪੜੇ ਦਾ ਕਾਰੋਬਾਰ) ਵਿਚ ਬੈਠੇ ਸਾਂ ਕਿ 5.30 ਵਜੇ ਸ੍ਰੀ ਸਤਿਗੁਰੂ ਜੀ ਵਲੋਂ ਪ੍ਰਧਾਨ ਜੀ ਨੂੰ ਫੋਨ ਆਇਆ : ਡਾ: ਸੁਚਾਟ ਯੂਰਪ ਦੀ ਯਾਤਰਾ ਕਰਕੇ, ਆਪਣੇ ਜਥੇ ਨਾਲ 7 ਵਜੇ ਦੇ ਜਹਾਜ਼ ਤੇ ਆ ਰਹੇ ਹਨ, ਫੁੱਲ ਹਾਰ ਲੈ ਜਾਓ, ਸੁਆਗਤ ਕਰੋ, ਮੈਂ ਹੋਰ ਵੀ ਕੁਛ ਆਦਮੀ ਭੇਜ ਰਿਹਾ ਹਾਂ। ਪ੍ਰਧਾਨ ਜੀ ਨੇ ਮੈਨੂੰ ਵੀ ਨਾਲ ਲੈ ਜਾਣ ਦੀ ਆਗਿਆ ਲੈ ਲਈ। ਅਤੇ 6.45 ਸ਼ਾਮ ਨੂੰ ਅਸੀਂ ਡੌਨ ਮੌਂਗ ਏਅਰ ਪੋਰਟ ਤੇ ਪਹੁੰਚ ਗਏ।

ਡਾ: ਸੁਚਾਟ (ਸ਼ਾਕਾਹਾਰ ਅਤੇ ਅਧਿਆਤਮ ਦੇ ਥਾਈ ਆਗੂ) ਦੇ ਪ੍ਰਬੰਧਕ ਅਤੇ ਸੇਵਕ ਥਾਈ ਲੋਕ ਇਕ ਹਾਲ ਵਿਚ ਬੈਠੇ ਇੰਤਜ਼ਾਰ ਕਰ ਰਹੇ ਸਨ। ਉਹਨਾਂ ਵਿਚ ਤਿੰਨ ਚੁੱਟਵੇਂ ਸਾਧੂ ਵੀ ਸਨ। ਸੰਤ ਚਾਓ ਖੁਨ ਥੇ ਅਤੇ ਦੋ ਹੋਰ ਸਾਧੂ ਸਮਾਧੀਆਂ ਵਿਚ ਲੀਨ ਸਨ।

ਥੋੜੇ ਸਮੇਂ ਬਾਅਦ ਸਤਿਗੁਰੂ ਜੀ ਦੇ ਭੇਜੇ ਹੋਏ ਸਰਬ ਸ: ਪ੍ਰਿਥੀਪਾਲ ਸਿੰਘ, ਜਸਬੀਰ ਸਿੰਘ, ਗੁਰਮੁਖ ਸਿੰਘ ਸਚਦੇਵ ਆਦਿ ਪਹੁੰਚ ਗਏ ਤਾਂ ਏਥੇ ਬੈਠੇ ਸਾਰੇ ਲੋਕ ਸਾਨੂੰ ਸਫ਼ੈਦ ਪਹਿਰਾਵੇ ਵਾਲਿਆਂ ਨੂੰ ਵੇਖ ਬੜੇ ਪ੍ਰਸੰਨ ਹੋਏ।

ਜਹਾਜ਼ 7.15 ਵਜੇ ਉਤਰਿਆ। ਡਾ: ਸੁਚਾਟ ਆਪਣੇ ਨਾਲ ਗਈ ਟੀਮ ਸਮੇਤ 20 ਮਿੰਟ ਬਾਅਦ ਇਸ ਹਾਲ ਵਿਚ ਪਹੁੰਚੇ। ਸਾਨੂੰ ਸਭ ਨੂੰ ਵੇਖ ਬਹੁਤ ਪ੍ਰਸੰਨ ਹੋਏ। ਸਾਡੇ ਵਲੋਂ ਲਿਆਂਦੇ ਹਾਰ ਪਹਿਨਦਿਆਂ, ਨਾਲ ਦਿਆਂ ਨੂੰ ਪਹਿਨਾਂਦਿਆਂ ਫੋਟੋਗ੍ਰਾਫ਼ੀ ਵੀ ਖ਼ੂਬ ਹੋਈ। ਸਤਿਗੁਰੂ ਜੀ ਨੂੰ ਬਹੁਤ ਸਤਿਕਾਰ ਨਾਲ ਯਾਦ ਕਰਦਿਆਂ ਉਨ੍ਹਾਂ ਦੱਸਿਆ ਕਿ ਵਲਾਇਤ ਵਿਚੋਂ ਕਿਸੇ ਨਾਮਧਾਰੀ ਸਿੰਘ ਦਾ ਤੁਅਫਾ ਅਰਥਾਤ ਭੇਟਾ ਸ੍ਰੀ ਸਤਿਗੁਰੂ ਜੀ ਵਾਸਤੇ ਲਿਆਏ ਹਨ।

ਪ੍ਰਧਾਨ ਸਾਹਿਬ ਨੇ ਮੇਰੇ ਤੇ ਆਪਣੇ ਲਈ ਜਲਦੀ ਛੁਟੀ ਲੈ ਲਈ ਕਿਉਂਕਿ ਸੰਗਤ ਵਿਚ ਜਾ ਕੇ ਅਗਲੇ ਦਿਨ ਦੇ ਪ੍ਰੋਗਰਾਮ ਦਾ ਐਲਾਨ ਕਰਨਾ ਸੀ।

## ਨਾਮਧਾਰੀ ਧਰਮਸਾਲਾ

ਜਦੋਂ ਅਸੀਂ ਦੀਵਾਨ ਵਿਚ ਪਹੁੰਚੇ ਰਾਤ ਦੇ 8.45 ਹੋ ਚੁਕੇ ਸਨ। ਪੰ: ਗੋਪਾਲ ਸਿੰਘ ਗੁਰਸਿਖਾਂ ਦੇ ਜੀਵਨ ਸੁਣਾ ਰਹੇ ਸਨ। ਜਿਉਂ ਹੀ ਮੈਂ ਗੁਰੂ ਚਰਨਾਂ ਤੇ ਨਮਸਕਾਰ ਕੀਤੀ, ਸੁਣਨ ਨੂੰ ਸਵਾਲ ਮਿਲਿਆ : ਪ੍ਰਧਾਨ ? ਅਰਜ਼ ਕੀਤੀ : ਆ ਰਿਹੈ ਜੀ। ਅਤੇ ਇਕ ਮਿੰਟ ਬਾਅਦ ਪੰ: ਜੀ ਦੇ ਵਿਆਖਿਆਨ ਦੀ ਸਮਾਪਤੀ ਹੋ ਗਈ।

ਪ੍ਰਧਾਨ ਸਾਹਿਬ ਨੇ ਕੱਲ੍ਹ ਸਵੇਰੇ-ਸਵੇਰੇ ਹੀ ਮਸੋਟ (ਥਾਈ ਬਰਮਾ ਆਦਿ ਦੇਸਾਂ ਦੇ ਬਾਰਡਰ ਦਾ ਸ਼ਹਿਰ) ਵਲ ਬੱਸ ਚਲਣ ਦਾ ਪ੍ਰੋਗਰਾਮ ਦੱਸਿਆ ਅਤੇ ਦੀਵਾਨ ਦੀ ਸਮਾਪਤੀ ਹੋ ਗਈ।

### 15 ਦਸੰਬਰ 1978, ਸ਼ੁਕਰਵਾਰ
### ਪਕਨਾਮ ਫੋ-ਮਸੋਟ, ਥਾਈਲੈਂਡ

## ਦਿਲਚਸਪ ਸਫ਼ਰ

ਰਾਤ ਦਾ ਐਲਾਨ ਸੀ ਕਿ ਸ੍ਰੀ ਸਤਿਗੁਰੂ ਜੀ ਅੰਮ੍ਰਿਤ ਵੇਲੇ 4 ਵਜੇ ਮਸੋਟ ਵਾਸਤੇ ਚੱਲ ਪੈਣਗੇ। ਸਤਿਗੁਰੂ ਜੀ ਦੇ ਨਿੱਜੀ ਸੇਵਕਾਂ ਅਤੇ ਭਾਰਤੋਂ ਆਏ ਦੂਜੇ ਵਿਅਕਤੀਆਂ ਤੋਂ ਇਲਾਵਾ 20 ਸਰੀਰ ਹੋਰ ਨਾਲ ਲੈ ਜਾਣ ਦੀ ਗੁੰਜਾਇਸ਼ ਰਖੀ ਗਈ ਸੀ। ਜਾਣ ਵਾਲਿਆਂ ਭਾਵੇਂ ਘੜੀਆਂ ਨੂੰ ਅਲਾਰਮ ਦੇ ਰਖੇ ਸਨ ਪਰ ਤਾਂ ਵੀ ਸਵੇਰੇ ਆਉਂਦਿਆਂ-ਕਰਦਿਆਂ ਨੂੰ ਪੌਣੇ ਪੰਜ ਹੋ ਗਏ।

ਇਕ ਏਅਰ ਕੰਡੀਸ਼ਨ ਬਸ, ਜੁ 40 ਸਵਾਰੀਆਂ ਵਾਸਤੇ ਪ੍ਰਵਾਨਤ ਹੈ, ਜਿਸ ਵਿਚ ਸ਼ੌਚ ਕਿਰਿਆ ਦੀ ਵੀ ਸਹੂਲਤ ਸੀ, ਸਵੇਰ ਵੇਲੇ ਦੀ ਠੰਢ ਵਿਚ ਆਪਣੀ ਮੁਖ ਸਿਫ਼ਤ ਏਅਰ ਕੰਡੀਸ਼ਨ ਵਲੋਂ ਵੀ ਸੁਖਾਵੀਂ ਨਹੀਂ ਸੀ ਲਗ ਰਹੀ। ਇਹ ਨਿਸਾਨ ਬਸ ਅੰਦਰੋਂ ਹਵਾਈ ਜਹਾਜ਼ ਦੀਆਂ ਸਹੂਲਤਾਂ ਮੁਹਈਆ ਕਰਦੀ ਸੀ : ਸੀਟਾਂ ਲਗਭਗ ਲੰਮੇ ਪੈ ਸਕਣ ਜੋਗੀ ਲਚਕ ਵਾਲੀਆਂ; ਹਰ ਸੀਟ ਉਤੇ ਵਖ ਵਖ ਰੌਸ਼ਨੀ ਪ੍ਰਬੰਧ, ਖੁਲ੍ਹੇ ਤੇ ਲੰਮੇ ਖ਼ਮਦਾਰ ਪਾਰਦਰਸ਼ੀ ਸ਼ੀਸ਼ਿਆਂ ਨਾਲ ਸਾਈਡਾਂ ਤਿਆਰ, ਤਾਕਿ ਦਰਸ਼ਕ ਦੂਰ ਦੂਰ ਦੇ ਨਜ਼ਾਰੇ ਖੁਲ੍ਹੀ ਤਰ੍ਹਾਂ ਮਾਣ ਸਕੇ। ਇਸ ਪਰਮ ਸੁਖਦਾਈ ਸ਼ਾਹਾਨਾ ਬਸ ਦਾ ਦੋ ਦਿਨ ਦਾ ਕਰਾਇਆ 11500 ਟਿਕਲ ਸੀ। ਇਸ ਦੁਆਰਾ ਅਸਾਂ ਚੰਗਮਈ (ਬੈਂਕੋਕ ਤੋਂ 500 ਮੀਲ) ਤਕ ਦੀ ਯਾਤਰਾ ਕਰਨੀ ਸੀ। ਇਸ ਦਾ ਰੂਟ ਸੀ 'ਪਕ ਨਾਮ ਫੋ' (ਦੂਜਾ ਅਤੇ ਮੌਜੂਦਾ ਨਾਮ ਸਵਰਗ ਨਗਰ), ਮਸੋਟ, ਅਤੇ ਫਿਰ ਤਾਕ-ਮੋੜ ਤੋਂ ਪਰਤ ਕੇ ਚੰਗਮਈ ਜਾਂ ਚਿਆਂਗਮਾਈ ਜਾਣਾ।

ਸੇਠ ਤਰਲੋਕ ਸਿੰਘ ਦੇ ਬੰਗਲੇ ਜਿਥੇ ਦੀਨ ਦਿਆਲ ਰਾਤ ਨੂੰ ਵਿਸ਼ਰਾਮ ਕੀਤਾ ਕਰਦੇ ਸਨ, ਤੋਂ ਇਹ ਏਅਰ ਕੰਡੀਸ਼ਨ ਬਸ 4 ਵਜੇ ਸਵੇਰ ਤਕ ਚਲ ਪੈਣੀ ਸੀ। ਜਦੋਂ ਜਾਣ ਵਾਲੇ ਸਾਰੇ ਤਿਆਰ ਹੋ ਕੇ ਬਸ ਵਿਚ ਆ ਬੈਠੇ ਤਾ ਸ੍ਰੀ ਸਤਿਗੁਰੂ ਜੀ ਨੂੰ ਬੱਸ ਵਿਚ ਪਧਾਰ ਕੇ ਦਰਸ਼ਨ ਦੇਣ ਦੀ ਬੇਨਤੀ ਕੀਤੀ ਗਈ।

ਹੇਠ ਲਿਖਿਆਂ ਨੂੰ ਸ੍ਰੀ ਸਤਿਗੁਰੂ ਜੀ ਦੀ ਨਿਕਟਤਾ ਇਸ ਯਾਤਰਾ ਵਿਚ ਨਸੀਬ

ਹੋਈ : 1. ਸ੍ਰੀ ਮਾਤਾ ਚੰਦ ਕੌਰ ਜੀ, 2. ਬੀਬਾ ਸਾਹਿਬ ਕੌਰ ਜੀ (ਗੁਰੂ ਸਪੁਤਰੀ), 3. ਬੀਬੀ ਨਰਿੰਦਰ ਕੌਰ (ਬੀਬਾ ਜੀ ਦੀ ਅਧਿਆਪਕਾ), 4. ਇਸ ਬੀਬੀ ਦੀ ਨੂੰਹ ਹਰਵਿੰਦਰ ਕੌਰ 'ਵੀਣਾ' 5. ਬੀਬੀ ਗੁਰਚਰਨ ਕੌਰ ਸੁਪਤਨੀ ਸੇਠ ਜਗਜੀਤ ਸਿੰਘ ਗੋਰੋਵਾੜਾ (ਸਵ:), 6. ਬੀਬੀ ਹਰਮੰਤ ਕੌਰ ਸੁਪਤਨੀ ਸੇਠ ਜੁਗਿੰਦਰ ਸਿੰਘ ਗੋਰੋਵਾੜਾ, 7. ਬੀਬੀ ਜਸਵੀਰ ਕੌਰ (ਬੀਬੀ ਹਰਮੰਤ ਦੀ ਨੂੰਹ) ਸਪੁਤਰੀ ਸੇਠ ਪ੍ਰਿਤਪਾਲ ਸਿੰਘ, 8. ਬੀਬੀ ਰਾਮ, 9. ਬੀਬੀ ਬਸੰਤ ਰਾਣੀ ਸੁਪਤਨੀ ਸ: ਕੁਲਵਿੰਦਰ ਸਿੰਘ (ਸਪੁਤਰੀ ਸੰਤ ਜੁਗਿੰਦਰ ਸਿੰਘ ਸ਼ਾਂਤ), 10. ਬੀਬੀ ਪਰਮ ਸੁਖਪਾਲ ਕੌਰ ਸੁਪਤਨੀ ਸੇਠ ਅਮੋਲਕ ਸਿੰਘ (ਜਿਨ੍ਹਾਂ ਨੇ ਆਪਣੀ ਮਾਤਾ ਦੀ ਆਗਿਆ ਨਾਲ ਇਸ ਵਾਰ ਦਾ ਗੁਰ-ਦਰਸ਼ਨ ਮੇਲਾ ਕਰਵਾਇਆ ਹੈ ।)

ਇਹ ਸਮੁਚਾ ਇਸਤਰੀ ਜਥਾ ਬਸ ਦੀਆਂ ਪਿਛਲੀਆਂ ਸੀਟਾਂ ਤੇ ਮਾਤਾ ਜੀ ਦੀ ਨੇੜਤਾ ਦਾ ਸੁਖ ਲੈ ਰਿਹਾ ਸੀ ।

ਮੂਹਰਲੀਆਂ ਸੀਟਾਂ ਤੇ ਸਨ : 1. ਸ੍ਰੀ ਸਤਿਗੁਰੂ ਜੀ, 2. ਪੰ: ਗੋਪਾਲ ਸਿੰਘ, 3. ਸੰਤ ਮਹਿੰਦਰ ਸਿੰਘ ਪੂਰਬਾ, 4. ਸੰਤ ਤਰਸੇਮ ਸਿੰਘ ਸਕੱਤਰ, 5. ਸੰਤ ਕਿਰਪਾਲ ਸਿੰਘ ਮਨਚੰਦਾ, 6. ਸ: ਜਗਜੀਤ ਸਿੰਘ ਆਜ਼ਾਦ, 7. ਸੰਤ ਸਰਨਪਾਲ ਸਿੰਘ, 8. ਸੰਤ ਸਤਪਾਲ ਸਿੰਘ ਸੇਠੀ, 9. ਸੰਤ ਪ੍ਰਿਤਪਾਲ ਸਿੰਘ, 10. ਸੰਤ ਜਸਬੀਰ ਸਿੰਘ ਸੇਠੀ, 11. ਸੰਤ ਸ਼ਮਸ਼ੇਰ ਸਿੰਘ ਕੁਮਾਰ, 12. ਸੰਤ ਭਾਗ ਸਿੰਘ ਚਾਵਲਾ, 13. ਸੰਤ ਅਜੀਤ ਸਿੰਘ ਨਰੂਲਾ, 14. ਸੇਠ ਦਲੀਪ ਸਿੰਘ ਗੋਰੋਵਾੜਾ, 15. ਪ੍ਰਧਾਨ ਜਸਪਾਲ ਸਿੰਘ ਗੋਰੋਵਾੜਾ, 16. ਸੰਤ ਅਮ੍ਰਿਤਪਾਲ ਸਿੰਘ ਇੰਗਲੈਂਡ, 17. ਸੰਤ ਮਹਿੰਦਰ ਸਿੰਘ ਨਾਈਲਕ, 18. ਸੰਤ ਜੁਗਿੰਦਰ ਸਿੰਘ ਸ਼ਾਂਤ, 19. ਪ੍ਰੀਤਮ ਸਿੰਘ ਕਵੀ, 20. ਸ: ਹਰਮਹਿੰਦਰ ਸਿੰਘ ਸੇਠੀ, 21. ਸੇਠ ਬਖ਼ਸ਼ੀਸ਼ ਸਿੰਘ ਚਾਵਲਾ, 22. ਸੇਠ ਅਮੋਲਕ ਸਿੰਘ, 23. ਸੇਠ ਅਵਤਾਰ ਸਿੰਘ ਚਾਵਲਾ ।

ਗੱਡੀ ਸਟਾਰਟ ਹੁੰਦਿਆਂ ਆਸਾ ਦੀ ਵਾਰ ਦਾ ਕੀਰਤਨ ਆਰੰਭ ਹੋ ਗਿਆ । ਸਤਿਗੁਰੂ ਜੀ ਆਪਣੀ ਪ੍ਰਥਮ ਸੀਟ ਛੱਡ ਚੌਥੀ ਰੋਅ ਵਿਚ ਕੀਰਤਨਕਾਰਾਂ ਦੇ ਸਨਮੁਖ ਤੇ ਸਮੀਪ ਆ ਬੈਠੇ । ਹਾਰਮੋਨੀਅਮ ਅਤੇ ਢੋਲਕ ਨੇ ਸੰਗੀਤਕਾਰਾਂ ਦੀ ਆਵਾਜ਼ ਨਾਲ ਮਿਲ ਕੇ ਬੱਸ ਦੀ ਆਵਾਜ਼ ਨੂੰ ਵੀ ਸੁਰੀਲਾ ਕਰ ਛਡਿਆ । ਸਦਾ ਵਾਂਗ ਛੱਕੇ ਸਲੋਕ, ਪੌੜੀਆਂ ਅਤੇ ਸ਼ਬਦਾਂ ਦੇ ਸੁਮੇਲ ਨੇ ਕੀਰਤਨ ਦੀ ਚੜ੍ਹਤ ਬਰਕਰਾਰ ਰਖੀ । ਪੂਰੇ 6.30 ਵਜੇ ਭੋਗ ਪੈ ਗਿਆ ।

## ਮਸੋਟ ਨੂੰ ਸਫ਼ਰ

ਸਾਡੀ ਬੱਸ ਉੱਤਰ ਦਿਸ਼ਾ ਨੂੰ 100 ਕਿਲੋਮੀਟਰ ਫ਼ੀ ਘੰਟਾ ਦੀ ਰਫ਼ਤਾਰ ਨਾਲ ਜਾ ਰਹੀ ਸੀ ਅਤੇ ਉਸ ਦੇ ਪਿਛੇ ਪਿਛੇ ਪ੍ਰਕਾਸ਼ ਫੈਲਦਾ ਜਾ ਰਿਹਾ ਸੀ ਜਿਵੇਂ ਸਤਿਗੁਰੂ ਸੂਰਜ ਜਿਥੋਂ ਜਿਥੋਂ ਦੀ ਲੰਘੀ ਆਉਂਦੇ ਹਨ, ਆਲੋਕਿਤ ਕੀਤੀ ਆਉਂਦੇ ਹਨ । ਬੀਤੀ ਰਾਤ ਪੂਰਨਮਾਸ਼ੀ ਦੀ ਰਾਤ ਸੀ, ਸ਼ਾਇਦ ਪੋਹ ਦੀ ਸੰਗਰਾਂਦ ਵੀ ਸੀ । ਸਾਡੇ ਸੱਜੇ ਹੱਥ ਸੂਰਜ ਆਕਾਸ਼ਾਂ ਨੂੰ ਚੀਰ ਉਦੇ ਹੋ ਰਿਹਾ ਸੀ, ਖੱਬੇ ਚੰਦਰਮਾ ਵੀ ਜਾਂਦਾ

ਜਾਂਦਾ ਮੁਸਕਾਨਾਂ ਵੰਡੀ ਜਾ ਰਿਹਾ ਸੀ। ਦੂਰ ਦੂਰ ਤਕ ਖੁਲ੍ਹੇ ਖੇਤ, ਰੁੱਖਾਂ ਦੇ ਝੁੰਡਾਂ ਵਿਚ ਲੁਕੇ ਥਾਈ ਪਿੰਡ। ਅਜੇ ਵੀ ਜਨ ਜੀਵਨ ਆਮ ਤੌਰ ਤੇ ਸ਼ੁਰੂ ਨਹੀਂ ਸੀ ਹੋਇਆ।

ਆਸਾ ਦੀ ਵਾਰ ਦੀ ਸਮਾਪਤੀ ਤੇ ਬੀਬਾ ਜੀ ਸ੍ਰੀ ਸਤਿਗੁਰੂ ਜੀ ਦੇ ਨਾਲ ਦੀ ਸੀਟ ਤੇ ਆ ਬੈਠੇ। ਪਿਤਾ-ਪੁਤਰੀ ਕੁਛ ਸਮਾਂ ਧੀਮੀ ਸੁਰ ਵਿਚ ਵਾਰਤਾਲਾਪ ਕਰਦੇ ਰਹੇ। ਅਜਿਹਾ ਪਰਿਵਾਰਕ ਸੁਖ ਕਦੇ ਕਦੇ ਹੀ ਵੇਖਣ ਵਿਚ ਆਉਂਦਾ ਹੈ। ਬੀਬਾ ਜੀ ਉੱਠੇ ਤਾਂ ਸ: ਜਸਵੰਤ ਸਿੰਘ ਕੱਲ੍ਹਾ ਅਤੇ ਬੀਬੀ ਨਰਿੰਦਰ ਦਾ ਬੇਟਾ ਅਮ੍ਰਿਤਪਾਲ ਇਸੇ ਸੀਟ ਤੇ ਆ ਬੈਠਾ। ਵਲਾਇਤੋਂ ਦਰਸ਼ਨ ਸੁਖ ਮਾਣਨ ਆਏ ਬੱਚੇ ਨੂੰ ਲੰਮਾ ਸਮਾਂ ਗੱਲਬਾਤ ਦਾ ਮਿਲਿਆ। 8ਵੀਆਂ ਏਸ਼ੀਅਨ ਖੇਡਾਂ ਵਿਚ ਦਿਲਚਸਪੀ ਰਖਣ ਕਰਕੇ, ਦੋਵੇਂ ਠਾਕੁਰ, ਦਲੀਪ ਸਿੰਘ-ਉਦੈ ਸਿੰਘ ਜੀ, ਨਾਲ ਨਹੀਂ ਆਏ।

ਉਡਦੀ ਜਾਂਦੀ ਝਾਤੀ ਅਨੁਸਾਰ ਬੈਂਕ ਤੋਂ ਤਾਕ ਦੇ ਮੋੜ ਤਕ ਝੋਨੇ ਦੇ ਖੇਤ, ਕਿਤੇ ਕਟੇ ਹੋਏ ਕਿਤੇ ਕਟਣਯੋਗ ਅਤੇ ਕਿਤੇ ਕਿਤੇ ਹਰੇ ਕਚਾਹ। ਸਾਗਵਾਨ ਦੇ ਜੰਗਲ ਵੀ ਕਿਤੇ ਕਿਤੇ ਕਟੇ ਹੋਏ, ਕਿਤੇ ਨਵੀਂ ਪੌਦ ਅਤੇ ਕਿਤੇ ਪ੍ਰੌਢ ਬੂਟੇ। ਰੁਖ-ਝਿੰਗੀਆਂ ਵਿਚਕਾਹੇ ਸਾਦਾ ਜਿਹੇ ਪਿੰਡ; ਤਕੜਿਆਂ ਦੇ ਠਾਠਦਾਰ ਬੰਗਲੇ, ਮਾੜਿਆਂ ਦੀਆਂ ਧਰਤੀਓਂ ਮੀਟਰ ਮੀਟਰ ਉਚੇ ਪਲੇਟ ਫ਼ਾਰਮ ਬਣਾ ਕੇ ਉਪਰ ਬਾਂਸਾਂ ਦੀਆਂ ਝੁੱਗੀਆਂ। ਬਿਰਛਾਂ ਦੇ ਝੁੰਡਾਂ ਵਿਚ ਬਹੁਤਾਤ ਬਾਂਸ, ਸ਼ਰੀਂਹ, ਜੰਗਲੀ ਕਿਕਰ, ਤਾੜ ਅਤੇ ਅੰਬ। ਇਕ ਦੋ ਨਹਿਰਾਂ ਵੀ ਨਜ਼ਰ ਪਈਆਂ, ਪਰ ਆਮ ਕਰਕੇ ਬਰਸਾਤੀ ਖੇਤੀ।

ਜਿਸ ਉਤੇ ਅਸੀਂ ਸਫ਼ਰ ਕਰ ਰਹੇ ਹਾਂ ਇਹ ਸੜਕ 'ਏਸ਼ੀਅਨ ਹਾਈ ਵੇ' ਕਰਕੇ ਜਾਣੀ ਜਾਂਦੀ ਹੈ। ਮੇਰੇ ਨਾਲ ਆ ਬੈਠੇ ਸ: ਹਰਮਹਿੰਦਰ ਸਿੰਘ ਸੇਠੀ ਨੇ ਦੱਸਿਆ ਕਿ ਇਹ ਸੜਕ, ਜੇ ਬਰਮਾ ਆਪਣਾ 1000 ਕਿਲੋਮੀਟਰ ਦਾ ਦੇਸ ਲੰਘ ਜਾਣ ਦੇਵੇ ਤਾਂ ਲੰਡਨ ਤਕ ਕਾਰਾਂ ਤੇ ਸਫ਼ਰ ਕਰਨ ਦੀ ਸਹੂਲਤ ਦੇ ਸਕਦੀ ਹੈ। ਪਰ ਅਜੇ ਬਰਮੀ ਸਰਕਾਰ ਕਿਸੇ ਵੀ ਦੇਸ ਦੀ ਬੇਨਤੀ ਨੂੰ ਇਸ ਸੰਦਰਭ ਵਿਚ ਪਰਵਾਨ ਨਹੀਂ ਕਰ ਰਹੀ। ਇਸ ਸੜਕ ਦੇ ਕਿਨਾਰੇ ਬਣੇ ਪੈਟਰੋਲ ਪੰਪ ਅਜੋਕੀਆਂ ਸਾਰੀਆਂ ਸਹੂਲਤਾਂ ਮੁਹਈਆ ਕਰਦੇ ਹਨ, ਜਿਵੇਂ ਪੈਟਰੋਲ, ਡੀਜ਼ਲ, ਹਵਾ, ਪਾਣੀ, ਮੁਰੰਮਤ, ਖਾਣ ਪੀਣ ਦੀਆਂ ਵਧੀਆ ਵਸਤਾਂ ਅਤੇ ਸ਼ਿੰਗਾਰ-ਸਮਾਨ ਤਕ ਵੀ।

## ਸ: ਹਰਮਹਿੰਦਰ ਸਿੰਘ ਸੇਠੀ

ਮੇਰੇ ਨਾਲ ਬੈਠੇ ਇਸ ਸੁਘੜ ਵਿਅਕਤੀ ਨੇ ਦੱਸਿਆ, ਭਾਵੇਂ ਇਸ ਦੀ ਆਸਥਾ ਉਹ ਨਹੀਂ ਰਹੀ ਪਰ ਇਸ ਦੇ ਪਿਤਾ ਸੰਤ ਆਸਾ ਸਿੰਘ ਜੀ ਸੰਪੂਰਨ ਨਾਮਧਾਰੀ ਸੰਤ ਸਨ। ਉਸ ਦੀ ਦਾਦੀ ਨਿਹਾਲ ਦੇਈ ਜੀ ਗੁਰੂ ਹਰੀ ਸਿੰਘ ਜੀ ਦੇ ਸਿਦਕੀ ਸਿਖਾਂ ਵਿਚੋਂ ਸਨ। ਇਨ੍ਹਾਂ ਦੀ ਆਸਥਾ ਭੰਗ ਹੋਣ ਦਾ ਕਾਰਨ ਪੁਛਿਆ ਤਾਂ ਉਸ ਕਿਹਾ : ਪੱਗ ਨਾਮਧਾਰੀਆਂ ਵਰਗੀ ਨਾ ਬੰਨ੍ਹ ਸਕਣ ਕਰਕੇ ਮੈਂ ਸਤਿਗੁਰੂ ਜੀ ਨਾਲ ਸਿੱਧੇ ਸੰਪਰਕ ਤੋਂ ਟੁਟ ਗਿਆ। ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਮੇਰੇ ਤੇ ਬੜੀ ਕਿਰਪਾ ਹੈ। ਨਜ਼ਰਿ ਸ਼ਫ਼ਕਤ ਨਾਲ ਮੈਨੂੰ

ਮੋਹਿਆ ਹੋਇਆ ਨੇ। ਬੈਂਕੋਕ ਆ ਜਾਣ ਤਾਂ ਦਰਸ਼ਨਾਂ ਬਿਨਾ ਰਿਹਾ ਨਹੀਂ ਜਾਂਦਾ। ਮੈਨੂੰ ਰਾਤੀਂ ਪਤਾ ਲਗਾ ਕਿ ਸਤਿਗੁਰੂ ਜੀ ਮਸੋਟ ਜਾ ਰਹੇ ਹਨ ਤਾਂ ਮੈਨੂੰ ਧੰਧੇ ਧਾਵਣੀ ਨੂੰ ਤਿਲਾਂਜਲੀ ਦੇਣੀ ਪਈ। ਸਾਰੀ ਰਾਤ ਅਲਸਰ ਦੀਆਂ ਪੀੜਾਂ ਨਾਲ ਵਿੱਧੀ ਪਤਨੀ ਦੀ ਮਦਦ ਲਈ ਹਸਪਤਾਲ ਗਾਂਹਦਾ ਰਿਹਾ ਹਾਂ। ਉਸ ਨੂੰ ਭੋਰਾ ਭਰ ਆਰਾਮ ਆਇਆ ਤਾਂ ਏਧਰ ਤੁਰ ਪਿਆ ਹਾਂ।

ਸ: ਸੇਠੀ ਨੇ ਪਰਵਾਰਕ ਕਾਰੋਬਾਰ ਦੀ ਗੱਲ ਛੂੰਹਦਿਆਂ ਦੱਸਿਆ ਕਿ ਉਸ ਦੇ ਪਿਤਾ ਸੰਤ ਆਸਾ ਸਿੰਘ 1929 ਈ: ਵਿਚ ਆਪਣਾ ਪਿੰਡ ਸਖਾਣੇ, ਜ਼ਿਲਾ ਸਿਆਲਕੋਟ (ਹੁਣ ਪਾਕਿਸਤਾਨ) ਛਡ ਕੇ ਥਾਈਲੈਂਡ ਆਏ। ਪਹਿਲਾਂ ਪਹਿਲ ਬੈਂਕੋਕ ਅਤੇ ਫਿਰ 1931 ਵਿਚ ਮਸੋਟ ਆ ਕੇ ਦੁਕਾਨ ਪਾਈ। ਮਾਤਾ ਵੀਰਾਂ ਦੇਈ ਜੀ ਤਾਂ ਸੋਧ ਮਰਿਆਦਾ ਧਾਰਨ ਕੀਤੀ ਰੱਖੀ। ਪਰ ਬਾਕੀ ਪਰਵਾਰ ਕਠਿਨ ਹਾਲਤਾਂ ਵਿਚ ਮਰਿਆਦਾ ਨਾ ਸੰਭਾਲ ਸਕਿਆ। ਮਸੋਟ ਰਹਿੰਦਿਆਂ ਸ: ਹਰਮਹਿੰਦਰ ਸਿੰਘ ਸੇਠੀ ਨੇ ਬੜੀ ਸਖਤ ਮਿਹਨਤ ਕੀਤੀ। ਬੈਂਕੋਕ ਤੋਂ ਮਾਲ, ਖੱਚਰਾਂ ਜਾਂ ਹਾਥੀਆਂ ਤੇ ਲਿਆ ਕੇ ਮਸੋਟ ਵੇਚਣਾ। ਕਿਉਂਕਿ ਮਸੋਟ ਬਰਮਾ ਦੀ ਸਰਹਦ ਤੇ ਹੈ ਇਸ ਲਈ ਮਾਲ ਦਾ ਕਾਫ਼ੀ ਮੁਲ ਮਿਲ ਜਾਂਦਾ। ਹੀਰੇ ਪੰਨੇ, ਸੋਨੇ ਆਦਿ ਦੇ ਵਟਾਂਦਰੇ ਵਿਚ ਲੁੜੀਂਦਾ ਹਰ ਪਰਕਾਰ ਦਾ ਮਾਲ ਬਰਮੀ ਲੋਕ ਲੈ ਜਾਂਦੇ। ਅਜ ਕਲ ਵੀ ਸ: ਸੇਠੀ ਕੀ ਦੁਕਾਨ ਬਰਮਾ ਲਈ ਕੱਪੜੇ, ਮਸ਼ੀਨੀ ਪੁਰਜ਼ੇ ਅਤੇ ਕਾਰਾਂ ਦੀ ਐਕਸੈਸਰੀ ਦੀ ਮੁਖ ਸਪਲਾਇਰ ਹੈ।

**ਯਾਂਗ ਤੇ ਕਰਿੰਨ**

ਸ: ਸੇਠੀ ਨੇ ਦੱਸਿਆ ਕਿ 1955 ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਗਈ ਕਿ ਬਰਮਾ ਵਿਚ ਇਕ ਕਬੀਲਾ ਹੈ ਜੁ ਕੇਸਾਧਾਰੀ ਹੈ। ਮਾਸ ਸ਼ਰਾਬ ਦੀ ਵਰਤੋਂ ਨਹੀਂ ਕਰਦਾ ਅਤੇ ਨਾਮਧਾਰੀਆਂ ਵਾਂਗ ਹੀ ਸਫ਼ੈਦ ਕੱਪੜੇ ਪਹਿਨਦਾ ਹੈ। ਬਰਮਾ ਦੇ ਪਹਾੜਾਂ ਵਿਚ ਇਕ ਉਚ ਕਰਨੀ ਵਾਲੇ ਮਹਾਪੁਰਖ ਰਹਿੰਦੇ ਹਨ, ਇਹ ਭਾਈਚਾਰਾ ਉਨ੍ਹਾਂ ਦਾ ਸੇਵਕ ਹੈ। ਏਥੇ ਦੋ ਕਬੀਲੇ ਹਨ ਜੁ ਨਾਮਧਾਰੀਆਂ ਨਾਲ ਸੁਭਾਅ ਵਲੋਂ ਮਿਲਦੇ ਹਨ। ਇਕ ਯਾਂਗ ਤੇ ਦੂਜਾ ਕਰਿੰਨ।

ਸ: ਹਰਮਹਿੰਦਰ ਸਿੰਘ ਨੇ ਕਿਹਾ : ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਨਾਲ 1963 ਈ: ਵਿਚ ਇਨ੍ਹਾਂ ਦੋਹਾਂ ਯਾਂਗ ਅਤੇ ਕਰਿੰਨ ਕਬੀਲਿਆਂ ਦਾ ਅਤੇ ਜੇ ਹੋ ਸਕੇ ਤਾਂ ਉਨ੍ਹਾਂ ਮਹਾਤਮਾ ਜੀ ਦੀ ਤਲਾਸ਼ ਹਿਤ ਸੰਤ ਈਸ਼ਰ ਸਿੰਘ ਦਲੇਰ, ਸੇਠ ਦਲੀਪ ਸਿੰਘ ਗੋਰੋਵਾੜਾ, ਸੰਤ ਕਰਤਾਰ ਸਿੰਘ ਸੇਠੀ, ਸ: ਬਲਰਾਜ ਸਿੰਘ ਮਲਹੋਤਰਾ (ਸਪੁਤਰ ਸ: ਅਰਜਨ ਸਿੰਘ) ਅਤੇ ਸੰਤ ਪ੍ਰੀਤਮ ਸਿੰਘ ਕੂਕਾ ਬੈਂਕੋਕ ਤੋਂ ਮਸੋਟ ਲਈ ਚੱਲੇ। ਮਸੋਟ ਤੋਂ ਬਰਮਾ ਦੀ ਹਦੂਦ ਵਿਚ ਦਾਖ਼ਲ ਹੋਣਾ ਸੀ। ਦਲੀਪ ਸਿੰਘ ਅਤੇ ਬਲਰਾਜ ਸਿੰਘ ਤਾਂ ਮਸੋਟੋਂ ਹੀ, ਰਸਤੇ ਦੀ ਭਿਆਨਕਤਾ ਅਨੁਭਵ ਕਰਦਿਆਂ ਵਾਪਸ ਚਲੇ ਆਏ, ਓਹਨੀਂ ਦਿਨੀਂ ਨਾ ਅਜ ਵਾਂਗ ਸੜਕ ਸਹੂਲਤਾਂ ਸਨ ਅਤੇ ਨਾ ਹੀ ਜਾਣ ਆਉਣ ਦੇ ਏਨੇ ਸਮਰਿਧ ਵਸੀਲੇ ਸਨ। ਪਰ ਬਾਕੀ ਤਿੰਨ ਸਰੀਰ

40 ਦਿਨ ਬਰਮਾਂ ਦੇ ਭੈਦਾਈ ਸੰਘਣੇ ਜੰਗਲਾਂ, ਪਰਬਤਾਂ, ਕੰਦਰਾਂ ਅਤੇ ਨਦੀਆਂ ਉਲੰਘਦੇ ਘੁੰਮਦੇ ਰਹੇ, (ਇਹਨਾਂ ਨੂੰ ਕੀ ਪਤਾ ਲਗਾ ਲੇਖਕ ਮਾਲੂਮ ਕਰਕੇ ਲਿਖੇਗਾ ।) ਪਰ ਕੁਛ ਕਥਨਯੋਗ ਪ੍ਰਾਪਤੀ ਨਾ ਹੋਈ । ਇਹਨਾਂ ਸਤਿਗੁਰੂ ਜੀ ਦੀ ਭਾਲ ਵਿਚ ਚੜ੍ਹੇ ਯਾਤਰੀਆਂ ਦਾ ਸਾਰਾ ਖ਼ਰਚਾ ਅਤੇ ਸੁਰੱਖਿਆ ਦਾ ਪ੍ਰਬੰਧ ਦਾਸ ਦੇ ਜ਼ਿਮੇ ਸੀ । ਮੈਂ ਆਪਣੇ ਕਾਰੋਬਾਰੀ ਕਰਿੰਨ ਦੋਸਤਾਂ ਦੁਆਰਾ ਇਹਨਾਂ ਢੂੰਡ ਯਾਤਰੀਆਂ ਦਾ ਹਰ ਤਰ੍ਹਾਂ ਦਾ ਪ੍ਰਬੰਧ ਕਰਦਾ ਰਿਹਾ । ਅਤੇ ਸੁੱਖੀ ਸਾਂਦੀ ਵਾਪਸੀ ਤੇ ਸਤਿਗੁਰੂ ਦਾ ਹਜ਼ਾਰ ਵਾਰ ਸ਼ੁਕਰ ਕੀਤਾ । ਉਂਜ ਇਹ ਨੋਟ ਕਰਨ ਜੋਗ ਹੈ ਕਿ ਕਰਿੰਨ ਕਬੀਲੇ ਨੇ ਬਰਮਾ ਵਿਚ 600 ਸੁਕੇਅਰ ਮੀਲ ਜਗਹ ਤੇ ਆਪਣਾ ਕਬਜ਼ਾ ਕਰਕੇ ਆਪਣੀ ਸਰਕਾਰ ਬਣਾ ਰਖੀ ਹੈ । ਬਰਮਾ ਵਿਚ ਹੀ ਇਕ ਵੱਖਰੀ ਸਰਕਾਰ ਜੁ ਕਾਨੂੰਨੀ ਬਰਮੀ ਸਰਕਾਰ ਦੀ ਅਧੀਨਗੀ ਨਹੀਂ ਕਬੂਲਦੀ ।

## ਸੰਗੀਤਮਈ

ਅਸੀਂ ਦੋਵੇਂ ਇਕ ਦੂਜੇ ਵਿਚ ਵਾਹਵਾ ਗੁਆਚੇ ਹੋਏ ਸਾਂ ਕਿ ਸਤਿਗੁਰੂ ਜੀ ਨੇ ਪ.ਸ. ਕਵੀ ਤੋਂ ਮਿੰਨੀ ਕੈਸੇਟ ਟੇਪ ਮੰਗਵਾਕੇ ਅਤੇ ਮਾਈਕ ਆਪ ਹੱਥ ਲੈ ਬਸ ਮੁਸਾਫ਼ਰਾਂ ਨੂੰ ਸੰਬੋਧਨ ਕੀਤਾ : ਹੁਣ ਇਕ ਨਾਮਧਾਰੀ ਲੜਕੇ ਦੀ ਗ਼ਜ਼ਲ ਸੁਣੋ । ਮੇਰਾ ਗ਼ਜ਼ਲ ਨਾਲ ਤਾਂ ਵਾਸਤਾ ਨਹੀਂ, ਪਰ ਸੁਰਾਂ ਨਾਲ ਜ਼ਰੂਰ ਹੈ । ਇਹ ਸੁਣ ਕੇ ਤੁਸੀਂ ਅਪਣਾਪਣ ਮਹਿਸੂਸ ਕਰੋਗੇ ।

ਫਿਰ ਥੋੜ੍ਹੀ ਕੈਸੇਟ ਉਸਤਾਦ ਅਮਜਦ ਅਲੀ ਜੀ ਦੀ ਸੁਣਾਈ ਜਿਸ ਵਿਚ ਸਰੋਦ ਦੁਆਰਾ ਰਾਗ ਲਛਿਤਾ ਗੌਰੀ ਅਤੇ ਨਟ ਭੈਰਵ ਪੇਸ਼ ਕੀਤੇ ਗਏ ਸਨ । ਉਪ੍ਰੰਤ ਹੋਰ, ਕੁਛ ਵਡੀਆਂ ਕੈਸਟਾਂ ਲਗਵਾਕੇ ਬਸ ਦਾ ਵਾਤਾਵਰਣ ਸੰਗੀਤਮਈ ਕੀਤੀ ਰਖਿਆ ।

## ਨਖੋਨ ਸਵੱਨ

8 ਵਜਦਿਆਂ ਨੂੰ ਅਸੀਂ 'ਪੱਕ ਨਾਮ ਫੋ' (ਦੋ ਨਦੀਆਂ ਦੇ ਪਾਣੀ ਦਾ ਸੰਗਮ) ਨਵਾਂ ਨਾਮ 'ਸਵਰਗ ਨਗਰ' ਵਿਖੇ ਪਹੁੰਚੇ । ਇਕ ਛੋਟਾ ਸ਼ਹਿਰ ਜੁ ਬਣਤਰ ਦੇ ਪੱਖੋਂ ਬੈਂਕੋਕ ਦੇ ਠਾਠ ਦਾ ਹੀ ਹੈ । ਸੁਥਰੀਆਂ ਸੜਕਾਂ, ਭਰਪੂਰ ਬਾਜ਼ਾਰ-ਦੁਕਾਨਾਂ, ਦੋ-ਦੋ ਤਿੰਨ-ਤਿੰਨ ਛੱਤੇ ਮਕਾਨ । ਏਥੇ ਸੰਤ ਭਗਵੰਤ ਸਿੰਘ ਅਤੇ ਉਨ੍ਹਾਂ ਦਾ ਪਰਵਾਰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਤਾਂਘ ਅਤੇ ਸੰਗਤ ਦੀ ਸੇਵਾ ਲਈ ਉਡੀਕਵਾਨ ਸੀ ।

ਥਾਈ ਭਾਸ਼ਾ ਵਿਚ 'ਨਖੋਨ ਸਵੱਨ', ਬੈਂਕੋਕ ਵਿਚ 'ਨਗਰ ਸਵਰਗ', ਅਰਥਾਂ ਵਿਚ 'ਸਵਰਗ ਨਗਰ' ਬੈਂਕੋਕ ਤੋਂ 237 ਕਿਲੋਮੀਟਰ ਉੱਤਰ ਵਲ ਹੈ । ਏਥੇ ਪਹੁੰਚਦਿਆਂ ਹੀ ਸਤਿਗੁਰਾਂ ਸਭ ਨੂੰ ਸੁਚੇਤ ਕੀਤਾ, ''ਅੱਧੇ ਘੰਟੇ ਤਕ ਤੁਰ ਪੈਣਾ ਹੈ, ਜੋ ਖਾਣਾ ਪੀਣਾ ਹੈ, ਪੀ ਖਾ ਲਓ । ਘੜੀਆਂ ਤੁਹਾਡੇ ਪਾਸ ਹਨ, ਵਕਤ ਦਾ ਧਿਆਨ ਰਖਣਾ । ਵੇਲੇ ਸਿਰ ਆ ਕੇ ਬਸ ਵਿਚ ਬੈਠ ਜਾਣਾ ।

ਸੰਤ ਭਗਵੰਤ ਸਿੰਘ ਜੀ ਦੇ ਘਰ ਸਤਿਗੁਰੂ ਜੀ ਲਈ ਫਲਾਹਾਰ ਦਾ ਪ੍ਰਬੰਧ ਸੀ

ਅਤੇ ਨਾਲ ਆਈ ਸੰਗਤ ਲਈ ਛਾਹ ਵੇਲਾ ਅਰਥਾਤ ਪਰਾਉਂਠੇ, ਸਬਜ਼ੀ, ਚਾਹਟਾ, ਦੁੱਧ ਅਤੇ ਲੱਸੀ ਤਿਆਰ ਸਨ। ਸਤਿਗੁਰੂ ਜੀ ਉਤਲੀ ਛੱਤੇ ਪਰਵਾਰ ਅਤੇ ਸੇਵਕਾਂ ਨਾਲ ਪਧਾਰੇ, ਹੇਠਲੀ ਛੱਤੇ ਦਬਾਦਬ ਡੋਨਿਆਂ ਵਿਚ ਸੰਜੋਏ ਪਦਾਰਥ ਛਕੇ ਗਏ। ਭਗਵੰਤ ਪਰਵਾਰ ਅਤੇ ਇਸ ਦੀ ਮਾਤਾ ਬੀਬੀ ਵਜ਼ੀਰ ਕੌਰ ਦੇ ਚਾਵਾਂ ਦਾ ਕੀ ਲੇਖਾ ! ਖੁਸ਼ੀਆਂ ਕਿਤੇ ਮਿਉਂਦੀਆਂ ਨਹੀਂ ਸਨ। ਦਾਦੀ ਆਪਣੇ ਪੋਤੇ ਪੋਤੀਆਂ ਦੁਆਰਾ ਫਟਾ ਫਟ ਹੁੰਦੀ ਸੇਵਾ ਵੇਖ ਕੇ ਵਾਰੇ ਸਦਕੇ ਜਾ ਰਹੀ ਸੀ।

ਸਾਧ ਸੰਗਤ ਦੀ ਵਾਪਸੀ 9 ਵਜੇ ਹੀ ਹੋ ਸਕੀ।

ਪਰਵਾਰਕ ਜਾਣਕਾਰੀ :

1. ਬੀਬੀ ਵਜ਼ੀਰ ਕੌਰ ਸਪੁਤ੍ਰੀ ਸ: ਕਾਹਨ ਸਿੰਘ ਮਲਕਾ
   ਸੁਪਤਨੀ ਸਵਰਗਵਾਸੀ ਸ: ਹਵੇਲਾ ਸਿੰਘ
2. ਸ: ਭਗਵੰਤ ਸਿੰਘ ਸਪੁਤ੍ ਸ: ਹਵੇਲਾ ਸਿੰਘ
   ਬੀਬੀ ਕਰਤਾਰ ਕੌਰ ਸਪੁਤ੍ਰੀ ਸੰਤ ਕਰਤਾਰ ਸਿੰਘ ਖਾਣੀ ਜੌਂ
   ਸੰਤਾਨ : ਸ੍ਰੀ ਹਰਮੀਤ ਸਿੰਘ (20)
   ਸ੍ਰੀ ਜਗਦੇਵ ਸਿੰਘ (19)
   ਰਾਣੀ (22), ਭੋਲੀ (21) ਅਤੇ ਪਿੰਕੀ (17)

ਸ: ਭਗਵੰਤ ਸਿੰਘ ਜੀ ਦੀ ਏਥੇ ਕੱਪੜੇ ਦੀ ਦੁਕਾਨ ਹੈ।

## ਟੁੰਬਵਾਂ ਪਿਆਰ

ਏਅਰ ਕੰਡੀਸ਼ਨ ਬਸ ਚਲੀ ਤਾਂ ਕੁਛ ਸਮਾਂ ਫੇਰ ਸੱਚੇ ਪਿਤਾ ਜੀ ਨੇ ਆਪਣੀ ਪੁਸ਼ਪ ਪੁੱਤਰੀ ਬੀਬਾ ਜੀ ਨਾਲ ਪਿੱਤਰੀ ਮੋਹ ਜਤਾਂਦਿਆਂ ਬਿਤਾਇਆ ਅਤੇ ਇੰਜ ਹੀ ਮਾਣ ਅੰਮ੍ਰਿਤਪਾਲ ਸਿੰਘ ਨੂੰ ਦਿਤਾ। ਲੰਘਦੇ ਲੰਘਦੇ ਸ: ਹਰਮਹਿੰਦਰ ਸਿੰਘ ਸੇਠੀ ਦੀ ਪਿੱਠ ਤੇ ਵੀ ਕਰ ਕਮਲਾਂ ਦੀ ਥਾਪਣਾ ਦੇ ਗਏ ਅਤੇ ਹਾਲ ਚਾਲ ਪੁਛ ਗਏ। ਇਹ ਪਿਆਰ ਭਰਿਆ ਹੱਥ ਫੇਰਨਾ ਐਸਾ ਸੀ ਕਿ ਸਰਦਾਰ ਜੀ ਮੁੱਠੇ ਗਏ। ਮੈਨੂੰ ਕਹਿਣ ਲਗੇ : ਮੈਨੂੰ ਸੱਚੇ ਪਾਤਸ਼ਾਹ ਜੀ ਦੀ ਏਸ ਪਿਆਰ ਦੀ ਬੜੇ ਚਿਰ ਤੋਂ ਇੰਤਜ਼ਾਰ ਸੀ। ਅੰਦਰੋਂ ਮੇਰੀਆਂ ਜੋਦੜੀਆਂ ਉਨ੍ਹਾਂ ਦੇ ਚਰਨਾਂ ਵਿਚ ਪੁਜ ਰਹੀਆਂ ਸਨ ਤਦੇ ਆ ਕੇ ਨਿਹਾਲ ਕਰ ਗਏ ਹਨ। ਸਤਿਗੁਰੂ ਜੀ ਨੇ ਮੈਨੂੰ ਬਚਨ ਕੀਤਾ ਸੀ, ਬੜੇ ਤਕੜੇ ਹੋ। ਤੁਸੀਂ ਕਾਰੋਬਾਰ ਛੱਡ ਕੇ ਸਾਡੇ ਨਾਲ ਮਸੋਟ ਲਈ ਚਲ ਪਏ ਹੋ। ਸ: ਸੇਠੀ ਨੇ ਮੈਨੂੰ ਦੱਸਿਆ : ਸਾਡੀ ਮਸੋਟ ਵਿਚ ਤਕੜੀ ਦੁਕਾਨਦਾਰੀ ਹੈ। ਸੱਚੀ ਸਰਕਾਰ ਓਥੇ ਜਾਵੇ ਤਾਂ ਮੈਂ ਆਪਣੀ ਦੁਕਾਨ ਤੇ ਚਰਨ ਕਿਵੇਂ ਨ ਪੁਆਵਾਂ !

## ਤਾਕ ਮੋੜ ਤੇ

10.30 ਵਜੇ, ਜਦੋਂ ਅਸੀਂ "ਕੈਮ ਫੇਂਗ ਫੇਟ" ਨਗਰ ਪਾਸੋਂ ਗੁਜ਼ਰ ਰਹੇ ਸਾਂ ਤਾਂ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਪੰ: ਗੋਪਾਲ ਸਿੰਘ ਨਾਮ ਸਿਮਰਨ ਨਿਤਨੇਮ ਦੇ ਆਰੰਭ ਲਈ ਅਰਦਾਸ ਸ਼ੁਰੂ ਕਰ ਦਿਤੀ। ਅਤੇ ਬਸ ਵਿਚ ਬੈਠੀ ਹਰੇਕ

ਸਵਾਰੀ ਸਿਮਰਨ ਮਗਨ ਹੋ ਗਈ। ਰਾਹ ਵਿਚ ਸਾਗਵਾਨ ਦੇ ਬਣ ਕਟੇ, ਅਣ ਕਟੇ ਅਤੇ ਨਵੇਂ ਬੀਜੇ ਹੋਏ ਲੰਘਦੇ ਗਏ ਜਦੋਂ ਅਸੀਂ ਬਸ ਦੁਆਰਾ 'ਤਾਕ' ਮੋੜ ਤੇ ਅਪੜੇ ਤਾਂ ਅਗੋਂ ਤਿੰਨ ਕਾਰਾਂ ਲੈ ਕੇ ਕੁਛ ਸਰੀਰ ਸੁਆਗਤ ਕਰਨ ਅਤੇ ਸਤਿਕਾਰ ਪੂਰਵਕ ਅਗੇ ਖੜਨ ਲਈ ਪਹੁੰਚੇ ਹੋਏ ਸਨ। ਸ: ਸੇਠੀ ਦਾ ਭਾਈ ਵੀ ਇਕ ਕਾਰ ਲੈ ਕੇ ਆਇਆ ਸੀ। ਸਤਿਗੁਰੂ ਜੀ ਨੇ ਇਸ਼ਾਰਾ ਕੀਤਾ ਕਿ ਸਿਮਰਨ ਸਮੇਂ ਤੋਂ ਪਿਛੋਂ ਹੀ ਬਸ ਬਦਲੀ ਹੋਵੇਗੀ।

11.30 ਹੋਏ ਤਾਂ ਨਿਤਨੇਮ ਦੀ ਸਮਾਪਤੀ ਦੀ ਅਰਦਾਸ ਹੋਈ। ਹੁਣ ਅਗੇ ਅਗੇ ਜਾਂਦੀਆਂ ਕਾਰਾਂ ਨੂੰ ਹਾਰਣ ਵਜਣ ਲਗੇ। ਜਿਥੇ ਕੁ ਜਾ ਕੇ ਕਾਰਾਂ ਰੁਕੀਆਂ ਏਥੇ ਥਾਈ ਸਰਕਾਰ ਵਲੋਂ ਕਿਸਾਨਾਂ ਦੀ ਮੰਡੀ-ਸਹੂਲਤ ਲਈ ਐਗਰੀਕਲਚਰ ਸੁਸਾਇਟੀ ਸਟੋਰ ਦੀ ਲੱਕੜ ਛੱਤੀ ਲੰਮਤਲੰਮੀ ਇਕ ਮਾਰਕੀਟ ਉੱਸਰੀ ਖਲੋਤੀ ਸੀ। ਸਾਡੀ ਸੁਖਾਵੀਂ ਬਸ ਏਥੇ ਪੁੱਜੀ ਤਾਂ ਦ੍ਰਿਸ਼ ਬੜਾ ਦਿਲਚਸਪ ਉਪਸਥਿਤ ਹੋ ਗਿਆ। ਇਕ ਮਾੜਚੂ ਜਿਹਾ ਥਾਈ ਬੁੱਢਾ ਹੀਰੋਇਨ ਜਾਂ ਅਫੀਮ ਦੀ ਮਸਤੀ ਵਿਚ ਪੈਰ ਚੁਕ ਚੁਕ ਲੈਅ ਨਾਲ ਸੁਟਦਾ, ਨੱਚਦਾ ਅਤੇ ਬੀਨ ਬਜਾ ਰਿਹਾ ਸੀ। ਇਸ ਬੀਨ ਦੀ ਸ਼ਕਲ ਨਵੇਕਲੀ ਸੀ।

ਆਏ ਹੋਏ ਮਸੋਟ ਦੇ ਸਿੰਘਾਂ ਨੇ ਸ੍ਰੀ ਸਤਿਗੁਰੂ ਜੀ ਦਾ ਹਿਰਦੇ ਦੀਆਂ ਗਹਿਰਾਈਆਂ ਵਿਚ ਉੱਤਰੀ ਭਾਵਨਾ ਅਤੇ ਉਤਸਾਹ ਨਾਲ ਸੁਆਗਤ ਕੀਤਾ। ਅਤੇ ਸੱਚੇ ਪਾਤਸ਼ਾਹ ਸੇਠੀ ਜੀ ਵਾਲੀ ਕਾਰ ਵਿਚ ਜਾ ਬਿਰਾਜੇ। ਇਸ ਨੂੰ ਫੁੱਲਾਂ, ਵੇਲਾਂ ਅਤੇ ਸਫੇਦ ਬਸਤਰਾਂ ਨਾਲ ਵਿਸ਼ੇਸ਼ ਕਰ ਸਜਾਇਆ ਗਿਆ ਸੀ। ਇਸ ਗੱਡੀ ਨੂੰ ਸ: ਹਰਮਹਿੰਦਰ ਸਿੰਘ ਸੇਠੀ ਡਰਾਈਵ ਕਰਨ ਲਗੇ। ਪ੍ਰੀਤਮ ਸਿੰਘ ਕਵੀ ਅਤੇ ਪ੍ਰਧਾਨ ਜਸਪਾਲ ਸਿੰਘ ਸੇਠੀ ਜੀ ਨਾਲ ਬੈਠ ਗਏ। ਪਿਛਲੀ ਸੀਟ ਤੇ ਸ੍ਰੀ ਸਤਿਗੁਰੂ ਜੀ ਸਜੇ ਅਤੇ ਸੇਵਾ ਵਿਚ ਪੂਰਬਾ ਜੀ ਹੋ ਗਏ।

ਦੂਜੀਆਂ ਦੂੰਹ ਗੱਡੀਆਂ ਵਿਚ ਕੁਛ ਵਿਸ਼ੇਸ਼ ਸਰੀਰ ਬੈਠ ਗਏ ਅਤੇ ਬੱਸ ਸਮੇਤ ਚਹੁੰ ਗੱਡੀਆਂ ਦਾ ਕਾਫਲਾ ਮਸੋਟ ਨੂੰ ਹੋ ਤੁਰਿਆ।

ਮਸੋਟ ਤੋਂ 72 ਮੀਲ ਉਰ੍ਹਾਂ ਤੋਂ ਹੀ ਪਹਾੜੀਆਂ ਦਾ ਸਿਲਸਿਲਾ ਜਾਰੀ ਹੋ ਗਿਆ। ਸਾਗਵਾਨ, ਬਾਂਸ ਅਤੇ ਉੱਚੇ ਘਾਹ ਦੀ ਇਨ੍ਹਾਂ ਘੱਟ ਉੱਚੀਆਂ ਪਹਾੜੀਆਂ ਤੇ ਰੌਣਕ ਹੈ। ਇਹ ਪਹਾੜ ਹਿਮਾਲਾ ਪਰਬਤ ਵਾਂਗ ਧਾਰ ਤੇ ਧਾਰ ਬਣਾਂਦੇ ਨਹੀਂ ਉਚੇ ਉਠਦੇ ਜਾਂਦੇ, ਸਗੋਂ ਵਿਰਲੀਆਂ ਅਤੇ ਘੱਟ ਉਚੀਆਂ ਘੱਟ ਹਰਿਆਲੀਆਂ ਵਾਲੇ ਹਨ।

## ਹੀਰੋਇਨ

ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਅਤੇ ਉਨ੍ਹਾਂ ਨਾਲ ਬਚਨਾਂ ਦੀ ਅੱਜ ਸ: ਸੇਠੀ ਨੇ ਡੰਝ ਲਾਹ ਲਈ। ਉਸ ਦੇ ਬੋਲਾਂ ਵਿਚ ਅਦਬ, ਆਵਾਜ਼ ਵਿਚ ਮਿਠਾਸ ਅਤੇ ਹਿਰਦੇ ਵਿਚ ਸ਼ਰਧਾ ਸੀ। ਉਸ ਨੇ ਮਸੋਟ ਤਕ ਜਾਣਕਾਰੀ ਦੇਣ ਦਾ ਸਿਲਸਿਲਾ ਜਾਰੀ ਰਖਿਆ। ਮੈਂ ਇਹਨਾਂ ਦਿਲਚਸਪ ਗੱਲਾਂ ਨੂੰ ਸੰਭਾਲਣ ਦਾ ਲੋਭ ਤਿਆਗ ਨਹੀਂ

ਸਕਦਾ ਪਿਆ । ਸ਼ਾਇਦ ਇਹ ਜਾਣਕਾਰੀ ਤੁਹਾਨੂੰ ਵੀ ਅਣੋਖੀ ਲਗੇ ।

ਬਰਮਾ ਵਿਚ, ਥਾਈ ਦੇਸ ਦੇ ਬਾਰਡਰ ਨਾਲ ਕਰਿੰਨ ਕਬੀਲੇ ਦਾ 800 ਮੀਲ ਦਾ ਇਲਾਕਾ ਹੈ ਜੋ 50 ਮੀਲ ਚੌੜੀ ਪੱਟੀ ਦੁਆਰਾ ਲੰਬਾਈ ਰਖਦਾ ਹੈ । ਹੈ ਤਾਂ ਇਹ ਵੀ ਬਰਮਾ ਸਦਵਾਂਦਾ ਪਰ ਇਸ ਤੇ ਕਾਨੂੰਨ ਬਰਮੀ ਸਰਕਾਰ ਦਾ ਕੋਈ ਅਧਿਕਾਰ ਨਹੀਂ । ਜਨਰਲ ਬੋਮੀਓ ਕਰਿੰਨਾਂ ਦਾ ਵੱਡਾ ਮੁਖੀ ਹੈ । ਜੋ ਜੰਗਲ ਇਸ ਇਲਾਕੇ ਵਿਚ ਹਨ ਉਹ ਕਦੇ ਕਟੇ ਨਹੀਂ ਗਏ । ਏਥੋਂ ਦੇ ਇਕ ਇਕ ਸਾਗਵਾਨ ਬਿਰਛ ਦੀ ਕੀਮਤ ਇਕ ਇਕ ਲਖ ਟਿਕਲ (ਸਰਕਾਰੀ ਨਾਮ 'ਬਾਟ'–ਥਾਈਲੈਂਡ ਦਾ ਸਿੱਕਾ) ਹੈ ।

—ਚੰਗਮਈ ਪਾਸ ਇਕ ਸੁੰਦਰ 'ਮੰਡ ਹਾਂਡ' ਇਲਾਕਾ ਹੈ ਜਿਸ ਨੂੰ 'ਗੋਲਡਨ ਟ੍ਰਾਂਇੰਗਲ' ਕਿਹਾ ਜਾਂਦਾ ਹੈ । ਇਸ ਇਲਾਕੇ ਵਿਚ 'ਹੀਰੋਇਨ' ਤਿਆਰ ਹੁੰਦੀ ਹੈ । ਇਹ ਅਫੀਮ ਵਿਚ ਕੁਛ ਦਵਾਈਆਂ ਮਿਲਾ ਕੇ ਅਤੀ ਨਸ਼ੀਲੀ ਵਸਤੂ ਦੇ ਤੌਰ ਤੇ ਤਿਆਰ ਕੀਤੀ ਜਾਂਦੀ ਹੈ । ਇਸ ਦੀ ਕੀਮਤ ਜੇ ਏਥੇ 20 ਹਜ਼ਾਰ ਟਿਕਲ ਕਿਲੋ ਹੈ ਤਾਂ ਅਮਰੀਕਾ ਵਿਚ ਇਸ ਦਾ ਮੁਲ 20 ਲਖ ਹੋਵੇਗਾ । ਅਤੇ ਇਹ ਸਾਰੀ ਤਸਕਰਾਂ ਦੁਆਰਾ ਅਮਰੀਕਾ ਪਹੁੰਚਦੀ ਹੈ ।

—ਇਕ ਹੁਸ਼ਿਆਰ ਅਮਰੀਕਨ ਨੇ ਥਾਈਲੈਂਡ ਵਿਚ ਇਕ ਪਲਾਈਵੁਡ ਬਣਾਣ ਦਾ ਕਾਰਖਾਨਾ ਖੋਲ੍ਹਿਆ । ਇਸ ਦੀ ਸਾਰੀ ਪੈਦਾਵਾਰ ਅਮਰੀਕਾ ਜਾਂਦੀ ਸੀ । ਇਕ ਨੌਜਵਾਨ ਥਾਈ ਅਫਸਰ ਜੁ ਯੂਰਪ ਵਿਚੋਂ ਉਚੀ ਤਾਲੀਮ ਲੈ ਕੇ ਆਇਆ, ਉਸ ਨੇ ਨੋਟ ਕੀਤਾ ਕਿ ਅਮਰੀਕਾ ਵਿਚ ਏਥੋਂ ਘੱਲੀ ਪਲਾਈ ਦੀ ਕੀ ਲੋੜ ? ਸੋਂਘੂ ਕੁੱਤਿਆਂ ਦੁਆਰਾ ਪਤਾ ਲਗਾ ਕਿ ਪਲਾਈ ਵਿਚ ਬੰਦ ਕਰਕੇ ਏਥੋਂ ਹੀਰੋਇਨ ਅਮਰੀਕਾ ਨੂੰ ਜਾ ਰਹੀ ਹੈ । ਤਦ ਤਕ ਅਨੈਕਾਂ ਜਹਾਜ਼ ਇਸ ਨਸ਼ੀਲੀ ਪਲਾਈ ਦੇ ਅਮਰੀਕਾ ਪਹੁੰਚ ਚੁਕੇ ਸਨ । ਫ਼ੈਕਟਰੀ ਜ਼ਬਤ ਕਰ ਲਈ ਗਈ ।

—ਇਕ ਜਾਪਾਨੀ ਨੇ ਧਨ ਲਾਭ ਦੇ ਲਾਲਚ ਨੂੰ ਹੀਰੋਇਨ ਦੀਆਂ ਗੋਲੀਆਂ ਬਣਾ, ਉਪਰ ਪਲਾਸਟਿਕ ਦੀਆਂ ਥੈਲੀਆਂ ਚੜ੍ਹਾ ਫੇਰ ਉਪਰ ਰਬੜ ਚਾੜ੍ਹ ਕੇ 20 ਗੋਲੀਆਂ ਨਿਗਲ ਲਈਆਂ । ਸਬੱਬ ਨਾਲ ਇਕ ਗੋਲੀ ਅੰਦਰ ਫਟ ਗਈ ਅਤੇ ਉਹ ਮਰ ਗਿਆ । ਪੋਸਟਮਾਰਟਮ ਤੋਂ ਪਤਾ ਲਗਾ ਕਿ ਅਜੇ ਪੇਟ ਵਿਚ 19 ਗੋਲੀਆਂ ਹਨ । ਜਾਂ ਗੋਲੀਆਂ ਦੇ ਪਦਾਰਥ ਦੀ ਪੁਣ ਛਾਣ ਹੋਈ ਤਾਂ ਹੀਰੋਇਨ ! ਵਾਹ ਰੇ ਬੰਦੇ !! ਚਾਹੁੰਦਾ ਉਹ ਇਹ ਸੀ ਕਿ ਦੇਸ ਜਾ ਕੇ ਆਪਣੇ ਵਿਸ਼ਟੇ ਚੋਂ ਫੋਲ ਕੇ ਕਢ ਕੇ ਧੋ ਸਾਫ ਕਰਕੇ ਮਹਿੰਗੇ ਮੁਲੋਂ ਵੇਚੇਗਾ ।

ਮੰਡ ਹਾਂਡ ਤੋਂ ਲੰਘ ਕੇ 100 ਮੀਲ ਜੰਗਲ ਅੰਦਰ ਤੰਙਯਾਨ ਇਲਾਕਾ ਹੈ ਜਿਥੇ ਇਕ-ਇਕ ਘਰ ਵਿਚ ਪੰਜ-ਪੰਜ ਸੌ ਪੀਪਾ ਅਫ਼ੀਮ ਦਾ ਪਿਆ ਰਹਿੰਦਾ ਹੈ । ਇਥੇ ਘਰਾਂ ਵਿਚੋਂ 10-10 ਟਨ ਵੀ ਅਫੀਮ ਮਿਲ ਸਕਦੀ ਹੈ । ਇਸ ਤੋਂ ਅਗੇ ਹੀਰੋਇਨ ਤਿਆਰ ਕੀਤੀ ਜਾਂਦੀ ਹੈ ।

## ਹੋਰ ਜਾਣਕਾਰੀ

ਸ: ਸੇਠੀ ਨੇ ਹੋਰ ਦੱਸਿਆ ਕਿ ਉਹ 1952-55 ਤਕ ਇਹਨਾਂ ਜੰਗਲੀ

ਇਲਾਕਿਆਂ ਵਿਚ ਕਾਰੋਬਾਰ ਦੇ ਸੰਬੰਧ ਵਿਚ, ਕਦੇ ਪੈਦਲ, ਕਦੇ ਖੱਚਰਾਂ ਘੋੜਿਆਂ ਅਤੇ ਕਦੇ ਹਾਥੀ ਸਵਾਰ ਹੋ ਘੁੰਮਦਾ ਰਿਹਾ ਹੈ। ਪਰ ਰੋਟੀ ਆਪਣੇ ਹੱਥ ਦੀ ਪਕਾ ਕੇ ਖਾਧੀ ਭਾਵੇਂ ਨਾਲ ਦਰਜਨਾਂ ਬੰਦਿਆਂ ਦਾ ਕਾਫ਼ਲਾ ਹੁੰਦਾ ਸੀ।—ਇਸ ਗਲੋਂ ਸਤਿਗੁਰਾਂ ਦੀ ਅਪਾਰ ਬਖ਼ਸ਼ਸ਼ ਰਹੀ ਹੈ ਕਿ ਇਨ੍ਹਾਂ ਦੇ ਸਾਰੇ ਪਰਵਾਰ ਵਿਚੋਂ ਕਦੇ ਕਿਸੇ ਨੇ ਮਾਸ ਸ਼ਰਾਬ ਦੀ ਵਰਤੋਂ ਨਹੀਂ ਕੀਤੀ।

—ਸਰਕਾਰ ਹੁਣ ਮਸੌਟ ਦੇ ਇਲਾਕੇ ਵਿਚ ਸੰਤਰਾ, ਮੁਸੰਮੀ, ਆੜੂ, ਸਟ੍ਰਾਬਰੀ ਅਤੇ ਸੇਬ ਆਦਿ ਦੇ ਬਗ਼ੀਚੇ ਲਵਾ ਰਹੀ ਹੈ। ਇਲਾਕੇ ਦਾ ਮੌਸਮ ਆਮ ਕਰਕੇ ਠੰਢਾ ਰਹਿੰਦਾ ਹੈ ਅਤੇ ਇਹ ਬਗ਼ੀਚੇ ਇਸ ਦੀ ਉਪਜਾਊ ਵਰਤੋਂ ਹੋਣਗੇ।

—ਥਾਈਲੈਂਡ ਦਾ ਮੌਜੂਦਾ ਬਾਦਸ਼ਾਹ ਜਿਸ ਦਾ ਨਾਮ "ਭੂਮੀ ਵੂਲ ਅਦਲ ਦੇਸ਼" ਹੈ, ਬੜਾ ਉਦਾਰ, ਦਾਨੀ ਅਤੇ ਪਰਜਾ ਹਿਤੂ ਹੈ। ਲੋਕ ਇਸ ਦੀ ਪੂਜਾ ਕਰਦੇ ਹਨ। ਇਸ ਦੀ ਨਿੰਦਾ ਤੋਂ ਲੜ ਮਰਦੇ ਹਨ। ਦੂਜੇ ਪਾਸੇ ਈਰਾਨ ਦਾ ਬਾਦਸ਼ਾਹ ਹੈ ਜਿਸ ਨੂੰ ਉਥੋਂ ਦੇ ਲੋਕ ਬਰਦਾਸ਼ਤ ਨਹੀਂ ਕਰਦੇ। ਥਾਈ ਦੇਸ ਦੇ ਬਾਦਸ਼ਾਹ ਦੇ ਚੰਗੇ ਹੋਣ ਕਾਰਨ ਹੀ ਇਹ ਮੁਲਕ ਕਮਿਊਨਿਸਟਾਂ ਦੇ ਪ੍ਰਭਾਵ ਤੋਂ ਬਚਿਆ ਹੋਇਆ ਹੈ।

**ਤਾਕ**

—'ਤਾਕ' ਦਰਿਆ ਦੇ ਕੰਢੇ ਉਤੇ ਏਸੇ ਨਾਂ ਦਾ, ਅਰਥਾਤ 'ਤਾਕ' ਜ਼ਿਲਾ ਮੁਕਾਮ ਹੈ। ਇਸ ਦੀ ਕਹਾਣੀ ਦਸਦਿਆਂ ਸ: ਸੇਠੀ ਬੋਲੇ : ਏਥੋਂ ਦਾ ਰਾਜਾ 'ਪ੍ਰਚਾਊ ਤਾਕ' ਸੀ। ਜਦੋਂ ਬਰਮਾ ਨੇ ਇਸ ਤੇ ਹਮਲਾ ਕੀਤਾ ਤਾਂ ਇਹ ਨੱਸ ਕੇ ਪਹਿਲਾਂ ਅਜੁਧਿਆ (ਥਾਈ ਦੇਸ ਦਾ ਇਕ ਪ੍ਰਾਚੀਨ ਸ਼ਹਿਰ) ਅਤੇ ਫੇਰ ਬੈਂਕੋਕ ਚਲਾ ਗਿਆ। ਬੈਂਕੋਕ ਵਿਚ ਦਰਿਆਓਂ ਪਾਰਲੇ ਇਲਾਕੇ 'ਥੋਨ ਬੂਰੀ' ਵਿਚ ਜੋ ਵਡਾ ਗੋਲ (ਚੌਕ) ਹੈ, ਉਸ ਵਿਚ 'ਪ੍ਰਚਾਊ ਤਾਕ' ਦਾ ਹੀ ਬੁਤ ਲਗਾ ਹੋਇਆ ਹੈ। ਪ੍ਰਚਾਊ ਤਾਕ ਨੇ ਫਿਰ ਫੌਜਾਂ ਇਕੱਤਰ ਕਰਕੇ ਬਰਮਾ ਦਾ ਹਮਲਾ ਪਛਾੜ ਦਿਤਾ। ਇਸੇ ਵਾਸਤੇ ਇਸ ਰਾਜੇ ਦਾ ਏਥੇ ਬੜਾ ਸਤਿਕਾਰ ਹੈ। ਹਰ ਸਾਲ 29 ਦਸੰਬਰ ਨੂੰ ਇਹਦੀ ਯਾਦ ਵਿਚ ਬੜਾ ਭਾਰੀ ਮੇਲਾ ਲਗਦਾ ਹੈ।

**ਕਰਿੰਨਾਂ ਦਾ ਹਮਲਾ**

—ਮਈ 1960 ਵਿਚ ਥਾਈਲੈਂਡ ਦੀ ਮਸੌਟ ਚੌਕੀ ਦੇ ਇਕ ਵਡੇ ਅਫ਼ਸਰ ਨੇ ਕਰਿੰਨਾਂ ਨੂੰ ਗੋਲੀ-ਸਿੱਕਾ ਵੇਚਿਆ ਪਰ ਗੋਲੀਆਂ ਸਹੀ ਨ ਨਿਕਲੀਆਂ। ਕਰਿੰਨਾਂ ਨੇ ਸੁਨੇਹਾ ਭੇਜਿਆ : ਅਸੀਂ ਬੜੀ ਮਿਹਨਤ ਨਾਲ ਪੈਸਾ ਕਮਾਂਦੇ ਹਾਂ। ਇਹ ਗੋਲੀਆਂ ਠੀਕ ਨਹੀਂ ਨਿਕਲੀਆਂ, ਬਦਲ ਦਿਓ ! ਪਰ ਫੌਜੀ ਅਧਿਕਾਰੀ ਨੇ ਹੈਂਕੜ ਵਖਾਈ : ਅਸਾਂ ਨਹੀਂ ਹੋਰ ਬਦਲਣੀਆਂ, ਜੇ ਹਿੰਮਤ ਹੈ ਤਾਂ ਸਾਡੀਆਂ ਲੈ ਜਾਣ। 15 ਮਈ ਨੂੰ ਕਰਿੰਨਾਂ ਨੇ ਮਸੌਟ ਤੇ ਹਮਲਾ ਬੋਲ ਦਿਤਾ। ਸਬੱਬ ਨਾਲ ਅਧਿਕਾਰੀ ਤਾਂ ਏਥੇ ਨਾ ਹੋਣ ਕਰਕੇ ਬਚ ਗਿਆ ਪਰ ਕਰਿੰਨਾਂ ਨੇ ਮਸੌਟ ਦੇ ਬਾਜ਼ਾਰ ਅਤੇ ਚੌਕੀ ਆਦਿ ਅੱਗ ਲਾ ਕੇ ਸਾੜ-ਫੂਕ ਦਿਤੇ। ਦੋ ਦਿਨ ਮਸੌਟ ਤੇ ਕਬਜ਼ਾ ਰਖਿਆ ਅਤੇ ਬਹੁਤ ਸਾਰਾ ਦਾਰੂ ਸਿੱਕਾ

ਲੈ ਕੇ ਆਪੇ ਵਾਪਸ ਚਲੇ ਗਏ ।...

ਕਰਿੰਨਾਂ ਨੇ ਭਾਰਤੀ ਦੁਕਾਨਦਾਰਾਂ ਨੂੰ ਕੁਛ ਨਹੀਂ ਕਿਹਾ । ਚੀਨੀਆਂ, ਜਾਂ ਜਿਨ੍ਹਾਂ ਵਿਰੋਧ ਕੀਤਾ ਸੀ, ਉਨ੍ਹਾਂ ਦੇ ਘਰ ਲੁੱਟ ਕੇ ਅਤੇ ਬੱਚੇ ਚੁੱਕ ਕੇ ਲੈ ਗਏ । ਬਹੁਤ ਸਾਰੇ ਫੌਜੀ ਮਾਰੇ ਗਏ । ਕਰਿੰਨਾਂ ਨਾਲ ਜੇ ਜ਼ਿਆਦਤੀ ਹੋ ਜਾਇ ਤਾਂ ਉਹ ਤਕੜੇ ਤਾਂ ਹਨ ਹੀ ਫੇਰ ਜ਼ਾਲਿਮ ਵੀ ਪੁੱਜ ਕੇ ਹੋ ਜਾਂਦੇ ਹਨ ।

## ਹਾਥੀ

—ਸ: ਹਰਮਹਿੰਦਰ ਸਿੰਘ ਸੇਠੀ ਨੇ ਗੱਲਬਾਤ ਦਾ ਸਿਲਸਿਲਾ ਜਾਰੀ ਰਖਦਿਆਂ ਇਹ ਵੀ ਦੱਸਿਆ : ਹਾਥੀ ਨਾਲੋਂ ਘੋੜਾ ਤੇਜ਼ ਦੌੜਦਾ ਹੈ, ਪਰ ਹਾਥੀ ਭਾਵੇਂ ਕੈਸੀ ਵੀ ਤਿਲਕਣੀ ਧਰਤੀ ਹੋਵੇ, ਅਡੋਲ ਤੁਰਿਆ ਜਾਂਦਾ ਹੈ, ਤਿਲਕਦਾ ਨਹੀਂ ਅਤੇ ਸਿੱਧੀਆਂ ਚੜ੍ਹਾਈਆਂ ਚੜ੍ਹ ਜਾਂਦਾ ਹੈ । ਹਾਥੀ ਜਿਥੇ ਪੈਰ ਧਰਦਾ ਹੈ ਓਥੇ ਏਨਾ ਵਜ਼ਨ ਪੈ ਜਾਂਦਾ ਹੈ ਕਿ ਧਰਤੀ ਪੱਥਰ ਹੋ ਜਾਂਦੀ ਹੈ । ਨਦੀਆਂ ਦੇ ਪੁਲਾਂ ਨੂੰ ਪਾਰ ਕਰਦਿਆਂ ਹਾਥੀ ਸੁੰਡ ਲਾ ਕੇ ਪਤਾ ਕਰ ਲੈਂਦਾ ਹੈ ਕਿ ਪੁਲ ਉਹਦਾ ਭਾਰ ਚੁੱਕ ਸਕੇਗਾ ਜਾਂ ਨਹੀਂ । ਜੇ ਉਸ ਨੂੰ ਪੁਲ ਦੀ ਕਮਜ਼ੋਰੀ ਥੋੜ੍ਹੀ ਜਿੰਨੀ ਵੀ ਪ੍ਰਤੀਤ ਹੋ ਜਾਵੇ ਤਾਂ ਉਹ ਕਿਸੇ ਹਾਲਤ ਵਿਚ ਵੀ ਅਗੇ ਕਦਮ ਨਹੀਂ ਵਧਾਏਗਾ । ਹਾਥੀ ਦੇ ਪਸੀਨੇ ਦੀ ਬਹੁਤ ਬੋ ਹੁੰਦੀ ਹੈ । ਜੇ ਹਾਥੀ ਤੇ ਸਫ਼ਰ ਕਰਦਿਆਂ ਉਹਦੀ ਹਥਣੀ ਤੇ ਬੱਚਾ ਵੀ ਨਾਲ ਹੋਵੇ ਤਾਂ ਸਮਝੋ ਮੁਸੀਬਤ ਮੁੱਲ ਲੈ ਗਈ । ...ਜੰਗਲ ਵਿਚ ਬਾਂਸ ਦੀਆਂ ਫੁੱਟੀਆਂ ਨਵੀਆਂ ਕਰੂੰਬਲਾਂ ਹੀ ਹਥਣੀ ਤੋੜ ਕੇ ਆਪਣੇ ਬੱਚੇ ਨੂੰ ਦਿੰਦੀ ਹੈ ਅਤੇ ਜਦ ਤਕ ਉਹ ਪੂਰੀ ਖਾ ਨ ਲਵੇ ਅੱਗੇ ਨਹੀਂ ਤੁਰਦੀ । ਹਾਥੀ ਵੀ ਮੁੜ ਮੁੜ ਮਗਰ ਝਾਕਦਾ, ਅਗੇ ਚਲਣੋਂ ਇਨਕਾਰ ਕਰਦਾ ਹੈ । ਹਾਥੀ ਦੇ ਕੰਨਾਂ ਪਿਛੇ ਮਹਾਵਤ (ਹਥਵਾਨ) ਆਪਣੇ ਪੈਰ ਦਾ ਅੰਗੂਠਾ ਲਾ ਕੇ ਰਖਦਾ ਹੈ, ਜਿਸ ਦਿਸ਼ਾ ਵਲ ਮੁੜਨਾ ਹੋਵੇ ਓਧਰਲਾ ਅੰਗੂਠਾ ਹਾਥੀ ਦੇ ਕੰਨ ਪਿਛੇ ਮਸਲਦਾ ਹੈ । ਹਾਥੀ ਇਸ ਇਸ਼ਾਰੇ ਨੂੰ ਸਮਝਦਾ ਹੈ । ਹਾਥੀ 400 ਕਿਲੋ ਵਜ਼ਨ ਉਠਾਂਦਾ ਹੈ ਅਤੇ ਮੀਲ ਦਾ ਢਾਈ ਟਿਕਲ ਕਰਾਇਆ ਦਿਤਾ ਜਾਂਦਾ ਰਿਹਾ ਹੈ । ਅਜ ਕਲ ਸੱਤ ਟਿਕਲ ਪ੍ਰਤੀ ਮੀਲ ਹੈ ।

## ਮਸੋਟ

12.30 ਦੁਪਹਿਰੇ ਅਸੀਂ ਥਾਈ ਬਾਰਡਰ ਦੇ ਸ਼ਹਿਰ ਮਸੋਟ ਵਿਖੇ ਪਹੁੰਚ ਗਏ । ਸਾਗਰ ਸਤਹ ਤੋਂ 1500 ਮੀਟਰ ਉੱਚਾ, ਪੱਧਰਾ ਇਲਾਕਾ, ਦਿਹਦੀ ਕੰਡ ਪਿਛੇ ਹਰਿਆਲੀਆਂ ਪਰ ਦੂਰ ਹਟਵੀਆਂ ਪਹਾੜੀਆਂ । ਨਾਲ ਹੀ ਬਰਮਾ ਤੇ ਥਾਈਲੈਂਡ ਨੂੰ ਵਖਰਾਂਦੀ ਨਦੀ । ਮਸੋਟ ਦੁਆਲੇ ਬਾਗਾਂ ਵਰਗੀ ਹਰਿਆਵਲ ਜਿਸ ਵਿਚ ਕੇਲਾ, ਨਾਰੀਅਲ, ਅੰਬ ਅਤੇ ਹੋਰ ਕਈ ਪਰਕਾਰ ਦੇ ਫਲ ਹਨ । ਇਨ੍ਹਾਂ ਵਿਚ ਘਿਰਿਆ ਅਤੇ ਵਿਚੋਂ ਉਠਿਆ ਹੋਇਆ ਮਸੋਟ ਸੁਭਾਅ ਵਲੋਂ ਖੁਸ਼ਕ ਅਤੇ ਨਿੱਘਾ ਹੈ । ਸਰਹਦੀ ਸ਼ਹਿਰ ਵੀ ਸੁਹਣੀਆਂ ਸੜਕਾਂ, ਅਤੇ ਵਧੀਆ ਮਕਾਨਾਂ ਦਾ ਗੁੰਜਾਨ ਆਬਾਦ ਹੈ । ਪੁਰਾਣੇ ਮਸੋਟ ਵਿਚ ਲਕੜੀ ਦੇ ਮਕਾਨਾਂ ਦੀ ਭਰਮਾਰ ਹੈ ।

## ਮਨ ਚਾਉ ਘਣੇਰਾ

ਮਸੋਟ ਦੇ ਪ੍ਰੀਤਵਾਨ ਬੀਬੀ ਕੁਸ਼ੱਲਿਆ ਅਤੇ ਸੰਤ ਕਰਤਾਰ ਸਿੰਘ ਸਬਾਜਪੁਰੀ ਆਪਣੇ ਸਤਿਗੁਰੂ ਜੀ ਅਤੇ ਸਹਿਧਰਮੀਆਂ ਦੇ ਸੁਆਗਤ ਲਈ ਰਾਹ ਵਿਚ ਅੱਖੀਆਂ ਵਿਛਾਈ ਖੜੇ ਸਨ। ਲਕੜੀ ਦਾ ਸੁਥਰਾ ਘਰ ਖ਼ੂਬ ਸਵਾਰਿਆ-ਸਜਾਇਆ ਗਿਆ, ਦੀਵਾਰਾਂ ਵਲੋਂ ਕੱਪੜੇ-ਕੱਜਿਆ ਸੀ। ਹੋਰ ਵੀ ਦਰਸ਼ਨ ਪ੍ਰੇਮੀ ਇਸ ਦੇ ਵਿਹੜੇ ਵਿਚ ਜੁੜੇ ਹੋਏ ਸਨ। ਸੰਗਤ ਦੀ ਨਮਸਕਾਰ ਅਤੇ ਸੁਆਗਤ ਪਰਵਾਨ ਕਰ ਸਤਿਗੁਰੂ ਜੀ ਤਾਂ ਉਪਰਲੀ ਛੱਤੇ ਇਸ਼ਨਾਨ ਪਾਣੀ ਕਰ ਲੰਗਰ ਛਕਣ ਦੇ ਖ਼ਿਆਲ ਨਾਲ ਆਪਣੇ ਨਿਵਾਸ ਪਹੁੰਚ ਗਏ। ਬਾਕੀ ਦੀ ਸੰਗਤ ਪ੍ਰਸ਼ਾਦ ਪਾਣੀ ਹਿਤ ਵਿਹੜੇ ਵਿਚ ਸਜ ਗਈ।

ਮੇਰੀ ਸ: ਸੇਠੀ ਨਾਲ ਨੇੜਤਾ ਹੋ ਗਈ ਸੀ, ਉਹ ਮੈਨੂੰ ਆਪਣੇ ਘਰ ਲੈ ਗਏ।

ਚਾਰ ਗਲਿਆਂ ਦੀ ਸੇਠੀ ਸਾਹਿਬ ਦੀ ਦੁਕਾਨ। ਉਪਰ ਤਿੰਨ ਮਨਜ਼ਲਾ ਖੁਲ੍ਹਾ ਖੁਲ੍ਹਾ ਘਰ। ਇਸ ਦੇ ਪਿਛੇ ਹੋਰ ਖ਼ਰੀਦੀ ਹੋਈ ਖੁਲ੍ਹੀ ਜਗਹ। ਅੰਦਰ ਸਭ ਪਾਸੇ ਵਿਵਧ ਪਰਕਾਰੀ ਕਪੜਾ ਥਾਨਾਂ ਦੇ ਭੰਡਾਰ—ਲਗਭਗ ਚਾਰ ਕਰੋੜ ਟਿਕਲ ਦਾ ਕਪੜਾ!

ਘਰ ਵਿਚ ਸ੍ਰੀਮਾਨ ਸੰਤ ਆਸਾ ਸਿੰਘ ਜੀ ਦੀ ਨਾਮਧਾਰੀ ਦਰਸ਼ਨਾਂ ਦੀ ਸਮਾਧੀ ਸਥਿਤ ਫੋਟੋ ਹੋਰਨਾਂ ਤੋਂ ਨਿਆਰੀ-ਨਵੇਕਲੀ ਸੀ।

## ਪ੍ਰੇਮ ਦੀ ਜਿੱਤ

ਸੰਤ ਕਰਤਾਰ ਸਿੰਘ ਸਬਾਜਪੁਰੀ-ਬੀਬੀ ਕੁਸ਼ੱਲਿਆ ਦੇ ਘਰ ਪ੍ਰਸ਼ਾਦ ਪਾਣੀ ਛਕ, ਥੋੜੇ ਕੁ ਆਰਾਮ ਲਈ ਸਤਿਗੁਰੂ ਜੀ ਬਿਰਾਜ ਗਏ। ਬੈਂਕੋਕ ਵਾਸੀਆਂ ਮਸੋਟ ਮੰਡੀ ਚੋਂ ਦਾਲਾਂ, ਗੁੜ ਅਤੇ ਹੋਰ ਸਸਤੀਆਂ ਚੀਜ਼ਾਂ ਖ਼ਰੀਦ ਲਈਆਂ।

ਪ੍ਰੋਗਰਾਮ ਏਥੋਂ ਵੀ 2.30 ਵਜੇ ਤੁਰ ਪੈਣ ਦਾ ਸੀ। ਲੰਗਰ ਪਾਣੀ ਵਲੋਂ ਵਿਹਲਿਆਂ ਹੋ ਬੀਬੀ ਕੁਸ਼ੱਲਿਆ ਅਤੇ ਪਰਵਾਰ ਨੇ ਘਰ ਦੇ ਹਾਲ ਕਮਰੇ ਵਿਚ ਚੱਦਰਾਂ ਵਿਛਾ ਦਿਤੀਆਂ, ਸਤਿਗੁਰੂ ਜੀ ਅਤੇ ਕੀਰਤਨੀਆਂ ਲਈ ਉਚਾ ਕਰਕੇ ਆਸਣ ਵਿਛਾ ਦਿਤਾ। ਮਾਲੂਮ ਹੋਇਆ ਕਿ ਬੀਬੀ ਕੀਰਤਨ ਕਰਵਾਏ ਬਿਨਾ ਨਹੀਂ ਜਾਣ ਦੇਵੇਗੀ। ਪ੍ਰੇਮ ਦੇ ਤਰਲੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਅਜੇ ਤਕ ਕਦੇ ਵੀ ਮਸੋਟ ਚਰਨ ਨਹੀਂ ਸਨ ਪਾਏ। ਪੰਜ ਸਾਲਾਂ ਤੋਂ ਨਿਰੰਤਰ ਹੁੰਦੀ ਆਈ ਅਰਜ਼ ਦੀ ਅਪੂਰਤੀ ਨੂੰ ਮੂਰਤੀਮਾਨ ਕਰਨ ਹਿਤ ਜੋੜੀ ਪਿਛਲੇ ਦਿਨੀਂ ਭਾਰਤ ਵੀ ਗਈ ਸੀ। ਤਰਲਾ ਸੀ : ਸੱਚੇ ਪਾਤਸ਼ਾਹ ਕਦੇ ਤਾਂ ਸਾਡੀ ਵੀ ਬਾਹੁੜੀ ਸੁਣੋ। ਬੈਂਕੋਕੀਏ ਜਦੋਂ ਚਾਹੁਣ ਦਰਸ਼ਨ ਕਰਨ ਅਤੇ ਕੀਰਤਨ ਸੁਣਨ, ਮਸੋਟੀਆਂ ਨੂੰ ਕਦੇ ਵੀ ਨਾ। ਸਤਿਗੁਰੂ ਜੀ ਪਾਸੋਂ ਬੀਬੀ "ਹਾਂ" ਲੈ ਕੇ ਹੀ ਮੁੜੀ।

ਇਸ ਵਾਰ ਜੇ ਪ੍ਰੋਗਰਾਮ ਬਣ ਹੀ ਗਿਆ ਤਾਂ ਉਹ ਵੀ ਕੇਵਲ ਦੁਪਹਿਰ ਦੇ ਲੰਗਰ ਦਾ ਅਤੇ ਹੁਣ ਸੁੱਕੇ ਸਿੱਧੇ ਹੀ ਉਠ ਤੁਰਨ ਲਗੇ ਸਨ। ਬੀਬੀ ਨੇ ਜਾ ਕੇ

ਗਿੜਗਿੜਾ ਕੇ ਗੁਰੂ ਕੇ ਚਰਨਾਂ ਵਿਚ ਮਿੰਨਤ ਕੀਤੀ। ਸਤਿਗੁਰੂ ਜੀ ਪਸੀਜ ਗਏ।
ਹੁਕਮ ਆਇਆ : ਛੋਟਾ ਜਿਹਾ ਇਕ ਸ਼ਬਦ ਪੜ੍ਹ ਕੇ ਬੀਬੀ ਦੀ ਇੱਛਾ ਪੂਰੀ ਕਰੋ।

ਮਨਚੰਦਾ-ਆਜ਼ਾਦ ਜੀ ਨੇ ਸਾਜ਼ ਖੋਲ੍ਹੇ। ਬੈਂਕੋਕ ਦੇ ਜਥੇ ਨੇ ਧਾਰਨ ਚੁਕੀ : ਜਿਉ ਜਾਨਹੁ ਤਿਉ ਤਾਰ ਸੁਆਮੀ।

ਪੂਰਾ ਸ਼ਬਦ : ਕਾਨੜਾ ਮਹਲਾ ੫

ਕੁਚਿਲ ਕਠੋਰ ਕਪਟ ਕਾਮੀ।
ਜਿਉ ਜਾਨਹੁ ਤਿਉ ਤਾਰਿ ਸੁਆਮੀ। ੧। ਰਹਾਉ।
ਤੂ ਸਮਰਥੁ ਸਰਨਿ ਜੋਗੁ ਤੂ ਰਾਖਹਿ ਅਪਨੀ ਕਲ ਧਾਰਿ। ੧।
ਜਾਪ, ਤਾਪ, ਨੇਮ, ਸੁਚਿ, ਸੰਜਮ ਨਾਹੀ ਇਨ ਬਿਧੇ ਛੁਟਕਾਰ ॥
ਗਰਤ ਘੋਰ ਅੰਧ ਤੇ ਕਾਢਹੁ ਪ੍ਰਭ
ਨਾਨਕ ਨਦਰਿ ਨਿਹਾਰਿ। ੨। ੮। ੧੯।

[ਆਦਿ ਗ੍ਰੰਥ, ਪੰਨਾ ੧੩੦੧

ਸ਼ਬਦ ਦੇ ਆਰੰਭ ਹੁੰਦਿਆਂ ਹੀ ਸ੍ਰੀ ਸਤਿਗੁਰੂ ਜੀ ਆ ਆਸਣ ਤੇ ਵਿਰਾਜਮਾਨ ਹੋਏ। 10 ਮਿੰਟ ਸੁਰ ਪਰਵਾਹ ਚਲਦਾ ਰਿਹਾ। ਘਰ ਵਾਲੇ ਤ੍ਰਿਪਤ ਹੋ ਗਏ। ਅਰਦਾਸ ਦੇ ਨਾਲ ਹੀ ਸਬਾਜਪੁਰੀ ਪਰਵਾਰ ਭੇਟਾ ਲੈ ਕੇ ਹਾਜ਼ਰ ਹੋਇਆ। ਗੁਰੂ ਜੀ ਖੁਸ਼ੀਆਂ ਬਖ਼ਸ਼ ਕੇ ਨਿਹਾਲ ਕੀਤਾ।

ਪਰਵਾਰ ਦਾ ਵੇਰਵਾ :

ੳ. ਸੰਤ ਕਰਤਾਰ ਸਿੰਘ ਸਬਾਜਪੁਰੀ (65) ਸਪੁਤ੍ਰ ਸੰਤ ਜਿਉਣ ਸਿੰਘ ਕਾਲੜਾ
ਬੀਬੀ ਕੁਸ਼ੱਲਿਆ ਸਪੁਤ੍ਰੀ ਸੰਤ ਹਰਦਿਤ ਸਿੰਘ ਬੈਂਕਾ ਚੀਮਾ
ਸੰਤਾਨ : 1. ਸ: ਚਰਨਜੀਤ ਸਿੰਘ (35)
ਬੀਬੀ ਹਰਿਸਿਮ੍ਰਤ ਕੌਰ(32) ਸਪੁਤ੍ਰੀ ਸੰਤ ਹਰੀ ਸਿੰਘ ਖਾਣੀਜੋਂ
ਇਹਨਾਂ ਦੀਆਂ 4 ਲੜਕੀਆਂ
2. ਸ: ਮਨਜੀਤ ਸਿੰਘ (33)
ਘਰੋਂ ਸਿਆਮਣ
ਸੰਤਾਨ ਦੋ ਲੜਕੀਆਂ
3. ਸ: ਨਰਿੰਦਰ ਪਾਲ ਸਿੰਘ (30)
4. ਸ: ਜਸਬੀਰ ਸਿੰਘ (28)
ਬੀਬੀ ਪਵਿਤਰ ਕੌਰ ਸਪੁਤ੍ਰੀ ਸੰਤ ਕੇਹਰ ਸਿੰਘ ਜ਼ਰਗਰ

ਸੰਤ ਕਰਤਾਰ ਸਿੰਘ-ਕੁਸ਼ੱਲਿਆ ਦੀਆਂ 4 ਲੜਕੀਆਂ ਹਨ।

## ਸੇਠੀ ਪਰਵਾਰ ਘਰ ਚਰਨ

ਸਵਾ 3 ਵਜੇ ਤਕ ਬਸ ਦੀਆਂ ਸਵਾਰੀਆਂ ਤਾਂ ਮਸੋਟ ਤੋਂ ਬਰਮਾ ਬਾਰਡਰ ਨੂੰ ਚਲ ਪਈਆਂ। ਇਹ ਪੰਜ ਕਿਲੋਮੀਟਰ ਦੀ ਦੂਰੀ ਤੇ ਹੈ ਪ੍ਰੰਤੂ ਸ੍ਰੀ ਸਤਿਗੁਰੂ ਜੀ

ਆਪਣੇ ਕਾਰ ਯਾਤਰੀਆਂ ਨਾਲ ਸ: ਹਰਮਹਿੰਦਰ ਸਿੰਘ ਦੇ ਪ੍ਰੇਮ ਅਤੇ ਆਗ੍ਰਹਿ ਨਾਲ ਹੋਰ ਸੇਠੀ ਪਰਵਾਰਾਂ ਦੇ ਘਰੀਂ ਚਰਨ ਪਾਉਣ ਹਿਤ ਰੁਝ ਪਏ। ਸ: ਸੇਠੀ, ਉਸ ਦੇ ਵੀਰ ਜੀ ਅਤੇ ਇਕ ਦੋ ਹੋਰ ਨੌਜਵਾਨ ਜੁ ਰਾਧਾ ਸਵਾਮੀ ਸਨ, ਸਤਿਗੁਰੂ ਜੀ ਦੇ ਪ੍ਰੇਮ ਨਾਲ ਲਬਰੇਜ਼ ਹੋਏ-ਹੋਏ ਆਪ ਜੀ ਨੂੰ ਆਪਣੇ ਘਰੀਂ ਚਰਨ ਪੁਆਉਂਦੇ ਗਏ।

## ਕੂਕਾ ਪਰਵਾਰ

ਮਸੋਟ ਵਿਖੇ ਇਕ ਹੋਰ ਨਾਮਧਾਰੀ ਪਰਵਾਰ ਹੈ, ਸੰਤ ਪ੍ਰੀਤਮ ਸਿੰਘ ਕੂਕਾ ਦਾ ਲੜਕਾ ਸ: ਜਸਵੰਤ ਸਿੰਘ। ਪਿਛਲੇ ਦਿਨੀਂ ਸਫ਼ਰ ਦੌਰਾਨ ਲੱਗੀ ਗੋਲੀ ਕਾਰਨ ਉਹ ਆਪ ਤਾਂ ਬੈਂਕੋਕ ਹਸਪਤਾਲ ਵਿਚ ਹੈ ਪਰ ਉਸ ਦੇ ਪਿਤਾ ਕੂਕਾ ਜੀ ਪਿਛੋਂ ਦੁਕਾਨਦਾਰੀ ਦੀ ਸੰਭਾਲ ਕਰਦੇ ਹਨ, ਇਹਨਾਂ ਵੀ ਦੁਕਾਨ ਤੇ ਚਰਨ ਪਾਉਣ ਦੀ ਬੇਨਤੀ ਕੀਤੀ ਜੁ ਪਰਵਾਨ ਹੋਈ। ਸੰਤ ਪ੍ਰੀਤਮ ਸਿੰਘ ਰਿਹਾਇਸ਼ ਦੇ ਤੌਰ ਤੇ ਆਪ ਬੈਂਕੋਕ ਹੀ ਰਹਿੰਦੇ ਹਨ।

## ਜਿਨ੍ਹਾਂ ਦੇ ਘਰੀਂ ਚਰਨ ਪਾਏ

ਜਿਨ੍ਹਾਂ ਜਿਨ੍ਹਾਂ ਦੇ ਘਰਾਂ ਵਿਚ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ, ਉਹਨਾਂ ਅਦਬ ਸਤਿਕਾਰ ਹਿਤ ਆਪਣੇ ਘਰਾਂ ਅਤੇ ਦੁਕਾਨਾਂ ਵਿਚ ਸੋਫ਼ਿਆਂ-ਕੁਰਸੀਆਂ ਉਤੇ ਅਣਲਗ ਸਫ਼ੈਦ ਬਸਤਰ ਵਿਛਾ ਕੇ ਸ੍ਰੀ ਸਤਿਗੁਰੂ ਜੀ ਵਾਸਤੇ ਜਗਹ ਬਣਾਈ ਅਤੇ ਭੇਟਾ ਵਜੋਂ ਚਰਨ ਕੰਵਲਾਂ ਵਿਚ, ਫਲ, ਮਿਸ਼ਰੀ, ਬਾਦਾਮ, ਆਦਿ ਸੁਕੇ ਮੇਵੇ ਅਤੇ ਨਕਦੀ ਰਖ ਕੇ ਮੱਥਾ ਟੇਕਿਆ। ਸ੍ਰੀ ਸਤਿਗੁਰੂ ਜੀ ਨੇ ਕਿਸੇ ਨੂੰ ਸਿਨੇਮਾ ਛਡਣ, ਕਿਸੇ ਨੂੰ ਮਾਸ ਸ਼ਰਾਬ ਤਿਆਗਣ, ਦੋ ਜਣਿਆਂ ਨੂੰ ਕੇਸ ਨਾ ਕਟਾਣ ਲਈ ਪ੍ਰੇਰਨਾ ਦਿਤੀ। ਹੇਠ ਲਿਖੇ ਘਰੀਂ ਚਰਨ ਪਾਏ ਗਏ :

1. ਸੰਤ ਕਰਤਾਰ ਸਿੰਘ ਸਬਾਜਪੁਰੀ
2. ਸੰਤ ਪ੍ਰੀਤਮ ਸਿੰਘ ਕੂਕਾ (65) ਸਪੁਤ੍ਰ ਸੰਤ ਗੰਗਾ ਸਿੰਘ
3. ਸ: ਅਵਤਾਰ ਸਿੰਘ ਸੇਠੀ
4. ਸ: ਗੁਰਬਖ਼ਸ਼ ਸਿੰਘ ਸੇਠੀ
5. ਲਾਲਾ ਗੁਰਚਰਨ ਲਾਲ ਨਰੂਲਾ—ਇਹਨਾਂ ਇਕ ਵਾਰ ਮਨ ਦੀ ਮੁਰਾਦ ਪੂਰੀ ਹੋਣ ਤੇ 1100/- ਟਿਕਲ ਭੇਟਾ ਧਰੇ ਸਨ।
6. ਸ: ਸਤਨਾਮ ਸਿੰਘ ਸੇਠੀ
7. ਸ: ਹਰਮਹਿੰਦਰ ਸਿੰਘ-ਕਿਰਪਾਲ ਸਿੰਘ ਸੇਠੀ।
   —ਜਦੋਂ ਇਹਨਾਂ ਦੇ ਵਡੇ ਕਾਰੋਬਾਰ ਵਿਚ ਚਰਨ ਪਾ ਕੇ ਉਪਰਲੀ ਛੱਤੇ ਰਿਹਾਇਸ਼ ਵਿਖੇ ਕੁਛ ਸਮਾਂ ਦਰਸ਼ਨ ਦਿਤੇ ਤਾਂ ਸ: ਸੇਠੀ ਨੇ ਗਦ ਗਦ ਕੰਠ ਤੇ ਪ੍ਰੇਮ ਭਰਪੂਰ ਹੋ ਕੇ ਆਖਿਆ : ਅੱਜ ਤਾਂ ਵਰ੍ਹਿਆਂ ਬਾਦ ਮੇਰੀ ਰੀਝ ਪੂਰੀ ਹੋਈ ਹੈ। ਸੋਚਿਆ ਕਰਦਾ ਸਾਂ ਕਦੇ ਮੇਰੇ ਵੀ ਏਨੇ ਉਤਮ ਭਾਗ ਹੋਣਗੇ ਕਿ ਸੱਚੇ ਪਾਤਸ਼ਾਹ ਘਰ ਆ ਕੇ ਦਰਸ਼ਨ ਦੇਣ!

8. ਸ: ਦਰਸ਼ਨ ਸਿੰਘ ਸੇਠੀ
9. ਸ: ਸੰਪੂਰਨ ਸਿੰਘ, ਸ: ਕਰਤਾਰ ਸਿੰਘ, ਸ: ਮੋਹਰ ਸਿੰਘ
10. ਸ: ਸਵਰਨ ਸਿੰਘ ਸੇਠੀ
11. ਸ: ਸੁਰਿੰਦਰ ਸਿੰਘ ਸੇਠੀ। ਨਵੇਂ ਖ਼ਰੀਦੇ ਮਕਾਨ ਵਿਖੇ ਚਰਨ ਪਾਏ ਉਤਲੀ ਛੱਤੇ। ਇਸ ਦੇ ਛੋਟੇ ਭਰਾ ਨੂੰ ਭਜਨ ਦੱਸਿਆ।

ਵਿਦਾ ਹੋਣ ਲਗੇ ਤਾਂ ਸਾਰੀ ਇਕੱਤਰ ਹੋਈ ਸੰਗਤ ਨੇ ਜੋਦੜੀ ਕੀਤੀ : ਦੀਨ ਦਿਆਲ, ਫੇਰ ਕਿਤੇ ਪੂਰੇ ਦਿਨ ਰਾਤ ਦਾ ਪ੍ਰੋਗਰਾਮ ਮਸੋਟ ਲਈ ਬਣਾਓ। ਸਤਿਗੁਰੂ ਜੀ ਨੇ ਪਰਵਾਨਗੀ ਵਿਚ ਹੁੰਗਾਰਾ ਭਰਿਆ।

ਤੁਰਨ ਲਗਿਆਂ ਸ: ਹਰਮਹਿੰਦਰ ਸਿੰਘ ਸੇਠੀ ਨੇ ਸ੍ਰੀ ਸਤਿਗੁਰੂ ਜੀ ਨੂੰ ਪੀੜਾ-ਗ੍ਰਸੀ ਪਤਨੀ ਬਾਰੇ ਦੱਸਿਆ ਕਿ ਕਿਵੇਂ ਉਹ ਰਾਤ ਭਰ ਪਰੇਸ਼ਾਨ ਰਹੀ ਅਤੇ ਇਹ ਰਾਤ ਭਰ ਉਹਦੇ ਬਾਰੇ ਭਜ ਨਠ ਵਿਚ ਰਹੇ। ਤਾਂ ਅਲਸਰ ਦੀਆਂ ਦਰਦਾਂ ਜਾਣ ਕੇ ਸਤਿਗੁਰੂ ਜੀ ਨੇ ਮੈਨੂੰ ਯਾਦ ਕਰਵਾਣ ਲਈ ਬਚਨ ਕੀਤਾ ਤਾਂਕਿ ਬੀਬੀ ਜੀ ਲਈ ਦਵਾਈ ਭੇਜੀ ਜਾ ਸਕੇ।

## ਬਰਮਾ ਬਾਰਡਰ

ਸ: ਸੇਠੀ ਦੇ ਪ੍ਰੇਮ ਹੜ ਦਾ ਇਹ ਹਾਲ ਸੀ ਕਿ ਉਸ ਨੇ ਫਿਰ ਆਪਣੀ ਕਾਰ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਪੇਸ਼ ਕੀਤੀ ਅਤੇ ਆਗਿਆ ਮੰਗੀ ਕਿ ਉਹ ਮੁੜ ਵਾਪਸ 'ਤਾਕ' ਤਕ ਆਪ ਜੀ ਨੂੰ ਕਾਰ ਵਿਚ ਲੈ ਜਾਵੇ। ਅਤੇ ਫਿਰ ਉਹ ਪਤਨੀ ਦੀ ਸੁਧ ਨੂੰ ਬੈਂਕੋਕ ਮੁੜ ਜਾਵੇਗਾ। ਹੁਣ ਇਹ ਕਾਰ ਸਤਿਗੁਰੂ ਜੀ ਨੂੰ ਲੈ ਕੇ ਬਰਮਾ ਬਾਰਡਰ ਵਲ ਵਧਣ ਲਗੀ। ਮਸੋਟ ਤੋਂ 5 ਕਿਲੋਮੀਟਰ ਉਤਰ ਵਲ 'ਮੱਇ ਵਾਡੀ' ਨਾਮੀ ਇਕ ਬਸਤੀ, ਮੱਇ ਨਦੀ ਤੋਂ ਪਾਰਲੇ ਪਾਸੇ ਹੈ ਜੋ ਕਿ ਬਰਮਾ ਵਿਚ ਹੈ। ਏਥੇ ਬਰਮਾ ਦੇਸ ਦਾ ਝੰਡਾ ਲਹਿਰਾਂਦਾ ਹੈ। 'ਮੱਇ' ਨਦੀ ਦੇ ਉਰਲੇ ਪਾਰ ਜਿਥੇ ਅਸੀਂ ਪਹੁੰਚੇ, ਇਸ ਬਸਤੀ ਦਾ ਨਾਂ 'ਥਾ ਸਾਈ ਲੋਇਟ' ਹੈ। ਏਥੇ ਥਾਈ ਝੰਡਾ ਝੂਲਦਾ ਹੈ। ਬਾਂਸ-ਬਣੇ ਘਰਾਂ ਅਤੇ ਦੁਕਾਨਾਂ ਵਿਚ ਦੀ ਨਦੀ ਵਲ ਉਤਰ ਕੇ ਸ: ਹਰਮਹਿੰਦਰ ਸਿੰਘ ਨੇ ਸ੍ਰੀ ਸਤਿਗੁਰੂ ਜੀ ਦੀ ਇਕੱਲਿਆਂ, ਫੇਰ ਸੰਗਤ ਨਾਲ ਅਤੇ ਅੰਤ ਆਪ ਕੋਲ ਖਲੋ ਕੇ ਫੋਟੋ ਖਿਚੀਆਂ-ਖਿਚਵਾਈਆਂ।

ਸਤਿਗੁਰੂ ਜੀ ਨੇ ਦੂਰੋਂ ਬਸ ਪਾਸੋਂ ਪੰ: ਗੋਪਾਲ ਸਿੰਘ ਜੀ ਅਤੇ ਸੰਤ ਤਰਸੇਮ ਸਿੰਘ ਨੂੰ ਬੁਲਾ ਕੇ ਨਾਲ ਫੋਟੋ ਖਿਚਵਾਕੇ ਮਾਣ ਬਖ਼ਸ਼ਿਆ।

ਬਸ ਵਾਲੀ ਸੰਗਤ ਹੁਣ ਤੁਰਨ ਨੂੰ ਕਾਹਲੀ ਸੀ। ਸਤਿਗੁਰੂ ਜੀ ਵਾਲੀ ਕਾਰ ਅਗੇ ਲਗ ਤੁਰੀ, ਬੱਸ ਪਿਛੇ ਪਿਛੇ।

## ਚਮਤਕਾਰੀ ਸੜਕ

ਸਾਡੀ ਕਾਰ, ਜਿਸ ਵਿਚ ਸ੍ਰੀ ਸਤਿਗੁਰੂ ਜੀ ਦਰਸ਼ਨ ਦੇ ਰਹੇ ਸਨ ਜਦੋਂ ਮਸੋਟ ਤੋਂ 11ਵੇਂ 12ਵੇਂ ਕਿਲੋਮੀਟਰ ਦੇ ਵਿਚਾਲੇ ਸੀ, ਸੜਕ ਦਾ ਇਕ ਐਸਾ ਟੋਟਾ ਆਇਆ

ਜਿਸ ਦੀ ਭਰਪੂਰ ਚਰਚਾ ਕੱਲ੍ਹ ਦੇ ਥਾਈ ਅਖ਼ਬਾਰਾਂ ਵਿਚ ਸੀ। ਇਹ ਦੋ-ਤਿੰਨ ਸੌ ਫੁਟ ਦਾ ਅਜਿਹਾ ਸੜਕ ਟੋਟਾ ਹੈ ਜੋ ਚੜ੍ਹਾਈਓਂ ਲਹਾਈ ਵਲ ਜਾਂਦਾ ਹੈ। ਪਰ, ਜੇ ਏਥੇ ਕਾਰ ਦੀ ਬ੍ਰੇਕ ਨਾ ਲਗੀ ਹੋਵੇ ਤਾਂ ਇਹ ਪਿਛਲੇ ਪਾਸੇ ਨੂੰ ਆਪਣੇ ਆਪ ਤੁਰ ਪੈਂਦੀ ਹੈ। ਸਤਿਗੁਰੂ ਜੀ ਨੇ ਵੀ ਇਸ ਨੂੰ ਵੇਖਣ ਅਤੇ ਸਮਝਣ ਵਿਚ ਦਿਲਚਸਪੀ ਲਈ। ਏਥੇ ਕਾਰ ਖੜ੍ਹੀ ਕੀਤੀ ਤਾਂ ਸਚਮੁਚ ਉਹ ਪਿਛਾਂਹ ਨੂੰ ਤੁਰਨ ਲਗ ਪਈ, ਅਤੇ ਅਸੀਂ ਪੂਰੀ ਚੜ੍ਹਾਈ ਤਕ ਗੱਡੀ ਨੂੰ ਆਪਣੇ ਆਪ ਚਲਦਿਆਂ ਚੜ੍ਹਦਿਆਂ ਵੇਖਣ ਤੁਰੇ ਗਏ। ਫੇਰ ਅਸਾਂ ਪਾਣੀ ਡੋਲ੍ਹ ਕੇ ਵੇਖਿਆ, ਉਹ ਵੀ ਪੁੱਠਾ ਸਫ਼ਰ ਕਰੇ। ਪਰ ਸਾਡੇ ਪਾਸ ਪਾਣੀ ਥੋੜਾ ਹੀ ਸੀ। ਏਨੇ ਨੂੰ ਸਾਡੇ ਵਾਲੀ ਏਅਰ ਕੰਡੀਸ਼ਨ ਬਸ ਵੀ ਆ ਗਈ। ਉਸ ਨੂੰ ਖਲ੍ਹਾਰਿਆ ਤਾਂ ਉਹ ਵੀ ਸਣੇ ਸਵਾਰੀਆਂ ਪਿੱਛਲ ਟਾਇਰੀਂ ਆਪਣੇ ਆਪ ਚੜ੍ਹਾਈ ਚੜ੍ਹਨ ਲਗੀ। ਇਹੋ ਸੋਚ ਕੇ ਤਸੱਲੀ ਕੀਤੀ ਕਿ ਇਸ ਸੜਕ ਦੇ ਹੇਠ ਵਾਰ ਕੋਈ ਮੈਗਨੈਟਿਕ ਧਾਤੂ ਹੈ।

## ਜਾਦੂਈ ਪਹਾੜੀਆਂ

ਏਸੇ ਸੜਕ ਤੇ ਜਾਂਦਿਆਂ ਦੋ ਕੁ ਹੋਰ ਪਹਾੜੀਆਂ ਤੇ ਝਾਤ ਪੁਆ ਕੇ ਸ: ਸੇਠੀ ਨੇ ਦੱਸਿਆ : ਇਹਨਾਂ ਪਹਾੜੀਆਂ ਦੇ ਉਤਦੀ, ਵਿਚਾਲਿਓਂ ਜਾਂ ਲਾਗਿਓਂ ਹਵਾਈ ਜਹਾਜ਼ ਨਹੀਂ ਲੰਘਦੇ, ਇਹ ਹਾਦਸਾ ਕਰਵਾ ਦਿੰਦੀਆਂ ਹਨ। ਇਸਦੇ ਗੁਰੁਤੱਵਾਕਰਸ਼ਣ ਦੇ ਚੋਖਿਆਂ ਉਤਦੀ, ਕੋਈ ਹੀ ਭਾਵੇਂ ਲੰਘ ਜਾਵੇ ਨਹੀਂ ਤਾਂ ਏਥੇ ਨੁਕਸਾਨ ਹੋ ਜਾਣਾ ਜ਼ਰੂਰੀ ਮਿਥਿਆ ਜਾਂਦਾ ਹੈ।

ਤਾਕ ਮੋੜ ਤੋਂ ਪਹਿਲਾਂ ਪਹਿਲਾਂ ਹੀ ਸ: ਸੇਠੀ ਨੇ ਇਕ ਉਰਦੂ ਸ਼ਾਇਰ ਦੀ ਰਮਜ਼ਾਂ ਗੁੱਝੀ ਲੰਮੀ ਸ਼ਾਇਰੀ ਜੁ ਜਗਤ ਤਮਾਸ਼ੇ ਨੂੰ ਫਨਾ ਦਾ ਮਕਾਮ ਦੱਸਦੀ ਸੀ, ਸ੍ਰੀ ਸਤਿਗੁਰੂ ਜੀ ਨੂੰ ਗਉਂ ਕੇ ਸੁਣਾਈ। ਸ: ਜੀ ਦਾ ਕੰਠ ਕਾਫ਼ੀ ਸੁਰੀਲਾ ਸੀ। ਉਹਨਾਂ ਦੀ ਸਤਿਗੁਰੂ ਜੀ ਨੂੰ ਗਉਂ ਕੇ ਸੁਣਾਣ ਦੀ ਸੱਧਰ ਵੀ ਅੱਜ ਪੂਰੀ ਹੋ ਗਈ।

## ਤਾਕ ਕਸਬਾ

ਵਾਰਤਾਲਾਪ ਕਰਦਿਆਂ ਤਾਕ ਮੋੜ ਵੀ ਲੰਘਿਆ ਗਿਆ ਅਤੇ ਤਾਕ ਦਰਿਆ ਦਾ ਪੁਲ ਵੀ। ਤਾਕ ਸ਼ਹਿਰ ਵਿਚ ਵੀ ਜਾ ਘੁੰਮੇ। ਬਸ ਵਾਲਿਆਂ ਨੂੰ ਤਾਕ ਦੇ ਸਿਵਲ ਹਸਪਤਾਲ ਕੋਲ ਜਾ ਕੇ ਰੁਕਣ ਲਈ ਪੱਕੀ ਕੀਤੀ ਹੋਈ ਸੀ। ਹਸਪਤਾਲ ਮੇਨ ਸੜਕ ਉਤੇ ਸੀ। 10 ਕੁ ਮਿੰਟ ਪਿਛੋਂ ਬੱਸ ਵੀ ਪਹੁੰਚ ਗਈ। ਹੁਣ 6.30 ਵਜ ਚੁਕੇ ਸਨ ਰਾਤ ਦੇ। ਹਨ੍ਹੇਰਾ ਗੂੜ੍ਹਾ ਸੀ ਪਰ 'ਤਾਕ' ਦੀਆਂ ਬੱਤੀਆਂ ਨੇ ਰਾਤ ਵਿਚ ਦਿਨ ਚਾੜ੍ਹ ਰਖਿਆ ਸੀ। ਸ: ਸੇਠੀ ਤੋਂ ਹੀ ਜਾਣਕਾਰੀ ਮਿਲੀ ਕਿ ਦਰਿਆ ਤਾਕ ਦੇ 60 ਕੁ ਮੀਲ ਉਪਰ ਇਕ ਡੈਮ ਹੈ ਜਿਸ ਤੋਂ ਸਮੁਚੇ ਬੈਂਕੋਕ ਨੂੰ ਜਗਮਗਾਣ ਅਤੇ ਇਹਦੇ ਸ਼ਹਿਰੀਆਂ ਦੀ ਹਰ ਪਰਕਾਰ ਦੀ ਬਿਜਲੀ ਲੋੜ ਦੀ ਪੂਰਤੀ ਹੁੰਦੀ ਹੈ।

## ਲੰਪਾਂਙ

ਸ: ਸੇਠੀ ਨੂੰ ਵਿਦਾ ਕਰਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਅਸੀਂ ਇਹਨਾਂ ਦੇ ਸੇਵਕ, ਮੁੜ ਏਅਰ ਕੰਡੀਸ਼ਨ ਬਸ ਵਿਚ ਆ ਗਏ। ਅਤੇ ਅਨ੍ਹੇਰੇ ਨੂੰ ਚੀਰਦੀ ਹੋਈ ਸੁਥਰੀ ਸੜਕੇ ਭਰਪੂਰ ਰਫ਼ਤਾਰ ਨਾਲ ਚਲਦੀ ਬਸ 8.40 ਤਕ ਲੰਪਾਂਙ ਜਾ ਪਹੁੰਚੀ।

ਲੰਪਾਂਙ ਤਕੜਾ ਸ਼ਹਿਰ ਹੈ। ਬੈਂਕੋਕ ਤੋਂ ਚੰਗਮਈ ਨੂੰ ਜਾਂਦੀ ਰੇਲਵੇ ਲਾਈਨ ਤੇ ਚੰਗਮਈ ਤੋਂ ਉਰ੍ਹਾਂ ਇਹ ਸੌ ਸਵਾ ਸੌ ਕਿਲੋਮੀਟਰ ਦੇ ਫ਼ਾਸਲੇ ਤੇ ਹੈ। ਸਾਡਾ ਸਫ਼ਰ ਫ਼ਾਸਲੇ ਦੇ ਹਿਸਾਬ ਇਸ ਪਰਕਾਰ ਰਿਹਾ : ਬੈਂਕੋਕ ਤੋਂ ਨਖੋਨ ਸਵੱਨ 237 ਕਿ. ਮੀ., ਨਖੋਨ ਸਵੱਨ ਤੋਂ ਤਾਕ 189 ਕਿ. ਮੀ., ਤਾਕ ਤੋਂ ਮਸੋਟ 85 ਕਿ. ਮੀ., ਮਸੋਟ ਤਕ ਦਾ ਕੁਲ ਸਫ਼ਰ 511 ਕਿ. ਮੀ. 85 ਕਿ. ਮੀ. ਮੋੜਵੇਂ ਜੋੜ ਲਓ, ਇਹ 596 ਬਣ ਗਏ। ਅਤੇ ਦੋ ਘੰਟੇ ਸਫ਼ਰ ਫੇਰ ਕਰਕੇ ਲੰਪਾਂਙ ਅਪੜੇ।

ਸਾਮਾਨ ਅਤੇ ਸਮਗਰੀ ਨਾਲ ਬੁਸਰਿਆ ਹੋਇਆ ਲੰਪਾਂਙ ਬਿਜਲੀ ਦੀ ਵਰਤੋਂ ਵੀ ਵਧੇਰੇ ਹੀ ਕਰਦਾ ਹੈ। ਰੌਸ਼ਨੀ ਦੀ ਬਹਾਰ ਖਿੜੀ ਹੋਈ ਸੀ। ਭਾਰਤੀ ਦਰਸ਼ਕਾਂ ਤੇ ਲੰਪਾਂਙ ਦਾ ਵੀ ਰੁਅਬ ਪੈ ਗਿਆ।

## ਸੰਤ ਜਗਤ ਸਿੰਘ

ਸਾਡੀ ਬਸ ਜਿਉਂ ਹੀ ਸੰਤ ਜਗਤ ਸਿੰਘ ਹੁਰਾਂ ਦੀ ਇਕ ਤਕੜੀ ਦੁਕਾਨ ਤੇ ਰੁਕੀ, ਅਸਾਂ ਵੇਖਿਆ ਕਿ ਸ੍ਰੀ ਸਤਿਗੁਰੂ ਜੀ ਦੇ ਸੁਆਗਤਕਾਰੀਆਂ ਨਾਲ ਦੁਕਾਨ ਭਰੀ ਪਈ ਹੈ। ਬਹੁਤ ਸਾਰੇ ਸਰੀਰ ਚੰਗਮਈ ਤੋਂ ਵੀ ਪਹੁੰਚੇ ਹੋਏ ਸਨ। ਸ੍ਰੀ ਸਤਿਗੁਰੂ ਜੀ ਨੇ ਬੱਸ ਤੋਂ ਉਤਰ ਧਰਤੀ ਤੇ ਚਰਨ ਰਖੇ ਤਾਂ ਸੰਗਤਾਂ ਅਭਿਨੰਦਨ ਕਰਨ ਲਈ ਚਾਉ ਉਮਾਹ ਨਾਲ ਭਰੀਆਂ ਅਗੇ ਵਧੀਆਂ। ਪਿਛਲੇ ਦੌਰੇ ਸਮੇਂ ਸ੍ਰੀ ਸਤਿਗੁਰੂ ਜੀ ਨੂੰ, ਚੰਗਮਈ ਦੇ ਰੁਝੇਵਿਆਂ ਤੇ ਕੁਛ ਸਰੀਰਕ ਅਸਵਸਥਤਾ ਕਾਰਨ, ਲੰਪਾਂਙ ਸ਼ਹਿਰ ਦੀ ਸੰਗਤ ਨੂੰ ਦਰਸ਼ਨ ਦੇਣ ਦਾ ਅਵਸਰ ਨਹੀਂ ਸੀ ਮਿਲਿਆ, ਪਰ ਇਸ ਵਾਰ ਲੰਪਾਂਙ ਨੂੰ ਤਰਜੀਹ ਦਿਤੀ ਗਈ ਸੀ।

ਸੰਤ ਜਗਤ ਸਿੰਘ ਜੁ ਇਸ ਵੇਲੇ 67 ਸਾਲਾਂ ਦੇ ਬਜ਼ੁਰਗ ਹਨ ਅਤੇ ਕਈ ਰੋਗਾਂ ਦੇ ਸ਼ਿਕਾਰ ਹਨ, ਇਹਨਾਂ ਨੇ ਹੀ ਪਹਿਲੇ ਸਮਿਆਂ ਵਿਚ ਲੰਪਾਂਙ ਆ ਕੇ ਕਾਰੋਬਾਰ ਸ਼ੁਰੂ ਕੀਤਾ ਸੀ। ਓਦੋਂ ਇਹ ਸ਼ਹਿਰ ਵੀ ਆਪਣੀ ਮੁਢਲੀ ਅਵਸਥਾ ਵਿਚ ਸੀ। ਅੱਜ ਸੰਤ ਜਗਤ ਸਿੰਘ ਦੀਆਂ ਖੁਸ਼ੀਆਂ ਦੀ ਕੋਈ ਸੀਮਾ ਨਹੀਂ ਸੀ ਕਿਉਂਕਿ ਉਹਨਾਂ ਦੇ ਦਿਲ ਦੀ ਧੜਕਣ ਪਰਮ ਸਤਿਕਾਰਯੋਗ ਸ੍ਰੀ ਸਤਿਗੁਰੂ ਜੀ ਉਹਨਾਂ ਦੇ ਦਰਮਿਆਨ ਸ਼ੋਭਾ ਪਾ ਰਹੇ ਸਨ। ਹਰ ਪਾਸੇ ਸੁਆਗਤ ਅਤੇ ਸਤਿਕਾਰ ਦਾ ਮਾਹੌਲ ਸੀ।

ਉਪਰਲੀ ਛੱਤੇ ਸ੍ਰੀ ਸਤਿਗੁਰੂ ਜੀ, ਮਾਤਾ ਜੀ, ਬੀਬਾ ਜੀ ਆਦਿ ਨੂੰ ਨਿਵਾਸ ਦਿਤਾ ਗਿਆ। ਸੇਵਾ ਵਿਚ ਆਏ ਹੋਰ ਵਿਅਕਤੀਆਂ ਨੂੰ ਲੱਕੀ ਹੋਟਲ ਦੇ ਕਮਰਿਆਂ ਦੀਆਂ ਚਾਬੀਆਂ ਫੜਾ ਦਿਤੀਆਂ ਗਈਆਂ। ਦੋ ਜਣਿਆਂ ਨੂੰ ਇਕ ਇਕ ਕਮਰਾ।

ਮੈਂ ਇਕੱਲਾ ਹੀ ਅਜਿਹਾ ਬੰਦਾ ਸਾਂ ਜਿਸ ਨੇ 24 ਨੰ: ਕਮਰੇ ਦੀ ਵਰਤੋਂ ਕਰਨੀ ਸੀ।

ਹੋਟਲ ਵਿਚ ਜਾਣ ਤੋਂ ਪਹਿਲਾਂ ਸਮੁਚੀ ਸੰਗਤ ਨੇ ਪੂਰੀ ਤ੍ਰਿਪਤੀ ਨਾਲ ਸੁਵੰਨਵਾਂ ਭੋਜਨ ਛਕਿਆ। ਪਦਾਰਥ ਅਤੇ ਕਿਸਮਾਂ ਦੀ ਕੋਈ ਥੁੜ ਨਹੀਂ ਸੀ।

ਸੰਤ ਜਗਤ ਸਿੰਘ ਜੀ ਨੇ ਮੈਨੂੰ ਦੱਸਿਆ ਕਿ ਉਹਨਾਂ ਦੇ ਆਪਣੇ ਨਾਲ ਵਾਪਰੇ ਕੁਛ ਐਸੇ ਕਰਾਮਾਤੀ ਪ੍ਰਭਾਵ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕਿ ਉਹ ਖ਼ੁਦ ਲਿਖਣਾ ਚਾਂਹਦੇ ਰਹੇ ਹਨ। ਅਤੇ ਉਹਨਾਂ ਲਿਖ ਕੇ ਇਕ ਕਾਪੀ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਅਰਪਣ ਕਰ ਦਿਤੀ। ਮੈਂ ਉਹਨਾਂ ਨੂੰ ਪੱਕੀ ਕੀਤੀ ਕਿ ਇਕ ਵਾਰ ਉਹ ਫੇਰ ਜਤਨ ਮੇਰੇ ਲਈ ਕਰਨ ਤਾਂਕਿ ਮੈਂ ਏਸ ਨਿਧੀ ਵਿਚ ਸ਼ਾਮਲ ਕਰ ਲਵਾਂ।

ਸੰਤ ਜੀ ਦਾ ਪਰਵਾਰ :

1. ਸੰਤ ਜਗਤ ਸਿੰਘ — 3 ਲੜਕੇ, 3 ਲੜਕੀਆਂ

ਬੀਬੀ ਗੁਰਚਰਨ ਕੌਰ

ਸਪੁਤਰ : ੳ. ਸ: ਮੋਹਰ ਸਿੰਘ (41)

ਬੀਬੀ ਰਤਨ ਕੌਰ (36) ਸਪੁਤ੍ਰੀ ਸੰਤ ਪ੍ਰਤਾਪ ਸਿੰਘ ਮਸਤਾਨਾ

ਇਹਨਾਂ ਦੇ 4 ਲੜਕੇ।

ਅ. ਸ: ਸਤਿਪਾਲ ਸਿੰਘ (35)

ਬੀਬੀ ਪਵਿਤਰ ਕੌਰ ਸਪੁਤ੍ਰੀ ਸ: ਅਜੀਤ ਸਿੰਘ ਨਰੂਲਾ

ਇਹਨਾਂ ਦੇ 3 ਲੜਕੇ, 3 ਲੜਕੀਆਂ।

ੲ. ਸ: ਸਵਰਨ ਸਿੰਘ (34)

ਬੀਬੀ ਅਜੀਤ ਕੌਰ ਸਪੁਤ੍ਰੀ ਸ: ਤੀਰਥ ਸਿੰਘ ਬੁੱਧੀਰਾਜਾ

ਇਹਨਾਂ ਦੇ 3 ਲੜਕੇ, 3 ਲੜਕੀਆਂ।

ਬੈਂਕੋਕ ਵਿਚ ਜਿਸ ਬੀਬੀ ਸੁਰਜੀਤ ਕੌਰ ਪ੍ਰਧਾਨ ਦੇ ਘਰ ਇਸ ਵਾਰ ਦਾ ਮੇਲਾ ਹੈ, ਉਸ ਦੇ ਪੁੱਤਰਾਂ ਚੋਂ ਵੱਡਾ ਸ: ਅਮੋਲਕ ਸਿੰਘ ਇਸ ਘਰ ਦਾ ਜੁਆਤਰਾ ਹੈ। ਬੀਬੀ ਪਰਮ ਸੁਖਪਾਲ ਕੌਰ ਸੰਤ ਜਗਤ ਸਿੰਘ ਜੀ ਦੀ ਸਪੁਤਰੀ ਅਮੋਲਕ ਸਿੰਘ ਦੀ ਪਤਨੀ ਹੈ।

ਰਾਤ 10 ਵਜੇ ਪਿਛੋਂ ਸਭ ਪਾਸੇ ਆਰਾਮ ਦਾ ਵਾਤਾਵਰਣ ਸੀ।

## 16 ਦਸੰਬਰ 1978, ਸ਼ਨੀਵਾਰ
## ਲੰਪਾਂਙ, ਥਾਈਲੈਂਡ

### ਅੰਮ੍ਰਿਤ ਵੇਲਾ

ਲੱਕੀ ਹੋਟਲ ਤੋਂ ਇਸ਼ਨਾਨ ਪਾਣੀ ਕਰ ਜਾਂ ਮੈਂ ਸੰਤ ਜਗਤ ਸਿੰਘ ਜੀ ਦੇ ਮਕਾਨ ਤੇ ਪੁਜਾ ਤਾਂ ਦੂਜੀ ਛੱਤੇ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ। ਜਿਸ ਵਿਚ ਸ੍ਰੀ ਸਤਿਗੁਰੂ ਜੀ ਦੇ ਸ਼ੋਭਾ ਯੁਕਤ ਦਰਸ਼ਨ ਵੀ ਹੋ ਰਹੇ ਸਨ ਅਤੇ ਸਾਰੀ ਸੰਗਤ ਨੇ

ਸਨਮੁਖ ਬੈਠ ਦੇਵ ਪੁਰੀ ਦਾ ਸਮਾਂ ਉਪਸਥਿਤ ਕੀਤਾ ਹੋਇਆ ਸੀ ।

ਪਿਛਲੇ ਦਿਨੀਂ ਇਸ ਮਕਾਨ ਦੇ ਤਿੰਨੀਂ ਪਾਸੀਂ ਹੀ ਅੱਗ ਲੱਗ ਗਈ ਸੀ, ਛੱਤ ਉਤੇ ਬੈਠਿਆਂ ਤਿੰਨਾਂ ਪਾਸਿਆਂ ਤੋਂ ਹੀ ਖੰਡਰਾਤ ਨਜ਼ਰ ਪੈ ਰਹੇ ਸਨ । ਬਾਅਦ ਵਿਚ ਸ: ਸੋਹਣ ਸਿੰਘ ਨੇ ਮੈਨੂੰ ਦੱਸਿਆ ਅਤੇ ਵਖਾਇਆ ਸੀ ਕਿ ਤ੍ਰੈਪਾਸੜ ਮੱਚੀ ਅਗਨੀ ਵਿਚੋਂ ਕੇਵਲ ਸਤਿਗੁਰੂ ਜੀ ਵਾਲਾ ਆਰਾਮ ਕਮਰਾ ਅਤੇ ਦੀਵਾਨ ਸਥਾਨ ਵਾਲਾ ਹਾਲ ਹੀ ਬਚੇ, ਨਹੀਂ ਤਾਂ ਸਭ ਨੂੰ ਅਗਨੀ ਚੱਟ ਗਈ ।

6.30 ਵਜੇ ਕੀਰਤਨ ਸਮਾਪਤੀ ਪਿਛੋਂ ਮੈਨੂੰ ਸੰਬੋਧਨ ਕਰਨ ਦੀ ਆਗਿਆ ਹੋਈ । 15 ਕੁ ਮਿੰਟਾਂ ਵਿਚ ਮੈਂ ਗੁਰਸਿਖੀ ਜੀਵਨ ਤੇ ਚਾਨਣਾ ਪਾਇਆ । ਮੇਰੇ ਤੋਂ ਪਿਛੋਂ ਪੰਡਤ ਗੋਪਾਲ ਸਿੰਘ ਜੀ ਨੇ ਸਤਿਗੁਰੂ ਦੀ ਆਗਿਆ ਮੰਨਣ ਦੇ ਮਹਾਤਮ ਤੇ ਬੋਲਿਆ । ਛੇਤੀ ਹੀ ਏਥੋਂ ਚਲਣਾ ਸੀ ਸੁ ਸ੍ਰੀ ਸਤਿਗੁਰੂ ਜੀ ਨੇ ਜਲਪਾਣ ਤੇ ਸਾਧ ਸੰਗਤ ਨੇ ਨਾਸ਼ਤੇ ਨੂੰ ਭੋਗ ਲਾਇਆ ।

ਸਾਡੇ ਨਾਲ ਆਈਆਂ ਸੋਧਣਾਂ ਮਾਈਆਂ, ਘਰ ਵਾਲੀਆਂ ਬੀਬੀਆਂ ਅਤੇ ਸਤਪਾਲ ਸਿੰਘ-ਮੋਹਰ ਸਿੰਘ ਭਰਾਵਾਂ ਨੇ ਸਾਧ ਸੰਗਤ ਦੀ ਸ਼ਰਧਾ ਸਨਮਾਨ ਨਾਲ ਸੇਵਾ ਕੀਤੀ ।

ਸੰਤ ਜਗਤ ਸਿੰਘ ਜੀ ਅਤੇ ਪਰਵਾਰ ਨੇ ਆਸਾ ਦੀ ਵਾਰ ਦੀ ਸਮਾਪਤੀ ਸਮੇਂ ਹੀ ਮਾਇਆ ਬਸਤਰ ਆਦਿ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਰਖ ਕੇ ਵਿਦਾ-ਭੇਟਾ ਕਰ ਦਿਤੀ ਸੀ ।

## ਨਵੇਂ ਮਕਾਨਾਂ ਦੀ ਨੀਂਹ

ਭਾਵੇਂ ਸਾਰਿਆਂ ਦੇ ਅੰਦਰ ਅਗਲੇ ਸਫ਼ਰ ਲਈ ਕਾਹਲੀ ਸੀ, ਪਰ ਅਜੇ ਇਕ ਫੰਕਸ਼ਨ ਹੋਰ ਰਹਿੰਦਾ ਸੀ । ਸੜ ਚੁਕੇ ਮਕਾਨਾਂ ਦੀ ਮੁੜ ਉਸਾਰੀ ਦਾ ਨੀਂਹ ਪੱਥਰ ਰਖਣਾ ਸੀ । ਸਾਰੀ ਜਗਹ ਪੱਧਰਿਆਂ ਕਰ, ਕੁਰਸੀ ਡਾਹ, ਚਟਾਈਆਂ ਅਤੇ ਕੱਪੜੇ ਵਿਛਾਅ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇੰਤਜ਼ਾਰ ਕੀਤੀ ਜਾਣ ਲਗੀ । ਸ੍ਰੀ ਸਤਿਗੁਰੂ ਜੀ ਨੇ ਏਥੇ 9.15 ਤੇ ਦਰਸ਼ਨ ਦਿਤੇ । ਇਕ ਚਾਂਦੀ ਦੇ ਤਸਲੇ ਵਿਚ ਸੀਮਿੰਟ-ਬਜਰੀ ਰਲਾ ਕੇ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਪੇਸ਼ ਕੀਤੀ ਗਈ । ਗੁਰੂ ਆਗਿਆ ਪਾ ਪੰ: ਗੋਪਾਲ ਸਿੰਘ ਜੀ ਨੇ ਅਰਦਾਸ ਕੀਤੀ, ਉਪ੍ਰੰਤ ਦੀਨ ਦਿਆਲ ਜੀ ਨੇ ਪੁੱਟੀਆਂ ਹੋਈਆਂ ਨੀਹਾਂ ਵਿਚ ਇਕ ਜਗਹ ਤਿਆਰ ਕੀਤਾ ਗਿਆ ਉਸਾਰੀ ਮਸਾਲਾ ਵਿਛਾਣ ਦੀ ਕਿਰਪਾ ਕੀਤੀ । ਉਪ੍ਰੰਤ ਬਾਕੀ ਦੀ ਸੰਗਤ ਤੋਂ ਵੀ ਨੀਂਹ ਵਿਚ ਬੱਜਰੀ-ਸੀਮਿੰਟ ਮਿਲਿਆ ਮਸਾਲਾ ਸੁਟਵਾਇਆ ਗਿਆ ।

## ਇਕ ਬਾਈ ਇਸਤਰੀ

ਏਨੇ ਵਿਚ ਹੀ, ਇਕ ਬਾਦੀ ਇਸਤਰੀ, ਨਾਮ ਜਿਸ ਦਾ ਮਾਯੂਨ, ਉਮਰ ਜਿਸ ਦੀ 82 ਵਰ੍ਹੇ, ਅਤੇ ਮਕਾਨ ਵੀ ਜਿਸ ਦਾ ਅਗਨੀ ਭੇਟ ਹੋ ਚੁਕਾ ਸੀ, ਸਤਿਗੁਰਾਂ ਦੀ ਸ਼ੋਭਾ ਸੁਣ ਕੇ ਡੰਗੋਰੀ ਟੇਕਦੀ ਆਈ । ਉਹ ਬਿਨਾ ਛੱਤ ਤੋਂ ਦੀਵਾਰਾਂ ਤਿਆਰ

ਕਰਵਾਈ ਬੈਠੀ ਸੀ, ਘਰ ਵਾਲਿਆਂ ਨਾਲ ਤਾਲ ਮੇਲ ਰਖ ਕੇ ਉਸ ਨੇ ਬਣ ਰਹੇ ਮਕਾਨ ਵਿਚ ਸਤਿਗੁਰੂ ਜੀ ਦੇ ਚਰਨ ਪੁਆਏ। ਉਸ ਨੂੰ ਇਸ ਅਲੌਕਾਰ ਨੇ ਉਤਸਾਹ ਦਿਤਾ ਸੀ ਕਿ ਜਦੋਂ ਸਾਰੀ ਬਸਤੀ ਸੜ ਕੇ ਸੁਆਹ ਹੋ ਗਈ ਉਦੋਂ ਸ: ਜਗਤ ਸਿੰਘ ਦੇ ਉਹ ਕਮਰੇ ਕਿਉਂ ਨਹੀਂ ਸੜੇ ਜਿਨ੍ਹਾਂ ਵਿਚ ਸਤਿਗੁਰਾਂ ਦਾ ਡੇਰਾ ਹੁੰਦਾ ਸੀ ਅਤੇ ਜੋ ਹਾਲ ਕਥਾ ਕੀਰਤਨ ਲਈ ਵਰਤਿਆ ਜਾਂਦਾ ਸੀ। ਇਸ ਭਾਵਨਾ ਨੇ ਹੀ ਉਸ ਨੂੰ ਤਿਆਰ ਕੀਤਾ ਕਿ ਉਹ ਵੀ ਗੁਰੂ ਚਰਨ ਘਰ ਪੁਆਏ।

ਝੁਰੜਾਇਆ ਗੋਰਾ ਗੋਲ ਚਿਹਰਾ, ਕਾਟਵੇਂ ਵਾਲ ਅਤੇ ਬੀਬਾ ਪ੍ਰਭਾਵ, ਥਾਈ ਮਾਤਾ ਮਾਯੂਨ ਕੁਰਸੀ ਤੇ ਕਪੜਾ ਵਿਛਾਅ, ਕੌਲ ਫਲ ਫੁਲ ਤੇ ਨਕਦੀ ਭੇਟਾ ਰਖ, ਸਾਧ ਸੰਗਤ ਦੇ ਵੰਡਣ ਲਈ ਪ੍ਰਸ਼ਾਦ ਧਰ ਇੰਤਜ਼ਾਰ ਵਿਚ ਬੈਠ ਗਈ। 9.20 ਸਵੇਰੇ ਜਾਂ ਸਤਿਗੁਰੂ ਜੀ ਨੇ ਇਸ ਜਗਹ ਦਰਸ਼ਨ ਦਿਤੇ ਤਾਂ ਉਸ ਦੇ ਕੰਨ ਵਿਚ ਪੰਡਿਤ ਜੀ ਤੋਂ ਭਜਨ ਵੀ ਦਸਵਾ ਦਿਤਾ। ਬੈਂਕੋਕ ਵਾਲਿਆਂ ਤੋਂ ਥਾਈ ਲਿਪੀ ਵਿਚ "ਵਾਹਿਗੁਰੂ" ਸ਼ਬਦ ਲਿਖ ਅੱਗੇ ਧਰਵਾ ਦਿਤਾ। ਮਾਤਾ ਜੀ ਨੇ ਭਜਨ ਪੁਛ ਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਤੇ ਮਸਤਕ ਟੇਕਿਆ। ਸਤਿਗੁਰਾਂ ਹੋਰ ਕਿਰਪਾ ਕੀਤੀ। ਪਵਿਤਰ ਹਸਤ ਕਮਲਾਂ ਨਾਲ ਉੱਨ ਦੀ ਮਾਲਾ ਬਖ਼ਸ਼ ਕੇ ਉਸ ਨੂੰ ਕਿਰਤਾਰਥ ਕੀਤਾ।

## ਮੇਲਾ ਚਲੋ ਚਲੀ ਦਾ

ਮਾਤਾ ਮਾਯੂਨ ਦੇ ਤਿਆਰ ਹੋ ਰਹੇ ਮਕਾਨ ਦੇ ਲਾਗ ਹੀ ਸਾਡੀ ਏਅਰ ਕੰਡੀਸ਼ਨ ਬਸ ਖਲੋਤੀ ਸੀ। ਸਵਾਰੀਆਂ ਫਟਾ ਫਟ ਚੜ੍ਹ ਗਈਆਂ। ਸ੍ਰੀ ਸਤਿਗੁਰੂ ਜੀ ਵਾਸਤੇ ਚੰਗਮਈ ਤੋਂ ਸੁਖਾਵੀਂ ਕਾਰ ਆਈ ਹੋਈ ਸੀ, ਸ: ਗੁਰਚਰਨ ਸਿੰਘ ਵਲੋਂ। ਸ੍ਰੀ ਸਤਿਗੁਰੂ ਜੀ ਕਾਰ ਵਿਚ ਬੈਠ ਨਾਲ ਨਿਜੀ ਸੇਵਕ ਪੂਰਬਾ ਨੂੰ ਲੈ, ਚੰਗਮਈ ਲਈ ਪ੍ਰਸਥਾਨ ਕਰ ਗਏ। 9.40 ਤਕ ਸਾਡੀ ਬੱਸ ਵੀ ਓਸੇ ਰਾਹ ਤੇ ਰੁਮਕ ਪਈ।

ਬਸ ਚਲਦਿਆਂ ਹੀ ਮਾਤਾ ਜੀ ਨੇ ਪੰ: ਗੋਪਾਲ ਸਿੰਘ ਜੀ ਨੂੰ ਆਗਿਆ ਕੀਤੀ ਕਿ ਉਹ ਕੁਛ ਬਚਨ ਸੁਣਾਨ। ਪੰਡਿਤ ਜੀ ਨੇ ਬਸ ਦਾ ਮਾਈਕ ਫੜ ਭਰਥਰੀ ਹਰੀ ਜੀ ਦੇ ਵੈਰਾਗੀ ਹੋਣ ਦੀ ਮਨ ਮੱਲਵੀਂ ਤਰ੍ਹਾਂ ਸਾਖੀ ਸੁਣਾਈ, ਇਹਨਾਂ ਤੋਂ ਪਿਛੋਂ ਸ: ਜਗਜੀਤ ਸਿੰਘ ਆਜ਼ਾਦ ਹੁਰਾਂ ਨੇ ਗਉਂ ਕੇ ਸਤਿਗੁਰੂ ਜਸ ਦੀਆਂ ਕਵਿਤਾਵਾਂ ਸੁਣਾ ਕੇ ਰੰਗ ਬੰਨ੍ਹੀ ਰਖਿਆ।

## ਰਾਹ ਚੰਗਮਈ ਦਾ

ਚੰਗਮਈ ਦੇ ਰਾਹ ਵਿਚ ਸੰਘਣੇ ਹਰੇ ਕਚਾਹ ਜੰਗਲ, ਪਹਾੜੀ ਧਰਤੀ, ਸੁਥਰੀ ਸੜਕ, ਹਰਿਆਵਲ ਨਾਲ ਭਰਪੂਰ ਛੋਟੇ ਛੋਟੇ ਪਹਾੜ ਪਹਿਲਾਂ—ਫੇਰ ਚੰਗਮਈ ਤਕ ਇਕਸਾਰ ਧਰਤੀ। ਚੰਗਮਈ ਸੁਹਣੇ ਸਰਸਬਜ਼ ਪਹਾੜਾਂ ਦੀ ਗੋਦੀ ਵਿਚ ਵਸਦਾ ਸ਼ਹਿਰ ਹੈ। ਅਸਾਡੇ ਲਈ ਏਥੋਂ ਦੀ ਹਰ ਚੀਜ਼ ਹੀ ਅਦਭੁਤ ਸੀ।

ਲੰਪਾਂਙ ਤੋਂ ਚੰਗਮਈ ਦਾ ਇਹ ਸੁਹਾਵਣਾ ਸਫ਼ਰ, ਜੁ 97 ਕਿਲੋਮੀਟਰ ਸੀ ਇਕ ਘੰਟੇ ਵਿਚ ਸਾਡੀ ਬਸ ਨੇ ਮੁਕਾ ਦਿਤਾ ਅਤੇ ਅਸਾਂ ਸਵਰਗਵਾਸੀ ਸੂਬਾ ਦੀਵਾਨ ਸਿੰਘ

ਜੀ ਦੇ ਘਰ ਆਣ ਉਤਾਰਾ ਕੀਤਾ।

## ਸੂਬਾ ਦੀਵਾਨ ਸਿੰਘ ਜੀ ਦੇ ਘਰ

ਸੂਬਾ ਦੀਵਾਨ ਸਿੰਘ ਜੀ ਦਾ ਪਰਵਾਰ, ਬੀਬੀ ਗੁਰਮੀਤ ਕੌਰ ਅਤੇ ਉਸ ਦੇ ਸਪੁੱਤਰ ਸ: ਨਰਿੰਦਰ ਸਿੰਘ ਬੜੇ ਉਤਸਾਹ ਵਿਚ ਸਨ। ਸਤਿਗੁਰੂ ਜੀ ਦੀ ਪਤਿਤ ਪਾਵਨੀ ਸ਼ਖਸੀਅਤ ਹੀ ਐਸੀ ਹੈ ਜਿਧਰ ਇਹ ਜਾਵੇ ਖੁਸ਼ੀਆਂ ਦੀ ਬਹਾਰ ਖਿੜ ਉਠੇ, ਜਿਸ ਘਰ ਵਿਚ ਇਹ ਚਰਨ ਪੈਣ ਘਰ ਵਾਲਿਆਂ ਨੂੰ ਦੁਨੀਆਂ ਭੁਲ ਜਾਇ ਅਤੇ ਕੇਵਲ ਸਤਿਗੁਰੂ ਜੀ ਹੀ ਨਜ਼ਰ ਪੈਣ ਜਾਂ ਫਿਰ ਸਾਧ ਸੰਗਤ ਦਿੱਸੇ। ਸੱਚੇ ਪਾਤਸ਼ਾਹ ਤਾਂ ਕਾਰ ਦੁਆਰਾ ਪਹਿਲਾਂ ਹੀ ਸੂਬਾ ਜੀ ਦੇ ਘਰ ਪੁਜੇ ਹੋਏ ਸਨ। ਕੁਛ ਵਾਧਾ ਸਾਡੇ ਗਿਆਂ ਹੋ ਗਿਆ।

ਸ੍ਰੀ ਸਤਿਗੁਰੂ ਜੀ ਕਾਰ ਦੁਆਰਾ ਆਉਂਦੇ ਹੋਏ ਸ: ਗੁਰਚਰਨ ਸਿੰਘ ਕਾ ਘਰ ਅਤੇ ਦੁਕਾਨ ਨਿਵਾਜ ਕੇ ਰਾਹ ਵਿਚ ਆਉਂਦੀਆਂ ਸਾਰੀਆਂ ਨਾਮਧਾਰੀ ਦੁਕਾਨਾਂ ਵਿਚ ਚਰਨ ਪਾਉਂਦੇ ਆਏ।

ਸੂਬਾ ਦੀਵਾਨ ਸਿੰਘ ਪਰਵਾਰ ਦੀਆਂ ਹੇਠ ਲਿਖੇ ਅਨੁਸਾਰ ਦੁਕਾਨਾਂ ਤੇ ਕਾਰੋਬਾਰ ਹਨ :

1. ਚਰੋਨ ਸਟੋਰ-(ਚਰਨ ਸਟੋਰ) ਜ਼ਿਮੇਵਾਰ ਸ: ਨਰਿੰਦਰ ਸਿੰਘ, ਸ: ਸਤਪਾਲ ਸਿੰਘ, ਸ: ਚਰਨ ਸਿੰਘ
2. ਸਵਿੱਸ-ਸ: ਮਸਤਾਨ ਸਿੰਘ, ਸ: ਕੁਲਵਿੰਦਰ ਸਿੰਘ, 13 ਛਾਂਗ ਮਾਇ ਰੋਡ
3. ਛੇਹ ਥਾ-ਸ. ਦਰਸ਼ਨ ਸਿੰਘ ਸਮਫੇਟ ਰੋਡ

ਇਹਨਾਂ ਕਾਰੋਬਾਰਾਂ ਵਿਚ ਵੀ ਗੁਰੂ ਕੇ ਚਰਨ ਪੁਆ ਕੇ, ਕ੍ਰਿਤਗਤਾ ਪਰਗਟ ਕੀਤੀ ਗਈ :

1. ਸ: ਗੁਰਚਰਨ ਸਿੰਘ ਚਾਵਲਾ, ਛਿਆਂਗਮਾਈ ਚਾਈ ਡੀ
2. ਸੇਠੀ ਸਟੋਰ, ਸ: ਕਰਤਾਰ ਸਿੰਘ ਸੇਠੀ
3. ਸੰਤ ਜਗਤ ਸਿੰਘ ਗੁਲਾਟੀ
4. ਚਾਵਲਾ ਸਟੋਰ, ਸ: ਰਤਨ ਸਿੰਘ ਚਾਵਲਾ
5. ਸ੍ਰੀ ਜੀਵਨ ਸਟੋਰ, ਸੂਬਾ ਇੰਦਰ ਸਿੰਘ ਜੀ ਚਾਵਲਾ
6. ਭਗਵਾਨ ਸਟੋਰ, ਸ: ਰਣਜੀਤ ਸਿੰਘ ਖਾਣੀ ਜੌਂ
7. ਸੰਤ ਬਸੰਤ ਸਿੰਘ ਮਲਹੋਤਰਾ : ਚਾਈ ਯਿਨ
8. ਚਰੋਨ ਸਟੋਰ : ਸ: ਨਰਿੰਦਰ ਸਿੰਘ ਤੇ ਵੀਰ

## ਮੁੜ ਵਸੇਬਾ

ਚੰਗਮਈ ਦੇ ਇਕ ਜ਼ਿਮੇਵਾਰ ਪਰਵਾਰ ਦੀ ਨੂੰਹ, ਬੈਂਕੋਕ ਦੇ ਇਕ ਸੱਜਣ ਪੁਰਸ਼ ਦੀ ਲੜਕੀ ਸੀ। ਬੈਂਕੋਕੀਏ ਨੇ ਬੇਨਤੀ ਕੀਤੀ ਸੀ ਕਿ ਉਹਦੀ ਲੜਕੀ ਨੂੰ ਘਰ ਵਸਾਇਆ ਨਹੀਂ ਜਾ ਰਿਹਾ। ਸਤਿਗੁਰੂ ਜੀ ਕਿਰਪਾ ਕੀਤੀ, ਨਾਲ ਲੇ ਆਏ ਉਸ

ਲੜਕੀ ਨੂੰ । ਉਹਦੀ ਸੱਸ ਅਤੇ ਪਤੀ ਨੂੰ ਕੋਲ ਬੈਠਾਲ ਸਮਝਾਅ ਬੁਝਾਅ ਕੇ ਉਨ੍ਹਾਂ ਦੇ ਅੰਦਰ ਐਸੀ ਭਾਵਨਾ ਪੈਦਾ ਕੀਤੀ ਕਿ ਉਹ ਜੋੜਾ ਅਗੇ ਤੋਂ ਸੁਰ ਹੋ ਕੇ ਤੁਰ ਪਿਆ । ਬਾਅਦ ਵਿਚ ਤਸਦੀਕ ਕੀਤਿਆਂ ਵਸੇਬਾ ਬਹਾਲ ਹੋਏ ਦੀ ਖ਼ੁਸ਼ੀ ਹੋਈ ।

## ਮਨਚੰਦੇ

ਚਰੋਨ ਸਟੋਰ ਵਿਚ ਬੈਠਿਆਂ ਮੈਨੂੰ, ਬੈਂਕੋਕ ਤੋਂ ਨਾਲ ਆਏ ਸੰਤ ਕਿਰਪਾਲ ਸਿੰਘ ਮਨਚੰਦਾ ਨੇ ਦੱਸਿਆ ਕਿ 8ਵੀਆਂ ਏਸ਼ੀਅਨ ਖੇਡਾਂ ਲਈ ਸ੍ਰੀ ਸਤਿਗੁਰੂ ਜੀ ਅਤੇ ਬਖ਼ਸ਼ੀਸ਼ ਸਿੰਘ ਦਾ ਵੀ.ਆਈ.ਪੀ. ਕਾਰਡ ਬਣਵਾਣ ਵਿਚ ਇਨ੍ਹਾਂ ਦੇ ਭਾਈ ਸੰਤ ਇਕਬਾਲ ਸਿੰਘ ਮਨਚੰਦਾ ਨੇ ਖ਼ਾਸ ਕਰ ਪਾਰਟ ਅਦਾ ਕੀਤਾ ਕਿਉਂਕਿ ਇਹ ਦੋਨੋਂ ਭਰਾ ਪਿਛਲੇ 50 ਸਾਲਾਂ ਤੋਂ ਖੇਡਾਂ ਵਿਚ ਭਰਪੂਰ ਦਿਲਚਸਪੀ ਲੈਂਦੇ ਆ ਰਹੇ ਹਨ ਅਤੇ ਇਹਨਾਂ ਦੇ ਖੇਡ ਅਧਿਕਾਰੀਆਂ ਨਾਲ ਬਹੁਤ ਚੰਗੇ ਤਅਲਕਾਤ ਹਨ । ਇਹ ਦੋਨੋਂ ਭਾਈ ਥਾਈਲੈਂਡ ਵਿਚ ਖੇਡੇ ਜਾਂਦੇ ਸਾਰੇ ਪ੍ਰਮੁਖ ਮੈਚਾਂ ਵਿਚ ਭਾਗ ਲੈਂਦੇ ਰਹੇ ਹਨ ।

ਸੱਚੇ ਪਾਤਸ਼ਾਹ ਜੀ ਇਸ ਕਾਰਡ ਦੁਆਰਾ ਥਾਈਲੈਂਡ ਦੇ ਬਾਦਸ਼ਾਹ ਵਾਲੀ ਰੌਅ ਵਿਚ, ਸਭ ਤੋਂ ਅਗੇ ਬੈਠ, ਖੇਡਾਂ ਦਾ ਨਜ਼ਾਰਾ ਵੇਖਦੇ ਰਹੇ ।

## ਸੇਵਕ ਬੀਬੀਆਂ

ਮੇਰੇ ਪੁਛਣ ਤੇ ਸੰਤ ਇਕਬਾਲ ਸਿੰਘ ਮਨਚੰਦਾ ਨੇ ਦੱਸਿਆ ਕਿ ਕੁਛ ਬੀਬੀਆਂ ਗੁਰੂ ਕੇ ਲੰਗਰ ਅਤੇ ਨਾਲ ਆਏ ਵਿਅਕਤੀਆਂ ਦੇ ਲੰਗਰ ਪਾਣੀ ਲਈ, ਥਾਈਲੈਂਡ ਵਿਚ ਜਦੋਂ ਲੋੜ ਪਏ ਸਮੁਚੀ ਸੰਗਤ ਲਈ ਭੀ ਸੇਵਾ ਵਿਚ ਸਹਿਯੋਗ ਦਿੰਦੀਆਂ ਹਨ । ਸਤਿਗੁਰੂ ਜੀ ਵਾਸਤੇ ਵਿਵਿਧ ਪਰਕਾਰ ਦੇ ਵਿਅੰਜਨ ਤਿਆਰ ਕਰਦੀਆਂ ਹਨ । ਇਹ ਸਾਰੀਆਂ ਬੀਬੀਆਂ ਰੱਜੇ-ਪੁੱਜੇ ਘਰਾਂ ਦੀਆਂ ਹਨ । ਇਹਨਾਂ ਚੋਂ ਕਈ ਸਿਠਾਣੀਆਂ, ਸਰਦਾਰਨੀਆਂ ਅਤੇ ਨਿਜੀ ਕਾਰੋਬਾਰਾਂ ਵਾਲੀਆਂ ਹਨ । ਪਰ ਸਤਿਗੁਰੂ ਜੀ ਦੇ ਬੈਂਕੋਕ ਵਿਚ ਦਰਸ਼ਨ ਦੇਣ ਸਮੇਂ ਜਿਵੇਂ ਸੇਵਾ ਦਾ ਕੁੰਭ ਹੀ ਜਾਰੀ ਹੋ ਜਾਂਦਾ ਹੈ । ਮੈਂ ਇਹਨਾਂ ਸੇਵਕ ਤੇ ਸਤਿਕਾਰਯੋਗ ਮਾਈਆਂ ਦੇ ਨਾਮ ਤਾਰੀਖ਼ਦਾਨਾਂ ਲਈ ਸੰਭਾਲਦਾ ਹਾਂ :

1. ਬੀਬੀ ਸੁਰਜੀਤ ਕੌਰ ਪ੍ਰਧਾਨ ਨਾਮਧਾਰੀ ਇਸਤਰੀ ਸੰਗਤ (ਜਿਸ ਨੇ ਇਸ ਵਾਰ ਦਾ ਮੇਲਾ ਕਰਵਾਇਆ ਹੈ) ਸੁਪਤਨੀ ਸਵਰਗਵਾਸੀ ਸੇਠ ਦਰਸ਼ਨ ਸਿੰਘ ਗੋਰੋਵਾੜਾ, ਬੈਂਕੋਕ ।
2. ਬੀਬੀ ਹਰਮੰਤ ਕੌਰ ਸੁਪਤਨੀ ਸਵਰਗਵਾਸੀ ਸੇਠ ਜੋਗਿੰਦਰ ਸਿੰਘ ਗੋਰੋਵਾੜਾ ਬੈਂਕੋਕ ।
3. ਉਪ੍ਰੋਕਤ ਦੀ ਵਡੀ ਭੈਣ ਬੀਬੀ ਗੁਰਚਰਨ ਕੌਰ ਸੁਪਤਨੀ ਸਵਰਗਵਾਸੀ ਸੇਠ ਜਗਜੀਤ ਸਿੰਘ ਗੋਰੋਵਾੜਾ, ਬੈਂਕੋਕ ।
   (ਇਹ ਤਿੰਨੇ ਬੀਬੀਆਂ ਸੇਠ ਸੰਤ ਫੂਲਾ ਸਿੰਘ ਚਾਵਲਾ ਦੀਆਂ ਪੁਤਰੀਆਂ ਹਨ)
4. ਬੀਬੀ ਜਸਬੀਰ ਕੌਰ ਸੁਪਤਨੀ ਸ: ਹਰਵਿੰਦਰ ਸਿੰਘ ਬੈਂਕੋਕ ।

5. ਬੀਬੀ ਮਹਿੰਦਰ ਕੌਰ ਸੁਪਤਨੀ ਗਿਆਨੀ ਸੰਤੋਖ ਸਿੰਘ ਬੈਂਕੋਕ ।
6. ਬੀਬੀ ਰਾਮ, ਸੁਪਤਨੀ ਸ: ਸੁਰਜੀਤ ਸਿੰਘ ਚਾਵਲਾ ,,
7. ਬੀਬੀ ਸਤਵੰਤ ਕੌਰ ਸੁਪਤਨੀ ਸੰਤ ਅਮਰ ਸਿੰਘ ਗੁਲਾਟੀ ,,
8. ਬੀਬੀ ਰਾਜ ਰੂਪ ਸੁਪਤਨੀ ਸੇਠ ਬਖ਼ਸ਼ੀਸ਼ ਸਿੰਘ ਚਾਵਲਾ ,,
9. ਬੀਬੀ ਅਵਿਨਾਸ਼ ਸੁਪਤਨੀ ਸ: ਕੁਲਦੀਪ ਸਿੰਘ ਮਲਹੋਤਰਾ ,,
10. ਸੂਬਾ ਸੇਠ ਜੈਮਲ ਸਿੰਘ ਜੀ ਮੰਡੀ (ਹਿਮਾਚਲ) ਵਾਲਿਆਂ ਦੇ ਮਾਤਾ ਜੀ ।
11. ਬੀਬੀ ਸਤਵੰਤ ਕੌਰ ਸੁਪਤਨੀ ਸਵਰਗਵਾਸੀ ਸ: ਮਹਿੰਦਰ ਸਿੰਘ ।
12. ਬੀਬੀ ਕਿਰਪਾਲ ਕੌਰ ਸੁਪਤਨੀ ,, ਸੰਤ ਕਿਰਪਾਲ ਸਿੰਘ ।
13. ਬੀਬੀ ਸੁਰਜੀਤ ਕੌਰ ।

### ਆਜ਼ਮੂਦਾ ਨੁਸਖ਼ੇ

—ਸੇਠ ਅਮੋਲਕ ਸਿੰਘ ਗੋਰੋਵਾੜਾ ਨੇ ਦੱਸਿਆ ਕਿ ਉਸਦੇ ਸਹੁਰੇ ਸੰਤ ਜਗਤ ਸਿੰਘ ਲੰਪਾਂਙ ਦੀਆਂ ਚਿੱਟੇ ਮੋਤੀਏ ਨਾਲ ਅੱਖਾਂ ਬੰਦ ਹੋ ਗਈਆਂ । ਸਤਿਗੁਰੂ ਪ੍ਰਤਾਪ ਸਿੰਘ ਜੀ ਬੈਂਕੋਕ ਆਏ ਤਾਂ ਉਹਨਾਂ ਇਹਦੇ ਸਹੁਰਾ ਸਾਹਿਬ ਨੂੰ ਹੇਠ ਲਿਖਿਆ ਨੁਸਖ਼ਾ ਦੱਸਿਆ, ਜਿਸ ਦੀ ਵਰਤੋਂ ਨਾਲ ਸੰਤ ਜਗਤ ਸਿੰਘ ਜੀ ਦੀਆਂ ਅੱਖਾਂ ਮੋਤੀਏ ਤੋਂ ਇਕਦਮ ਸਾਫ਼ ਹੋ ਗਈਆਂ, ਨਜ਼ਰ ਪੂਰੀ ਤਰ੍ਹਾਂ ਬਹਾਲ ਹੋ ਗਈ ।

1. ਖਾਲਿਸ ਚਾਂਦੀ ਦੀ ਸਲਾਈ ਅਥਵਾ ਸੁਰਮਚੂ ਬਣਾ ਕੇ ਰੋਜ਼ਾਨਾ ਤਾਜ਼ਾ ਨਿੰਬੂ ਵਿਚ ਸਲਾਈ ਭਿਉਂ ਕੇ ਅੰਮ੍ਰਿਤ ਵੇਲੇ ਉਠ, ਇਸ਼ਨਾਨ ਕਰ, ਅੱਖਾਂ ਵਿਚ ਪਾਉਣ ਨਾਲ ਅੱਖਾਂ ਨਿਰਮਲ ਹੁੰਦੀਆਂ ਜਾਂਦੀਆਂ ਹਨ । ਪਹਿਲਾਂ ਪਹਿਲ ਤਾਂ ਇਹ ਨਿੰਬੂ ਭਿੱਜੀ ਸਲਾਈ ਬੜੀ ਤੇਜ਼ ਲਗਦੀ ਹੈ, ਹੌਲੀ ਹੌਲੀ ਅੱਖਾਂ ਠੰਢੀਆਂ ਅਤੇ ਸਾਫ਼ ਹੋ ਜਾਂਦੀਆਂ ਹਨ ।

—ਅਮੋਲਕ ਸਿੰਘ ਨੇ ਹੀ ਦੱਸਿਆ ਕਿ ਇਕ ਵਾਰ ਉਹਦੀਆਂ ਅੱਖਾਂ ਏਨੀਆਂ ਗੰਦੀਆਂ ਹੋ ਗਈਆਂ ਕਿ ਕੋਏ ਤਕ ਗਲ ਗਏ, ਗੰਨੀਆਂ ਦੀ ਜਿਵੇਂ ਹੋਂਦ ਹੀ ਮੁਕ ਗਈ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਰਪਾ ਕੀਤੀ, ਨੁਸਖ਼ਾ ਦੱਸਿਆ, ਨਾਲ ਹੀ ਬਚਨ ਕੀਤਾ : ਇਸ ਨਾਲ ਅੱਖਾਂ ਤਾਂ ਠੀਕ ਹੋਣਗੀਆਂ ਹੀ ਦਿਮਾਗ ਠੰਢਾ ਅਤੇ ਨਜ਼ਰ ਤੇਜ਼ ਹੋ ਜਾਵੇਗੀ ।

2. ਤ੍ਰਿਫਲਾ (ਹਰੜ, ਬਹੇੜੇ, ਆਂਵਲੇ ਤਿੰਨੇ ਸਮਵਜ਼ਨ) ਲੈ ਕੇ ਰੋਜ਼ ਰਾਤ ਨੂੰ ਲੋੜ ਜੋਗੇ ਭਿਉਂ ਕੇ, ਅਗਲੀ ਸਵੇਰੇ ਗੋਕੇ ਘਿਉ ਵਿਚ, ਬਿਨਾ ਨਮਕ ਮਰਚ ਤੋਂ, ਤੜਕਾ ਲਗਾ ਕੇ, ਇਸ ਭਾਜੀ ਵਿਚ ਗੋਕੀ ਦਹੀਂ ਮਿਲਾ ਕੇ, ਖੁਸ਼ਕ ਛੋਲਿਆਂ ਦੀ ਰੋਟੀ 40 ਦਿਨ ਤਕ ਖਾਧੀ ਜਾਵੇ ਤਾਂ ਸਮੁਚੀ ਸਿਹਤ ਉਤੇ ਹੀ ਬਹੁਤ ਲਾਭ ਹੋਵੇ । ਇਹ ਗੱਲ ਜ਼ਰੂਰੀ ਹੈ ਕਿ ਏਨੇ ਦਿਨ ਨਮਕ, ਮਰਚ, ਖੱਟਾ, ਮਿੱਠਾ ਤੇ ਅਚਾਰ ਆਦਿ ਉਕਾ ਨ ਵਰਤਿਆ ਜਾਇ, ਕੇਵਲ ਤ੍ਰਿਫਲੇ ਤੇ ਨਿਰਭਰ ਰਿਹਾ ਜਾਇ ।

ਸੇਠ ਅਮੋਲਕ ਸਿੰਘ ਨੇ ਦੱਸਿਆ ਕਿ ਉਹ ਪੂਰੀ ਤਰ੍ਹਾਂ ਪਰਹੇਜ਼ ਵੀ ਨਹੀਂ ਰਖ ਸਕਿਆ ਅਤੇ 40 ਦਿਨ ਵੀ ਪੂਰੇ ਨਹੀਂ ਕੀਤੇ, ਪਰ ਅੱਖਾਂ 20 ਦਿਨ ਦੀ ਵਰਤੋਂ ਨਾਲ

ਹੀ ਠੀਕ ਹੋ ਗਈਆਂ !

—ਸੰਤ ਜਗਤ ਸਿੰਘ ਲੰਪਾਂਡ ਦੀ ਪੁੱਤਰੀ ਬੀਬੀ ਮਹਿੰਦਰ ਕੌਰ ਨੇ ਦੋ ਸ਼ੀਸ਼ੀਆਂ, ਆਪਣੇ ਪਿਤਾ ਦੇ ਕਹਿਣ ਤੇ, ਮੈਨੂੰ ਸਪੁਰਦ ਕਰਦਿਆਂ ਆਖਿਆ : ਇਹ ਦਵਾਈ ਵੀ ਚਿੱਟੇ ਮੋਤੀਏ ਦੇ ਖ਼ਾਤਮੇ ਅਤੇ ਨਜ਼ਰ ਦੇ ਵਾਧੇ ਲਈ ਹੈ । ਬੈਂਕੋਕ ਦੇ ਇਕ ਸਾਧੂ ਨੇ ਇਹ ਸਾਦਾ ਜਿਹਾ ਨੁਸਖ਼ਾ ਬਣਾ ਕੇ ਹਜ਼ਾਰਾਂ ਲੋਕਾਂ ਵਿਚ ਮੁਫ਼ਤ ਵੰਡਿਆ ਹੈ, ਅਤੇ ਹਰੇਕ ਵਰਤਣ ਵਾਲੇ ਨੇ ਇਸ ਦੇ ਗੁਣਾਂ ਅਤੇ ਲਾਭ ਦੀ ਪ੍ਰਸ਼ੰਸਾ ਕੀਤੀ ਹੈ । ਮੇਰੇ ਪੁੱਛਣ ਤੇ ਬੀਬੀ ਨੇ ਦੱਸਿਆ :

3. ਇਕ ਪਾ ਪੱਕੀ ਸੁੰਢ ਲੈ ਕੇ ਉਸ ਨੂੰ ਲਗਾਤਾਰ ਸੱਤ ਦਿਨ ਇਕ ਪਾ ਗਊ ਕੇ ਦੁੱਧ ਵਿਚ ਰਾਤ ਭਰ ਭਿੱਜਾ ਰਖ ਕੇ, ਰੋਜ਼ਾਨਾ ਪਹਿਲਾ ਦੁੱਧ ਕਢ ਕੇ ਹੋਰ ਨਵੇਂ ਦੁੱਧ ਨਾਲ ਭਿਉਂਣਾ । ਸੱਤ ਦਿਨਾਂ ਪਿਛੋਂ ਕੱਢ ਛਾਵੇਂ ਸੁਕਾ ਕੇ, ਫੇਰ ਇਕ ਪਾ (ਕੱਚੀ ਹੀ) ਫਟਕੜੀ ਉਸ ਸੁੰਢ ਵਿਚ ਏਨੀ ਬਰੀਕ ਖਰਲ ਕਰਨੀ ਕਿ ਅੱਖਾਂ ਵਿਚ ਪਾਇਆ ਰੜਕੇ ਨਾ । ਇਸ ਦੀਆਂ ਸਵੇਰੇ ਨਿਰਨੇ ਕਾਲਜੇ ਅਤੇ ਫੇਰ ਸੋਣ ਲਗਿਆਂ ਸਲਾਈਆਂ ਪਾਈਆਂ ਜਾਣ । ਅੱਖਾਂ ਦੇ ਕੁੱਲ ਰੋਗ ਦੂਰ ਹੋ ਕੇ ਨਜ਼ਰ ਤੇਜ਼ ਹੋ ਜਾਵੇ ।

ਬੀਬੀ ਮਹਿੰਦਰ ਨੇ ਦੱਸਿਆ ਕਿ ਇਹ ਸੁਰਮਾ ਆਪ ਬਣਾ ਕੇ, ਪਹਿਲਾਂ ਉਸ ਬਾਈ ਸਾਧੂ ਤੋਂ ਟੈਸਟ ਕਰਵਾਇਆ ਗਿਆ, ਤਾਂ ਹੀ ਅਗੇ ਵਰਤਾਣ ਲਗੇ ।

## ਨਾਦਿਲਕ ਉਤੇ ਬਖ਼ਸ਼ਸ਼

ਚੰਗਮਈ ਜਿਸ ਘਰ ਸਾਡਾ ਉਤਾਰਾ ਸੀ ਇਸ ਘਰ ਦੇ ਮੁਖੀ ਸੂਬਾ ਦੀਵਾਨ ਸਿੰਘ ਜੀ ਸਵਰਗਵਾਸੀ ਦੀ ਪਤਨੀ ਬੀਬੀ ਗੁਰਮੀਤ ਕੌਰ ਸਤਿਗੁਰੂ ਜੀ ਦੇ ਚਰਨਾਂ ਦੇ ਆਸ਼ਿਕ ਸੰਤ ਮਹਿੰਦਰ ਸਿੰਘ ਨਾਦਿਲਕ ਦੀ ਭੈਣ ਹੈ । ਇਸ ਲਈ ਸ੍ਰੀ ਨਾਦਿਲਕ ਵੀ ਨਾਲ ਆਏ ਹੋਏ ਸਨ ਬੈਂਕੋਕ ਤੋਂ । ਨਾਦਿਲਕ ਨੇ ਮੈਨੂੰ ਆਖਿਆ ਕਿ ਉਹ ਤਾਂ ਜੀਵਨ ਪ੍ਰਯੰਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖ਼ਸ਼ਸ਼ ਨਹੀਂ ਭੁਲੇਗਾ । ਅਤੇ ਉਸ ਨੇ ਆਪਣੀ ਵਾਰਤਾ ਇੰਜ ਬਿਆਨ ਕੀਤੀ :

''ਅੱਜ ਤੋਂ 22 ਸਾਲ ਪਹਿਲਾਂ ਦਾ ਜ਼ਿਕਰ ਹੈ । ਮੇਰੇ ਘਰ ਔਲਾਦ ਵਜੋਂ ਕੁੜੀਆਂ ਤੇ ਕੁੜੀਆਂ ਜੰਮਦੀਆਂ ਰਹੀਆਂ । ਇੰਜ ਉੱਤੋੜਿੱਤੀ ਪੰਜ ਦੇਵੀਆ ਆਣ ਪਹੁੰਚੀਆਂ । ਦੂਜੀ ਲੜਕੀ ਦੇ ਜਨਮ ਤੇ ਹੀ ਮੇਰੇ ਘਰ ਲੋਕੀਂ ਅਫ਼ਸੋਸ ਕਰਨ ਆਉਣ ਲਗੇ । ਮੇਰੇ ਘਰ ਵਾਲੀ ਵੀ ਹਰ ਜਣੇਪੇ ਸਮੇਂ ਕੁੜੀਆਂ ਤੋਂ ਘਬਰਾਣ ਲਗੀ । ਪਰ ਲੜਕੀ ਦੇ ਜਨਮ ਤੋਂ ਪਿਛੋਂ ਉਸ ਦੇ ਮੋਹ ਵਿਚ ਪੈ ਕੇ ਉਸ ਦਾ ਧਿਆਨ ਪੂਰੀ ਤਰ੍ਹਾਂ ਰਖਦੀ । ਮੈਂ ਵੀ ਨਾਮਧਾਰੀਆਂ ਵਾਂਗ ਲੜਕੀਆਂ ਦਾ ਆਦਰ ਕਰਦਾ ਸਾਂ ਪਰ ਵਿਚੋ ਵਿਚ ਝੁਰੇਵਾਂ ਖਾਈ ਜਾਂਦਾ । ਹਰ ਵਾਰ ਮੁੰਡੇ ਦੀ ਉਡੀਕ ਕੀਤੀ ਜਾਂਦੀ ਅਤੇ ਹਰ ਵਾਰ ਹੀ ਕੁੜੀ ਦਾ ਮੂੰਹ ਵੇਖਣ ਨੂੰ ਮਿਲਦਾ ।

''ਜਦੋਂ ਮੇਰੀ ਪਤਨੀ ਛੇਵੀਂ ਸੰਤਾਨ ਦੀ ਪੈਦਾਇਸ਼ ਦੇ ਲਾਗੇ ਸੀ, ਇਕ ਦਿਨ ਅੰਮ੍ਰਿਤ ਵੇਲੇ ਸੁੱਤੇ ਪਿਆਂ, ਸਤਿਗੁਰੂ ਪ੍ਰਤਾਪ ਸਿੰਘ ਜੀ ਮੇਰੇ ਪਾਸ ਆ ਗਏ । ਮੈਂ

ਉਠ ਕੇ ਨਮਸਕਾਰ ਕੀਤੀ ਤਾਂ ਬਚਨ ਕੀਤੋ ਨੇ : ਮਹਿੰਦਰ ਸਿੰਘਾ ਕੀ ਚਾਹੀਦਾ ਹੈ ? ਮੈਂ ਕੁਛ ਨਾ ਬੋਲਿਆ ਕੇਵਲ ਗੁਰੂ ਮੁਖ ਨੂੰ ਤਕਦਾ ਹੀ ਰਿਹਾ। ਸਤਿਗੁਰਾਂ ਪੰਜ ਵਾਰ ਮੈਨੂੰ ਪੁਛਿਆ। ਅਖ਼ੀਰ ਮੈਂ ਬੁਲ੍ਹ ਖੋਲ੍ਹੇ : ਜੇ ਤੁੱਠੇ ਹੀ ਹੋ ਤਾਂ ਇਸ ਵਾਰ ਲੜਕਾ ਚਾਹੀਦਾ ਹੈ। ਸਤਿਗੁਰੂ ਜੀ ਖੁਲ੍ਹ ਕੇ ਹੱਸੇ ਅਤੇ ਕਹਿਓ ਨੇ : ਤੂੰ ਇਕ ਲੜਕਾ ਮੰਗਦਾ ਹੈਂ, ਤੇਰੇ ਘਰ ਛੇ ਲੜਕੇ ਹੋਣਗੇ ਅਤੇ ਹੋਣਗੇ ਵੀ ਵੀਰਵਾਰ ਦੇ ਦਿਨ ਹੀ।

"ਖ਼ੁਸ਼ੀ ਵਿਚ ਮੇਰੀ ਜਾਗ ਖੁਲ੍ਹ ਗਈ। ਨਾਲ ਪਈ ਪਤਨੀ ਨੂੰ ਜਗਾ ਕੇ ਆਖਿਆ : ਹਰਬੰਸ ਕੌਰੇ, ਬਸ ਤੂੰ ਹੁਣ ਲੜਕੇ ਦੀ ਮਾਂ ਹੀ ਬਣਨਾ ਹੈ, ਲੜਕੀਆਂ ਦੀ ਕਦੇ ਵੀ ਨਹੀਂ। ਅਤੇ ਮੈਂ ਉਸ ਨੂੰ ਉਸ ਸੁਪਨੇ ਦੀ ਸਾਰੀ ਵਾਰਤਾ ਕਹਿ ਸੁਣਾਈ ਜਿਸ ਨੇ ਮੇਰੇ ਰੋਮ ਰੋਮ ਵਿਚ ਖ਼ੁਸ਼ੀਆਂ ਜਗਾ ਦਿਤੀਆਂ ਸਨ। ਮੇਰੀ ਪਤਨੀ ਨੇ ਵੀ ਸਤਿਗੁਰਾਂ ਦੇ ਬਚਨਾਂ ਤੋਂ ਧੀਰਜ ਧਰ ਲਈ, ਹੌਲੀ ਹੌਲੀ ਉਸ ਦਾ ਵਿਸ਼ਵਾਸ ਦ੍ਰਿੜ੍ਹ ਹੋ ਗਿਆ।

"ਜਦੋਂ ਛੇਵਾਂ ਬੱਚਾ ਜਨਮਿਆਂ ਤਾਂ ਇਹ ਪਹਿਲਾ ਲੜਕਾ ਸੀ ਅਤੇ ਦਿਨ ਵੀ ਵੀਰਵਾਰ ਦਾ। ਅਸਾਂ ਸਮਝ ਲਿਆ ਸਾਡੇ ਤੇ ਕਿਰਪਾ ਹੋ ਗਈ ਹੈ ਅਤੇ ਇਹ ਸਤਿਗੁਰਾਂ ਦਾ ਭੇਜਿਆ ਲੜਕਾ ਹੀ ਮਿਲਿਆ ਹੈ। ਅਤੇ ਇੰਜੇ ਹੀ ਛੇ ਲੜਕੇ ਮੇਰੇ ਘਰ ਹੋਏ ਅਤੇ ਹੋਏ ਵੀ ਵੀਰਵਾਰ ਦੇ ਦਿਨ ਹੀ। ਮੇਰੇ ਅੰਦਰ ਬਾਰ ਬਾਰ ਆਵੇ : ਤੇਰਾ ਕੀਤਾ ਜਾਤੋ ਨਾਹੀ ਮੈਨੂੰ ਜੋਗੁ ਕੀਤੋਈ।"

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਦਾ ਬਖਾਨ ਸੰਤ ਮਹਿੰਦਰ ਸਿੰਘ ਨੇ ਇਹਨਾਂ ਸ਼ਬਦਾਂ ਦੁਆਰਾ ਕੀਤਾ :

"ਇਕ ਵਾਰ ਮੈਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਨੇੜਤਾ ਦਾ ਮੌਕਾ ਮਿਲਿਆ। ਮੈਂ ਆਪ ਜੀ ਦੇ ਚਰਨਾਂ ਵਿਚ ਅਧੀਨ ਹੋ ਬੇਨਤੀ ਕੀਤੀ : ਸੱਚੇ ਪਾਤਸ਼ਾਹ ਲੜਕੀਆਂ ਮੁਟਿਆਰ ਹੋ ਰਹੀਆਂ ਹਨ। ਮੈਂ ਗ਼ਰੀਬ ਜੇਹਾ ਬੰਦਾ ਹਾਂ। ਸਾਰਾ ਦਿਨ ਤੁਰਿਆ ਫਿਰਦਾ ਘੜੀਆਂ ਵੇਚ ਕੇ ਗੁਜ਼ਾਰਾ ਕਰਦਾ ਹਾਂ। ਆਪ ਜੀ ਦੀ ਕਿਰਪਾ ਨਾਲ ਘੜੀਆਂ ਵੇਚਣ ਅਤੇ ਇਹਨਾਂ ਦੀ ਦਰੁਸਤੀ ਦਾ ਹੁਨਰ ਮੈਨੂੰ ਆ ਗਿਆ ਹੈ। ਇਸ ਤੋਂ ਹੀ ਜੋ ਲਭਦਾ ਹੈ ਗੁਜ਼ਰ ਬਸਰ ਹੁੰਦਾ ਹੈ। ਥਾਈਲੈਂਡ ਵਿਚ ਕੁੜੀਆਂ ਵਿਆਹੁਣੀਆਂ ਦੇਸ ਨਾਲੋਂ ਵੀ ਮੁਸ਼ਕਲ ਕੰਮ ਹੈ।

"ਸਤਿਗੁਰਾਂ ਮੇਰੀ ਅਰਜ਼ੋਈ ਸੁਣ ਬਚਨ ਕੀਤਾ : ਨਾਇਲਕ, ਜਿਦ੍ਹਾ ਫ਼ਿਕਰ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਰਖਦੇ ਹੋਣ ਉਸ ਨੂੰ ਚਿੰਤਾ ਦੀ ਕੀ ਲੋੜ ?"

ਅਤੇ ਨਾਇਲਕ ਨੇ ਦੱਸਿਆ ਕਿ ਉਸ ਨੇ ਆਪਣੀਆਂ ਚਹੁੰਆਂ ਧੀਆਂ ਦੇ ਵਿਆਹ ਦੋ ਤਿੰਨ ਸਾਲ ਦੇ ਅੰਦਰ ਅੰਦਰ ਹੀ ਕਰ ਦਿਤੇ। 30-30 ਤੋਲੇ ਸੋਨਾ ਦੇ ਕੇ ਸਭ ਨੂੰ ਵਿਦਾ ਕੀਤਾ। "ਮੇਰੇ ਵਰਗੇ ਗ਼ਰੀਬ ਆਦਮੀ ਨੂੰ ਪਤਾ ਈ ਨਹੀਂ ਲਗਾ, ਕਦੋਂ ਅਤੇ ਕਿਵੇਂ ਇਹ ਵਿਆਹ ਨਜਿਠੇ ਗਏ। ਇਹ ਸਭ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸੀ।" ਨਾਇਲਕ ਨੇ ਗੱਲ ਮੁਕਾਈ।

## ਬੈਂਕੋਕ ਨੂੰ ਮੋੜਾ

ਪ੍ਰਸ਼ਾਦ ਪਾਣੀ ਛਕਦਿਆਂ, ਆਰਾਮ ਕਰਦਿਆਂ ਅਤੇ ਕੁਝ ਬੈਂਕੋਕੀਆਂ ਨੂੰ ਏਥੋਂ ਦੀ ਪਹਾੜੀ ਤੇ ਜਾ ਮਿੱਠੀਆਂ ਸਬਜ਼ੀਆਂ ਖ਼ਰੀਦਦਿਆਂ 2.30 ਵਜ ਗਏ। ਸਾਨੂੰ ਲੈਣ ਲਈ ਸਾਡੀ ਬੱਸ ਆ ਗਈ। ਜਦੋਂ ਸਾਡੀਆਂ ਸਵਾਰੀਆਂ ਆ ਗਈਆਂ ਤਾਂ ਮਾਈ ਰਾਮ ਨੂੰ ਅੱਗੇ ਲਾ ਕੇ ਸ੍ਰੀ ਸਤਿਗੁਰੂ ਜੀ ਭੀ ਆਣ ਪਹੁੰਚੇ। ਬਸ ਤੇ ਸਵਾਰ ਹੋ ਕਹਿਓ ਨੇ : ਭਾਈ ਆਪਣੀ ਸਵਾਰੀ ਪਿਛੇ ਹੀ ਛਡ ਚੱਲੇ ਸਾਓ। ਮਾਈ ਰਾਮ ਖੁਸ਼ੀ ਨਾਲ ਪੁਲਕਿਤ ਹੋ ਉਠੀ। ਇਹ ਹੁਣ ਵੀ ਕੋਈ ਸੌਧ ਦਾ ਅਰਥਾਤ ਸੁੱਚਾ ਸਾਮਾਨ ਲਈ ਆ ਰਹੀ ਸੀ। ਮਾਈ ਦੇ ਸਵਾਰ ਕੇ ਬੈਠ ਜਾਣ ਉਪ੍ਰੰਤ ਸੱਚੇ ਪਾਤਸ਼ਾਹ ਆਪਣੀ ਪੁੱਤਰੀ ਬੀਬਾ ਜੀ ਪਾਸ ਜਾ ਬੈਠੇ ਅਤੇ ਦੋ ਚਾਰ ਮਿੰਟ 'ਕੰਨਾ ਮੰਨਾ ਕੁਰਰ' ਗੱਲਾਂ ਕੀਤੀਆਂ।

ਸ੍ਰੀ ਸਤਿਗੁਰੂ ਜੀ ਦੇ ਚਰਨ ਬੱਸੋਂ ਛੁੱਜੇ ਲਥਦਿਆਂ ਹੀ ਥਾਈ ਡਰਾਈਵਰ ਨੇ ਇੰਜਨ ਦੀ ਚਾਬੀ ਘੁਮਾ ਦਿਤੀ ਅਤੇ ਗੱਡੀ ਬੈਂਕੋਕ ਲਈ ਰਿੜ੍ਹ ਪਈ। ਟਾਈਮ 2.45 ਸੀ ਢਲੀ ਦੁਪਹਿਰ ਦਾ। ਪੰਡਿਤ ਜੀ ਨੇ ਚਲਣ ਦੀ ਅਰਦਾਸ ਕਰ ਦਿਤੀ। ਸਾਡੇ ਵਿਚੋਂ ਸ੍ਰੀ ਸਤਿਗੁਰੂ ਜੀ ਤੋਂ ਇਲਾਵਾ ਹੋਰ ਵੀ ਚਾਰ ਸਰੀਰ ਸਨ ਜਿਨ੍ਹਾਂ ਸ਼ਾਮੀ 6 ਵਜੇ ਲੰਪਾਂਙ ਤੋਂ ਬੈਂਕੋਕ ਵਾਸਤੇ ਹਵਾਈ ਜਹਾਜ਼ ਲੈਣਾ ਸੀ : ਪ੍ਰਧਾਨ ਜਸਪਾਲ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸੇਠ ਅਵਤਾਰ ਸਿੰਘ ਚਾਵਲਾ ਤੇ ਇਸ ਦਾ ਭਤੀਜਾ ਬਖ਼ਸ਼ੀਸ਼ ਸਿੰਘ ਚਾਵਲਾ।

ਬੈਂਕੋਕ ਵਲ ਜਾਂਦਿਆਂ ਸੜਕ ਉਤੇ ਜੋ ਕੁਝ ਨਜ਼ਰ ਪਿਆ, ਉਹ ਸਨ ਪਹਿਲਾਂ ਦੋਹੀਂ ਪਾਸੀਂ ਫੈਕਟਰੀਆਂ, ਫੇਰ ਬਾਗ਼ ਅਤੇ ਅੰਤ ਝੋਨਾ ਕਟੇ ਖੇਤ। ਪਸ਼ੂਆਂ ਵਿਚੋਂ ਕੇਵਲ ਚਿਠੜ ਸੂਰੀਆਂ ਚਰਦੀਆਂ ਮੱਝਾ ਦੇ ਦੀਦਾਰੇ ਹੋਏ। ਬਸ ਅੰਦਰ ਇਕ ਘੰਟਾ ਨਾਮ ਸਿਮਰਨ ਅਤੇ ਫਿਰ ਸ੍ਰੀ ਅੰਮ੍ਰਿਤਪਾਲ ਸਿੰਘ ਕੱਲ੍ਹਾ ਨੇ ਆਜ਼ਾਦ ਜੀ ਨਾਲ ਮਿਲ ਕੇ ਮਾਲ ਕੌਂਸ ਵਿਚ ਕੀਰਤਨ ਕੀਤਾ :

ਰਾਖ ਸਦਾ ਪ੍ਰਭ ਅਪਨੇ ਸਾਥ।

ਰਾਤੀਂ ਜਦੋਂ ਸਾਡੀ ਗੱਡੀ ਨਖੋਨ ਸਵੱਨ ਬਸ ਅੱਡੇ ਤੇ ਰੁਕੀ ਤਾਂ ਸ: ਭਗਵੰਤ ਸਿੰਘ ਆਪਣੇ ਪਰਵਾਰ ਨਾਲ ਸਾਧ ਸੰਗਤ ਵਾਸਤੇ ਲੰਗਰ ਲਿਆ ਕੇ ਉਡੀਕਦੇ ਪਏ ਸਨ। ਸਵਾਰੀਆਂ ਨੇ ਲੋੜ ਅਨੁਸਾਰ ਲੰਗਰ ਛਕਿਆ। ਸੋਧੀਆਂ ਖੁੱਲ੍ਹਿਆਂ ਸਭ ਨੇ ਰੱਜਵਾਂ ਦੁੱਧ ਪੀਤਾ।

ਏਥੋਂ ਚੱਲ ਕੇ ਅਸੀਂ ਰਾਤੀਂ 12 ਵਜੇ ਹੀ ਬੈਂਕੋਕ ਪਹੁੰਚੇ।

### 17 ਦਸੰਬਰ 1978, ਐਤਵਾਰ
### ਬੈਂਕੋਕ, ਥਾਈਲੈਂਡ

## ਸਵੇਰ ਵੇਲਾ

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ। ਆਸਾ ਦੀ ਵਾਰ ਦਾ ਕੀਰਤਨ

ਸੰਤ ਕਿਰਪਾਲ ਸਿੰਘ-ਸੰਤ ਜਗਜੀਤ ਸਿੰਘ ਆਜ਼ਾਦ ਨੇ ਸਦਾ ਵਾਂਗ ਆਪਣੇ ਜਥੇ ਸਮੇਤ ਕੀਤਾ। ਅੱਜ ਵਿਸ਼ੇਸ਼ ਦਿਨ ਸੀ। ਐਤਵਾਰ ਹੋਣ ਕਾਰਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਕੁਛ ਅਨੰਦ ਕਾਰਜ ਹੋਣੇ ਸਨ। ਸਾਧ ਸੰਗਤ ਬਹੁਤ ਵਡੀ ਗਿਣਤੀ ਵਿਚ ਨਾਮਧਾਰੀ ਧਰਮਸਾਲਾ ਦੇ ਹਾਲ ਅਤੇ ਕੰਪਾਊਂਡ ਵਿਚ ਹਾਜ਼ਰ ਸੀ।

ਸੱਚੇ ਪਾਤਸ਼ਾਹ ਆਪਣੀ ਫੁਲਾਂ ਸਜੀ ਪਾਲਕੀ ਵਿਰ ਵਿਰਾਜਮਾਨ ਸਨ। ਸਾਹਮਣੇ ਕੀਰਤਨੀਏਂ, ਅਤੇ ਇਹਨਾਂ ਦੇ ਬਰਾਬਰ, ਖੱਬੇ ਪਾਸੇ ਕੇਲਿਆਂ ਦੇ ਥੰਮਿਆਂ ਅਤੇ ਫੁੱਲਾਂ ਨਾਲ ਲੱਦੀ ਵੇਦੀ ਸੀ। ਅੰਦਰ ਹੀ, ਕੜਾਹੀ ਰਖ ਕੇ ਸਮੱਗਰੀ ਆਦਿ ਪਾ, ਨਾਮਧਾਰੀ ਮਰਿਆਦਾ ਅਨੁਸਾਰ ਹਵਨ ਕਰ ਲਿਆ ਗਿਆ ਸੀ। 6.30 ਵਜੇ ਆਸਾ ਦੀ ਵਾਰ ਦਾ ਭੋਗ ਪੈ ਗਿਆ। ਹਵਨ ਦੇ ਜੈਕਾਰੇ ਨਾਲ ਯੁਵਕ ਯੁਵਤੀਆਂ ਲਈ ਸਫੈਦ ਬਸਤਰ ਵਿਛ ਗਏ ਸਨ। ਪੰਜ ਮਿੰਟ ਵਿਚ ਹੀ ਚਾਰ ਜੋੜੇ ਲੜਕੇ ਲੜਕੀਆਂ ਆ ਕੇ ਬੈਠ ਗਏ। ਕੈਮਰਿਆਂ ਵਾਲੇ ਵਖ ਵਖ ਕੋਣਾਂ ਤੋਂ ਪੁਜ਼ੀਸ਼ਨਾਂ ਲੈ ਇਕ ਇਕ ਪਲ ਦੀ ਸਥਿਤੀ ਸੰਭਾਲ ਰਹੇ ਸਨ। ਪਹਿਲਾਂ ਸਤਿਗੁਰੂ ਜੀ ਵਲ ਕੈਮਰੇ ਸੇਧਿਤ ਸਨ ਫੇਰ, ਵਿਵਾਹਯੋਗ ਜੋੜਿਆਂ ਅਤੇ ਸੰਗਤ ਵਲ।

### ਅਨੰਦ ਕਾਰਜ

ਜਲਦੀ ਹੀ ਕੜਾਹ ਪ੍ਰਸ਼ਾਦ ਤੇ ਸ੍ਰੀ ਆਦਿ ਗ੍ਰੰਥ, ਸਾਹਿਬ ਜੀ ਦੀ ਬੀੜ ਲੈ ਆਂਦੀ ਗਈ ਅਤੇ ਲਾਵਾਂ ਦਾ ਉਚਾਰਨ ਹੋਣ ਲਗ ਪਿਆ। 7.10 ਹੋ ਗਏ ਸਨ। ਪ੍ਰਧਾਨ ਜਸਪਾਲ ਸਿੰਘ ਦੇ ਆਇਆਂ ਸਤਿਗੁਰੂ ਜੀ ਨੇ ਉਸ ਨੂੰ ਕੁਛ ਕੰਨ ਵਿਚ ਕਿਹਾ। ਥੋੜ੍ਹੇ ਸਮੇਂ ਪਿਛੋਂ ਪ੍ਰਧਾਨ ਜੀ ਨੇ ਮੇਰੇ ਨਾਲ ਗੱਲਬਾਤ ਕਰਦਿਆਂ ਦੱਸਿਆ : ਸਤਿਗੁਰੂ ਜੀ ਨੇ ਥਾਈਲੈਂਡ ਵਿਚ ਹੋਏ ਪਹਿਲੇ ਗ਼ਲਤ ਰਿਸ਼ਤਿਆਂ (ਮਾਸੀ ਦੀ ਧੀ, ਮਾਮੇ ਦੀ ਧੀ ਭੈਣ ਨਾਲ ਭਰਾਵਾਂ ਦੀਆਂ ਸ਼ਾਦੀਆਂ) ਦੀ ਬੜੀ ਜਦੋਜਹਿਦ ਨਾਲ ਪਰਵਾਨਗੀ ਦੇ ਦਿਤੀ ਸੀ। ਅਗੋਂ ਲਈ ਕੁਛ ਸਰੀਰਾਂ ਦੀ ਜ਼ਿਮੇਵਾਰੀ ਲਗਾ ਦਿਤੀ ਗਈ ਹੈ ਗ਼ਲਤ ਰਿਸ਼ਤਿਆਂ ਨੂੰ ਵਜੂਦ ਵਿਚ ਆਉਣ ਤੋਂ ਪਹਿਲਾਂ ਹੀ ਖ਼ਤਮ ਕਰ ਦਿਓ, ਅਰਥਾਤ ਹੋਣ ਹੀ ਨਾ ਦਿਓ। ਪਰ ਅਵੱਗਿਆਕਾਰੀ ਫੇਰ ਵੀ ਕੋਈ ਨ ਕੋਈ ਰਾਹ ਕਢ ਹੀ ਲੈਂਦੇ ਹਨ। ਅਤੇ ਉਸ ਮੈਨੂੰ ਇਕ ਗ਼ਲਤ ਰਿਸ਼ਤੇ ਦੀ ਕਹਾਣੀ ਸੁਣਾਈ।

7.40 ਤਕ ਵਿਆਹਾਂ ਬਾਰੇ ਸਾਰੀ ਕਾਰਵਾਈ ਸਮਾਪਤ ਹੋ ਗਈ। ਹੇਠ ਲਿਖੇ ਚਾਰ ਜੋੜੇ ਗੁਰੂ ਕੀ ਹਜ਼ੂਰੀ ਵਿਚ ਵਿਆਹੇ ਗਏ :

1. ਸ: ਮੋਹਣ ਸਿੰਘ ਸਪੁਤ੍ਰ ਸ: ਮਹਿੰਦਰ ਸਿੰਘ ਗੋਰੋਵਾੜਾ
   ਬੀਬੀ ਹਰਮੀਤ ਕੌਰ ਸਪੁਤ੍ਰੀ ਸੇਠ ਇੰਦਰ ਸਿੰਘ ਸਚਦੇਵ
2. ਸਪੁਤ੍ਰ ਸ: ਰਣਜੀਤ ਸਿੰਘ ਸੇਠੀ
   ਸਪੁਤ੍ਰੀ ਸ: ਗੁਰਬਚਨ ਸਿੰਘ
3. ਸ: ਅਵਤਾਰ ਸਿੰਘ ਗੋਰੋਵਾੜਾ ਦੀ ਪੁਤਰੀ — ਬੱਚਿਆਂ ਦੇ ਨਾਵਾਂ ਦਾ
4. ਸ: ਹਰਬੰਸ ਸਿੰਘ ਦੀ ਸਪੁਤ੍ਰੀ — ਪਤਾ ਨਹੀਂ ਲਗ ਸਕਿਆ

## ਪ੍ਰਥਮ ਦਸਤਾਰਾਂ

ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਹੇਠ ਲਿਖੇ ਬੱਚਿਆਂ ਨੂੰ ਪੰਡਿਤ ਗੋਪਾਲ ਸਿੰਘ ਜੀ ਨੇ ਪ੍ਰਥਮ ਦਸਤਾਰਾਂ ਸਜਾਈਆਂ :

1. ਸੇਠ ਸੁਦਰਸ਼ਨ ਸਿੰਘ ਚਾਵਲਾ ਦੇ ਪੋਤਰੇ ਸੇਠ ਪ੍ਰਿਥੀਪਾਲ ਸਿੰਘ ਦੇ ਸਪੁਤਰ ਨੂੰ
2. ਸੇਠ ਮਹਿੰਦਰ ਸਿੰਘ ਗੰਰੋਵਾੜਾ ਦੇ ਪੋਤਰੇ ਸ: ਬਲਬੀਰ ਸਿੰਘ ਦੇ ਲੜਕੇ ਨੂੰ

## ਆਨੰਦ ਦੀ ਸੰਪੂਰਨਤਾ

ਸ੍ਰੀ ਸਤਿਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕਰਦਿਆਂ ਫ਼ਰਮਾਇਆ : ਕਿੰਨਾ ਹੀ ਸਮਾਂ ਪਹਿਲਾਂ ਗੁਰੂ ਅਮਰਦਾਸ ਜੀ ਨੇ 'ਅਨੰਦ' (ਸੰ: 1611) (ਬਾਣੀ) ਦੀ ਰਚਨਾ ਕੀਤੀ। ਇਸ ਤੋਂ ਕਿੰਨੇ ਹੀ ਚਿਰ ਪਿਛੋਂ ਗੁਰੂ ਰਾਮਦਾਸ ਜੀ ਨੇ 'ਲਾਵਾਂ' (ਬਾਣੀ) ਲਿਖੀਆਂ (ਸੰ: 1631) ਅਤੇ ਫੇਰ ਬਾਰ੍ਹਵੇਂ ਨਾਨਕ ਸਤਿਗੁਰੂ ਰਾਮ ਸਿੰਘ ਜੀ ਨੇ ਉਪ੍ਰੋਕਤ ਦੋਹਾਂ ਬਾਣੀਆਂ ਨੂੰ ਇਕ ਸੰਸਾਰ ਕਿਰਿਆ, ਇਕ ਮਹੱਤਵਪੂਰਣ ਕਿਰਿਆ 'ਵਿਆਹ' ਨਾਲ ਜੋੜ ਕੇ ਆਨੰਦ ਕਾਰਜਾਂ ਦੀ ਵਿਧੀ ਨਿਸਚਿਤ ਕੀਤੀ। ਇਤਿਹਾਸ ਨੂੰ ਤੋੜਨ ਮਰੋੜਨ ਦੀ ਕੋਸ਼ਸ਼ ਕੀਤੀ ਜਾ ਰਹੀ ਹੈ, ਪਰ ਸੱਚ ਤਾਂ ਸੱਚ ਹੀ ਰਹਿੰਦਾ ਹੈ। ਇਹ ਹਕੀਕਤ ਹੈ ਕਿ ਬ੍ਰਾਹਮਣੀ ਰਸਮਾਂ ਨਾਲ ਹੁੰਦੇ ਵਿਆਹਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਆਨੰਦ ਕਾਰਜ ਦੀ ਵਿਧੀ ਪ੍ਰਧਾਨ ਕੀਤੀ ਹੈ।

...ਕਾਂਗਿਆਰੀ ਦੇ ਬੂਟੇ ਦੀ ਸ਼ਕਲ ਹੂ-ਬ-ਹੂ ਕਣਕ ਵਰਗੀ ਹੀ ਹੁੰਦੀ ਹੈ ਪਰ ਜਦੋਂ ਫਲ ਲਗਣ ਦਾ ਮੌਕਾ ਆਉਂਦਾ ਹੈ, ਓਦੋਂ ਕਾਂਗਿਆਰੀ ਦੀ ਸ਼ਾਨ ਨਿਰਾਲੀ ਹੀ ਹੁੰਦੀ ਹੈ (ਅਰਥਾਤ ਉਹ ਕੇਵਲ ਕਾਲਖ ਹੀ ਜਣਦੀ ਹੈ।)

ਅਜਿਹੇ ਸਮਾਗਮਾਂ ਉਤੇ ਇਕੱਠੇ ਹੋਣ ਦਾ ਇਹੋ ਭਾਵ ਹੋਣਾ ਚਾਹੀਦਾ ਹੈ ਕਿ ਅਸੀਂ ਪਰਸਪਰ ਵਿਚਾਰਾਂ ਕਰਕੇ ਸਿਖੀਏ ਕਿ ਸਤਿਗੁਰਾਂ ਨੇ ਸੰਸਾਰ ਵਿਚ ਰਹਿੰਦਿਆਂ ਸੁਖ ਵੀ ਸਾਨੂੰ ਅਪਾਰ ਬਖ਼ਸ਼ੇ ਹਨ ਅਤੇ ਇਹਨਾਂ ਤੋਂ ਨਿਰਲੇਪ ਰਹਿਣ ਦੀ ਕਲਾ ਦੀ ਜਾਚ ਵੀ ਸਿਖਾਈ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਨੂੰ ਇਸ ਲੋਕ ਦੇ ਸੁਖ ਤਾਂ ਬਖ਼ਸ਼ੇ ਹੀ ਹਨ ਉਹ 'ਉਸ ਲੋਕ' ਵਿਚ ਵੀ ਸਾਡੇ ਤੇ ਕਿਰਪਾ ਕਰਨਗੇ।

ਕੋਈ 10 ਮਿੰਟ ਤਕ ਨਾਮਧਾਰੀ ਜਗਤ ਵਿਚੋਂ ਹੜ ਵਾਂਗ ਮਿਸਾਲਾਂ ਦੇ ਦੇ ਸਤਿਗੁਰਾਂ ਦੇ ਬਚਨਾਂ ਤੇ ਅਡਿਗ ਰੂਪ ਵਿਚ ਚਲਣ ਦੀ ਪ੍ਰੇਰਨਾ ਦਿਤੀ। ਅੰਤ ਉਤੇ ਸਮਝਾਇਆ : ਹੁਣ ਜੋ ਆਨੰਦ ਹੋਏ ਹਨ, ਇਹਨਾਂ ਦੀ ਥਾਂ ਤੇ ਘਰੀਂ ਜਾ ਕੇ ਨਾ ਕਰਨਾ। ਤੁਸੀਂ ਸੋਚ ਕੇ ਗ਼ਲਤੀ ਕਰਦੇ ਹੋ ਫੇਰ 'ਕਿਰਪਾ' ਮੰਗਦੇ ਹੋ। ਇੰਜ ਨਾ ਕਰਿਆ ਕਰੋ। ਇਹ ਕਿਰਪਾ ਤੁਸੀਂ ਵੀ ਕਰੋ। ਪਹਿਰਾਵਾ ਨਾਮਧਾਰੀਆਂ ਵਾਲਾ ਹੀ ਰਖਿਆ ਕਰੋ, ਜਿਵੇਂ ਤੁਸੀਂ ਹੁਣ ਪਹਿਨੀਂ ਬੈਠੇ ਹੋ। ਤੁਹਾਡੇ ਬਜ਼ੁਰਗਾਂ ਨੇ ਇਹੋ

ਕੱਪੜੇ ਪਾ ਕੇ ਏਥੇ ਆ ਕੇ ਕੰਮ ਕੀਤਾ ਹੈ ਅਤੇ ਤੁਹਾਨੂੰ ਏਨਾ ਸਮਰਥਾਵਾਨ ਕਰ ਦਿਤਾ ਹੈ।

**ਸ਼ਾਦੀ ਮੁਬਾਰਕ !**

7.50 ਹੋ ਗਏ। ਵਿਆਹੇ ਹੋਏ ਜੋੜੇ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋ ਨਮਸਕਾਰ ਕਰਨ ਲਗੇ। ਸੱਚੇ ਪਾਤਸ਼ਾਹ ਜੀ ਨੇ ਹਰੇਕ ਜੋੜੇ ਨਾਲ ਆਸ਼ੀਰ-ਵਾਦਾਤਾਮਿਕ ਗੱਲਬਾਤ ਕੀਤੀ। ਫਿਰ ਨਾਮਧਾਰੀ ਸੰਗਤ ਦੇ ਪ੍ਰਧਾਨ ਜਸਪਾਲ ਸਿੰਘ ਨੇ ਵਿਵਾਹਿਤ ਬੱਚਿਆਂ ਦੇ ਮਾਂ ਬਾਪ ਨੂੰ ਵਧਾਈਆਂ ਐਲਾਨ ਕੀਤੀਆਂ।

ਇਸ ਦੀਵਾਨ ਵਿਚ ਸ: ਹਰਦਿਆਲ ਸਿੰਘ, ਸ: ਹਰਮਹਿੰਦਰ ਸਿੰਘ, ਸ: ਅਮਰਜੀਤ ਸਿੰਘ ਸਰਸਾ, ਸ: ਐਮ. ਐਸ. ਬਰਾੜ ਦਾ ਸਪੁਤ੍ਰ ਸ: ਬਰਿੰਦਰ ਸਿੰਘ ਬਰਾੜ ਅੰਮ੍ਰਿਤਸਰੋਂ ਪਹੁੰਚੇ ਹੋਏ ਸਨ।

ਨਾਮਧਾਰੀ ਸੰਗਤ ਦੇ ਸਵੇਰ ਦੇ ਭੋਜਨ ਦਾ ਪ੍ਰਬੰਧ ਅੱਜ ਸੇਠ ਇੰਦਰ ਸਿੰਘ ਇੰਡੋਥਾਈ ਵਲੋਂ ਕੀਤਾ ਗਿਆ ਹੋਇਆ ਸੀ, ਸੰਗਤਾਂ ਨੇ ਧਰਮਸਾਲਾ ਵਿਚ ਹੀ ਤ੍ਰਿਪਤੀਆਂ ਕੀਤੀਆਂ। ਸ੍ਰੀ ਸਤਿਗੁਰੂ ਜੀ ਲਈ ਏਸੇ ਪਰਵਾਰ ਵਲੋਂ ਫਲਾਹਾਰ ਦਾ ਇੰਤਜ਼ਾਮ ਸੀ।

ਸੇਠ ਹਰਭਜਨ ਸਿੰਘ ਕੋਮਲ ਨਾਲ ਬੈਠ ਕੇ ਮੈਂ ਪ੍ਰਸ਼ਾਦ ਛਕਣ ਹੀ ਲਗਾ ਸਾਂ ਕਿ ਸੁਨੇਹਾ ਮਿਲਿਆ : ਤੁਹਾਨੂੰ ਲਭ ਰਹੇ ਹਾਂ, ਸੱਚੇ ਪਾਤਸ਼ਾਹ ਜੀ ਯਾਦ ਕਰਦੇ ਹਨ, ਡੇਰੇ ਆਓ।

**ਡਾ: ਸੁਚਾਟ**

ਪ੍ਰਧਾਨ ਜੀ ਦੀ ਗੱਡੀ ਤੇ ਉਹਨਾਂ ਦੇ ਨਾਲ ਤੁਰਤ 1515 ਸੁਖੁਮਵਿਟ ਸ੍ਰੀ ਸਤਿਗੁਰੂ ਜੀ ਦੇ ਡੇਰੇ ਪਹੁੰਚਿਆ। ਪਤਾ ਲਗਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਨੂੰ ਹਿਜ਼ ਐਕਸੀਲੈਂਸੀ ਡਾ: ਸੁਚਾਟ ਆਏ ਹੋਏ ਹਨ। ਸੇਠ ਤਰਲੋਕ ਸਿੰਘ ਚਾਵਲਾ ਦਾ ਚੀਨ ਤੋਂ ਲਿਆਂਦਾ ਬਹੁਤ ਵਧੀਆ ਕਾਲੀ ਲਕੜੀ ਉਤੇ ਸਿੱਪ ਦੀ ਕਾਰਾਗਰੀ ਵਾਲਾ ਫਰਨੀਚਰ ਅੱਜ ਸੁਭਾਗਾ ਹੋ ਰਿਹਾ ਸੀ। ਸ੍ਰੀ ਸਤਿਗੁਰੂ ਜੀ ਕਾਲੀ ਲਕੜੀ ਤੇ ਮੋਤੀਆਂ ਜੜੇ ਪਲੰਘ ਉਤੇ ਆਪਣੇ ਆਸਣ ਤੇ ਸੁਭਾਇਮਾਨ ਸਨ। ਇਕ ਕੁਰਸੀ ਤੇ ਮਹਾ ਮਹਿਮ ਜਚ ਰਹੇ ਸਨ।

ਡਾ: ਸੁਚਾਟ ਥਾਈ ਜ਼ਬਾਨ ਤੋਂ ਬਿਨਾ ਸਾਡੇ ਕੰਮ ਦੀ ਹੋਰ ਜ਼ਬਾਨ ਨਹੀਂ ਬੋਲਣਾ ਜਾਣਦੇ। ਉਹਨਾਂ ਦੀ ਥਾਈ ਬੋਲੀ ਦੀ ਗੱਲਬਾਤ ਨੂੰ ਸ੍ਰੀ ਸਤਿਗੁਰੂ ਜੀ ਤਕ ਸੇਠ ਬਖ਼ਸ਼ੀਸ਼ ਸਿੰਘ ਮੋਟੇ ਮੋਟੇ ਪੰਜਾਬੀ ਅਨੁਵਾਦ ਰਾਹੀਂ ਰੂਪਾਂਤਰਿਤ ਕਰ ਰਹੇ ਸਨ। ਗੱਲਬਾਤ ਦਾ ਵਿਸ਼ਾ ਸੀ ਮਹਾਹਹਿਮ ਡਾ: ਸੁਚਾਟ ਦੀ ਯੂਰਪ ਯਾਤਰਾ ! ਯੂਰਪ ਦੀ ਯਾਤਰਾ ਸਮੇਂ ਉਹ ਸ਼ਾਕਾਹਾਰ ਦਾ ਸੰਦੇਸ਼ ਵਡੇ ਵਡੇ ਨੀਤੀਵਾਨਾਂ ਅਤੇ ਸਰਕਾਰੀ ਉਚ ਪਦਵੀਆਂ ਤੇ ਆਸੀਨ ਵਿਅਕਤੀਆਂ ਨੂੰ ਦਿੰਦੇ ਆਏ ਸਨ। ਸਤਿਗੁਰੂ ਜੀ ਨੂੰ ਭਾਰਤ ਦੇ ਧਰਮ ਸ਼ਰੋਮਣੀ ਸਮਝਦਿਆਂ, ਆਪਣਾ ਹਿਤਕਾਰੀ ਅਤੇ ਕਦਰਵਾਨ ਜਾਣ ਕੇ

ਵਿਚਾਰ ਵਟਾਂਦਰਾ ਕਰ ਲੈਂਦੇ ਹਨ ਡਾ: ਸੁਚਾਟ ।

ਆਪਣੇ ਯੂਰਪ ਦੇ ਸਫਰ ਦੇ ਅਨੁਭਵਾਂ ਦੀ ਗੱਲਬਾਤ ਕਰਦਿਆਂ ਉਹਨਾਂ ਸਤਿਗੁਰਾਂ ਦੇ ਇਕ ਚਰਨ ਸੇਵਕ ਅਤੇ ਪ੍ਰੀਤਵਾਨ ਸ: ਅਮਰਜੀਤ ਸਿੰਘ ਭਮਰਾ ਸਪੁਤਰ ਖੜਕ ਸਿੰਘ ਭਮਰਾ ਵਲੋਂ ਇੰਗਲੈਂਡ ਵਿਚ ਦਿਤੇ ਗਏ ਭਰਪੂਰ ਸਹਿਯੋਗ ਦੀ ਸਲਾਹੁਤਾ ਕੀਤੀ । ਸਤਿਗੁਰੂ ਜੀ ਆਪਣੇ (ਇੰਗਲੈਂਡ ਵਾਲੇ) ਸਿਖ ਦੇ ਸਹਿਯੋਗ ਦੀ ਪ੍ਰਸੰਸਾ ਸੁਣ ਕੇ ਬੜਾ ਪ੍ਰਸੰਨ ਹੋਏ ।

## ਬਰਮਿੰਘਮ ਤੋਂ ਫੋਨ

ਗੱਲਾਂ ਬਾਤਾਂ ਚਲਦੀਆਂ ਹੀ ਪਈਆਂ ਸਨ ਕਿ ਬਰਮਿੰਘਮ ਤੋਂ ਫੋਨ ਆ ਗਿਆ । ਸੰਤ ਏਕਮ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਬਰਮਿੰਘਮ ਬੋਲ ਰਹੇ ਸਨ । ਸਤਿਗੁਰੂ ਜੀ ਦੁਆਰਾ ਇੰਜ ਸ਼ਬਦ ਵਰਤੇ ਗਏ : ਸਤਿ ਸ੍ਰੀ ਅਕਾਲ...ਤੇਰੇ ਘਰੋਂ ਕਿਥੋ ਹੈ ? ...ਬੀਬੀ ਕੀ ਹਾਲ ਹੈ ਤੇਰਾ ?...ਬੱਚੇ ਠੀਕ ਠਾਕ ਹਨ ?...ਤੁਹਾਡੇ ਵਲੋਂ ਠੀਕ ਹੈ ਨਾ ?...ਜੇ ਮੈਨੂੰ ਚੰਗਾ ਲਗਦਾ ਹੋਵੇ ਫਿਰ ਤਾਂ ਠੀਕ ਹੈ ਨ ?...ਉਹ ਠੀਕ ਹਨ, ਤੁਸੀਂ ਦੱਸੋ ।...ਇਕ ਚਿੱਠੀ ਲਿਖੋ ਦੇਸ ਮੇਰੇ ਨਾਮ ਤੇ...(ਜਾਪਦਾ ਸੀ ਜਿਵੇਂ ਸ: ਏਕਮ ਸਿੰਘ ਨਾਲ ਬਚਨ ਹੋ ਰਹੇ ਸਨ)...ਤੇਰੀ ਚਿੱਠੀ ਮੇਰੇ ਨਾਮ ਤੇ ਆਇਆਂ ਹੀ ਮੈਂ ਗੱਲ ਕਰਾਂਗਾ । (ਠਾਕਰ ਜੀ ਵੱਡਿਆਂ ਨੇ ਤੁਰਤ ਫੋਨ ਫੜ ਕੇ, ਪੂਸਾ ਰੋਡ, ਨਵੀਂ ਦਿੱਲੀ ਦਾ ਐਡਰੇਸ ਦਿਤਾ ।)...ਮੱਤੂ ਦਾ ਕੀ ਹਾਲ ਹੈ ?...ਤੁਸਾਂ ਨਵਾਂ ਮਕਾਨ ਕਿਸ ਬਾਜ਼ਾਰ ਵਿਚ ਲਿਆ ਹੈ ?.. 15 ਹੈਂਸ ਵਰਥ ਵੁਡ ?...ਕਿੰਨਾ ਏਰੀਆ ?... ਕਿੰਨੀਆਂ ਛੱਤਾਂ ? ਕਿੰਨੀ ਕੀਮਤ...16025 ਪੌਂਡ ?...ਇਕੋ ਛੱਤ, ਕਿੰਨੇ ਕਮਰੇ ? ...ਤਿੰਨ ਕਮਰੇ ? ਕਿਚਨ ਗਾਰਡਨ ਵੀ ਹੈ ?...ਪੈਸੇ ਦਿਤੇ ਜਾ ਚੁਕੇ ਹਨ ?...ਇਸ ਵੇਲੇ ਇੰਗਲੈਂਡ ਦਾ ਕੀ ਟਾਈਮ ਹੈ ?...2.45 ਪੀ. ਐਮ. ?...ਸਵੇਰੇ ਹਮਨ ਕਰਨਾ ਹੈ ਮਕਾਨ ਵਿਚ ?...ਤਾਰਾ ਸਿੰਘ, ਸੁਰਜੀਤ ਸਿੰਘ ਨੂੰ ਸਤਿ ਸ੍ਰੀ ਅਕਾਲ ।...ਸਾਰੇ ਬਾਲਗ ਸਾਲ ਵਿਚ ਇਕ ਇਕ ਸਾਧਾਰਨ ਪਾਠ ਜ਼ਰੂਰ ਕਰਿਆ ਕਰੋ । ਸਿਨੇਮਾ ਨਾ ਵੇਖਿਆ ਕਰੋ । ਬੱਚੇ ਗੁਰਮੁਖੀ ਅੱਖਰ ਅਤੇ ਪੰਜਾਬੀ ਲਿਖਣ ਬੋਲਣ ਜ਼ਰੂਰ ਸਿਖਣ ।... ਵਾਸਦੇਵ ਦੀ ਸਿਹਤ ਨੂੰ ਕੀ ਗੱਲ ਹੈ ?...ਭਜਨ ਤੇ ਭਗਉਤੀਆਂ ਦੀ ਮਾਲਾ ਫੇਰ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਜ਼ ਕਰਿਆ ਕਰੇ ।...ਅਰਦਾਸ ਕਰੋ ਅਗੇ ਵਾਂਗ...ਮਨ ਦੇ ਘੋੜੇ ਤੇ ਸਵਾਰ ਹੋ ਕੇ ਰਹੋ ।...ਸੁਰਜੀਤ (ਮੱਤੂ) ਨੂੰ ਫੋਨ ਕਰ ਦੇਣਾ ਤੇਨੂੰ ਯਾਦ ਕੀਤਾ ਹੈ । ਰੰਧਾਵੇ ਨੂੰ ਕਹੋ ਮੈਂ ਏਥੇ (ਬੈਂਕੋਕ) ਬੈਠਾ ਹਾਂ, ਹੁਣੇ ਮੇਰੇ ਨਾਲ ਫੋਨ ਤੇ ਗੱਲ ਕਰੇ ।

ਕਿੰਨਾ ਕੁਝ ਹੀ ਹੋ ਗਿਆ ਇਕੋ ਫੋਨ ਤੇ । ਫੋਨਕਾਰ ਦੀ ਕਰਨ-ਦਰਸ਼ਨ ਵਲੋਂ ਤ੍ਰਿਪਤੀ । ਉਹਦੇ ਘਰ ਦੇ ਜੀਆਂ ਦੀ ਸੁਖ ਸਾਂਦ । ਅੰਦਰੂਨੀ ਖਿਚੋਤਾਣ ਵਾਲਿਆਂ ਨੂੰ ਮਿਲਣ-ਮਿਲਾਣ ਦਾ ਬਹਾਨਾ । ਬੱਚਿਆਂ ਅਤੇ ਮਾੜਿਆਂ ਦੀ ਸੁੱਧ । ਧਰਮ ਉਪਦੇਸ਼ । ਅਧਿਆਤਮ ਉਪਚਾਰ । ਇੰਜ ਸਤਿਗੁਰੂ ਜੀ ਦੀ ਸੁਚੇਤਤਾ ਦਾ ਕੋਈ ਅੰਤ ਪਾਰਾਵਾਰ ਨਹੀਂ ।

## ਮੁੜ ਡਾ: ਸੁਚਾਟ ਨਾਲ

ਡਾ: ਸੁਚਾਟ ਨਾਲ ਵਕਤ ਤਾਂ 9.30 ਦਾ ਮੁਕੱਰਰ ਸੀ, ਪਰ ਉਹ ਅੱਧਾ ਘੰਟਾ ਪਹਿਲਾਂ ਹੀ ਆ ਗਏ ਸਨ। ਉਹਨਾਂ ਨੂੰ ਸਤਿਗੁਰੂ ਜੀ ਦੀ ਅਪਣੱਤ, ਉੱਦਮ ਅਤੇ ਸੁਹਿਰਦਤਾ ਤੇ ਮਾਣ ਸੀ। ਉਹਨਾਂ ਨੇ ਇਕ ਥਾਈ ਅਖ਼ਬਾਰ "ਸਵੱਰਗ" ਦੀ ਕਾਪੀ ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੀ। ਇਹ ਅਖ਼ਬਾਰ ਥਾਈ ਵੈਜੀਟੇਰੀਅਨ ਮੂਵਮੈਂਟ ਦੀ ਪ੍ਰਤੀਨਿਧਤਾ ਕਰਦਾ ਹੈ। ਹਰ ਪੰਦਰੀਂ ਦਿਨੀਂ ਸਾਤਵਿਕ ਵ੍ਰਿਤੀ ਵਾਲੇ ਲੋਕ ਇਸ ਨੂੰ ਪ੍ਰਕਾਸ਼ਤ ਕਰਦੇ ਹਨ।

ਇਸ 'ਸਵੱਰਗ' ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਧਰਮ ਧਰਤੀ (ਸਵੱਨਾ ਫੂਮ) ਵਿਚ ਨੀਂਹ ਪੱਥਰ ਰਖਣ ਦੀਆਂ ਫੋਟੋ ਛਪੀਆਂ ਸਨ, ਜਿਸ ਦੀ ਸੱਚੇ ਪਾਤਸ਼ਾਹ ਜੀ 19.10.78. ਨੂੰ ਰੱਖਣ ਦੀ ਕਿਰਪਾ ਕੀਤੀ ਸੀ।

ਦੋਂਹ ਧਾਰਮਿਕ ਰਾਹਨੁਮਾਵਾਂ ਦੀ ਵਾਰਤਾਲਾਪ ਦਾ ਅੰਤ 10.15 ਵਜੇ ਹੋਇਆ। ਉਪ੍ਰੰਤ ਸੁੱਚਾ ਸ਼ਨਾਨ ਕਰ ਦੀਨ ਦਿਆਲ ਪ੍ਰਸ਼ਾਦ ਛਕਣ ਹਿਤ ਬੀਬੀ ਸੁਰਜੀਤ ਕੌਰ ਦੇ ਬੰਗਲੇ ਪਧਾਰੇ।

ਸਤਿਗੁਰੂ ਜੀ ਨਾਲ ਬੈਠਕ ਚੋਂ ਵਿਹਲੇ ਹੁੰਦਿਆਂ ਡਾ: ਸੁਚਾਟ ਨੂੰ ਪ੍ਰਧਾਨ ਸਾਹਿਬ ਵਲੋਂ ਪ੍ਰਸ਼ਾਦ ਛਕਣ ਦੀ ਬੇਨਤੀ ਹੋਈ। ਉਹਨਾਂ ਬ-ਖੁਸ਼ੀ ਪਰਵਾਨ ਕੀਤੀ। ਉਹਨਾਂ ਦਾ ਛੋਟਾ ਭਰਾ ਅਤੇ ਡਰਾਈਵਰ ਜੁ ਅਜੇ ਕਾਰ ਵਿਚ ਹੀ ਸਨ, ਨਾਲ ਹੋ ਗਏ ਅਤੇ ਅਸੀਂ ਲੰਗਰ ਵਾਲੇ ਬੰਗਲੇ ਚਲੇ ਗਏ। ਪ੍ਰਧਾਨ ਜਸਪਾਲ ਸਿੰਘ, ਸੇਠ ਅਮੋਲਕ ਸਿੰਘ ਅਤੇ ਪ੍ਰੀਤਮ ਸਿੰਘ ਕਵੀ ਨੇ ਸਤਿਕਾਰੇ ਪ੍ਰਾਹੁਣਿਆਂ ਨਾਲ ਬੈਠ ਕੇ ਭੋਜਨ ਅਚਵਿਆ। ਸ੍ਰੀ ਸਤਿਗੁਰੂ ਜੀ ਨੇ ਸਾਨੂੰ ਸਭ ਨੂੰ ਪ੍ਰਸ਼ਾਦ ਛਕਦਿਆਂ ਵੇਖ ਤਸੱਲੀ ਅਨੁਭਵ ਕੀਤੀ।

ਡਾ: ਸੁਚਾਟ ਪੰਜਾਬੀ ਖਾਣੇ ਨੂੰ ਖ਼ੂਬ ਸੁਆਦ ਨਾਲ ਛਕ ਰਹੇ ਸਨ। ਦੋ ਸਬਜ਼ੀਆਂ, ਦੋ ਦਾਲਾਂ, ਦਹੀਂ, ਖਨ੍ਹਿਓ (ਚਾਵਲਾਂ ਦਾ ਨਾਰੀਅਲ ਪਾਣੀ ਵਿਚ ਪਕਾਇਆ ਜਾਣਾ) ਚਟਨੀ ਆਦਿ ਕਾਫ਼ੀ ਪਦਾਰਥ ਛਕਣ ਨੂੰ ਸਨ। ਡਾ: ਸੁਚਾਟ ਨਿੱਕੀਆਂ ਨਿੱਕੀਆਂ ਗੱਲਾਂ ਕਰੀ ਜਾਂਦੇ ਅਤੇ ਆਨੰਦ ਅਨੁਭਵ ਕਰਦੇ ਗ੍ਰਾਹੀਆਂ ਗਲਿਓਂ ਲੰਘਾਈ ਜਾਂਦੇ। ਨਾਲ ਨਾਲ ਟਿਸ਼ੂਆਂ ਨਾਲ ਹੱਥ ਮੂੰਹ ਵੀ ਪੂੰਝੀ ਜਾਂਦੇ। ਸਫ਼ਾਈ ਦਾ ਵਧੇਰੇ ਹੀ ਧਿਆਨ ਰਖਦੇ।

ਪ੍ਰਸ਼ਾਦ ਛਕ, ਫਲ ਖਾ, ਪ੍ਰਧਾਨ ਅਤੇ ਅਮੋਲਕ ਸਿੰਘ ਨਾਲ ਥਾਈ ਵਿਚ ਗੱਲਾਂ ਕਰਦੇ, ਅੰਤ ਆਗਿਆ ਲੈ ਆਪਣੇ ਭਰਾ ਨਾਲ ਪ੍ਰੋਗਰਾਮ ਅਨੁਸਾਰ ਵਿਦਾ ਹੋ ਗਏ।

ਸਤਿਗੁਰੂ ਜੀ ਨੇ ਆਰਾਮ ਸੇਠ ਜੀ ਦੇ ਬੰਗਲੇ ਕੀਤਾ।

## ਫੁਟਬਾਲ ਮੈਚ

ਮੈਂ ਫੁਟਬਾਲ ਮੈਚ ਵੇਖਣ ਲਈ ਜਵਾਨ ਮਿੱਤਰ ਰਾਜਪਾਲ ਸਿੰਘ-ਪਰਵਾਰ ਨਾਲ, ਖੇਡ ਸੰਬੰਧਤ ਸਟੇਡੀਅਮ ਵਿਚ ਪਹੁੰਚ ਗਿਆ। ਵਕਤ ਦੁਪਹਿਰ ਦਾ ਸੀ। ਖੇਲ 2

ਵਜੇ ਸ਼ੁਰੂ ਹੋਇਆ । ਭਾਰਤੀ ਟੀਮ ਦਾ ਮੁਕਾਬਲਾ ਕਵੈਤ ਨਾਲ ਸੀ । ਸਾਡੇ ਸਟੇਡੀਅਮ ਵਿਚ ਦਾਖ਼ਲ ਹੋਣ ਤਕ ਅਰਥਾਤ ਪਹਿਲੇ 20 ਮਿੰਟਾਂ ਵਿਚ ਹੀ ਭਾਰਤੀ ਟੀਮ ਨੂੰ ਦੋ ਗੋਲ ਹੋ ਚੁਕੇ ਸਨ ।

ਕਵੈਤੀਏ ਤੇ ਕਵੈਤ ਪੱਖੀ ਲੋਕ ਸੀਟਾਂ ਤੇ ਬੈਠੇ ਲੈਅ-ਬੱਧ ਤਰੀਕੇ ਨਾਲ ਤਾਲੀਆਂ ਅਤੇ ਢੋਲ ਵਜਾ ਕੇ ਆਪਣੀ ਟੀਮ ਦਾ ਹੌਸਲਾ ਵਧਾ ਰਹੇ ਸਨ । ਅਸੀਂ ਤਾਂ ਬੇਸੁਆਦੀ ਅਨੁਭਵ ਕਰ ਜਲਦੀ ਹੀ ਬਾਹਰ ਆ ਗਏ । ਅਰਥਾਤ ਤੀਸਰਾ ਗੋਲ ਹੁੰਦਾ ਨਹੀਂ ਵੇਖਿਆ । ਬਾਅਦ ਵਿਚ ਪਤਾ ਲਗਾ ਕਿ ਭਾਰਤੀ ਟੀਮ ਨੂੰ ਇਕ ਦੇ ਮੁਕਾਬਲੇ ਛੇ ਗੋਲਾਂ ਨਾਲ ਹਾਰ ਹੋਈ ।

ਇਸ ਵਾਰ ਦੀਆਂ ਏਸ਼ੀਅਨ ਖੇਡਾਂ ਵਿਚ ਆਮ ਲੋਕਾਂ ਦਾ ਸਮੇਤ ਬਾਈਆਂ ਦੇ ਜੀ ਕਰਦਾ ਸੀ ਭਾਰਤੀ ਖਿਡਾਰੀਆਂ ਦੀ ਜਿਤ ਹੁੰਦੀ ਵੇਖਣ, ਪਰ ਭਾਰਤੀ ਟੀਮਾਂ ਏਨੀਆਂ ਕਮਜ਼ੋਰ ਸਨ ਕਿ ਜਦੋਂ ਵੀ ਖੇਡ ਵੇਖਣ ਗਏ, ਨਿਰਾਸ ਹੀ ਪਰਤੇ ।

## ਬਾਈ ਵੈਦ

ਮੈਨੂੰ ਸਤਿਗੁਰੂ ਜੀ ਦੇ ਦੂਬਾਰਾ ਦਰਸ਼ਨ ਨਿਤਨੇਮ ਦੇ ਸਮੇਂ ਹੀ ਹੋਏ । ਪ੍ਰੰਤੂ ਅੱਜ ਸਤਿਗੁਰੂ ਜੀ ਅਪੇਖਿਆ ਨਾਲੋਂ ਅੱਧਾ ਪੌਣਾ ਘੰਟਾ ਪਹਿਲਾਂ ਹੀ ਨਾਮਧਾਰੀ ਧਰਮਸਾਲਾ ਵਿਚ ਪਹੁੰਚ ਗਏ । ਮੈਂ ਵੀ ਅੱਜ ਨਿਤਨੇਮ ਤੋਂ ਇਕ ਘੰਟਾ ਪਹਿਲਾਂ ਦਾ ਬੈਠਾ ਸਾਂ । ਪਰ ਏਥੇ, ਇਕ ਹੋਰ ਜਣਾ ਵੀ, ਚਿਰੋਕਣਾ ਗੇਟ ਵਲ ਨੀਝ ਲਗਾਈ, ਧਰਮਸਾਲਾ-ਗ੍ਰਾਊਂਡ ਵਿਚ ਪਏ ਬੈਂਚਾਂ ਉਪਰ ਬੈਠਾ ਉਡੀਕ ਰਿਹਾ ਸੀ । ਕਿਤੇ ਸਤਿਗੁਰੂ ਏਸੇ ਵਾਸਤੇ ਤਾਂ ਪਹਿਲਾਂ ਨਹੀਂ ਆ ਗਏ !

ਇਹ ਓਡੀਕਵਾਨ ਬਾਈ ਵੈਦ 'ਲੁਆਨ ਫੁਕ ਫਨ' ਸੀ । ਚਿਟੇ ਕੱਪੜੇ ਪਾਈ, ਸਿਰ ਤੇ ਨਾਮਧਾਰੀਆਂ ਵਰਗੀ ਦਸਤਾਰ ਸਜਾਈ, ਅਤੇ ਦਾੜ੍ਹੀ ਅੱਗੇ ਵਧਾਈ ਬੜਾ ਜਗਿਆਸਾ ਭਾਵ ਨਾਲ ਬੈਠਾ ਸੀ । ਸਤਿਗੁਰੂ ਜੀ ਅਜੇ ਗੱਡੀ 'ਚੋਂ ਬਾਹਰ ਨਿਕਲ ਕੇ ਖਲੋਤੇ ਹੀ ਸਨ ਕਿ ਵੈਦ ਲੁਆਨ ਫੁਕ ਫਨ ਆ ਕੇ ਚਰਨਾਂ ਤੇ ਢਹਿ ਪਿਆ ਅਤੇ ਫੇਰ ਹੱਥ ਜੋੜ ਕੇ ਖਲੋ ਗਿਆ । ਸ੍ਰੀ ਸਤਿਗੁਰੂ ਜੀ ਪਾਸ ਇਸ ਵੇਲੇ ਸੇਠ ਢਾਵਲਾ, ਪੂਰਬਾ ਅਤੇ ਸ: ਮਨਚੰਦਾ ਖਲੋਤੇ ਸਨ । ਸਤਿਗੁਰੂ ਜੀ ਮੇਰੇ ਜਾਂਦਿਆਂ ਨੂੰ ਸੇਠ ਜੀ ਦੇ ਭਾਸ਼ਾ ਅਨੁਵਾਦ ਨਾਲ ਬਾਈ ਵੈਦ ਨਾਲ ਗੱਲਬਾਤ ਕਰ ਰਹੇ ਸਨ :

—ਕੋਈ ਹੋਰ ਸ਼ਾਗਿਰਦ ਹਨ ?

—ਹੈਨ ਜੀ ।

—ਕੋਈ ਔਰਤ ਸ਼ਾਗਿਰਦ ?

—ਨਹੀਂ ਜੀ ।

—ਉਸ ਦਿਨ ਜੁ ਨਾਲ ਆਈ ਸੀ ?

—ਉਹ ਸ਼ਾਗਿਰਦ ਨਹੀਂ, ਪ੍ਰਾਹੁਣੀ ਸੀ ।

ਵੈਦ ਨੇ ਦੱਸਿਆ ਕਿ ਫਾਲਿਜ ਨੂੰ ਠੀਕ ਕਰਨ ਲਈ ਇਕ ਵਿਸ਼ੇਸ਼ ਨਾੜ ਲਭ ਕੇ ਉਸ ਨੂੰ ਸੁਰਜੀਤ ਕਰਨਾ ਹੁੰਦਾ ਹੈ । ਇਸ ਤੇ ਕਾਫ਼ੀ ਜ਼ੋਰ ਲਗਾਣਾ ਪੈਂਦਾ ਹੈ । ਔਰਤਾਂ

ਏਨੀ ਖੇਚਲ ਨਹੀਂ ਕਰ ਸਕਦੀਆਂ । ਨਾ ਹੀ ਆਮ ਕਰਕੇ ਇਹਨਾਂ ਪਾਸ ਏਨੀ ਤਾਕਤ ਹੁੰਦੀ ਹੈ । ਇਹ ਵੈਦ ਅਧਰੰਗ ਦਾ ਸਿਆਣਾ ਹੈ ।

## ਧਰਮਸਾਲਾ ਵਿਖੇ

ਨਾਮ ਸਿਮਰਨ (ਸਮੂਹਿਕ) ਤਾਂ ਪੰ: ਜੀ ਦੀ ਅਰਦਾਸ ਨਾਲ 6 ਵਜੇ ਦਾ ਹੀ ਜਾਰੀ ਸੀ । ਸ੍ਰੀ ਸਤਿਗੁਰੂ ਜੀ ਨੇ ਸਮੇਂ ਸਿਰ ਦਰਸ਼ਨ ਦੇਣ ਦੀ ਕਿਰਪਾ ਕੀਤੀ । ਘੰਟਾ ਭਰ ਪਿਛੋਂ ਇਸ ਦੀ ਸਮਾਪਤੀ ਦੀ ਅਰਦਾਸ ਉਪ੍ਰੰਤ ਸੰਤ ਜਗਜੀਤ ਸਿੰਘ ਆਜ਼ਾਦ ਅਤੇ ਸੰਤ ਹਰਭਜਨ ਸਿੰਘ ਜ਼ਰਗਰ ਆਪਣੇ ਸਹਾਇਕਾਂ ਸੰਤ ਕਿਰਪਾਲ ਸਿੰਘ ਮਨਚੰਦਾ, ਸੇਠ ਕਰਤਾਰ ਸਿੰਘ ਚਾਵਲਾ, ਸੰਤ ਪ੍ਰਿਤਪਾਲ ਸਿੰਘ ਗੋਰੋਵਾੜਾ, ਸੰਤ ਅਮਰ ਸਿੰਘ ਗੁਲਾਟੀ, ਸੰਤ ਇਕਬਾਲ ਸਿੰਘ ਮਨਚੰਦਾ ਨਾਲ ਸ਼ਬਦ ਦੀ ਟੇਕ ਚੁਕ ਲਈ : ਤੁਮ ਹੋ ਸਭ ਰਾਜਨ ਕੇ ਰਾਜਾ । ਆਪੇ ਆਪ ਗਰੀਬ ਨਿਵਾਜਾ ।

ਸ਼ਬਦ ਕੀਰਤਨ ਦੀ ਸਮਾਪਤੀ ਪਿਛੋਂ ਪ੍ਰੀਤਮ ਸਿੰਘ ਕਵੀ ਨੂੰ ਅਵਸਰ ਮਿਲਿਆ, ਅੱਜ ਉਹਦੀ ਸਵਾ ਘੰਟੇ ਦੀ ਸਤਿਗੁਰੂ ਜੀ ਦੇ ਬਾਰੇ ਤਕਰੀਰ ਸੀ ।

ਫਿਰ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ । ਸ੍ਰੀ ਬਚਨਾਂਮ੍ਰਿਤ ਦਾ ਸੰਖੇਪ ਇਸ ਪ੍ਰਕਾਰ ਹੈ :

## ਉਪਦੇਸ਼ ਅੰਮ੍ਰਿਤ

ਬੈਂਕੌਕ ਵਿਚ ਵਸਦੇ ਸਮੁਚੇ ਨਾਮਧਾਰੀ ਆਪਣੇ ਘਰਾਂ ਵਿਚ ਬੱਚਿਆਂ ਨੂੰ ਗੁਰਮੁਖੀ ਅਖਰ ਪੜ੍ਹਾਓ, ਬਾਣੀ ਕੰਠ ਕਰਵਾਓ । ਹਰ ਬਾਲਿਗ ਵਿਅਕਤੀ ਗ੍ਰੰਥ ਸਾਹਿਬ ਜੀ ਦਾ ਪਾਠ ਕਰੇ । ਪਹਿਲਾਂ ਸਾਲ ਵਿਚ ਇਕ ਪਾਠ ਜ਼ਰੂਰ ਹੋਵੇ, ਫੇਰ ਹੌਲੀ ਹੌਲੀ ਹਰ ਮਹੀਨੇ ਇਕ ਪਾਠ । ਜਦੋਂ ਆਦਿ ਗ੍ਰੰਥ ਜੀ ਦਾ ਪਾਠ ਸਹਿਜ ਸਰਲ ਹੋ ਜਾਵੇ ਫਿਰ ਦਸਮ ਗ੍ਰੰਥ ਜੀ ਦੇ ਪਾਠ ਆਰੰਭ ਕਰਵਾਓ । ਮਨ ਮਾਰ ਕੇ ਇਸ ਪਾਸੇ ਲਗੋ ਤੇ ਲਗਾਓ । ਗੁਰਬਾਣੀ ਅਤੇ ਗੁਰ ਇਤਿਹਾਸ ਪੜ੍ਹੇ ਬਿਨਾ ਸਿਖੀ ਦੀ ਸਮਝ ਨਹੀਂ ਆਉਂਦੀ । ਮਨ ਮਾਰੇ ਬਿਨ ਭਗਤਿ ਨ ਹੋਇ...ਕੂਟਨ ਸੋਇ ਜੁ ਮਨ ਕਉ ਕੂਟੈ । ਮਨ ਕੂਟੈ ਤਉ ਜਮ ਤੇ ਛੂਟੈ । ਕੁਟਿ ਕੁਟਿ ਮਨੁ ਕਸਵਟੀ ਲਾਵੈ । ਸੋ ਕੂਟਨੁ ਮੁਕਤਿ ਬਹੁ ਪਾਵੈ । ਸੰਤ ਕਰਮ ਸਿੰਘ ਹਿੰਮਤ ਪੁਰੀਏ ਅਤੇ ਸਵਾਮੀ ਵਿਵੇਕਾਨੰਦ ਜੀ ਦੀਆਂ ਮਿਸਾਲਾਂ ਦੇ ਕੇ ਚਿੱਤ ਨੂੰ ਇਕਾਗਰ ਕਰਕੇ ਗੁਰਸਿਖੀ ਵਲ ਲਾਉਣ ਦੀ ਪ੍ਰੇਰਣਾ ਦਿਤੀ ।

ਸ੍ਰੀ ਸਤਿਗੁਰੂ ਜੀ ਨੇ "ਮਿਲਾਪ" ਅਖ਼ਬਾਰ ਦੇ ਮਾਲਿਕ ਸ੍ਰੀ ਰਣਬੀਰ ਦਾ ਜ਼ਿਕਰ ਕੀਤਾ, "ਉਹ ਥਾਈਲੈਂਡ ਮੇਰੇ ਪਾਸ ਰਹੇ ਕੁਛ ਦਿਨ । ਉਹ ਚੇਨ ਸਮੋਕਰ ਸਨ, ਫਿਰ ਸਿਗਰਟ ਛਡਣ ਦੀ ਕੋਸ਼ਸ਼ ਕੀਤੀ । ਮੇਰੇ ਕਹਿਣ ਤੇ ਸਿਗਰਟ ਪੀਣੀ ਛਡ ਦਿਤੀ । ਕਾਫ਼ੀ ਚਿਰ ਨਹੀਂ ਪੀਤੀ । ਫਿਰ ਤਾਸ਼ਕੰਦ, ਰੂਸ ਵਿਚ ਗਏ ਤਾਂ ਵਧੀਆ ਸਿਗਰਟਾਂ ਵੇਖ ਕੇ ਮਨ ਡੋਲ ਗਿਆ । ਸਿਗਰਟ ਪੀ ਲਈ ਅਤੇ ਨਾਲ ਵੀ ਦੋ ਤਿੰਨ ਡਬੀਆਂ ਲੈ ਲਈਆਂ । ਦੇਸ਼ ਵਾਪਸ ਆਇਆਂ ਚੰਗੇ ਵਿਚਾਰਾਂ ਨੇ ਫਿਰ ਜ਼ੋਰ ਮਾਰਿਆ ਤਾਂ ਸਿਗਰਟ

ਸਦਾ ਲਈ ਛਡ ਦਿਤੀ। ਜੇ ਅਸੀਂ ਕਿਸੇ ਮੌਕੇ ਕਮਜ਼ੋਰ ਹੋ ਜਾਈਏ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਅਸੀਂ ਕਮਜ਼ੋਰੀ ਪਰਵਾਨ ਕਰ ਲਈਏ। ਸਗੋਂ ਕਮਜ਼ੋਰੀਆਂ ਦੇ ਖ਼ਿਲਾਫ਼ ਸਾਡਾ ਸੰਘਰਸ਼ ਜਾਰੀ ਰਹਿਣਾ ਚਾਹੀਦਾ ਹੈ। ਆਖ਼ਰ ਜਿੱਤ ਮਨੁੱਖ ਦੀ ਹੀ ਹੁੰਦਾ ਹੈ।

ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਦੁਖ ਪਰਗਟ ਕੀਤਾ : ਕਿੰਨੇ ਅਫ਼ਸੋਸ ਦੀ ਗੱਲ ਹੈ ਕਿ ਗੋਰਿਆਂ ਦੇ ਤਾਂ ਕੁੱਤੇ, ਬਿੱਲੀਆਂ ਵੀ ਵੈਜੀਟੇਰੀਅਨ ਹੋ ਰਹੇ ਹਨ ਅਤੇ ਅਸੀਂ ਹਾਂ ਕਿ ਮੁੜ ਮਾਸਾਹਾਰ ਵਲ ਵਧਦੇ ਜਾ ਰਹੇ ਹਾਂ। ਉਹ ਤਾਂ ਸਾਡੇ ਗੁਣ ਗ੍ਰਹਿਣ ਕਰ ਰਹੇ ਹਨ ਅਤੇ ਅਸੀਂ ਉਹਨਾਂ ਦੇ ਦੁਰਗੁਣਾਂ ਨੂੰ ਗ੍ਰਹਿਣ ਕਰਨ ਹਿਤ ਨਕਲ ਕਰਨ ਤੇ ਆ ਗਏ ਹਾਂ।

"ਘਰਾਂ ਵਿਚ ਨਿੰਦਾ ਚੁਗਲੀ ਨਾ ਕਰਿਆ ਕਰੋ। ਨਹੀਂ ਤਾਂ ਤੁਸੀਂ ਸਿੱਖੀਓਂ ਦੂਰ ਹੋ ਜਾਓਗੇ ਅਤੇ ਬੱਚੇ ਤੁਹਾਥੋਂ ਦੂਰ ਹੋ ਜਾਣਗੇ।" ਸਤਿਗੁਰੂ ਜੀ ਅੰਤ ਉਤੇ ਆਖਿਆ।

ਅਤੇ ਅੱਜ ਦਾ ਦੀਵਾਨ ਸਮਾਪਤ ਹੋ ਗਿਆ।

## 18 ਦਸੰਬਰ 1978, ਸੋਮਵਾਰ
## ਬੰਗਸੈਨ-ਬੈਂਕੋਕ (ਥਾਈਲੈਂਡ)

ਸਵੇਰੇ 5 ਵਜੇ ਆਸਾ ਦੀ ਵਾਰ ਗੱਡੀਆਂ ਵਿਚ ਲਾਉਣ ਦੀ ਵਿਉਂਤ ਨਾਲ ਤਿੰਨ ਕਾਰਾਂ ਥਾਈਲੈਂਡ ਦੇ ਸਮੁੰਦਰੀ ਨਜ਼ਾਰੇ ਮਾਣਨ ਲਈ ਚਲ ਪਈਆਂ ; ਹੇਠ ਲਿਖੇ ਅਨੁਸਾਰ :

ਪਹਿਲੀ ਕਾਰ—ਡਰਾਈਵਰ ਸੇਠ ਧਰਮ ਸਿੰਘ ਚਾਵਲਾ। ਇਸ ਵਿਚ ਸ੍ਰੀ ਸਤਿਗੁਰੂ ਜੀ, ਠਾਕੁਰ ਉਦੈ ਸਿੰਘ ਜੀ, ਸੇਠ ਤਰਲੋਕ ਸਿੰਘ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਸਨ।

ਦੂਜੀ ਕਾਰ —ਡਰਾਈਵਰ ਸ: ਮਹਿੰਦਰ ਸਿੰਘ ਪ੍ਰੀਤ। ਸਵਾਰੀਆਂ : ਬੀਬਾ ਸਾਹਿਬ ਕੌਰ ਜੀ, ਬੀਬੀ ਨਰਿੰਦਰ, ਬੀਬੀ ਵੀਣਾ, ਵੀਣਾ ਪਤੀ ਸ੍ਰੀ ਅੰਮ੍ਰਿਤ ਪਾਲ, ਪ੍ਰੀਤ-ਪਤਨੀ ਬੀਬੀ ਬੇਅੰਤ ਕੌਰ।

ਤੀਜੀ ਗੱਡੀ —ਚਾਲਕ ਸ: ਮਨਜੀਤ ਸਿੰਘ। ਸਵਾਰੀਆਂ : ਸ੍ਰੀ ਮਾਤਾ ਜੀ, ਬੀਬੀ ਵੈਕਸ ਵੇਲਵੇ ਸੁਰਜੀਤ ਕੌਰ ਪ੍ਰਧਾਨ, ਬੀਬੀ ਗੁਰਚਰਨ ਕੌਰ, ਬੀਬੀ ਹਰਮੰਤ ਕੌਰ (ਤਿੰਨੇ ਭੈਣਾਂ) ਬੀਬੀ ਮਹਿੰਦਰ ਕੌਰ ਗਿਆਨਣ, ਬੀਬੀ ਸੁਰਜੀਤ ਸੰਤਣੀ, ਬੀਬੀ ਰਾਮ, ਬੀਬੀ ਸੁਰਿੰਦਰ ਕੌਰ, ਸ੍ਰੀ ਸ. ਸ. ਮਨਚੰਦਾ, ਸਕੱਤਰ ਸੰਤ ਤਰਸੇਮ ਸਿੰਘ ਅਤੇ ਪ੍ਰੀਤਮ ਸਿੰਘ ਕਵੀ।

ਪਹਿਲੀਆਂ ਦੋਵੇਂ ਗੱਡੀਆਂ ਪਥੱਈਆ ਬੀਚ ਤੇ ਪਹੁੰਚ ਗਈਆਂ ਅਤੇ ਤੀਜੀ ਬੰਗਸੈਨ ਤੋਂ ਵੀ ਉਰ੍ਹਾਂ ਰਾਹ ਵਿਚ ਪੰਕਚਰ ਹੋ ਗਈ। ਇਸ ਦੀਆਂ ਸਵਾਰੀਆਂ ਘੰਟੇ ਬਾਅਦ ਟੈਕਸੀਆਂ ਕਰਕੇ ਸਮੁੰਦਰ ਕਿਨਾਰੇ ਸੇਠ ਤਰਲੋਕ ਸਿੰਘ ਦੇ ਬੰਗਲੇ ਬੰਗਸੈਨ ਪੁਜ ਗਈਆਂ। ਲੰਗਰ ਦਾ ਹਰ ਪਰਕਾਰ ਦਾ ਖ਼ਰਚ ਮੇਲੇ ਵਾਲੀ ਬੀਬੀ ਨੇ ਕਰਨਾ

ਸੀ, ਸੇਵਾ ਸਭਨਾਂ ਭੈਣਾਂ ਨੇ ।

9 ਕੁ ਵਜੇ ਤਕ ਚੌਥੀ ਗੱਡੀ ਵੀ ਪਹੁੰਚ ਗਈ ਜਿਸ ਦਾ ਚਾਲਕ ਸ੍ਰੀ ਭੁਪਿੰਦਰ ਸਿੰਘ ਚਾਵਲਾ ਸੀ, ਬੀਬੀ ਮਹਿੰਦਰ ਕੌਰ ਸਿਠਾਣੀ ਤੇ ਦੋ ਚਾਰ ਹੋਰ ਭੈਣਾਂ ਨਾਲ ।

11 ਵਜੇ ਤਕ ਸ੍ਰੀ ਸਤਿਗੁਰੂ ਜੀ ਪੱਥਈਆ ਤੋਂ ਪਰਤ ਆਏ ਤਦ ਤਕ ਅਸੀਂ— ਸ: ਮਨਚੰਦਾ, ਸਕੱਤਰ ਅਤੇ ਕਵੀ ਗਹਿਰੇ ਸਮੁੰਦਰ ਵਿਚ ਜਲ ਸਕੂਟਰਾਂ ਦੁਆਰਾ ਦੁੜੰਗੇ ਮਾਰ ਆਏ ਸਾਂ । ਸਾਗਰ ਦੀ ਅਪਾਰ ਵਿਸ਼ਾਲਤਾ ਅਤੇ ਸ਼ਾਂਤ ਜਲ ਨਿਧੀ ਤਨ ਮਨ ਨੂੰ ਭਰਪੂਰ ਆਨੰਦ ਬਖ਼ਸ਼ ਰਹੇ ਸਨ ।

ਮੈਂ ਬੰਗਲੇ ਦੀ ਉਪਰਲੀ ਛੱਤੇ ਧੁਪ ਦਾ ਸੁਖ ਮਾਣ ਰਿਹਾ ਸਾਂ ਕਿ ਸ੍ਰੀ ਸਤਿਗੁਰੂ ਜੀ ਦਾ ਆਗਮਨ ਹੋਇਆ : ਅਸੀਂ ਤੁਹਾਨੂੰ ਘੰਟਾ ਭਰ ਉਡੀਕ ਕੇ ਸਮੁੰਦਰ ਅੰਦਰ ਮੋਂਗੇ ਅਤੇ ਰੰਗੀਨ ਮੱਛੀਆਂ ਵੇਖਣ ਗਏ । ਜਾਪਿਆ ਕੁਛ ਖਰਾਬਾ ਹੋ ਗਿਆ ਹੋਵੇਗਾ ।

ਮੈਂ ਕਾਰਨ ਦੱਸਿਆ ਨਾ ਜਾ ਸਕਣ ਦਾ ।

ਸੱਚੇ ਪਾਤਸ਼ਾਹ ਇਸ਼ਨਾਨ ਸਾਧ ਪ੍ਰਸ਼ਾਦ ਛਕ ਆਰਾਮ ਕਰਨ ਲਗੇ ਤਾਂ ਅਸਾਂ ਵਾਪਸੀ ਲਈ ਆਗਿਆ ਪ੍ਰਾਪਤ ਕੀਤੀ : ਠਾਕੁਰ ਉਦੈ ਸਿੰਘ ਜੀ, ਸ: ਮਨਚੰਦਾ ਅਤੇ ਪ੍ਰੀਤਮ ਸਿੰਘ ਕਵੀ ਨੇ । ਠਾਕੁਰ ਜੀ ਨੇ ਅੱਜ ਦਾ ਹਾਕੀ ਮੈਚ ਵੇਖਣਾ ਸੀ ।

## ਮੁੜ ਬੈਂਕੋਕ

ਫੇਰ ਸਤਿਗੁਰੂ ਜੀ ਦੇ ਦਰਸ਼ਨ ਬੈਂਕੋਕ ਨਾਮਧਾਰੀ ਧਰਮਸਾਲਾ ਵਿਖੇ ਹੀ ਹੋਏ 6.30 ਵਜੇ । ਨਾਮ ਸਿਮਰਨ ਦੇ ਅੰਤਮ ਹਿੱਸੇ ਵਿਚ ਬਹੁਤ ਵਡੀ ਗਿਣਤੀ ਵਿਚ ਪਾਠਾਂ ਦੇ ਭੋਗ ਪਾਏ ਗਏ । ਅਰਦਾਸ ਸਮੇਂ ਪਾਠਾਂ ਦਾ ਵੇਰਵਾ ਇੰਜ ਸੁਣਨ ਨੂੰ ਮਿਲਿਆ :

1 ਪਾਠ ਦਾ ਭੋਗ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ।

1 ,, ਸ: ਅਰਜਨ ਸਿੰਘ–ਸ: ਹਰਭਜਨ ਸਿੰਘ ਵਲੋਂ ਆਪਣੀ ਮਾਤਾ ਚੰਨਣ ਦੇਈ ਨਮਿਤ

1 ,, ਆਪਣੇ ਨਾਨਾ ਸੰਤ ਇੰਦਰ ਸਿੰਘ ਛਾਬੜਾ ਨਮਿਤ

1 ,, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ

1 ,, ਸ: ਰਣਜੀਤ ਸਿੰਘ ਖੰਡਪੁਰੀ ਵਲੋਂ ਪਿਤਾ ਸ: ਸਰਦੂਲ ਸਿੰਘ ਨਮਿਤ

1 ,, ,, ,, ਮਾਤਾ ਜੀ ਨਮਿਤ

1 ,, ,, ,, ਸੰਤ ਈਸ਼ਰ ਸਿੰਘ ਜੀ ਨਮਿਤ

1 ,, ਸ: ਜਗਜੀਤ ਸਿੰਘ ਆਜ਼ਾਦ ਵਲੋਂ ਆਪਣੇ ਮਾਤਾ ਪਿਤਾ ਨਮਿਤ

1 ,, ,, ,, ਚਾਚਾ ਤਖਤ ਸਿੰਘ ਨਮਿਤ

1 ,, ,, ,, ਭੂਆ ਮਾਇਆ ਦੇਈ ਨਮਿਤ

1 ,, ਸ: ਸੰਤੋਖ ਸਿੰਘ ਚਾਵਲਾ ਵਲੋਂ ਪਿਤਾ ਸੰਤ ਜਗਤ ਸਿੰਘ ਨਮਿਤ

1 ,, ,, ,, ਧਰਮਪਤਨੀ ਚੰਨਣ ਦੇਈ ਨਮਿਤ

2 ,, ਸ: ਰਜਿੰਦਰ ਸਿੰਘ ਖੁਰਾਣਾ ਵਲੋਂ ਮਾਤਾ ਪਿਤਾ ਨਮਿਤ
1 ,, ਸ: ਰਜਿੰਦਰ ਸਿੰਘ ਖੁਰਾਣਾ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ
1 ,, ਸ: ਰਣਜੀਤ ਸਿੰਘ ਖਾਣੀ ਜੌਂ ਵਲੋਂ ਪਿਤਾ ਸ: ਰਛਪਾਲ ਸਿੰਘ ਨਮਿਤ
1 ,, ਸੰਤ ਇੰਦਰ ਸਿੰਘ ਨਰੂਲਾ ਪਰਵਾਰ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ
1 ,, ਸ: ਨਰੈਣ ਸਿੰਘ ਨਰੂਲਾ ਪਰਵਾਰ ਵਲੋਂ ਮਾਤਾ ਪਿਤਾ ਨਮਿਤ
1 ,, ,, ,, ਭੈਣ ਧਨਦੇਈ ਨਮਿਤ
1 ,, ਸ: ਹਰੀ ਸਿੰਘ ਲਾਲਾ ਸਟੋਰ ਪਰਵਾਰ ਵਲੋਂ ਮਾਤਾ ਹਰਬੰਸ ਕੌਰ ਦੇ ਵਰ੍ਹੀਣੇ ਬਾਰੇ
1 ,, ,, ਪਰਵਾਰ ਵਲੋਂ ਸ: ਹਰੀ ਸਿੰਘ ਨਮਿਤ
1 ,, ਬੀਬੀ ਗੁਰਦੇਵ ਕੌਰ ਲਾਲਾ ਸਟੋਰ ਸ: ਸਵਰਨ ਸਿੰਘ ਨਮਿਤ
1 ,, ਬੀਬੀ ਹਰਭਜਨ ਕੌਰ ਚਾਵਲਾ ਵਲੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ
1 ,, ,, ,, ਸੇਠ ਸੁਹੇਲ ਸਿੰਘ ਧੀਰ ਨਮਿਤ
1 ਪਾਠ ਸੰਤ ਕਰਤਾਰ ਸਿੰਘ ਸਬਾਜਪੁਰੀ ਵਲੋਂ ਸ: ਰਾਜਪਾਲ ਸਿੰਘ ਨਮਿਤ
1 ਪਾਠ ਸੇਠ ਤਰਨ ਸਿੰਘ ਚਾਵਲਾ ਵਲੋਂ ਸ: ਤਰਲੋਕ ਸਿੰਘ ਚਾਵਲਾ ਨਮਿਤ
2 ਪਾਠ ਸੰਤ ਕਿਰਪਾਲ ਸਿੰਘ ਮਨਚੰਦਾ ਪਰਵਾਰ ਵਲੋਂ ਮਾਤਾ ਪਿਤਾ ਨਮਿਤ
ਸੱਦ ਦਾ ਪਾਠ ਕਰਕੇ ਨਿਤਨੇਮ ਦੀ ਅਰਦਾਸ ਹੋ ਗਈ।

ਬੈਂਕੋਕ ਦੇ ਕੀਰਤਨੀ ਜਥੇ ਨੇ, "ਆਪੇ ਰਸੀਆ ਆਪ ਰਸ ਆਪੇ ਰਾਵਣਹਾਰ" ਸ਼ਬਦ ਏਨੇ ਰੰਗ ਵਿਚ ਗੰਵਿਆਂ ਕਿ ਸਤਿਗੁਰੂ ਜੀ ਨੇ ਵੀ ਆਪਨਾ ਦਿਲਰੁਬਾ ਮੰਗਵਾ ਲਿਆ। ਪ੍ਰਮਾਣ ਤੇ ਪ੍ਰਮਾਣ ਲਾਉਣ ਲਗੇ। ਕੁਛ ਸਮਾਂ ਗੁਰਮਤ ਸੰਗੀਤ ਦਾ ਜਾਦੂ ਸਭ ਸਰੋਤਿਆਂ ਤੇ ਛਾਇਆ ਰਿਹਾ। ਕਦੇ ਕਦੇ ਸਤਿਗੁਰੂ ਜੀ ਦਿਲਰੁਬਾ ਦੀਆਂ ਤਰਬਾਂ ਨਾਲ ਐਸਾ ਕਲੋਲ ਕਰਦੇ ਕਿ ਸਰੋਤਿਆਂ ਦੇ ਕੰਨਾਂ ਵਿਚ ਸ਼ਹਿਦ ਘੋਲ ਦਿੰਦੇ !

ਸ੍ਰੀ ਸਤਿਗੁਰੂ ਜੀ ਦੇ ਦੀਵਾਨ ਚੋਂ ਵਿਦਾ ਹੋ ਜਾਣ ਉਪ੍ਰੰਤ ਪ੍ਰੀਤਮ ਸਿੰਘ ਕਵੀ ਨੇ 50 ਮਿੰਟ ਤੱਕ ਆਪਣੀ ਪੁਸਤਕ 'ਸਿਮਰਨ' ਦੀ ਜਾਣਕਾਰੀ ਦਿਤੀ।

ਅੱਜ ਸਾਰੀ ਸੰਗਤ ਦਾ ਲੰਗਰ ਜੁ ਅਤਿ ਸਵਾਦਿਸ਼ਟ ਸੀ, ਸ: ਸੰਤੋਖ ਸਿੰਘ ਚਾਵਲਾ ਵਲੋਂ ਧਰਮਸਾਲਾ ਵਿਖੇ ਹੀ ਛਕਾਇਆ ਗਿਆ। ਅਜਿਹੇ ਅਵਸਰ ਤੇ ਸ੍ਰੀ ਸਤਿਗੁਰੂ ਜੀ ਦਾ ਜਲਪਾਨ ਜਾਂ ਫਲਾਹਾਰ ਵੀ ਸੰਗਤ ਨੂੰ ਪ੍ਰਸ਼ਾਦ ਛਕਾਣ ਵਾਲੇ ਪ੍ਰੇਮੀ ਵਲੋਂ ਹੀ ਹੁੰਦਾ ਹੈ।

## 19 ਦਸੰਬਰ 1978, ਮੰਗਲਵਾਰ
## ਬੈਂਕੋਕ, ਥਾਈਲੈਂਡ

### ਕੰਵਰ ਰਣਧੀਰ ਸਿੰਘ

ਸਵੇਰ ਦੇ ਧਾਰਮਿਕ ਆਚਰਣ ਤੋਂ ਬਾਅਦ ਜਦ ਮੈਂ ਸੰਫੇਡ ਸਟਰੀਟ ਵਿਚ ਸੇਠ

ਹਰਮਹਿੰਦਰ ਸਿੰਘ ਚਾਵਲਾ ਨੂੰ ਮਿਲਣ ਗਿਆ, ਓਥੇ, ਰਾਜਾ ਭਾਲਿੰਦਰ ਸਿੰਘ ਦਾ ਲੜਕਾ ਕੰਵਰ ਰਣਧੀਰ ਸਿੰਘ ਵੀ ਆਪਣੇ 3-4 ਹੋਰ ਸਾਥੀਆਂ ਨਾਲ ਹੈ ਸੀ। ਇਸ ਨੇ 8ਵੀਆਂ ਏਸ਼ੀਅਨ ਖੇਡਾਂ ਵਿਖੇ ਨਿਸ਼ਾਨੇਬਾਜ਼ੀ ਵਿਚ ਗੋਲਡ ਮੈਡਲ ਪ੍ਰਾਪਤ ਕੀਤਾ ਸੀ। ਇਹਦੇ ਦੂਜੇ ਸਾਥੀ ਵੀ ਨਿਸ਼ਾਨੇਬਾਜ਼ ਹੀ ਸਨ। ਇਹਨਾਂ ਨੇ ਅੱਜ ਪਾਕ-ਭਾਰਤ ਵਿਚ ਹੋਣ ਵਾਲੇ ਹਾਕੀ ਮੈਚ ਬਾਰੇ ਗੱਲ ਕਰਦਿਆਂ ਨਿਰਾਸ਼ਾ ਪਰਗਟ ਕੀਤੀ। ਇਕ ਨੇ ਕਿਹਾ, "ਸਤਿਗੁਰੂ (ਜਗਜੀਤ ਸਿੰਘ) ਜੀ ਨੇ ਹਾਰ ਦਾ ਸੰਕੇਤ ਤਾਂ ਦੇ ਹੀ ਦਿਤਾ ਹੈ। ਕਿਉਂਕਿ ਸਾਡੇ ਬੇਨਤੀ ਕਰਨ ਤੇ ਉਹਨਾਂ ਮੈਚ ਵੇਖਣ ਜਾਣਾ ਪਰਵਾਨ ਨਹੀਂ ਕੀਤਾ।"

ਇਸ ਗੱਲ ਤੇ ਸਾਰੇ ਸਹਿਮਤ ਸਨ ਕਿ ਸਤਿਗੁਰੂ ਜੀ ਦਾ ਕਥਨ ਬਿਰਥਾ ਨਹੀਂ ਜਾਵੇਗਾ।

## ਭਾਰਤੀ ਟੀਮ ਇਕੋ ਗੋਲ ਤੇ

ਬਾਅਦ ਵਿਚ ਪਤਾ ਲਗਾ ਕਿ ਠਾਕੁਰ ਜੀ ਦੇ ਜ਼ੋਰ ਦੇਣ ਤੇ ਸ੍ਰੀ ਸਤਿਗੁਰੂ ਜੀ ਸਟੇਡੀਅਮ ਵਿਖੇ ਸਣੇ ਪਰਿਵਾਰ ਪਧਾਰੇ। ਲੋਕ ਹੋਰ ਵੀ ਬਹੁਤ ਗਏ। 50 ਹਜ਼ਾਰ ਬੈਠਣ ਦੀ ਸਮਰਥਾ ਵਾਲੇ ਸਟੇਡੀਅਮ ਵਿਚ ਤਿਲ ਧਰਨ ਨੂੰ ਥਾਂ ਨਹੀਂ ਸੀ। ਪਾਕਿਸਤਾਨੀਆਂ ਤੋਂ ਭਾਰਤੀ ਟੀਮ ਇਕ ਗੋਲ ਤੇ ਹਾਰ ਗਈ।

ਬਚਨ ਕਰਦਿਆਂ ਸਤਿਗੁਰੂ ਜੀ ਨੇ ਦੱਸਿਆ : ਦੋਹਾਂ ਟੀਮਾਂ ਦੇ ਸ਼ਕਤੀ ਬਲ ਵਿਚ ਕਾਫ਼ੀ ਅੰਤਰ ਸੀ। ਇਹ ਸਤਿਗੁਰੂ ਦੀ ਕਿਰਪਾ ਹੀ ਹੈ ਕਿ ਭਾਰਤੀ ਟੀਮ ਇਕੋ ਗੋਲ ਤੇ ਹਾਰੀ ਹੈ, ਉਂਜ 5-7 ਗੋਲਾਂ ਤੇ ਹਾਰਨ ਦੀ ਸੰਭਾਵਨਾ ਮੌਜੂਦ ਸੀ।

## ਸੇਠ ਜੈ ਸਿੰਘ

ਲਉਂਦੇ ਵੇਲੇ, ਸਤਿਗੁਰੂ ਜੀ ਹਾਕੀ ਦਾ ਮੈਚ ਵੇਖ ਕੇ ਸੇਠ ਜੈ ਸਿੰਘ ਕੇ ਬੰਗਲੇ ਵਿਖੇ ਦਰਸ਼ਨ ਦੇਣ ਗਏ। ਸੇਠ ਜੈ ਸਿੰਘ ਸੇਠ ਅਜੀਤ ਸਿੰਘ ਦਾ ਇਕਲੌਤਾ ਬੇਟਾ ਅਤੇ ਸੁਘੜ ਆਦਮੀ ਹੈ। ਇਸ ਦੇ ਘਰ ਦੋ ਮਹੀਨਿਆਂ ਦਾ ਲੜਕਾ ਹੈ। ਲੜਕੀਆਂ ਤੋਂ ਪਿਛੋਂ ਇਹ ਪਹਿਲਾ ਲੜਕਾ ਹੈ। ਸੇਠ ਅਜੀਤ ਸਿੰਘ ਦੀਆਂ ਵੀ ਪੰਜ ਲੜਕੀਆਂ ਤੇ ਇਹ ਇਕੋ ਸਪੁੱਤਰ ਹੈ, ਜੈ ਸਿੰਘ। ਸੇਠ ਅਜੀਤ ਸਿੰਘ ਅੱਜਕਲ ਭਾਰਤ ਵਿਚ ਹੈ। ਸੇਠ ਜੈ ਸਿੰਘ ਦਾ ਅਮਰੀਕਾ ਵਿਚ ਜਾਇਦਾਦਾਂ ਖਰੀਦਣ-ਵੇਚਣ ਦਾ ਕਾਰੋਬਾਰ ਹੈ। ਇਸ ਦੇ ਕਾਰੋਬਾਰ ਵਿਚ ਹੱਥ ਵਟਾਵਾ ਪ੍ਰਧਾਨ ਜਸਪਾਲ ਸਿੰਘ ਦਾ ਵਡਾ ਲੜਕਾ ਗੋਪਾਲ ਸਿੰਘ ਹੈ। ਕੱਲ ਨੂੰ ਸੇਠ ਜੈ ਸਿੰਘ ਦਾ ਅਮਰੀਕਾ ਜਾਣਾ ਜ਼ਰੂਰੀ ਸੀ ਇਸ ਲਈ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅੱਜ ਹੀ ਬੰਗਲੇ ਦਰਸ਼ਨ ਦੇਣ ਲਈ ਆਗ੍ਰਹਿ ਸੀ।

ਆਪਣੇ ਵਲੋਂ ਮੈਂ ਅਤੇ ਪ੍ਰਧਾਨ ਜਸਪਾਲ ਸਿੰਘ ਸਤਿਗੁਰੂ ਜੀ ਦੀ ਆਮਦ ਤੋਂ ਪਹਿਲਾਂ 5.30 ਵਜੇ ਸੇਠ ਜੈ ਸਿੰਘ ਕੇ ਬੰਗਲੇ ਪਹੁੰਚਣ ਵਾਲੇ ਸਾਂ ਪਰ ਬੰਗਲੇ ਗਿਆਂ ਪਤਾ ਲਗਾ ਕਿ ਸੱਚੇ ਪਾਤਸ਼ਾਹ ਤਾਂ ਚਰਨ ਪਾ ਕੇ ਚਲੇ ਵੀ ਗਏ।

ਪ੍ਰਧਾਨ ਜਸਪਾਲ ਸਿੰਘ ਦੇ ਘਰ ਬੀਬੀ ਅਵਨਿੰਦਰ ਕੌਰ ਸੇਠ ਸੁਰੰਮ੍ਰਿਤ ਸਿੰਘ

ਕੇ ਘਰੋਂ ਬੀਬੀ ਅਤੇ ਸੇਠ ਸੁਹੇਲ ਸਿੰਘ ਧੀਰ ਦੇ ਸਪੁਤਰ ਸੇਠ ਬਹਾਦਰ ਸਿੰਘ ਕੇ ਘਰ ਵੀ ਸੇਠ ਜੈ ਸਿੰਘ ਦੀਆਂ ਭੈਣਾਂ ਹਨ, ਸੁ ਸੇਠ ਬਹਾਦਰ ਸਿੰਘ ਮੌਕੇ ਤੇ ਮੌਜੂਦ ਸੀ।

ਬਾਅਦ ਵਿਚ ਸਿਠਾਣੀ ਅਵਨਿੰਦਰ ਕੌਰ ਸ੍ਰੀ ਮਾਤਾ ਚੰਦ ਕੌਰ ਜੀ ਨੂੰ ਨਾਲ ਲੈ ਕੇ ਸੇਠ ਜੈ ਸਿੰਘ ਕੇ ਬੰਗਲੇ ਪਹੁੰਚੀ। ਪਰਵਾਰ ਨੇ ਹਾਰਦਿਕ ਸਨਮਾਨ ਸਤਿਕਾਰ ਕੀਤਾ।

## ਨਾਮਧਾਰੀ ਧਰਮਸਾਲਾ

5.30 ਸ਼ਾਮ ਤੋਂ ਧਰਮਸਾਲਾ ਸੋਇ ਅਸੋਕ ਵਿਚ ਸਮੁਚੀ ਸੰਗਤ ਦਾ ਭਜਨ-ਸਿਮਰਨ ਜਾਰੀ ਸੀ। ਸ੍ਰੀ ਸਤਿਗੁਰੂ ਜੀ ਅੱਜ ਥੋੜ੍ਹਾ ਪਛੜ ਕੇ ਪੁੱਜੇ। 6.50 ਤੇ ਨਾਮ ਸਿਮਰਨ ਦੀ ਅਰਦਾਸ ਪੰਡਿਤ ਗੋਪਾਲ ਸਿੰਘ ਜੀ ਦੁਆਰਾ ਹੋਈ ਤਾਂ ਸ: ਕੁਲਦੀਪ ਸਿੰਘ ਮਲਹੋਤਰਾ-ਬੀਬੀ ਅਵਿਨਾਸ਼ ਦੇ ਸਪੁਤਰ ਗੁਰਦਿਤ ਸਿੰਘ ਨੇ ਰਾਗ 'ਹਿੰਡੋਲ' ਵਿਚ 'ਹਰਿ ਚਰਨ ਸਰਨ ਕਲਿਆਨ ਕਰਨ' ਸ਼ਬਦ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਗੰਵਿਆਂ। 7 ਵਜੇ ਤੋਂ ਪੰ: ਗੋਪਾਲ ਸਿੰਘ ਜੀ ਨੇ ਸੰਤ ਸ਼ਾਮ ਸਿੰਘ ਤੇ ਸੰਤ ਜਿਉਣ ਸਿੰਘ ਸਰਹਾਲੀ ਵਾਲਿਆਂ ਦੇ ਜੀਵਨ ਨੂੰ ਛੂੰਹਦੀਆਂ ਅਨੇਕਾਂ ਕਥਾਵਾਂ ਸੁਣਾ ਕੇ ਸਰੋਤਿਆਂ ਨੂੰ ਨਿਹਾਲ ਕੀਤਾ।

ਦੀਵਾਨ ਉਪ੍ਰੰਤ ਬੀਬੀ ਸੁਰਜੀਤ ਕੌਰ ਜੀ ਦੇ ਜਲਪਾਨ ਕਰਕੇ ਸਤਿਗੁਰੂ ਜੀ ਸੇਠ ਚਾਵਲਾ ਦੇ ਬੰਗਲੇ ਪਧਾਰੇ ਜਿਥੇ ਰਾਤ 10 ਵਜੇ ਤਕ ਵਿਦੇਸ਼ਾਂ ਵਿਚ ਟੈਲੀਫੋਨਾਂ ਤੇ ਪ੍ਰੇਮੀ ਜਨਾਂ ਨੂੰ ਨਿਹਾਲ ਕੀਤਾ।

**20 ਦਸੰਬਰ 1978, ਬੁੱਧਵਾਰ**

**ਬੈਂਕੋਕ, ਥਾਈਲੈਂਡ**

## ਸੇਠ ਪਿਆਰਾ ਸਿੰਘ ਨੂੰ ਭਾਗ

ਅੱਜ ਆਸਾ ਦੀ ਵਾਰ ਦਾ ਸੁਕੀਰਤਨ ਸੇਠ ਪਿਆਰਾ ਸਿੰਘ ਦੇ ਫਲੈਟਾਂ ਹੇਠਲੇ ਲੰਬੇ ਚੌਗਾਨ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ। ਸੇਠ ਪਿਆਰਾ ਸਿੰਘ-ਪਰਕਾਸ਼ ਕੌਰ ਦੰਪਤੀ ਅਜੇ ਵੀ ਭਾਰਤ ਵਿਚ ਹਨ। ਕਰਨਾਲ ਵਿਖੇ ਆਪਣੇ ਮਕਾਨ ਤਾਮੀਰ ਕਰਵਾ ਰਹੇ ਹਨ। ਏਥੇ ਉਨ੍ਹਾਂ ਦੇ ਸਪੁਤਰਾਂ ਸੇਠ ਨੌਨਿਧ ਸਿੰਘ ਆਦਿ ਨੇ ਸਾਰਾ ਪ੍ਰਬੰਧ ਕੀਤਾ। ਪ੍ਰਧਾਨ ਸਾਹਿਬ ਵਲੋਂ ਦੀਵਾਨ ਵਿਚ ਸੰਗਤ ਨੂੰ ਸੂਚਿਤ ਕੀਤਾ ਗਿਆ ਕਿ ਅੱਜ ਸ਼ਾਮ ਨੂੰ ਦੀਵਾਨ ਨਹੀਂ ਲਗੇਗਾ। ਕਾਰਨ, ਇਕ ਤਾਂ 8ਵੀਆਂ ਏਸ਼ੀਅਨ ਗੇਮਜ਼ ਦੀ ਸਮਾਪਤੀ ਦਾ ਦਿਨ ਹੈ। ਸੱਚੇ ਪਾਤਸ਼ਾਹ ਅੰਤਮ ਫੰਕਸ਼ਨ ਵਿਚ ਦਰਸ਼ਨ ਦੇਣ ਦੀ ਕ੍ਰਿਪਾ ਕਰਨਗੇ। ਦੂਸਰੇ, ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਖੇ ਭਾਰਤੋਂ ਆਏ ਜਥੇ ਦੇ ਕੁਛ ਸਰੀਰ ਦੇਸ਼ ਵਾਪਸੀ ਕਰਨਗੇ। ਇਹ ਵੀ ਐਲਾਨ ਕੀਤਾ ਗਿਆ ਕਿ ਕੱਲ ਸਵੇਰ ਦਾ ਦੀਵਾਨ ਸੇਠ ਅਮੋਲਕ ਸਿੰਘ-ਅਤਰ ਸਿੰਘ ਕੇ

ਖਲੋਂਗਤਨ ਵਾਲੇ ਬੰਗਲੇ ਵਿਖੇ ਹੋਵੇਗਾ। ਅਰਥਾਤ ਮੇਲੇ ਵਾਲਿਆਂ ਦੇ ਘਰ ਹੀ।

**ਦੀਵਾਨ ਵਿਚ ਪਧਾਰੇ ਸਰੀਰ ਤਾਂ ਇਹਨਾਂ ਫਲੈਟਾਂ ਦੀ ਦੂਜੀ ਛੱਤੇ ਜਲ ਪਾਨ ਤੇ ਫਲ-ਆਹਾਰ ਲਈ ਗਏ ਪ੍ਰੰਤੂ ਸ੍ਰੀ ਸਤਿਗੁਰੂ ਜੀ ਅਰਦਾਸ ਤੋਂ ਪਿਛੋਂ ਸੇਠ ਸੰਪੂਰਨ ਸਿੰਘ ਦੇ, ਗਲੀਓਂ ਪਾਰ ਦੇ ਫਲੈਟਾਂ ਵਿਖੇ ਦਰਸ਼ਨ ਦੇਣ ਲਈ ਪਹੁੰਚ ਗਏ।**

## ਸੇਠ ਸੰਪੂਰਨ ਸਿੰਘ ਕੇ ਫਲੈਟਾਂ ਤੇ

ਸੇਠ ਸੰਪੂਰਨ ਸਿੰਘ ਯਾਦਦਾਸ਼ਤ ਦਾ ਧਨੀ ਹੈ। 1972 ਵਿਚ ਜਦੋਂ ਮੈਂ ਪਹਿਲੀ ਵਾਰ ਸੇਠ ਪਿਆਰਾ ਸਿੰਘ-ਪਰਵਾਰ ਵਲੋਂ ਬੈਂਕੋਕ ਵਿਖੇ ਕਰਵਾਏ ਗਏ 20 ਦਿਨਾਂ ਹੋਲੇ ਵਾਸਤੇ ਡੌਨ ਮੌਂਗ ਹਵਾਈ ਅੱਡੇ ਤੇ ਉਤਰ ਨਾਲ ਲਗਦੇ ਏਸੇ ਨਾਂ ਦੇ ਸਟੇਸ਼ਨ ਤੇ ਚੰਗਮਈ ਜਾਣ ਵਾਲੀ ਰੇਲ ਦਾ ਇੰਤਜ਼ਾਰ ਕਰ ਰਿਹਾ ਸਾਂ, ਇਹਨਾਂ ਨੇ ਦੋ ਲਾਈਨਾਂ ਪਾਰ ਕਰਨ ਤੋਂ ਪਹਿਲਾਂ ਹੀ ਮੇਰਾ ਨਾਂ ਲੈ ਕੇ ਆਵਾਜ਼ ਮੇਰੀ ਤੇ ਮੇਰੇ ਆਉਣ ਦੀ ਖੁਸ਼ੀ ਪਰਗਟ ਕੀਤੀ। ਇਹ ਮੈਨੂੰ 20 ਸਾਲ ਦੇ ਗੁਜਰਾਂ ਵਾਲੇ ਵਿਖੇ ਮਿਲੇ ਹੋਏ ਸਨ।

ਸੋ, ਮੈਂ ਵੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਸੇਠ ਸੰਪੂਰਨ ਸਿੰਘ ਦੇ ਬੰਗਲੇ ਤੇ ਕਰਨਾ ਚਾਹੁੰਦਾ ਸਾਂ।

ਬੜੇ ਸਵੱਛ ਆਲੇ ਦੁਆਲੇ, ਸਫ਼ੈਦ ਦੀਵਾਰਾਂ ਅਤੇ ਸਫ਼ੈਦ ਫਰਨੀਚਰ ਵਾਲੇ, ਇਕ ਵਡੇ ਹਾਲ ਵਿਚ, ਜਿਸ ਦਾ ਗ਼ਲੀਚਾ ਵੀ ਸਫ਼ੈਦ ਹੀ ਸੀ ਇਕ ਵਿਛੇ ਹੋਏ ਸੋਫ਼ੇ ਤੇ ਬੈਠ ਸਾਰੇ ਸੇਠ ਪਰਵਾਰ ਨੂੰ ਦਰਸ਼ਨ ਦੇ ਕਿਰਤਾਰਥ ਕੀਤਾ। ਸ੍ਰੀ ਸਤਿਗੁਰੂ ਜੀ ਨੇ ਅਮਰੀਕਾ ਚੋਂ ਪਰਤੇ ਸੇਠ ਸਪੁਤਰ ਇੰਦਰਜੀਤ ਸਿੰਘ ਨੂੰ ਧਰਮਾਚਰਣ ਬਾਰੇ, ਵਾਰਤਾਲਾਪ ਦਾ ਬਹਾਨਾ ਲਭ, ਬਚਨ ਕੀਤੇ।

ਸੇਠ ਸੰਪੂਰਨ ਸਿੰਘ ਨੇ ਹੱਥ ਜੋੜ ਅਰਜ਼ ਕੀਤੀ : ਦੀਨ ਦਿਆਲ, ਮੈਨੂੰ ਪਥਰੀ ਨੇ ਬੜਾ ਪਰੇਸ਼ਾਨ ਕੀਤਾ ਹੋਇਆ ਹੈ, ਕਿਰਪਾ ਕਰੋ। ਸਤਿਗੁਰੂ ਜੀ ਨੇ ਪਾਸ ਖਲੋਤੇ ਪ੍ਰਧਾਨ ਜਸਪਾਲ ਸਿੰਘ ਨੂੰ ਆਗਿਆ ਕੀਤੀ : ਇਹਨਾਂ ਨੂੰ ਬਖ਼ਸ਼ੀਸ਼ ਸਿੰਘ (ਚਾਵਲਾ) ਪਾਸੋਂ ਦਵਾਈ ਲੈ ਦੇਣੀ। ਮੈਂ ਉਸ ਨੂੰ ਲਿਆ ਕੇ ਦਿਤੀ ਹੋਈ ਹੈ।

ਸਤਿਗੁਰਾਂ ਦੇ ਬਚਨ ਬਿਲਾਸ ਦੇ ਅਨੂਠੇ ਢੰਗ। ਜਿਥੇ ਆਪ ਜੀ ਨੇ ਵਕਤ ਲਾਉਣਾ ਹੋਵੇ ਜਾਂ ਕੋਈ ਬਚਨ ਕਰਨੇ ਹੋਣ ਉਥੇ ਹੋਰ ਰਾਹ ਤਲਾਸ਼ ਲਏ ਜਾਂਦੇ ਹਨ।

ਇਸ ਹਾਲ ਵਿਚ ਪਈ ਇਕ ਅਣਕੱਜੇ ਸਿਰ ਵਾਲੀ ਇਸਤਰੀ ਫੋਟੋ ਵਲ ਤਕਾ ਕੇ ਸੇਠ ਸੰਪੂਰਨ ਸਿੰਘ ਪਤਨੀ ਨੂੰ ਪੁਛਿਆ : ਇਹ ਕੌਣ ਹੈ ? ਉੱਤਰ : ਮੇਰੀ ਸੰਬੰਧਣ ਹੈ ਜੀ।

ਸਤਿਗੁਰੂ ਜੀ : ਇਹਨੂੰ ਕਹੁ ਸਿਰ ਢੱਕ ਲੈ, ਨਹੀਂ ਤਾਂ ਤੂੰ ਆਪ ਹੀ ਇਸ ਦਾ ਸਿਰ ਕੱਜ ਦੇ।

ਬੀਬੀ : ਇਹ ਤਾਂ ਫੋਟੋ ਹੈ ਜੀ, ਕਿਵੇਂ ਢੱਕਾਂ ਇਹਦਾ ਸਿਰ ?

ਸਤਿਗੁਰੂ ਜੀ : ਮੈਨੂੰ ਵੀ ਪਤਾ ਹੈ ਇਹ ਫੋਟੋ ਹੈ। ਪਰ ਜੇ ਮਾਵਾਂ ਹੀ ਨੰਗੇ

ਸਿਰ ਕਰ ਕਰ ਫੋਟੋ ਲੁਹਾਣਗੀਆਂ ਤਾਂ ਧੀਆਂ ਕਿਉਂ ਨ ਨੰਗੇ ਸਿਰ ਨੂੰ ਤਰਜੀਹ ਦੇਣਗੀਆਂ ।

ਸਾਰੇ ਪਰਵਾਰ ਵਿਚ ਹਾਸ ਵਿਨੋਦ ਨਾਲ ਕੁਛ ਸਮਾਂ ਬਤੀਤ ਕੀਤਾ ਤਾਂ ਸੇਠ ਸੰਪੂਰਨ ਸਿੰਘ ਜੀ ਤੇ ਹੋਰ ਪਰਵਾਰ ਮੈਂਬਰ ਭੇਟਾ ਧਰਨ ਹਿਤ ਕੁਛ ਧਨ ਤੇ ਪਦਾਰਥ ਲਿਆਏ । ਸਤਿਗੁਰੂ ਜੀ ਖੁਸ਼ੀਆਂ ਦੇ ਕੇ ਆਪਣੇ ਡੇਰੇ ਪਹੁੰਚ ਗਏ ।

**ਅੱਠਵੀਆਂ ਏਸ਼ੀਅਨ ਖੇਡਾਂ ਦੇ ਸਮਾਪਤੀ ਸਮਾਰੋਹ ਤੇ**

ਸ੍ਰੀ ਸਤਿਗੁਰੂ ਜੀ, ਸਾਰਾ ਗੁਰੂ ਪਰਵਾਰ, ਨਿਜੀ ਸੇਵਕ ਅਤੇ ਕੁਛ ਹੋਰ ਸਰੀਰ ਦੋ ਵਜੇ ਅੱਠਵੀਆਂ ਏਸ਼ੀਅਨ ਖੇਡਾਂ ਦੀ ਅੰਤਮ ਰਸਮ ਵਿਚ ਸ਼ਾਮਲ ਹੋਣ ਵਾਸਤੇ ਸੰਬੰਧਤ ਸਟੇਡੀਅਮ ਵਿਖੇ ਪਧਾਰੇ । ਸ੍ਰੀ ਸਤਿਗੁਰੂ ਜੀ ਏ ਕਲਾਸ ਵੀ. ਆਈ. ਪੀ. ਹੋਣ ਕਰਕੇ ਸ਼ਾਹੀ ਕਤਾਰ ਵਿਚ ਜਾ ਬੈਠੇ । ਬਾਕੀ ਦਾ ਪਰਵਾਰ ਵੀ ਫਸਟ ਕਲਾਸ ਟਿਕਟਾਂ ਵਾਲੀਆਂ ਸੀਟਾਂ ਤੇ ਸਜ ਗਿਆ ।

ਅੱਜ ਬਾਦਸ਼ਾਹ ਅਤੁਲ ਤੇਜ ਭੂਮੀ ਬਲ ਆਪ ਨਹੀਂ ਸੀ ਇਸ ਸਮਾਗਮ ਵਿਚ ਆਇਆ ਸਗੋਂ ਉਸ ਦਾ ਵਿਸ਼ੇਸ਼ ਪ੍ਰਤੀਨਿਧ ਹੀ ਇਸ ਵਿਚ ਸ਼ਾਮਲ ਹੋਇਆ ਸੀ । ਖ਼ੂਬ ਜਲ ਜਲੌ ਨਾਲ ਇਹ ਰਸਮ ਹੋਈ । ਮਹੱਤਵਪੂਰਣ ਆਕਰਸ਼ਣ ਸੀ ਉੱਤਰੀ ਅਤੇ ਦਖਣੀ ਕੋਰੀਆ ਦੀਆਂ ਟੀਮਾਂ । ਫੁਟਬਾਲ ਮੁਕਾਬਲਾ ਗਹਿਗਚ ਹੋਇਆ ਪਰ ਖੇਡ ਸਮੇਂ ਵਿਚ ਕੋਈ ਵੀ ਕਿਸੇ ਨੂੰ ਗੋਲ ਨਾ ਕਰ ਸਕਿਆ । ਅੱਧਾ ਘੰਟਾ ਹੋਰ ਸਮਾਂ ਮਿਲਿਆ ਤਾਂ ਵੀ ਟੀਮਾਂ ਬਰਾਬਰੀ ਕਾਇਮ ਰਖ ਸਕੀਆਂ । ਦੋਹਾਂ ਟੀਮਾਂ ਦੇ ਗੋਲਚੀ ਬੜੇ ਚੁਸਤ ਅਤੇ ਚੌਕਸ ਸਨ । ਨਾਰਥ ਕੋਰੀਆ ਵਾਲੇ ਪਾਸੇ ਦਬਾਉ ਤਾਂ ਸਦਾ ਹੀ ਬਣਿਆ ਰਿਹਾ । ਪਰ ਇਹ ਦਬਾਉ ਕੋਈ ਅਰਥ ਨ ਲੈ ਸਕਿਆ ।

**ਵਾਪਸੀ ਦੇਸ਼ ਨੂੰ**

ਦੇਸ਼ ਨੂੰ ਵਾਪਸੀ ਵਾਸਤੇ ਪਹਿਲੀ ਕਿਸ਼ਤ ਦੇ ਤੌਰ ਤੇ, ਅੱਜ ਰਾਤ 10.45 ਦੇ ਜਹਾਜ਼ ਤੇ ਪੰਡਿਤ ਗੋਪਾਲ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਮੇਰੇ ਸਰੀਰ ਨੇ ਉਡਣਾ ਸੀ । ਪਹਿਲੇ ਦੋਵੇਂ ਤਾਂ 8.30 ਵਜੇ ਰਾਤੀਂ ਡੋਨ ਮੌਂਗ ਇੰਟਰਨੈਸ਼ਨਲ ਏਅਰਪੋਰਟ ਲਈ ਚਲ ਪਏ, ਪਰ ਮੈਂ ਰਹਿ ਗਿਆ । ਕਿਉਂਕਿ ਮੇਰਾ ਸਾਮਾਨ ਅਜ਼ੀਜ਼ ਰਾਜਪਾਲ ਗੋਰੋਵਾੜਾ ਦੇ ਘਰ ਸੀ, ਜਿਥੇ ਇਸ ਦੌਰੇ ਸਮੇਂ ਮੇਰਾ ਡੇਰਾ ਰਿਹਾ । ਪਰ ਰਾਜਪਾਲ ਪਹਿਲਾਂ ਤਾਂ ਪਰਵਾਰ ਸਮੇਤ ਖੇਡਾਂ ਦੇ ਅੰਤਮ ਇਕੱਠ ਵਿਚ ਸ਼ਾਮਲ ਰਿਹਾ, ਫਿਰ ਹੋਰ ਮੌਜ ਮੇਲੇ ਵਿਚ ਵਿਅਸਤ ਰਿਹਾ । ਸੋ ਨਾ ਸਮੇਂ ਸਿਰ ਉਹਦੇ ਘਰ ਦਾ ਬੂਹਾ ਖੁਲ੍ਹਿਆ ਅਤੇ ਨਾ ਹੀ ਮੈਂ ਭਾਰਤ ਜਾ ਸਕਿਆ ।

**ਮੇਲੇ ਵਾਲਾ ਘਰ**

ਬੀਬੀ ਸੁਰਜੀਤ ਕੌਰ ਪ੍ਰਧਾਨ ਨਾਮਧਾਰੀ ਇਸਤਰੀ ਸੰਗਤ ਬੈਂਕੋਕ, ਇਸ ਦੇ ਸਪੁਤਰ ਸੇਠ ਅਮੋਲਕ ਸਿੰਘ, ਸੇਠ ਅਤਰ ਸਿੰਘ ਅਤੇ ਸੇਠ ਗੁਰਚਰਨ ਸਿੰਘ ਅੱਜ

ਸਾਰਾ ਦਿਨ ਕੱਲ ਮੇਲੇ ਦੇ ਅੰਤਮ ਦਿਨ ਦੀ ਤਿਆਰੀ ਵਿਚ ਰੁਝੇ ਰਹੇ। ਕਲ ਸਤਿਗੁਰੂ ਜੀ ਅਤੇ ਆਪ ਜੀ ਦੇ ਜਥੇ ਨੇ ਦੇਸ਼, ਭਾਰਤ, ਵਾਸਤੇ ਵਿਦਾ ਹੋਣਾ ਹੈ, ਇਸ ਲਈ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਅਤੇ ਸ਼ਾਮ ਦਾ ਦੀਵਾਨ ਏਸੇ ਬੰਗਲੇ ਵਿਖੇ ਨਿਸਚਿਤ ਹੈ। ਇਹ ਪਰਵਾਰ ਆਪਣੇ ਬੰਗਲੇ ਦੇ ਖੁਲ੍ਹੇ ਚੌੜੇ ਲਾਨ ਵਿਚ ਨਾਈਲਨ ਉਣੇ ਰੰਗਦਾਰ ਸ਼ਾਮਿਆਨੇ ਲਗਾਣ ਹਿਤ ਜੁਟ ਗਿਆ।

## ਵਿਨੋਦ

ਸਤਿਗੁਰੂ ਜੀ ਸੁਭਾਵਕ ਵਿਨੋਦੀ ਹਨ। ਵਿਨੋਦ ਦਾ ਕੋਈ ਮੌਕਾ ਵੀ ਖੁੰਝਣ ਨਹੀਂ ਦਿੰਦੇ ਅਤੇ ਆਪ ਵੀ ਵਿਨੋਦ-ਵਿਨੋਦੀਆਂ ਦੀ ਰਚਨਾ ਕਰਦੇ ਰਹਿੰਦੇ ਹਨ। ਅੱਜ ਜਦੋਂ 9 ਕੁ ਵਜੇ ਰਾਤੀਂ ਏਸੇ ਬੰਗਲੇ ਵਿਚ ਜਲ-ਪਾਨ ਹਿਤ ਪਧਾਰੇ ਤਾਂ ਮੈਨੂੰ ਅਜੇ ਬੈਂਕੋਕ ਵਿਚ ਹੀ ਵੇਖ ਮੁਸਕਰਾਏ : ਲਿਆਓ, ਰਵੀ ਜੀ ਦਾ ਹਾਰ ਪਾ ਕੇ ਸੁਆਗਤ ਕਰੀਏ, ਇਹ ਜਾਣੋਂ ਰਹਿ ਗਏ ਹਨ।

ਅਤੇ ਸਾਰੇ ਵਾਤਾਵਰਣ ਵਿਚ ਖੁਸ਼ੀ ਖੇੜੇ ਦੀ ਸੁਗੰਧੀ ਫੈਲ ਗਈ।

ਗੁਰੂ ਪਰਵਾਰ ਜਲਪਾਨ ਸਵੀਕਾਰ ਕਰ ਵਿਰਾਜਣ ਹਿਤ ਡੇਰੇ ਚਲਾ ਗਿਆ।

### 21 ਦਸੰਬਰ 1978, ਵੀਰਵਾਰ
### ਬੈਂਕੋਕ, ਥਾਈਲੈਂਡ

ਇਸ ਵਾਰ ਦੇ ਮੇਲੇ ਦੀ ਕਰਨਹਾਰ ਪ੍ਰਧਾਨ ਸੁਰਜੀਤ ਕੌਰ ਕੇ ਘਰ ਠਾਠਦਾਰ ਚੋਟੀਆਂ ਵਾਲੀਆਂ ਛੱਤਾਂ ਵਾਲੇ ਸ਼ਾਮਿਆਨਿਆਂ ਹੇਠ ਆਸਾ ਦੀ ਵਾਰ ਦਾ ਸੁ ਕੀਰਤਨ । ਕੀਰਤਨੀਏ : ਸੰਤ ਕਿਰਪਾਲ ਸਿੰਘ (ਹਾਰਮੋਨੀਅਮ), ਸੰਤ ਹਰਭਜਨ ਸਿੰਘ ਜ਼ਰਗਰ (ਤਬਲਾ) ਅਤੇ ਸ: ਜਗਜੀਤ ਸਿੰਘ ਆਜ਼ਾਦ ਢੋਲਕੀ ਨਾਲ ਅਤੇ ਹੋਰ ਜਥਾ। ਸ੍ਰੀ ਸਤਿਗੁਰੂ ਜੀ ਵਲੋਂ ਦਿਲਰੁਬਾ ਨਾਲ ਕੀਰਤਨ ਦੀ ਅਗਵਾਈ। ਸਤਿਗੁਰੂ ਜੀ ਦਾ ਆਭਾ ਮੰਡਲ ਹੇਠ ਲਿਖੇ ਵਿਅਕਤੀਆਂ ਤੇ ਆਧਾਰਤ : ਸੇਠ ਤਰਲੋਕ ਸਿੰਘ, ਸੇਠ ਹਰਭਜਨ ਸਿੰਘ ਕੋਮਲ, ਸੰਤ ਭਾਗ ਸਿੰਘ ਚਾਵਲਾ, ਪ੍ਰੀਤਮ ਸਿੰਘ ਕਵੀ, ਸੰਤ ਜੁਗਿੰਦਰ ਸਿੰਘ ਸ਼ਾਂਤ, ਠਾਕੁਰ ਉਦੈ ਸਿੰਘ ਜੀ, ਸ: ਸੁਰਿੰਦਰ ਸਿੰਘ ਮਨਚੰਦਾ, ਸੰਤ ਹਰਭਜਨ ਸਿੰਘ ਕੁਮਾਰ, ਸੰਤ ਸ਼ਮਸੇਰ ਸਿੰਘ ਕੁਮਾਰ, ਸੇਠ ਵਿਜਿੰਦਰ ਸਿੰਘ, ਸ: ਪ੍ਰਿਥੀਪਾਲ ਸਿੰਘ, ਸੇਠ ਧਰਮ ਸਿੰਘ ਚਾਵਲਾ, ਸੇਠ ਮੁਕੰਦ ਸਿੰਘ, ਸ: ਹਰਮਹਿੰਦਰ ਸਿੰਘ ਸੇਠੀ, ਸੇਠ ਅਮੋਲਕ ਸਿੰਘ, ਪ੍ਰਧਾਨ ਜਸਪਾਲ ਸਿੰਘ।

## ਮੇਲੇ ਦੀ ਸਮਾਪਤੀ

ਸਵੇਰੇ 6.20 ਤੇ ਪਿੰਡਾਲ ਵਿਚ ਆਦਿ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਅਤੇ ਕੜਾਹ ਪ੍ਰਸ਼ਾਦ ਦੀ ਦੇਗ ਲੈ ਆਂਦੇ ਗਏ। ਮੇਲੇ ਦੀ ਸਮਾਪਤੀ ਦਾ ਭੋਗ ਪੈਣਾ ਜਾਰੀ ਹੋ ਗਿਆ। ਸੰਤ ਕੇਸਰ ਸਿੰਘ, ਸੰਤ ਗੁਰਬਖ਼ਸ਼ ਸਿੰਘ ਹੰਸ ਅਤੇ ਸੰਤ ਮਹਿੰਦਰ ਸਿੰਘ ਤਾਂਘੀ ਦੀਆਂ ਸੁਰਾਂ ਦੀ ਇਕਰੂਪਤਾ ਨੇ 6.40 ਤਕ ਭੋਗ ਦੇ ਸ਼ਲੋਕ ਪੜ੍ਹ ਲਏ, ਬੀਬੀ

ਸੁਰਜੀਤ ਕੌਰ ਜੀ ਆਪਣੇ ਤਿੰਨਾਂ ਸਪੁੱਤਰਾਂ, ਦੋਹਾਂ ਨੂੰਹਾਂ ਅਤੇ ਸਾਰੀਆਂ ਭੈਣਾਂ ਨਾਲ ਗੁਰੂ ਕੇ ਸਨਮਾਨ ਹਿਤ ਭੇਟਾ ਲੈ ਕੇ ਹਾਜ਼ਰ ਹੋਏ। ਬਸਤਰ, ਫਲ, ਫੁਲ, ਸੁੱਕੇ ਮੇਵੇ ਅਤੇ ਨਕਦੀ। ਇਹ ਉਸਰੇ ਹੋਏ ਹਾਲ ਵਰਗਾ ਪ੍ਰਭਾਵ ਦਿੰਦਾ ਪਿੰਡਾਲ ਸਾਧ ਸੰਗਤ ਨਾਲ ਭਰਪੂਰ ਸੀ। ਮੇਲੇ ਦੀ ਅਰਦਾਸ ਸੰਤ ਗੁਰਬਖ਼ਸ਼ ਸਿੰਘ ਹੰਸ ਨੇ ਕੀਤੀ।

ਸਾਰੇ ਪਾਸੇ ਉਤਸ਼ਾਹ ਦੀ ਇਕ ਲਹਿਰ ਸੀ। ਨਿਰਵਿਘਨ ਮੇਲਾ ਸਮਾਪਤੀ ਦੀਆਂ ਵਧਾਈਆਂ ਲੈ ਲੈ ਪ੍ਰਧਾਨ ਸਾਹਿਬਾ ਨਿਹਾਲ ਸੀ। ਸਾਧ ਸੰਗਤ ਵਾਸਤੇ ਸਵਾਦਿਸ਼ਟ ਭੋਜਨ ਰਾਤ ਤੋਂ ਹੀ ਤਿਆਰ ਹੋ ਰਿਹਾ ਸੀ : ਦਾਲਾਂ, ਸਬਜ਼ੀਆਂ, ਪੂਰੀਆਂ, ਛੋਲੇ, ਕੜਾਹ ਪ੍ਰਸ਼ਾਦ। ਪਿੰਡਾਲ ਵਿਚ ਹੀ ਪੰਗਤਾਂ ਲਗ ਗਈਆਂ। ਸਾਧ ਸੰਗਤ ਦੀ ਸੇਵਾ ਤਨ ਮਨ ਨਾਲ ਕੀਤੀ ਗਈ।

ਇਕ ਵਿਸ਼ੇਸ਼ ਕ੍ਰਿਪਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ ਕੀਤੀ ਕਿ ਸਾਰੀ ਸੰਗਤ ਨੂੰ ਸ੍ਰੀ ਕਰ ਕਮਲਾਂ ਦੁਆਰਾ ਕੜਾਹ ਪ੍ਰਸ਼ਾਦ ਵਰਤਾਇਆ। ਪ੍ਰਸ਼ਾਦ ਵਾਲਾ ਬਰਤਨ ਸੇਠ ਸੁਰੰਮ੍ਰਿਤ ਸਿੰਘ ਨੂੰ ਉਠਾਉਣ ਦਾ ਮਾਣ ਮਿਲਿਆ। ਸਤਿਗੁਰੂ ਜੀ ਦੀ ਸ਼ੋਭਾ ਅਤੇ ਮਹਿਮਾ ਥਾਂ-ਥਾਂ ਵਖਾਣੀ ਜਾ ਰਹੀ ਸੀ। ਸਾਧ ਸੰਗਤ ਨੂੰ ਪ੍ਰਸ਼ਾਦ ਵਰਤਾਣ ਪਿਛੋਂ ਸ੍ਰੀ ਸਤਿਗੁਰੂ ਜੀ ਅਤੇ ਨਾਲ ਆਏ ਪਰਵਾਰ ਨੇ ਦੂਜੇ ਕਮਰੇ ਵਿਚ ਜਾ ਕੇ ਫਲ-ਆਹਾਰ ਕੀਤਾ।

ਜਲਪਾਣ ਪਿਛੋਂ ਸ੍ਰੀ ਸਤਿਗੁਰੂ ਜੀ ਇਸੇ ਬੰਗਲੇ ਵਿਚ ਹੀ ਬਿਰਾਜਮਾਨ ਹੋਏ।

## ਸੇਠੀ ਜੀ ਨੂੰ ਮਾਣ

ਆਸਾ ਦੀ ਵਾਰ ਦੀ ਸਮਾਪਤੀ ਸਮੇਂ ਪ੍ਰਧਾਨ ਜੀ ਦੁਆਰਾ ਸ: ਹਰਮਹਿੰਦਰ ਸਿੰਘ ਸੇਠੀ, ਨੇ ਪੂਰਬਲੇ ਸਨੇਹ ਵੱਸ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਖੇ ਬਿਨੈ ਕੀਤੀ ਕਿ ਉਸ ਦੇ ਘਰ ਚਰਨ ਪਾ ਕੇ ਸ੍ਰੀ ਸਤਿਗੁਰੂ ਜੀ ਗ੍ਰਿਹਿ ਪਵਿਤਰਤਾ ਕਰਨ ਦੀ ਅਵੱਸ਼ ਕ੍ਰਿਪਾ ਕਰਨ। ਸ੍ਰੀ ਸਤਿਗੁਰੂ ਜੀ ਨੇ 9.45 ਸਵੇਰੇ ਦਾ ਸਮਾਂ ਨਿਸਚਿਤ ਕੀਤਾ। ਸ: ਹਰਮਹਿੰਦਰ ਸਿੰਘ ਮਿਥੇ ਹੋਏ ਸਮੇਂ ਤੇ ਆਪਣੀ ਕਾਰ ਲੈ ਕੇ ਪਹੁੰਚ ਗਏ। ਦੀਨਾ ਨਾਥ ਇਸ਼ਨਾਨ ਪਾਣੀ ਕਰ, ਉਹਨਾਂ ਦਾ ਗ੍ਰਿਹਿ ਪਵਿਤਰ ਕਰਨ ਹਿਤ ਪਧਾਰੇ।

ਭਾਵੇਂ ਮੈਨੂੰ ਵੀ ਸੇਠੀ ਜੀ ਨੇ ਸਨੇਹ ਆਗ੍ਰਹਿ ਕੀਤਾ ਸੀ ਅਤੇ ਸ੍ਰੀ ਸਤਿਗੁਰੂ ਜੀ ਨੇ ਵੀ ਆਗਿਆ ਕੀਤੀ ਕਿ ਮੈਂ ਨਾਲ ਚੱਲਾਂ ਪਰ ਮੈਂ ਸਨਿੱਮਰ ਖਿਮਾ ਲੈ ਲਈ, ਕਿਉਂਕਿ ਮੇਰੇ ਵੀਜ਼ੇ ਉਤੇ, ਮੇਰੀ ਦੇਸ਼ ਵਾਪਸੀ ਦੀ ਅੱਜ ਦੀ ਤਾਰੀਖ਼ ਸੀ, 22.12.78 ਨੂੰ ਮੈਨੂੰ ਭਾਰਤ ਹੋਣਾ ਚਾਹੀਦਾ ਸੀ। ਸੇਠ ਤ੍ਰਿਲੋਕ ਸਿੰਘ ਜੀ ਸ੍ਰੀ ਸਤਿਗੁਰੂ ਜੀ ਦੇ ਨਾਲ ਦੀ ਸੀਟ ਤੇ ਬੈਠ ਗਏ ਅਤੇ ਗੱਡੀਆਂ ਸੇਠੀ ਨਿਵਾਸ ਨੂੰ ਤੁਰ ਪਈਆਂ। ਮੈਂ ਸੇਠ ਅਵਨਿੰਦਰ ਸਿੰਘ ਨਾਲ ਜਾ ਕੇ ਸੇਠ ਅਤਰ ਸਿੰਘ ਦੀ ਸਹਾਇਤਾ ਨਾਲ ਇਸ ਜਦੋਜਹਿਦ ਵਿਚ ਪੈ ਗਿਆ ਕਿ ਮੇਰੀ ਟਿਕਟ ਅੱਜ ਦੇ ਜਹਾਜ਼ ਦੀ ਹੀ ਬਣ ਜਾਇ।

## ਉਲਝਣ

ਸਾਡੀਆਂ ਟਿਕਟਾਂ ਲੁਫਥੰਸਾ (ਲੁਪਤ ਹੰਸਾ) ਏਅਰਲਾਈਨ ਦੀਆਂ ਸਨ ਅਤੇ

ਮੈਨੂੰ ਬੀਤੇ ਕੱਲ੍ਹ ਚਲੇ ਜਾਣਾ ਚਾਹੀਦਾ ਸੀ। ਲੁਫਥੰਸਾ ਦੀ ਅਗਲੀ ਫਲਾਈਟ 22 ਦਸੰਬਰ ਨੂੰ ਰਾਤੀਂ ਜਾਣੀ ਸੀ। ਮੇਰਾ ਜੀ ਕਾਹਲਾ ਪੈ ਗਿਆ, ਸ੍ਰੀ ਸਤਿਗੁਰੂ ਜੀ ਦੇ ਨਾਲ ਹੀ ਯਾਤਰਾ ਕਰਕੇ ਦੇਸ਼ ਵਾਪਸ ਪਰਤਣਾ ਚਾਹੁੰਦਾ ਸਾਂ। ਜੇ ਮੇਰਾ ਵੀਜ਼ਾ ਵਧਾਇਆ ਜਾਂਦਾ ਤਾਂ 50,050/- ਦੀ ਜ਼ਮਾਨਤ ਜ਼ਰੂਰੀ ਸੀ। ਸੇਠ ਅਮੋਲਕ ਸਿੰਘ ਦੀ ਪ੍ਰੇਰਣਾ ਤੇ ਤਜਵੀਜ਼ ਅਨੁਸਾਰ ਸੇਠ ਅਤਰ ਸਿੰਘ, ਉਹਦੇ ਛੋਟੇ ਭਾਈ ਨੇ, ਭੱਜ ਨੱਠ ਕਰਕੇ ਮੈਨੂੰ ਥਾਈ ਏਅਰਵੇਜ਼ ਦੀ 2750 ਬਾਟ (ਥਾਈ ਸਿੱਕਾ ਜਿਸ ਦਾ ਭਾਰਤੀ ਸੱਜਣ 'ਟਿਕਲ' ਨਾਂ ਵਰਤਦੇ ਹਨ।) ਦੀ ਇਕਤਰਫ਼ੀ ਟਿਕਟ ਲੈ ਦਿਤੀ। ਅਸੀਂ 5.30 ਸ਼ਾਮ ਤਕ ਟਿਕਟ ਪ੍ਰਾਪਤ ਕਰ ਸਕੇ। ਇਸ ਵਿਚ ਅੰਤਮ ਅਤੇ ਜ਼ੋਰਦਾਰ ਪਹੁੰਚ ਸ: ਸੁਰਜੀਤ ਸਿੰਘ ਯੂਨੀਕੋ ਵਾਲਿਆਂ ਦੀ ਸਹਾਇਕ ਹੋਈ।

ਟਿਕਟ ਵਲੋਂ ਨਵਿੱਝੇ ਹੋ, ਅਗਲਾ ਫ਼ਿਕਰ ਰਾਤੀਂ 9.30 ਵਜੇ ਥਾਈ ਏਅਰਵੇਜ਼ ਦੇ ਜਹਾਜ਼ ਤੇ ਸੀਟ ਦਾ ਮਿਲਣਾ ਸੀ। ਜਹਾਜ਼ ਅਗਲੇ ਦਿਨ 10.30 ਤੇ ਵੀ ਇਕ ਜਾਂਦਾ ਸੀ ਪਰ ਮੇਰੀ ਤੀਬਰਤਾ ਤਾਂ ਸਤਿਗੁਰੂ ਜੀ ਦੇ ਨਾਲ ਹੀ ਥਾਈਲੈਂਡ ਛੱਡ ਜਾਣ ਦੀ ਸੀ। ਸੁ ਸ਼ਾਮ ਤਕ ਨੂੰ ਸਾਰਾ ਸਾਮਾਨ ਵਲ੍ਹੇਟਣ ਦੇ ਚੱਕਰ ਵਿਚ ਮੈਂ ਸਾਂ।

## ਦੌਰੇ ਦਾ ਅੰਤਮ ਦੀਵਾਨ

ਸ਼ਾਮੀਂ 6 ਤੋਂ 7 ਵਜੇ ਤਕ ਸਮੂਹਿਕ ਨਾਮ ਸਿਮਰਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਇਸਤ੍ਰੀ ਸੰਗਤ ਦੀ ਪ੍ਰਧਾਨ ਬੀਬੀ ਸੁਰਜੀਤ ਕੌਰ ਕੇ ਘਰ ਹੀ ਹੋਇਆ। ਮੈਂ ਸ਼ਬਦ ਕੀਰਤਨ ਦੀ ਸਮਾਪਤੀ ਪਿਛੋਂ ਹੀ ਗੁਰੂ ਦਰਸ਼ਨ ਕਰ ਸਕਿਆ।

ਇਸ ਸਮੇਂ ਉਹਨਾਂ ਇਸਤਰੀਆਂ ਨੂੰ ਗੁਰੂ ਕੀ ਹਜ਼ੂਰੀ ਵਿਚ ਸੰਗਤ ਵਲੋਂ ਸਤਿਕਾਰਿਆ ਗਿਆ ਜਿਨ੍ਹਾਂ ਭਜਨ ਪਾਠ ਵਿਸ਼ੇਸ਼ ਉਤਸਾਹ ਨਾਲ ਕੀਤੇ ਸਨ। ਹਰ ਮਹੀਨੇ ਇਕ ਇਕ ਸਾਧਾਰਨ ਪਾਠ ਕਰਨ ਵਾਲੀ ਬੀਬੀ ਨੂੰ ਸ੍ਰੀ ਸਤਿਗੁਰੂ ਜੀ ਨੇ ਆਪਣੇ ਕਰ ਕਮਲਾਂ ਦੁਆਰਾ ਇਕ ਇਕ ਗੁਟਕਾ ਨਾਮਧਾਰੀ ਨਿਤਨੇਮ ਦਾ ਤੇ ਇਕ ਇਕ ਦੁਪੱਟਾ ਬਖ਼ਸ਼ਿਆ।

ਹੇਠ ਲਿਖੇ ਅਨੁਸਾਰ ਨੰਬਰ ਦਿਤੇ ਗਏ :

| | | |
|---|---|---|
| ਪਹਿਲਾ : | ਬੀਬੀ ਸੁਰਜੀਤ ਕੌਰ ਪ੍ਰਧਾਨ | 11 ਸਾਧਾਰਨ ਪਾਠ |
| ਦੂਜਾ : | ਬੀਬੀ ਹਰਮੀਤ ਕੌਰ | 7 ਸਾਧਾਰਨ ਪਾਠ |
| ਤੀਜਾ : | ਬੀਬੀ ਚਰਨਜੀਤ ਕੌਰ | 4 ,, |

17 ਸਾਧਾਰਨ ਪਾਠ ਬੀਬੀ ਰਾਜਵੰਤ ਕੌਰ ਨੇ ਕੀਤੇ ਹੋਏ ਸਨ ਉਸ ਨੂੰ ਭੀ ਸਨਮਾਨਤ ਕੀਤਾ ਗਿਆ।

## ਭਾਰਤੀ ਖਿਡਾਰੀ

ਇਸ ਦੌਰਾਨ ਸ੍ਰੀ ਸਤਿਗੁਰੂ ਜੀ ਪਾਸ ਕੁਛ ਭਾਰਤੀ ਖਿਡਾਰੀ, ਜੁ 'ਏਸ਼ੀਅਨ ਖੇਡਾਂ' ਵਿਚ ਭਾਗ ਲੈਣ ਬੈਂਕੋਕ ਆਏ ਹੋਏ ਸਨ, ਬੈਠੇ ਹੋਏ ਵੇਖੇ। ਸ੍ਰੀ ਸਤਿਗੁਰੂ ਜੀ ਨੇ ਰਾਜਾ ਭਾਲਿੰਦਰ ਸਿੰਘ ਦੇ ਸਪੁਤਰ ਕੰਵਰ ਰਣਧੀਰ ਸਿੰਘ ਵਲ ਇੰਗਤ ਕਰਦਿਆਂ ਮੈਨੂੰ ਦੱਸਿਆ : ਇਹ ਉੱਚਕੋਟੀ ਦੇ ਨਿਸ਼ਾਨਾਬਾਜ਼ ਹਨ ਤੇ ਇਹਨਾਂ ਏਥੇ ਗੋਲਡ ਮੇਡਲ

ਜਿੱਤਿਆ ਹੈ । ਇਹਦੇ ਪਿਤਾ ਜੀ ਬੜੇ ਧਰਮ ਭਾਵੀ ਹਨ । ਸਿੱਖੀ ਵਲ ਉਹਨਾਂ ਦੀ ਪਹੁੰਚ ਉਤਸਾਹ ਵਰਧਕ ਹੈ ।

ਕੰਵਰ ਰਣਧੀਰ ਸਿੰਘ ਨਾਲ ਹੋਰ ਵੀ ਤਿੰਨ ਚਾਰ ਸੱਜਣ ਬੈਠੇ ਹੋਏ ਸਨ । ਮੇਰੇ ਅੰਦਰ ਦੇਸ਼ ਵਾਪਸੀ ਦੀ ਤੀਬਰਤਾ ਇਹਨਾਂ ਦੀ ਪਹਿਚਾਣ ਨਹੀਂ ਲੈ ਸਕੀ ।

ਜਦੋਂ ਮੈਂ ਨਾਲ ਦੇ ਫਲੈਟ ਦੀ ਪੰਜਵੀਂ ਛੱਤੇ ਆਪਣਾ ਸਾਮਾਨ ਸੰਕੋਚ ਰਿਹਾ ਸਾਂ ਮੇਰੇ ਕੰਨੀ ਸਪੀਕਰ ਦੁਆਰਾ ਆਵਾਜ਼ ਪੈ ਰਹੀ ਸੀ ਕਿ ੬ਵੀਆਂ ਏਸ਼ੀਅਨ ਖੇਡਾਂ ਵਿਚ ਗੋਲਡ ਮੈਡਲ ਜੇਤੂ ਭਾਰਤੀਆਂ ਨੂੰ, ਨਾਮਧਾਰੀ ਸੰਗਤ ਬੈਂਕੋਕ ਵਲੋਂ ਇਕ ਇਕ ਕਲਾਈ ਘੜੀ ਅਤੇ ਇਕ ਇਕ ਉਨੀ ਅਠੋਤਰੀ ਮਾਲਾ ਸ੍ਰੀ ਸਤਿਗੁਰੂ ਜੀ ਦੁਆਰਾ ਬਖਸ਼ ਕੇ ਸਨਮਾਨਤ ਕੀਤਾ ਜਾਵੇਗਾ । ਥੋੜ੍ਹੇ ਚਿਰ ਬਾਅਦ ਹੀ ਇਨਾਮ ਜੇਤੂਆਂ ਦਾ ਨਾਮ ਸ: ਉਮਰਾਓ ਸਿੰਘ ਪੰਜਾਬ ਦੇ ਸਾਬਕਾ ਮੰਤਰੀ ਐਲਾਨ ਕਰਨ ਲਗੇ । ਸ: ਉਮਰਾਓ ਸਿੰਘ ਦੇਸ਼ ਵਲੋਂ ਭਾਰਤੀ ਟੀਮਾਂ ਦੇ ਬੈਂਕੋਕ ਵਾਸਤੇ ਮੁਖੀ ਸਨ । ਹੇਠ ਲਿਖੇ ਸੱਜਣਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਮਾਣ ਪ੍ਰਦਾਨ ਕੀਤਾ :

1. ਕੰਵਰ ਰਣਧੀਰ ਸਿੰਘ, ਨਿਸ਼ਾਨੇਬਾਜ਼ੀ, 188/200
2. ਸ: ਕਰਤਾਰ ਸਿੰਘ, ਕੁਸ਼ਤੀ, 90 ਕੇ. ਜੀ. ਦੀ ਕੈਟਾਗਰੀ ਤਕ
3. ਸ: ਹਾਕਮ ਸਿੰਘ, 20 ਕਿ. ਮੀ. ਤੇਜ਼ ਚੱਲਣਾ, (ਵਾਕਿੰਗ)
4. ਸ: ਬਹਾਦਰ ਸਿੰਘ ਚੌਹਾਨ, ਗੋਲਾ, ਫੁਟ ਪੁਟ 17.61 ਮੀਟਰ
5. ਸ੍ਰੀ ਹਰੀਚੰਦ 5 ਹਜ਼ਾਰ ਤੇ 10,000 ਮੀਟਰ ਦੌੜ 14 ਮਿੰਟ 22 ਸੈਕਿੰਡ<br>30 ਮਿੰਟ 7.7 ਸੈਕਿੰਡ
6. ਬੀਬੀ ਗੀਤਾ ਯੁਤਸ਼ੀ 800 ਮੀਟਰ (ਪ੍ਰੋ:) 2 ਮਿੰਟ 7.7 ਸੈਕਿੰਡ
7. ਸ੍ਰੀ ਸੁਰੇਸ਼ ਬਾਬੂ, ਲਾਂਗ ਜੰਪ (ਲੰਬੀ ਕੁਦ) 17.80 ਮੀਟਰ
8. ਸ੍ਰੀ ਰਾਮ ਸਿੰਘ, ੪00 ਮੀਟਰ (ਮੈੱਨ) 21.4੭ ਸੈਕਿੰਡ
9. ਆਰ. ਨਾਨਾ ਸ਼ੇਖਰਨ 200 ਮੀਟਰ 21.42 ਸੈਕਿੰਡ
10. ਸ: ਰਾਜਿੰਦਰ ਸਿੰਘ 74 ਕੇ. ਜੀ. ਦੀ ਕੈਟਾਗਰੀ ਤਕ

## ਵਾਪਸੀ ਭਾਰਤ ਨੂੰ...ਪਰ...

ਰਾਤੀਂ 8 ਵਜੇ, ਬੈਂਕੋਕ ਦੇ ਹਵਾਈ ਅੱਡੇ ਡਾਨ ਮੋਂਗ ਤੇ ਸੰਗਤਾਂ ਆਪਣੇ ਸਤਿਗੁਰੂ ਜੀ ਦੇ ਸਤਿਕਾਰ ਵਿਚ ਪਹੁੰਚ ਗਈਆਂ । ਸ੍ਰੀ ਸਤਿਗੁਰੂ ਜੀ ਨੂੰ ਇਕ ਵਿਸ਼ੇਸ਼ ਹਾਲ ਵਿਚ ਬੈਠਾਲ ਕੇ ਦਰਸ਼ਨ ਦੇਣ ਲਈ ਸਨਿਮਰ ਬਿਨੈ ਕੀਤੀ ਗਈ । ਸ੍ਰੀ ਸਤਿਗੁਰੂ ਸੁਖ-ਆਸਣ ਤੇ ਵਿਰਾਜਮਾਨ ਹੋਏ ਤਾਂ ਸੰਗਤਾਂ ਆ-ਆ ਨਮਸਕਾਰ ਕਰਨ ਲਗੀਆਂ । ਇਸ ਅਵਸਰ ਤੇ ਮਹਾ ਮਹਿਮ ਡਾ: ਸੁਚਾਟ ਵੀ ਦੋ ਹੋਰ ਬੋਧ ਸੰਨਿਆਸੀਆਂ ਨਾਲ ਗੁਰੂ ਕੇ ਦਰਸ਼ਨਾਂ ਨੂੰ ਆ ਗਏ । ਮੈਂ ਅਜੇ ਵੀ ਏਸੇ ਜਹਾਜ਼ ਵਿਚ ਸੀਟ ਓ. ਕੇ. ਕਰਵਾਣ ਦੇ ਚੱਕਰ ਵਿਚ ਸਾਂ । ਪ੍ਰੰਤੂ ਜਦ ਮੈਂ 8.45 ਸ: ਸੁਰਜੀਤ ਸਿੰਘ ਯੂਨੀਕੋ ਦੇ ਯਤਨਾਂ ਨਾਲ ਸੀਟ ਪ੍ਰਾਪਤ ਕਰਨ ਵਿਚ ਸਫਲ ਹੋ ਗਿਆ ਤਾਂ, ਉਸ ਸਮੇਂ, ਡਾ: ਸੁਚਾਟ ਸ੍ਰੀ ਸਤਿਗੁਰੂ ਜੀ ਨੂੰ ਆਪਣੇ ਆਸ਼ਰਮ ਦੀ ਮੁਢਲੀ ਦਾਸਤਾਨ ਸੁਣਾ ਕੇ, ਇਹ

ਦੱਸ ਰਹੇ ਸਨ ਕਿ ਉਹਨਾਂ ਦੇ ਆਸ਼ਰਮ ਵਿਚ ਹਰ ਸ਼ਨੀਚਰ ਐਤ ਨੂੰ ਦੋ ਢਾਈ ਹਜ਼ਾਰ ਨਰ ਨਾਰ ਆਉਂਦੇ ਹਨ ਅਤੇ ਉਸ ਦਿਨ ਸ਼ਾਕਾਹਾਰ ਹੀ ਕਰਦੇ ਹਨ। ਏਨੇ ਕੁ ਜਤਨ ਨਾਲ ਹੀ ਅਨੇਕਾਂ ਪਸ਼ੂ ਉਹਨਾਂ ਦਾ ਭੋਜਨ ਬਣਨੋਂ ਬਚ ਰਹਿੰਦੇ ਹਨ। ਸਾਡੇ ਵਲੋਂ ਇਹ ਇਕ ਭਲਾ ਕਰਮ ਹੋ ਜਾਂਦਾ ਹੈ।

9.15 ਰਾਤ ਤਕ ਨਿਰੰਤਰ ਦਰਸ਼ਨਾਰਥੀ ਆਉਂਦੇ ਰਹੇ। ਭੇਟਾ ਧਰ, ਨਮਸਕਾਰ ਕਰ, ਮਾਲਾ ਨਾਲ ਵਿਦਾ-ਸਤਿਕਾਰ ਦੇ ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਕਰਦੇ ਰਹੇ। ਅੰਤ ਉਤੇ ਸਾਰੀਆਂ ਮਾਲਾਵਾਂ ਕੋਲ ਖੜੇ ਸੇਠ ਬਖਸ਼ੀਸ਼ ਸਿੰਘ ਚਾਵਲਾ ਦੇ ਹਵਾਲੇ ਕਰਕੇ ਸ੍ਰੀ ਸਤਿਗੁਰੂ ਜੀ ਹਵਾਈ ਜਹਾਜ਼ ਵਾਸਤੇ ਚੱਲੇ। ਅੱਜ ਦੇ ਯਾਤਰੀ ਸਨ: ਸ੍ਰੀ ਸਤਿਗੁਰੂ ਜੀ, ਸ੍ਰੀ ਮਾਤਾ ਚੰਦ ਕੌਰ ਜੀ, ਸ: ਸੁਰਿੰਦਰ ਸਿੰਘ ਮਨਚੰਦਾ ਅਤੇ ਪ੍ਰੀਤਮ ਸਿੰਘ ਕਵੀ (ਇਹ ਲੇਖਕ)। ਸਾਮਾਨ ਕੁਛ ਮੇਰੇ ਪਾਸ ਹੀ ਸੀ ਬਾਕੀ ਸਵਾਰੀਆਂ ਤਾਂ ਖਾਲੀ ਹੱਥ ਹੀ ਸਨ। ਸੋ ਮੈਂ ਸਭ ਤੋਂ ਪਹਿਲੋਂ ਕਸਟਮ ਤੇ ਚੈਕਿੰਗ ਵਾਲੇ ਪਾਸੇ ਗਿਆ। ਅਤੇ ਸਭ ਤੋਂ ਪਹਿਲਾਂ ਹੀ ਥਾਈ ਏਅਰਵੇਜ਼ ਦੇ 'ਸ੍ਰੀ ਅਨੌਚਾ' ਜਹਾਜ਼ ਤੇ ਜਾ ਸਵਾਰ ਹੋਇਆ।

ਸ੍ਰੀ ਸਤਿਗੁਰੂ ਜੀ ਅੰਤਮ ਸਵਾਰੀਆਂ ਵਿਚ ਪਹੁੰਚੇ। ਬੀਬਾ ਜੀ, ਬੀਬੀ ਨਰਿੰਦਰ, ਵੀਣਾ ਅਤੇ ਅੰਮ੍ਰਿਤਪਾਲ ਅੱਜ ਵਾਪਸ ਨਹੀਂ ਹੋਏ। ਇੰਜ ਹੀ ਠਾਕੁਰ ਉਦੇ ਸਿੰਘ ਜੀ ਵੀ ਦੋ ਦਿਨ ਲੇਟ ਆਉਣਗੇ। ਠਾਕੁਰ ਦਲੀਪ ਸਿੰਘ ਜੀ ਅੱਜ ਸਵੇਰੇ ਸੇਠ ਧਰਮ ਸਿੰਘ ਨਾਲ ਹਾਂਗ ਕਾਂਗ ਚਲੇ ਗਏ। ਉਹ ਆਪਣੇ ਕੈਮਰਿਆਂ ਦੀ ਭਰਪੂਰਤਾ ਜਾਂ ਹੋਰ ਵਿਗਿਆਨਕ ਉਪਲਬਧੀਆਂ ਦੀ ਟੋਹ ਵਿਚ ਹਨ।

ਸ੍ਰੀ ਸਤਿਗੁਰੂ ਜੀ ਦੇ ਆਇਆਂ ਜਹਾਜ਼ 9.45 ਤੇ ਭਾਰਤ ਜਾਣ ਵਾਸਤੇ ਉਡ ਪਿਆ। ਥੋੜੇ ਚਿਰ ਪਿਛੋਂ ਥਾਈ ਕੁੜੀਆਂ ਨੇ, ਜੁ ਜਹਾਜ਼ ਦੀਆਂ ਪਰਿਚਾਰਕਾਵਾਂ ਹਨ, ਲਾਲ ਤੌਲੀਏ ਖਾਣ ਪੀਣ ਦੇ ਟੇਬਲਾਂ ਵਾਸਤੇ ਦਿਤੇ ਅਤੇ ਫੇਰ ਤੁਰਤ ਹੀ ਵਾਪਸ ਵੀ ਲੈਣੇ ਸ਼ੁਰੂ ਕਰ ਦਿਤੇ। ਜਾਪਿਆ, ਕੋਈ ਗ਼ਲਤੀ ਹੋ ਗਈ ਹੈ। ਮੇਰੇ ਮਨ ਵਿਚ ਭਾਰਤੀ ਪਰੰਪਰਾ ਜਾਗ ਪਈ: ਅਪਸ਼ਗਨ ਹੋ ਗਿਆ ਹੈ ਅਤੇ ਜਦੋਂ 10.45 ਹੋਏ ਅਸੀਂ ਇਕ ਘੰਟੇ ਦਾ ਸਫ਼ਰ ਕਰਕੇ ਮੁੜ ਬੈਂਕੋਕ ਪਹੁੰਚ ਗਏ ਸਾਂ। ਜਹਾਜ਼ ਡੌਨ ਮੌਂਗ ਏਅਰਪੋਰਟ ਤੇ ਉਤਰਿਆ। ਦੱਸਿਆ ਗਿਆ: ਜਹਾਜ਼ ਦੇ ਏਅਰ ਕੰਡੀਸ਼ਨਰ ਵਿਚ ਨੁਕਸ ਹੈ, ਉਸ ਨੂੰ ਠੀਕ ਕੀਤਾ ਜਾਵੇਗਾ ਅਤੇ ਇਕ ਵਜੇ ਰਾਤੀਂ ਜਹਾਜ਼ ਫਿਰ ਆਪਣਾ ਰਸਤਾ ਫੜੇਗਾ।

ਸ੍ਰੀ ਸਤਿਗੁਰੂ ਜੀ, ਮਾਤਾ ਜੀ ਅਤੇ ਸ: ਮਨਚੰਦਾ ਤਾਂ ਇਹ ਸਫ਼ਰ ਹੀ ਤਿਆਗ ਗਏ। ਦੀਨ ਦਿਆਲ ਜੀ ਨੇ ਮੈਨੂੰ ਆਗਿਆ ਕੀਤੀ ਕਿ ਮੈਂ ਏਸੇ ਜਹਾਜ਼ ਤੇ ਦੇਸ਼ ਜਾ ਕੇ, ਆਪ ਜੀ ਦੇ ਨਾ ਆ ਸਕਣ ਦੀ ਮਜਬੂਰੀ ਦੱਸ ਦਿਆਂ ਅਤੇ ਕੱਲ ਦੋ ਵਜੇ ਤਕ ਜ਼ਰੂਰੀ ਦੇਸ਼ ਪਹੁੰਚ ਵੀ ਸੰਬੰਧਤ ਵਿਅਕਤੀਆਂ ਨੂੰ ਕਹਿ ਦਿਆਂ।

ਸਤਿਗੁਰੂ ਜੀ ਰਾਤ ਬੈਂਕੋਕ ਆਰਾਮ ਕਰਕੇ ਕੱਲ੍ਹ ਸਵੇਰੇ 10.30 ਦੀ ਉਡਾਣ ਫੜਨਗੇ।

## ਮੁੜ ਵਤਨਾਂ ਨੂੰ

'ਸ੍ਰੀ ਅਨੋਚਾ' ਅਰਥਾਤ ਮੇਰੇ ਸਫ਼ਰ ਵਾਲਾ ਜਹਾਜ਼ 1 ਵਜੇ ਥਾਈਲੈਂਡ ਦੇ ਟਾਈਮ ਅਨੁਸਾਰ ਉਡਿਆ। ਜਦੋਂ ਮੈਂ ਦਿੱਲੀ ਦੇ ਪਾਲਮ ਏਅਰਪੋਰਟ ਤੇ ਉਤਰਿਆ ਦੇਸ਼ ਦੀਆਂ ਘੜੀਆਂ ਅੰਮ੍ਰਿਤ ਵੇਲੇ 1.45 ਦਾ ਸਮਾਂ ਦੱਸ ਰਹੀਆਂ ਸਨ। ਮੇਰੇ ਸਾਮਾਨ ਦੀ ਚੈਕਿੰਗ ਹੋਈ ਪਰ ਕਸਟਮਯੋਗ ਕੁਛ ਨਹੀਂ ਸੀ। ਮੇਰਾ ਖ਼ਿਆਲ ਸੀ ਮੈਨੂੰ ਇਕੱਲੇ ਨੂੰ ਹੀ ਟੈਕਸੀ ਦਾ ਪ੍ਰਬੰਧ ਕਰਨਾ ਪਏਗਾ। ਸ੍ਰੀ ਸਤਿਗੁਰੂ ਜੀ ਨੇ ਮੈਨੂੰ, ਵਾਪਸ ਭੇਜਣ ਲੱਗਿਆਂ ਪੱਕੀ ਕੀਤੀ ਸੀ : ਟੈਕਸੀ ਕਰਕੇ ਪਹਿਲਾਂ ਕੋਠੀ (ਪੂਸਾ ਰੋਡ) ਪਹੁੰਚਣਾ। ਪੂਰਬੇ ਨੂੰ ਕਹਿਣਾ ਉਹ ਸਾਰਾ ਸਾਮਾਨ ਲੈ ਕੇ ਅਵਤਾਰ ਸਿੰਘ ਰਮੇਸ਼ ਨਗਰ ਦੀ ਪਤਨੀ ਨਮਿਤ ਭੋਗ ਪੈਣ ਸਮੇਂ ਆ ਜਾਵੇ, ਓਥੋਂ ਹੀ ਬੰਬਈ ਲਈ ਜਹਾਜ਼ ਫੜਨਾ ਹੈ। ਸ਼ੇਰ ਸਿੰਘ (ਚਾਵਲਾ) ਜਾਂ ਹੰਸਪਾਲ ਜੀ ਨੂੰ ਕਹਿ ਕੇ ਪਤਾ ਕਰਵਾਣਾ ਕਿ ਹਰਭਜਨ ਸਿੰਘ (ਠੇਕੇਦਾਰ) ਕੇ ਕੰਮ-ਉਦਘਾਟਨ ਲਈ ਤਾਰੀਖ਼ 23 ਹੈ ਜਾਂ 24, ਪਤਾ ਕਰਕੇ ਉਸ ਅਨੁਸਾਰ ਬੰਬਈ ਨੂੰ ਟਿਕਟਾਂ ਕਨਫਰਮ ਕਰਵਾ ਲੈਣੀਆਂ। ਏਨਾ ਬਚਨ ਕਰਕੇ ਸ੍ਰੀ ਸਤਿਗੁਰੂ ਜੀ ਨੇ ਆਪਣੀ ਅਤੇ ਪੂਰਬਾ ਦੀ ਟਿਕਟ ਮੈਨੂੰ ਫੜਾ ਦਿਤੀ। ਅਤੇ ਸੰਤ ਅਵਤਾਰ ਸਿੰਘ ਦੀ ਪਤਨੀ ਦੇ ਭੋਗ ਲਈ ਸਮਾਂ ਵੀ 3 ਵਜੇ ਦਾ ਨਿਸਚਿਤ ਕਰ ਦਿਤਾ। ਆਪ ਜੀ ਦਾ ਵਿਚਾਰ ਸੀ ਕਿ ਸਮੇਂ ਦੀ ਘਾਟ ਜਾਂ ਵਾਧ ਪਾ ਕੇ 3 ਵਜੇ ਤਾਂ ਰਮੇਸ਼ ਨਗਰ ਪਹੁੰਚਿਆ ਹੀ ਜਾਵੇ।

ਜਦੋਂ ਮੈਂ ਆਪਣੇ ਤਿੰਨ ਬੈਗ ਉਠਾਈ ਕਸਟਮ ਹਾਲੋਂ ਬਾਹਰ ਟੈਕਸੀ ਦੀ ਭਾਲ ਵਿਚ ਨਿਕਲਿਆ, ਚੰਗੇ ਭਾਗਾਂ ਨੂੰ ਸੰਤ ਮਹਿੰਦਰ ਸਿੰਘ ਪੂਰਬਾ ਦੀ ਆਵਾਜ਼ ਕੰਨੀਂ ਪੈ ਗਈ : ਕਵੀ ਜੀ, ਕਿਧਰ ਜਾ ਰਹੇ ਹੋ ? ਅਸੀਂ ਤੁਹਾਨੂੰ ਉਡੀਕ ਰਹੇ ਹਾਂ। ਸੇਠ ਸ਼ੇਰ ਸਿੰਘ ਚਾਵਲਾ, ਸੰਤ ਪੂਰਬਾ, ਸ੍ਰੀ ਮਨਜੀਤ ਸਿੰਘ ਅਤੇ ਡਰਾਈਵਰ ਨਰਾਇਣ ਦਾਸ ਦੋ ਗੱਡੀਆਂ ਲਈ ਰਾਤ ਦੇ 11.30 ਵਜੇ ਤੋਂ ਉਡੀਕ ਰਹੇ ਸਨ। ਸੁਨੇਹੇ ਮੈਂ ਦੇ ਦਿਤੇ ਅਤੇ 5 ਵਜਦਿਆਂ ਨੂੰ ਸ: ਮਨਚੰਦਾ ਦੀ ਮਾਟਾਡੋਰ ਉਤੇ ਆਪਣੇ ਘਰ ਰਾਜੌਰੀ ਗਾਰਡਨ ਪਹੁੰਚ ਗਿਆ।

### 22 ਦਸੰਬਰ 1978, ਸ਼ੁਕਰਵਾਰ
### ਨਵੀਂ ਦਿੱਲੀ

## ਸੰਤ ਅਵਤਾਰ ਸਿੰਘ ਦੀ ਪਤਨੀ ਦਾ ਭੋਗ

ਮੈਂ ਦੋ ਵਜੇ ਹੀ ਦੁਪਹਿਰੇ ਸੰਤ ਅਵਤਾਰ ਸਿੰਘ ਰਮੇਸ਼ ਨਗਰ ਦੇ ਘਰ ਪੁੱਜਾ। ਅੱਗੇ, ਵਧੀਆ ਸ਼ਾਮਿਆਨਿਆਂ ਨਾਲ ਤਿਆਰ ਕੀਤੇ ਪਿੰਡਾਲ ਵਿਚ ਸੈਂਕੜੇ ਨਰ ਨਾਰ ਦੀਵਾਨ ਸੁਣ ਤੇ ਸਤਿਗੁਰੂ ਜੀ ਦੀ ਇੰਤਜ਼ਾਰ ਕਰ ਰਹੇ ਸਨ। ਅਵਤਾਰ ਸਿੰਘ ਪਤਨੀ ਬੀਬੀ ਗੁਰਬਚਨ ਕੌਰ ਬਾਰੀਕ ਤਾਪ ਦੇ ਮਰੀਜ਼ ਸਨ ਅਤੇ ਪਿਛਲੇ 18 ਸਾਲ ਤੋਂ ਜੀਵਨ ਨੂੰ ਘਸੀਟ ਰਹੇ ਸਨ। ਦਵਾ ਦਾਰੂ, ਫਲ-ਫ਼ਲ ਭਾਵੇਂ ਇੱਛਾ ਅਨੁਸਾਰ ਮਿਲ ਰਿਹਾ ਸੀ ਪਰ ਟੀ.ਬੀ. ਖਹਿੜਾ ਨਹੀਂ ਸੀ ਛਡ ਰਹੀ ਅਤੇ 14.12.78 ਨੂੰ ਜੀਵਨ ਘੜੀ

ਦੀ ਟਿਕ ਟਿਕ ਬੰਦ ਹੋ ਗਈ ।

ਅਵਤਾਰ ਸਿੰਘ ਸਤਿਗੁਰਾਂ ਦੇ ਗੂੜ੍ਹੇ ਪ੍ਰੇਮੀਆਂ ਚੋਂ ਹਨ । ਜਦੋਂ ਵੀ ਸੱਚੇ ਪਾਤਸ਼ਾਹ ਦਿੱਲੀ ਪਧਾਰਨ, ਆਪਣੀ ਕਾਰ ਲੈ ਕੇ ਸੇਵਾ ਵਿਚ ਹਾਜ਼ਰ ਹੋ ਜਾਂਦੇ ਹਨ ਤੇ ਜਿਸ ਵੀ ਸੇਵਾ ਲਈ ਗੱਡੀ ਦੀ ਜ਼ਰੂਰਤ ਪਵੇ ਪੈਟਰੋਲ ਸਮੇਤ ਕਾਰ ਹਾਜ਼ਰ ਰਹਿੰਦੀ ਹੈ । ਇਸੇ ਕਰਕੇ ਇਹਨਾਂ ਦਾ ਇਕ ਉਪ ਨਾਮ 'ਕਾਰ ਵਾਲੇ' ਵੀ ਹੈ । ਇਹਨਾਂ ਨੇ ਥਾਈਲੈਂਡ ਨਾਲ ਫੋਨ ਕੰਟੈਕਟ ਕਰਕੇ ਸ੍ਰੀ ਸਤਿਗੁਰੂ ਜੀ ਤੋਂ ਦਿਨ ਅਤੇ ਸਮਾਂ ਤੈ ਕਰਵਾ ਲਿਆ ਸੀ ।

ਸੰਤ ਹਰਨਾਮ ਸਿੰਘ ਡੱਡੀਆਂ, ਸੰਤ ਸੇਵਾ ਸਿੰਘ ਜਥੇਦਾਰ ਦਿੱਲੀ ਅਤੇ ਦਿੱਲੀ ਦੇ ਹੀ ਜਥੇਦਾਰ ਗੁਰਦੀਪ ਸਿੰਘ ਦਾ ਕੀਰਤਨ ਹੋਇਆ । ਸਾਧ ਸੰਗਤ ਨੇ ਬੜੇ ਸਬਰ ਨਾਲ ਉਡੀਕ ਕੀਤੀ ਪਰ ਸਤਿਗੁਰੂ ਜੀ ਤਾਂ ਪੂਰੇ ਪੰਜ ਵਜੇ ਹੀ, ਏਅਰਪੋਰਟ ਤੋਂ ਸਿੱਧੇ, ਏਥੇ ਪੁੱਜੇ । ਨਿਰਾਸਤਾ ਅਤੇ ਉਦਾਸੀਆਂ ਦੀ ਸੁੱਕੀ ਪਈ ਗੰਗਾ ਵਿਚ ਉਮਾਹ ਦਾ ਪਾਣੀ ਹੜ ਬਣ ਕੇ ਆ ਗਿਆ । ਇਸ ਸਮੇਂ ਦੀਵਾਨ ਵਿਚ ਹਰਭਜਨ ਸਿੰਘ-ਗੁਰਦੇਵ ਸਿੰਘ ਕੀਰਤਨ ਕਰ ਰਹੇ ਸਨ । ਸਤਿਗੁਰੂ ਜੀ ਨੇ ਦੇਰੀ ਦਾ ਕਾਰਨ ਹਵਾਈ ਜਹਾਜ਼ ਦਾ ਢਾਕੇ ਉਤਰ ਕੇ ਆਉਣਾ ਦੱਸਿਆ । ਦਸ ਮਿੰਟ ਦੀ ਥਾਂ ਜਹਾਜ਼ ਨੇ ਢਾਕੇ ਹੀ ਪੌਣੇ ਦੋ ਘੰਟੇ ਲਗਾ ਦਿਤੇ ।

**ਬਚਨ ਸਰਗਰਮੀਆਂ**

ਸੂਬਾ ਰਤਨ ਸਿੰਘ ਜੀ ਗਵਾਲੀਅਰ ਸ੍ਰੀ ਸਤਿਗੁਰੂ ਜੀ ਦੇ ਨਜ਼ਦੀਕ ਬੈਠੇ ਹੋਏ ਸਨ । ਆਪ ਜੀ ਨੇ ਸੂਬਾ ਜੀ ਨੂੰ ਦੱਸਿਆ : ਸਤਿਗੁਰਾਂ ਬਹੁਤ ਵੱਡੀ ਕਿਰਪਾ ਕੀਤੀ ਕਿ ਕੇਵਲ ਇਕ ਗੋਲ ਤੇ ਹੀ, ਭਾਰਤੀ ਟੀਮ ਏਸ਼ੀਅਨ ਗੇਮਾਂ ਵਿਚ ਪਾਕਿਸਤਾਨ ਤੋਂ ਹਾਰੀ, ਨਹੀਂ ਤਾਂ 6-7 ਗੋਲ ਹੋਣ ਦੀ ਬਹੁਤੀ ਸੰਭਾਵਨਾ ਸੀ ।

ਕੋਲ ਬੈਠੇ ਸਾਬਕਾ ਸਕੱਤਰ ਤੇ ਨਾਮਧਾਰੀ ਟ੍ਰੈਵਲਜ਼ ਦੇ ਮਾਲਿਕ ਗੁਰਭਜਨ ਸਿੰਘ ਨੂੰ ਫ਼ਰਮਾਇਆ : ਰਾਤੀਂ [illegible].30 ਵਾਲੀ ਏਅਰ ਬੱਸ ਦੇ ਟਿਕਟ ਕਨਫਰਮ (ਪੱਕੇ) ਕਰਾ ਲਓ । ਨਹੀਂ ਤਾਂ ਸਵੇਰੇ 8.30 ਵਾਲੇ ਜੰਬੋਜੈੱਟ ਤੇ ਚਲੇ ਜਾਵਾਂਗੇ ।

ਅਕਾਲੀ ਆਗੂ ਸ: ਅਵਤਾਰ ਸਿੰਘ 'ਹਿਤ' ਹਰੀ ਨਗਰ ਵੀ ਮੌਕੇ ਤੇ ਹਾਜ਼ਰ ਸੀ । ਸਤਿਗੁਰੂ ਜੀ ਨੇ ਸ: ਹਰਵਿੰਦਰ ਸਿੰਘ ਹੰਸਪਾਲ ਨੂੰ ਉਸ ਦੇ ਸਿਰ ਤੇ ਬੱਧੀ ਪੱਗ ਵਲ ਤਕਾ ਕੇ ਬਚਨ ਕੀਤਾ : ਇਹ ਅਗੇ ਨਾਲੋਂ ਚੰਗੀ ਹੈ । (ਅੱਜ ਇਹ ਮੁੰਗੀਆ ਸੀ) ।

ਰਾਗੀ ਗਉਂ ਰਹੇ ਸਨ : ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ । ਏਹ ਕੁਟੰਬੁ ਤੂੰ ਜਿ ਦੇਖਦਾ ਚਲੈ ਨਾਹੀ ਤੇਰੇ ਨਾਲੇ । ਅਵਤਾਰ ਸਿੰਘ ਦੀ ਭਾਵਨਾ ਅਤੇ ਪਿਆਰ ਨੂੰ ਮੁਖ ਰਖ ਸਤਿਗੁਰੂ ਜੀ ਨੇ ਆਪਣਾ ਦਿਲਰੁਬਾ ਮੰਗਵਾ ਕੇ ਵਜਾਉਣਾ ਅਤੇ ਪ੍ਰਮਾਣਾਂ ਸਹਿਤ ਆਪ ਗਾਉਣਾ ਸ਼ੁਰੂ ਕਰ ਦਿਤਾ । 20 ਮਿੰਟ ਬਾਅਦ ਸ਼ਬਦ ਸਮਾਪਤੀ ਦੇ ਨਾਲ ਹੀ ਭੋਗ ਪੈਣਾ ਆਰੰਭ ਹੋ ਗਿਆ ।

ਸਤਿਗੁਰੂ ਜੀ ਨੇ ਸ. ਹੰਸਪਾਲ ਨੂੰ ਦੱਸਿਆ : ਅਵਤਾਰ ਸਿੰਘ ਨੂੰ (ਫੋਨ ਤੇ)

ਕਿਹਾ ਸੀ : ਤਕੜਾ ਹੋ । ਮਨ ਨਹੀਂ ਡੁਲਾਉਣਾ, ਸਾਡਾ ਦੂਜਿਆਂ ਨਾਲੋਂ ਫਰਕ ਹੋਣਾ ਚਾਹੀਦਾ ਹੈ । ਅੱਜ ਮੇਰੇ ਆਉਣ ਤੇ ਉਹ ਹੱਸ ਕੇ ਹੀ ਮਿਲਿਆ ਹੈ । ਉਸ ਨੇ ਆਪਣੇ ਆਪ ਤੇ ਕਾਬੂ ਪਾ ਹੀ ਲਿਆ ।

## ਅਮਰਜੀਤ ਸਿੰਘ ਵਾਸਤੇ

ਸਤਿਗੁਰੂ ਜੀ ਨੇ ਮੈਨੂੰ ਆਗਿਆ ਕੀਤੀ ਕਿ ਨਾਮਧਾਰੀ ਪੰਥ ਦੇ ਪ੍ਰਸਿਧ ਆਰਟਿਸਟ, ਮੁਸੱਵਰ ਵਰਿਆਮ ਸਿੰਘ ਜੀ ਨੂੰ ਤੁਰਤ ਦਿੱਲੀ ਆਉਣ ਦੀ ਚਿੱਠੀ ਲਿਖਾਂ, ਉਹ ਅੱਜ ਕਲ੍ਹ ਜੀਵਨ ਨਗਰ ਰਿਹਾਇਸ਼ ਰਖਦੇ ਹਨ । ਸਤਿਗੁਰਾਂ ਪੱਕੀ ਕੀਤੀ : ਉਹਨਾਂ ਨੂੰ ਲਿਖੋ ਕਿ ਕੱਛ ਪਰਨਾ ਲੈ ਕੇ ਆਉਣ, ਫੇਰ ਉਹਨਾਂ ਦਿੱਲੀ ਹੀ ਰਹਿਣਾ ਹੈ ।

ਸੰਤ ਦਿਆਲ ਸਿੰਘ ਮਾਹੂੰਆਲੀਏ ਰਮੇਸ਼ ਨਗਰ ਨੂੰ ਹੁਕਮ ਹੋਇਆ ਕਿ ਉਹ ਮੇਰੀ ਲਿਖੀ ਚਿੱਠੀ ਲੈ ਕੇ ਤੁਰਤ ਮੁਸੱਵਰ ਜੀ ਪਾਸ ਪਹੁੰਚ ਜਾਵੇ ਤੇ ਨਾਲ ਲੈ ਕੇ ਆਵੇ । ਇਹ ਸਾਰੀ ਤਿਆਰੀ ਸ੍ਰੀ ਮਾਤਾ ਚੰਦ ਕੌਰ ਜੀ ਦੇ ਭਤੀਜੇ ਅਮਰਜੀਤ ਨੂੰ, ਜੁ ਅਜੇ ਮਸਾਂ 7-8 ਸਾਲ ਦਾ ਹੋਵੇਗਾ, ਵਿਸ਼ਵ ਪ੍ਰਸਿੱਧ ਨਿਰਤਕਾਰ ਪੰ: ਬਿਰਜੂ ਮਹਾਰਾਜ ਪਾਸ ਲਿਜਾਣ-ਲਿਆਣ ਲਈ ਕੀਤੀ ਜਾ ਰਹੀ ਹੈ । ਉਸ ਦੀ ਰਿਹਾਇਸ਼ ਸੇਠ ਤਰਲੋਕ ਸਿੰਘ ਦੀ ਕੋਠੀ ਵਿਚ ਹੈ । ਕਿਉਂਕਿ ਉਹ ਸੇਠ ਸਪੁਤ੍ਰ ਸ਼ੇਰ ਸਿੰਘ ਦਾ ਛੋਟਾ ਸਾਲਾ ਹੈ । ਸਤਿਗੁਰੂ ਜੀ ਨੇ ਸ: ਹੰਸਪਾਲ ਨੂੰ ਅਮਰਜੀਤ ਵਾਸਤੇ ਟੀਚਰ ਭਾਲਣ ਦਾ ਹੁਕਮ ਵੀ ਕੀਤਾ ਹੋਇਆ ਹੈ ।

## ਭੋਗ ਦੀ ਰਸਮ

5.30 ਤਕ ਨਾਵੇਂ ਮਹਲੇ ਦੇ ਸਲੋਕ ਪੜ੍ਹੇ ਜਾਣ ਨਾਲ ਭੋਗ ਪੈ ਗਿਆ । ਇਸ ਦੌਰਾਨ ਸੰਤ ਅਵਤਾਰ ਸਿੰਘ ਆਪਣੇ ਬੱਚਿਆਂ ਸਮੇਤ ਰਜ਼ਾਈ-ਤੁਲਾਈ, ਬਸਤਰ, ਬਰਤਨ ਅਤੇ ਨਕਦੀ ਭੇਟਾ ਕਰਨ ਹਿਤ ਗੁਰੂ ਚਰਨਾਂ ਵਿਚ ਆਣ ਖਲੋਤਾ । ਭੇਟਾ ਧਰ, ਮੱਥਾ ਟੇਕ, ਸਾਰਾ ਪਰਵਾਰ ਕੋਲ ਹੀ ਬੈਠ ਗਿਆ ।

'ਸੱਦ' ਦਾ ਪਾਠ ਹੋਣ ਤੇ ਸ੍ਰੀ ਸਤਿਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕੀਤਾ । ਤੱਤ ਇਹ ਹੈ :

—ਸੰਸਾਰ ਤੇ ਇਕ ਉਹ ਲੋਕ ਹਨ ਜਿਨ੍ਹਾਂ ਨੂੰ ਫੜ ਕੇ ਲਿਆਂਦਾ ਜਾਂਦਾ ਅਤੇ ਫੜ ਕੇ ਹੀ ਵਾਪਸ ਬੁਲਾਇਆ ਜਾਂਦਾ ਹੈ । ਪਰ, ਗੁਰਮੁਖਾਂ ਦੀ ਦਸ਼ਾ ਹੋਰ ਹੈ :

ਗੁਰਮੁਖਿ ਆਵੈ ਜਾਇ ਨਿਸੰਗ ।

ਉਹ ਆਪਣੀ ਮਰਜ਼ੀ ਨਾਲ ਹੀ ਆਉਂਦੇ ਹਨ ਅਤੇ ਇੱਛਾ ਅਨੁਸਾਰ ਹੀ ਵਾਪਸ ਜਾਂਦੇ ਹਨ ।

—ਜਿਹੜੇ ਪ੍ਰਾਣੀ ਸਤਿਗੁਰੂ ਦੇ ਹੋ ਜਾਣ, ਅਕਾਲ ਪੁਰਖ ਨੂੰ ਸਮਝ ਲੈਣ ਉਹਨਾਂ ਨੂੰ ਸੰਸਾਰ ਵਿਚ ਕਿਸੇ ਬਿਪਤੀ ਦਾ ਡਰ ਨਹੀਂ ਰਹਿੰਦਾ । ਉਹਨਾਂ ਦਾ

ਅੰਗ ਅੰਗ ਵੀ ਕੱਟਿਆ ਜਾਇ ਬੇਸ਼ੱਕ ਉਹਨਾਂ ਦੀ ਖੁਸ਼ੀ, ਗ਼ਮੀ ਵਿਚ ਤਬਦੀਲ ਨਹੀਂ ਹੁੰਦੀ।

—ਇਕ ਬਾਬਾ ਨਿਹਾਲ ਸਿੰਘ ਭੈਣੀ ਸਾਹਿਬ ਰਹਿੰਦਾ ਸੀ। ਉਹਦੇ ਪਿੰਡੇ ਤੇ ਖੁਰਕ ਸੀ। ਕਈ ਥਾਓਂ ਸਰੀਰ ਵਗਦਾ ਰਿਸਦਾ ਰਹਿੰਦਾ ਸੀ। ਉਹ ਅੱਠੇ ਪਹਿਰ ਖੁਰਕਦਾ ਰਹਿੰਦਾ ਪਰ ਉਸ ਨੇ ਕਦੇ ਦੁਖ ਦਾ ਪ੍ਰਗਟਾਵਾ ਨਹੀਂ ਸੀ ਕੀਤਾ। ਸਤਿਗੁਰ ਦੀ ਰਜ਼ਾ ਹੀ ਅਜਿਹੇ ਲੋਕਾਂ ਦਾ ਸੁਖ ਸੁਆਦ ਹੁੰਦਾ ਹੈ।

—ਬੀਬੀ ਗੁਰਚਰਨ ਕੌਰ ਵੀ ਲੰਮਾ ਸਮਾਂ ਬਿਮਾਰ ਰਹੀ। ਉਹ ਆਪ ਉਠ ਕੇ ਸਾਧ ਸੰਗਤ ਦੀ ਸੇਵਾ ਨਹੀਂ ਕਰ ਸਕੀ, ਪਰ ਉਸ ਨੇ ਅਵਤਾਰ ਸਿੰਘ ਨੂੰ ਸੇਵਾ ਕਾਰਜ ਤੋਂ ਰੋਕਿਆ ਵੀ ਨਹੀਂ। ਆਪ ਆਪਣੀ ਬਿਮਾਰੀ ਕਾਰਨ ਪਰੇਸ਼ਾਨ ਵੀ ਨਹੀਂ ਹੋਈ। ਭਾਣਾ ਮਿੱਠਾ ਕਰਕੇ ਹੀ ਮੰਨਿਆ।

—ਅਵਤਾਰ ਸਿੰਘ ਦੇ ਲੜਕਿਆਂ ਤੇ ਵੀ ਸਤਿਗੁਰੂ ਦੀ ਕ੍ਰਿਪਾ ਹੈ। ਉਹ ਸੇਵਾ ਦਾ ਅਵਸਰ ਲਭਦੇ ਹੀ ਰਹਿੰਦੇ ਹਨ।

—ਸੇਵਾ ਅਤੇ ਭਜਨ ਬੰਦਗੀ ਹੀ ਨਾਲ ਚਲਣ ਵਾਲੇ ਹਨ। ਇਹਨਾਂ ਦਾ ਕਰਨਾ ਹੀ ਜੀਵਨ ਸਫਲਤਾ ਵਲ ਵਧਣਾ ਹੈ।

ਰਾਰਾ ਰੰਗਹੁ ਇਆ ਮਨੁ ਅਪਨਾ।
ਹਰਿ ਹਰਿ ਨਾਮੁ ਜਪਹੁ ਜਪੁ ਰਸਨਾ।
ਰੇ ਰੇ ਦਰਗਹ ਕਹੈ ਨ ਕੋਊ।
ਆਉ, ਬੈਠੁ, ਆਦਰੁ ਸੁਭ ਦੇਊ। (242)

ਉਪਰੰਤ, ਸ੍ਰੀ ਸਤਿਗੁਰੂ ਜੀ 1/6 ਬੀ ਪੂਸਾ ਰੋਡ ਕੋਠੀ ਨੂੰ ਸੇਵਕਾਂ ਸਮੇਤ ਪ੍ਰਸਥਾਨ ਕਰ ਗਏ।

ਮੈਂ ਨਹੀਂ ਗਿਆ ਨਾਲ। ਪਰ, ਪਤਾ ਲਗਾ ਕਿ ਆਪ ਜੀ ਇਕ ਵਾਰ ਪਾਲਮ ਏਅਰਪੋਰਟ ਤੇ ਏਅਰ ਬਸ ਤੇ ਸੀਟਾਂ ਮਿਲ ਜਾਣ ਦੀ ਸੰਭਾਵਨਾ ਲੈ ਕੇ ਪਧਾਰੇ ਪਰ ਗੁੰਜਾਇਸ਼ ਨ ਹੋਣ ਕਰਕੇ ਰਾਤ ਦਾ ਵਿਸ਼ਰਾਮ ਦਿੱਲੀ ਹੀ ਆ ਕੇ ਕੀਤਾ।

## ਬੈਂਕੋਕ ਵਿਚ ਵਾਪਸੀ ਦਾ ਆਨੰਦ

'ਸੱਦ' ਦਾ ਪਾਠ ਹੁੰਦਿਆਂ ਸ੍ਰੀ ਸਤਿਗੁਰੂ ਜੀ ਨੇ ਮੈਨੂੰ ਬੈਂਕੋਕ ਵਿਚ ਵਾਪਸ ਆ ਕੇ ਰੁਕਣ ਵਾਲੇ ਜਹਾਜ਼ ਦੀ ਕਹਾਣੀ ਸੁਣਾ ਕੇ ਆਨੰਦ ਲਿਆ। ਆਪ ਜੀ ਨੇ ਦੱਸਿਆ : ਜਹਾਜ਼ ਦੇ ਪੂਰੇ ਘੰਟੇ ਦੀ ਉਡਾਣ ਬਾਦ ਡੌਨ ਮੌਂਗ ਹਵਾਈ ਅੱਡੇ ਤੇ ਉਤਰਨ ਸਮੇਂ 10.45 ਤਾਂ ਹੋ ਗਏ ਸਨ। ਜਦੋਂ ਅਸੀਂ ਟੈਕਸੀ ਲੈ ਕੇ ਸੇਠ (ਤਰਲੋਕ ਸਿੰਘ) ਜੀ ਦੇ ਬੰਗਲੇ ਪੁੱਜੇ ਤਾਂ ਬਹੁਤ ਜਤਨਾਂ ਨਾਲ ਹੀ ਚੌਕੀਦਾਰ ਨੂੰ ਜਗਾ ਸਕੇ ਅਤੇ ਅੰਦਰ ਲੰਘੇ। ਜਾਂ ਸੇਠ ਜੀ ਦੇ ਕਮਰੇ ਨੂੰ ਜਾ ਕੇ ਠਕੋਰਿਆ ਤਾਂ ਉਹ ਹੈਰਾਨ ਰਹਿ ਗਏ ਕਿ ਸਤਿਗੁਰੂ ਜੀ ਵਾਂਗ ਹੀ ਬੂਹਾ ਠਕੋਰਨ ਵਾਲਾ ਇਹ ਕੌਣ ਹੋਵੇ ! ਉਹ ਤਾਂ ਥਾਈਲੈਂਡ ਤੋਂ ਵਿਦਾ ਹੋ ਚੁਕੇ ਹਨ। ਪਰ ਜਿਉਂ ਹੀ ਤਰਲੋਕ ਸਿੰਘ ਹੁਰਾਂ ਬੂਹਾ ਖੋਲ੍ਹਿਆ,

ਆਨੰਦ ਛਾ ਗਿਆ। ਅਗਲੀ ਸਵੇਰੇ ਆਸਾ ਦੀ ਵਾਰ ਸੋਇ ਅਸੋਕ ਨਾਮਧਾਰੀ ਧਰਮਸਾਲਾ ਵਿਚ ਲੱਗੀ।

ਸ੍ਰੀ ਸਤਿਗੁਰੂ ਜੀ ਨੇ 23 ਨੂੰ ਬੰਬਈ ਅਤੇ 24 ਨੂੰ ਚੰਡੀਗੜ੍ਹੋਂ ਹੋ ਮੰਡੀ (ਹਿਮਾਚਲ ਪਰਦੇਸ) ਪਹੁੰਚਣਾ ਹੈ।

ਹਰ ਸੁਬਹ ਸਫ਼ਰ, ਹਰ ਸ਼ਾਮ ਸਫ਼ਰ !

## 23 ਦਸੰਬਰ 1978, ਸ਼ਨੀਚਰਵਾਰ
## ਨਵੀਂ ਦਿੱਲੀ

### ਇੱਗਦ ਪੁਰੀ ?

ਬੰਬਈ ਪਹੁੰਚ ਲਈ ਸੁਬਹ ਸਵੇਰੇ ਸ੍ਰੀ ਸਤਿਗੁਰੂ ਜੀ ਅਤੇ ਸੇਵਕ ਪੂਰਬਾ ਵਿਰ ਵਿਦਾਕਾਰੀਆਂ ਨਾਲ ਪਾਲਮ ਹਵਾਈ ਅੱਡੇ ਤੇ ਪਧਾਰੇ ਅਤੇ ਸਵਾ ਚਾਰ ਬਜੇ ਦੇ ਜੰਬੋ ਜੈੱਟ ਦੁਆਰਾ ਬੰਬਈ ਪਹੁੰਚੇ। ਸ਼ਾਇਦ ਇੱਗਦ ਪੁਰੀ ਵਿਖੇ ਇਕ ਬਲਾਸਟ (ਧਮਾਕੇ) ਨਾਲ ਦੁਹਾਂ ਪਾਸਿਆਂ ਤੋਂ ਆਉਂਦੀ ਸੁਰੰਗ ਨੂੰ ਜੋੜਨਾ ਸੀ। ਅਤੇ ਇਸ ਧਮਾਕੇ ਲਈ ਬਿਜਲੀ ਬਟਨ ਸਤਿਗੁਰੂ ਜੀ ਦੁਆਰਾ ਦਬਾਇਆ ਜਾਣਾ ਸੀ। ਇਸ ਸੁਰੰਗ ਦੇ ਕੰਟਰੈਕਟਰ ਸ: ਹਰਭਜਨ ਸਿੰਘ ਅਤੇ ਸਰਕਾਰੀ ਚੀਫ਼ ਇੰਜਨੀਅਰ ਦੀ ਇਹ ਰੀਝ ਸੀ ਕਿ ਸੱਚੇ ਪਾਤਸ਼ਾਹ ਇਸ ਅਵਸਰ ਤੇ ਜ਼ਰੂਰ ਦਰਸ਼ਨ ਦੇਣ ਦੀ ਕਿਰਪਾ ਕਰਨ। ਬਹੁਤ ਪਹਿਲਾਂ ਦੀ ਇਹ ਤਾਰੀਖ਼ ਮਿਥੀ ਹੋਈ ਸੀ। ਪੂਨੇ ਅਤੇ ਬੰਬਈ ਦੇ ਵਿਚਾਲੇ ਜਿਹੇ ਕਿਤੇ ਇਹ ਸੁਰੰਗਾਂ ਹਨ। ਬੰਬਈ ਤੋਂ ਦੋ ਘੰਟੇ ਕਾਰ ਦਾ ਸਫ਼ਰ ਕਰਕੇ ਹੀ ਸਤਿਗੁਰੂ ਜੀ ਇਸ ਜਗਹ ਤੇ ਪਹੁੰਚਣਗੇ।

## 27 ਦਸੰਬਰ 1978, ਬੁੱਧਵਾਰ
## ਨਵੀਂ ਦਿੱਲੀ

### ਬੀਤੇ ਦਿਨ

ਸ਼ਾਮੀਂ ਸ: ਹਰਵਿੰਦਰ ਸਿੰਘ ਹੰਸਪਾਲ ਤੋਂ ਮਾਲੂਮ ਹੋਇਆ ਕਿ ਸ੍ਰੀ ਸਤਿਗੁਰੂ ਜੀ 24.12.78 ਨੂੰ ਹਵਾਈ ਸਫ਼ਰ ਕਰਕੇ ਸਵੇਰੇ ਹੀ ਦਿੱਲੀ ਪਹੁੰਚੇ। ਇਥੋਂ 5.45 ਤੇ ਸਵੇਰੇ ਚੰਡੀਗੜ੍ਹ ਵਾਸਤੇ ਉੱਡੇ। ਇਕ ਘੰਟੇ ਦੇ ਸਫ਼ਰ ਪਿਛੋਂ ਜਹਾਜ਼ੋਂ ਉਤਰ ਸੰਤ ਮੰਗਲ ਸਿੰਘ ਕੇ ਘਰ ਥੋੜ੍ਹਾ ਜਲਪਾਨ ਕੀਤਾ ਕਿ ਨਹੀਂ, ਪਰ ਏਥੋਂ, ਭੈਣੀ ਸਾਹਿਬ ਤੋਂ ਲਿਆਂਦੀ ਗੁਰਮੁਖ ਸਿੰਘ ਡਰਾਈਵਰ ਵਲੋਂ ਗੁਰੂ ਕੀ ਕਾਰ ਦੀ ਸਵਾਰੀ ਕਰ ਆਪ ਮੰਡੀ ਪਧਾਰੇ। ਡਾ: ਅਵਨਿੰਦਰ ਸਿੰਘ ਬਾਰੇ ਸੂਬਾ ਸੇਠ ਜੈਮਲ ਸਿੰਘ ਨਾਲ ਦੁਖ ਵੰਡਾਣ।

ਪਰ, ਜਦੋਂ ਪਤਾ ਲਗਾ ਕਿ ਜੈਮਲ ਸਿੰਘ ਜੀ ਮੰਡੀ ਨਾ ਹੋ ਕੇ, ਡਾ: ਅਵਨਿੰਦਰ ਸਿੰਘ ਕੇ ਘਰ ਕੁੱਲੂ ਪੁੱਜੇ ਹੋਏ ਹਨ ਤਾਂ ਆਪ ਜੀ ਨੇ ਦੋ ਘੰਟੇ ਦਾ ਸਫ਼ਰ ਹੋਰ ਕਰ ਲਿਆ, ਮੰਡੀਓਂ ਕੁੱਲੂ ਪਹੁੰਚ ਗਏ। ਡਾ: ਅਵਨਿੰਦਰ ਸਿੰਘ ਦੀ ਅਸਮੇ (ਅਕਾਲ)

ਮਿਰਤੂ ਉਤੇ ਸਾਰੇ ਪਰਵਾਰ ਨੂੰ ਧੀਰਜ-ਸਾਂਤਵਨਾ-ਦੇ ਰਾਤ 10 ਵਜੇ ਤਕ ਭੈਣੀ ਸਾਹਿਬ ਪਰਤ ਆਏ।

ਸੰਤ ਗੁਰਚਰਨ ਸਿੰਘ ਡਰਾਈਵਰ ਰਮੇਸ਼ ਨਗਰ ਤੋਂ ਇਹ ਵੀ ਜਾਣਕਾਰੀ ਮਿਲੀ ਕਿ ਪਹਿਲਾਂ ਮਿਥੇ ਪ੍ਰੋਗਰਾਮ ਅਨੁਸਾਰ ਸੱਚੇ ਪਾਤਸ਼ਾਹ 30 ਦਸੰਬਰ ਨੂੰ ਦਿੱਲੀ ਨਹੀਂ ਆ ਰਹੇ। ਬੈਂਗਲੋਰ ਫਾਰਮ ਤੇ ਜਾਣਾ ਵੀ ਹੋਰ ਅਗਾਂਹ ਜਾ ਪਿਆ ਹੈ। ਅੱਜ ਸਤਿਗੁਰੂ ਜੀ ਵਲੋਂ ਹੁਕਮ ਆਇਆ ਹੈ ਬੈਂਗਲੋਰ ਵਾਸਤੇ ਹਵਾਈ ਸੀਟਾਂ ਬੁਕ ਕਰਵਾਣ ਲਈ।

## 28 ਦਸੰਬਰ 1978, ਵੀਰਵਾਰ
## ਨਵੀਂ ਦਿੱਲੀ

### ਫਾਰਮ ਵਿਕਿਆ ?

ਅੱਜ ਮੈਂ ਸ: ਸੁਰਿੰਦਰ ਸਿੰਘ ਮਨਚੰਦਾ ਨੂੰ ਉਹਦੇ ਨਿਵਾਸ ਸ਼ਿਵਪੁਰੀ ਵਿਖੇ ਮਿਲਣ ਗਿਆ ਤਾਂ ਪਤਾ ਲਗਾ ਕਿ ਬੈਂਗਲੋਰ ਫਾਰਮ ਵਿਕ ਚੁਕਾ ਹੈ। ਭਾਵੇਂ ਮੈਨੂੰ ਉਹ ਪੱਕ ਨਾਲ ਤਾਂ ਨਹੀਂ ਸੀ ਇਹ ਦੱਸ ਸਕਿਆ ਪਰ ਗੱਲਬਾਤ ਤੋਂ ਪ੍ਰਤੀਤ ਹੁੰਦਾ ਸੀ ਕਿ ਐਸੀ ਸੰਭਾਵਨਾ ਜ਼ਰੂਰ ਵਿਆਪਤ ਹੈ।

### ਠਾਕੁਰ ਦਲੀਪ ਸਿੰਘ ਜੀ

ਇਹ ਵੀ ਪਤਾ ਲਗਾ ਕਿ ਬੀਤੇ ਬੈਂਕੋਕ ਦੌਰੇ ਦੇ ਸਾਰੇ ਪ੍ਰੋਗਰਾਮ ਠਾਕੁਰ ਦਲੀਪ ਸਿੰਘ ਜੀ ਦੁਆਰਾ ਹੀ ਨਿਸਚਿਤ ਹੁੰਦੇ ਰਹੇ । ਸ੍ਰੀ ਸਤਿਗੁਰੂ ਜੀ ਨੇ ਠਾਕੁਰ ਜੀ ਅਨੁਸਾਰ ਹੀ ਪ੍ਰੋਗਰਾਮ ਅਮਲ ਵਿਚ ਲਿਆਂਦੇ।

### ਇਕ ਦੁਕਾਨ

ਮਾਟਾਡੋਰ ਉਤੇ ਮੈਂ ਅਤੇ ਸ: ਮਨਚੰਦਾ ਕਰੋਲਬਾਗ ਗਏ। ਮੈਨੂੰ ਉਹ ਪੋਰਸ਼ਨ ਵਖਾਇਆ ਗਿਆ ਜੋ ਉਸ ਨੇ ਗ੍ਰਾਊਂਡ ਫਲੋਰ ਤੇ ਡੇਢ ਲਖ ਪਗੜੀ ਅਤੇ ਹਜ਼ਾਰ ਰੁਪਏ ਮਹੀਨੇ ਤੇ ਲਿਆ ਹੈ। ਉਸ ਦਾ ਇਕ ਆਪਣੀ ਮਾਰਕਿਟ ਬਣਾਨ ਦਾ ਇਰਾਦਾ ਹੈ।

### ਕੁਇਕ ਟ੍ਰੈਵਲਜ਼

ਇਕ ਗੱਲ ਹੋਰ ਮਾਲੂਮ ਹੋਈ। ਸ੍ਰੀ ਗੁਰਭਜਨ ਸਿੰਘ ਦੀ 'ਨਾਮਧਾਰੀ ਟ੍ਰੈਵਲਜ਼' ਫ਼ਰਮ ਖ਼ਤਮ ਹੋ ਗਈ ਹੈ। ਏਸ ਬਿਲਡਿੰਗ ਵਿਚ ਆਉਣ ਨਾਲ ਉਸਦਾ ਨਾਮ 'ਕੁਇਕ ਟ੍ਰੈਵਲਜ਼' ਰਖ ਦਿਤਾ ਗਿਆ। ਇਹਨਾਂ ਦਾ ਨਵੇਂ ਸਾਲ ਦਾ ਕਾਰਡ ਵੇਖਿਆਂ ਪਤਾ ਲਗਾ ਕਿ ਇਸ ਨੂੰ ਪੈਟਰੋਨਾਈਜ਼ ਸੇਠ ਤਰਲੋਕ ਸਿੰਘ ਕਰ ਰਹੇ ਹਨ। ਸ੍ਰੀ ਹੰਸਪਾਲ, ਸੇਠ ਸ਼ੇਰ ਸਿੰਘ ਚਾਵਲਾ ਅਤੇ ਸ: ਗੁਰਭਜਨ ਸਿਘ ਇਸ ਦੇ ਡਾਇਰੈਕਟਰਜ਼ ਹਨ।

### ਸੇਵਕ ਨੂੰ ਸੱਦਾ

ਸ: ਮਨਚੰਦਾ ਤੋਂ ਇਹ ਵੀ ਪਤਾ ਲਗਾ ਕਿ ਸੰਤ ਆਤਮਾ ਸਿੰਘ ਪੰਨਵ ਨੂੰ ਸ੍ਰੀ ਸਤਿਗੁਰੂ ਜੀ ਨੇ ਕਿਸੇ ਪਰਵਾਰਕ ਸੰਕਟ ਵਿਚ ਸਹਾਈ ਹੋਣ ਵਾਸਤੇ ਸ੍ਰੀ ਭੈਣੀ ਸਾਹਿਬ ਬੁਲਾਇਆ ਹੈ।

ਮੇਰੀ ਡਾਕ ਵਿਚ ਅੱਜ ਬਹੁਤ ਸਾਰੇ ਨਵ ਵਰਸ਼ ਕਾਰਡ ਆਏ ਹਨ। ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਸ: ਬਰਜਿੰਦਰ ਸਿੰਘ (ਹਮਦਰਦ ਸਪੁਤਰ) ਵਲੋਂ ਵੀ ਯਾਦ ਆਈ ਹੈ। 'ਵਰਿਆਮ' ਸੰਪਾਦਕ ਜਗਦੀਸ਼ ਸਿੰਘ ਅਤੇ ਰੇਰੂ (ਜਲੰਧਰ) ਦੇ ਨੰਬਰਦਾਰ ਸ: ਨਿਰੰਜਨ ਸਿੰਘ ਵਿਰਕ ਦੀਆਂ ਅਜਿਹੀਆਂ ਚਿੱਠੀਆਂ ਹਨ ਕਿ ਮੈਂ ਤੁਰਤ ਜਲੰਧਰ ਜਾਣ ਦਾ ਪ੍ਰੋਗਰਾਮ ਬਣਾ ਲਿਆ ਹੈ।

ਸਵੇਰੇ ਜਲੰਧਰ ਵਲ ਜਾਵਾਂਗਾ।

## 29 ਦਸੰਬਰ 1978, ਸ਼ੁਕਰਵਾਰ
## ਜਲੰਧਰ (ਪੰਜਾਬ)

### ਗੁਰੂ ਕੇ ਦਰਸ਼ਨ ?

ਅੱਜ ਸਵੇਰੇ ਹੀ ਘਰੋਂ (ਦਿੱਲੀਓਂ) ਨਹਾ ਧੋ ਅੰਤਰਰਾਜੀ ਬਸ ਸਟੈਂਡ ਤੋਂ 8 ਵਜੇ ਦੀ ਬਸ ਤੇ ਸਵਾਰ ਹੋ 4 ਵਜੇ ਸ਼ਾਮੀਂ ਜਲੰਧਰ ਪਹੁੰਚ ਗਿਆ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਅੱਜ ਏਥੇ ਸੁਭਾਗ ਹੈ। ਸ: ਅਮਰੀਕ ਸਿੰਘ-ਸਤਵੰਤ ਸਿੰਘ-ਅਜਮੇਰ ਸਿੰਘ ਜੀ ਦੇ ਘਰ ਰਣਜੀਤ ਨਗਰ ਮੇਲਾ ਹੈ।

ਜਿਉਂ ਹੀ ਮੈਂ ਜਲੰਧਰ ਬੱਸੋਂ ਉਤਰਿਆ। ਹੁਸ਼ਿਆਰ ਪੁਰ ਦੇ ਇਕ ਸਿਖ ਨੇ ਦੱਸਿਆ, ਸਤਿਗੁਰੂ ਇਸ ਸਮੇਂ ਰਣਜੀਤ ਨਗਰ ਵਿਖੇ ਹਨ ਅਤੇ ਉਹ ਵੀ ਨਾਲ ਹੋ ਲਿਆ। ਅੱਡਿਓਂ ਅਜੇ ਨਿਕਲਣ ਵਾਲੇ ਹੀ ਸਾਂ ਕਿ ਨਕੋਦਰ ਦੇ ਚਾਰ ਸਿੰਘ ਮਿਲ ਪਏ। ਉਹ ਰਣਜੀਤ ਨਗਰੋਂ ਹੀ ਆ ਰਹੇ ਸਨ। ਉਹਨਾਂ ਦੱਸਿਆ : ਸਤਿਗੁਰੂ ਜੀ ਰਣਜੀਤ ਨਗਰੋਂ ਵਿਦਾ ਹੋ ਗਏ ਹਨ ਸ੍ਰੀ ਭੈਣੀ ਸਾਹਿਬ ਨੂੰ। ਰਾਹ ਵਿਚ ਕੋਈ ਹੋਰ ਕਾਰਜ ਕਰਨਾ ਹੋਵੇ ਤਾਂ ਪਤਾ ਨਹੀਂ।

"ਵਰਿਆਮ" ਸੁਆਮੀ ਜਗਦੀਸ਼ ਸਿੰਘ ਕੇ ਘਰ ਲਈ ਰਿਕਸ਼ਾ ਕੀਤਾ। ਇਹ ਪਰਵਾਰ ਵੀ ਮੇਲੇ ਗਿਆ ਹੋਇਆ ਸੀ। ਚੰਗਾ ਹੋਇਆ ਕਿ ਘਰ ਪਹੁੰਚਣ ਦੇ ਦੋ ਮਿੰਟ ਦੇ ਅੰਦਰ ਅੰਦਰ ਸਾਰੇ ਜੀ ਆ ਮਿਲੇ। ਸਾਰੀ ਥਕਾਵਟ ਦੂਰ ਹੋ ਗਈ।

ਸ: ਜਗਦੀਸ਼ ਸਿੰਘ ਨੇ ਜ਼ੋਰ ਦਿਤਾ ਕਿ ਪਰਸੋਂ ਤਕ ਜਲੰਧਰ ਜ਼ਰੂਰ ਰਹਾਂ, ਕੇਂਦਰੀ ਪੰਜਾਬੀ ਲੇਖਕ ਸਭਾ ਦੀ ਮੀਟਿੰਗ ਹੈ। ਬਹੁਤ ਸਾਰੇ ਲੇਖਕ ਮਿੱਤਰ ਮਿਲ ਪੈਣ ਗੇ।

ਅੱਜ ਰਾਤ ਅਸਾਂ ਜਲੰਧਰ ਦਾ ਪ੍ਰਸਿਧ ਸ਼ਾਸਤਰੀ ਸੰਗੀਤ ਮੇਲਾ ਹਰਵਲਭ ਜਾ ਸੁਣਿਆ। ਬੁੱਧਾ ਦਿਤਾ ਮੁਕਰਜੀ ਦਾ ਸਿਤਾਰ ਵਾਦਨ ਉਤਮ ਸੀ। ਇਹ ਉਭਰਦਾ ਕਲਾਕਾਰ ਹੈ। ਦੂਸਰੇ, ਗਲੇ ਦੇ ਗਾਇਕ ਵੀ ਸੁਣੇ। ਇਹ ਬੇਮਜ਼ਾ ਹੀ ਰਹੇ।

### ਬਲਾਕਾਰ ਕਿਸਨ ਨੂੰ ਘਿਉ

ਹਰਵਲਭ ਸੰਗੀਤ ਮੇਲੇ ਦੇ ਪ੍ਰੇਮੀ ਸ: ਅਵਤਾਰ ਸਿੰਘ ਤਬਲਾਵਾਦਕ ਅੰਮ੍ਰਿਤਸਰੀ, ਸ: ਧਰਮਵੀਰ ਸਿੰਘ (ਸਿਤਾਰਵਾਦਕ) ਸੰਤ ਹਜ਼ਾਰਾ ਸਿੰਘ ਮਾਫ਼ੀ, ਸ੍ਰੀ ਬਲਦੇਵ ਸਿੰਘ ਅਤੇ ਸ੍ਰੀ ਸ਼ੇਰ ਸਿੰਘ ਭੈਣੀ ਸਾਹਿਬੀਏ ਵੀ ਮਿਲ ਪਏ । ਸ: ਅਮਰੀਕ ਸਿੰਘ ਤੇ ਉਹਦੀ ਪੁੱਤਰੀ ਜੰਮੂ ਤੋਂ, ਸ: ਗੁਰਚਰਨ ਸਿੰਘ ਅਤੇ ਉਹਦੀ ਪਤਨੀ ਦਿੱਪੀ, ਇਹ ਵੀ ਜੰਮੂ ਤੋਂ ਆਏ ਸਨ ।

ਸ੍ਰੀ ਸਤਿਗੁਰੂ ਜੀ ਵਲੋਂ ਬਨਾਰਸ ਦੇ ਵਿਸ਼ਵ ਪ੍ਰਸਿਧ ਉਸਤਾਦ ਤਬਲਾਵਾਦਕ, ਜੁ ਸਾਡੇ ਸੁਖਵਿੰਦਰ ਸਿੰਘ ਪਿੰਕੀ ਅਤੇ ਜਲੰਧਰ ਦੇ ਦੋ ਹੋਰ ਬੱਚਿਆਂ ਦੇ ਉਸਤਾਦ ਹਨ, ਸ੍ਰੀ ਕਿਸਨ ਮਹਾਰਾਜ ਜੀ ਨੂੰ, ਸਾਦਰ ਸਮਰਪਣ ਹਿਤ ਦੋ-ਦੋ ਕਿਲੋ ਵਾਲੇ ਵਾਲੇ 4 ਡੱਬੇ ਵੇਰਕਾ ਦੇਸੀ ਘਿਉ ਦੇ ਜਗਦੀਸ਼ ਸਿੰਘ 'ਵਰਿਆਮ' ਦੇ ਹਵਾਲੇ ਕੀਤੇ ਗਏ । 'ਵਰਿਆਮ' ਦਾ ਜੀ ਕਰਦਾ ਸੀ ਕਿਸਨ ਭੇਟ ਸਮੇਂ ਮੈਂ ਵੀ ਨਾਲ ਹੋਵਾਂ ।

### ਰਣਜੀਤ ਨਗਰ ਦਾ ਮੇਲਾ

ਜਲੰਧਰ ਦੀ ਆਬਾਦੀ ਰਣਜੀਤ ਨਗਰ ਵਿਖੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਹਿਤ ਇਕ ਰੋਜ਼ਾ ਮੇਲਾ ਸੀ । ਇਸ ਮੇਲੇ ਵਾਸਤੇ ਆਪਣੇ ਘਰ, ਸ: ਅਮਰੀਕ ਸਿੰਘ ਉਚੇਚਿਆਂ ਹਵਾਈ ਸਫ਼ਰ ਕਰ ਅਫ਼ਰੀਕਾ ਵਿਚੋਂ ਆਏ ਸਨ । ਇਹਨਾਂ ਦੇ ਪਿਤਾ ਜੀ ਸ:... ... ... ਦੀ ਅੰਤਮ ਖ਼ਾਹਸ਼ ਸੀ ਆਪਣੇ ਘਰ ਮੇਲਾ ਕਰਵਾਣ ਦੀ ਜਿਸ ਵਿਚ ਸ੍ਰੀ ਸਤਿਗੁਰੂ ਜੀ ਵੀ ਦਰਸ਼ਨ ਦੇਣ । ਇਹ ਮੇਲਾ ਉਹਨਾਂ ਦੇ ਸਪੁਤਰਾਂ ਵਲੋਂ ਹੋਇਆ ਸੀ । ਇਸ ਸਮੇਂ ਪੰਡਿਤ ਗੋਪਾਲ ਸਿੰਘ ਅਤੇ ਰਾਗੀ ਸੰਤ ਖ਼ਜ਼ਾਨ ਸਿੰਘ-ਹਰਬੰਸ ਸਿੰਘ ਘੁੱਲਾ ਪਹੁੰਚੇ ਹੋਏ ਸਨ । ਸ੍ਰੀ ਸਤਿਗੁਰੂ ਜੀ ਸਵੇਰੇ 9 ਵਜੇ ਦੇ ਆਏ ਹੋਏ 4 ਵਜੇ ਤਕ ਇਹਨਾਂ ਦੇ ਘਰ ਸੰਗਤਾਂ ਨੂੰ ਦਰਸ਼ਨ ਦਿੰਦੇ ਰਹੇ । ਇਲਾਕੇ ਦੀ ਸੰਗਤ ਦੀ ਭਰਪੂਰਤਾ ਸੀ । ਸਾਰਾ ਦਿਨ ਲੰਗਰ ਚਲਦਾ ਰਿਹਾ । ਸਾਰੇ ਪਾਸੋਂ ਖੁਸ਼ੀਆਂ ਦਾ ਮਾਹੌਲ ਸੀ ।

**31 ਦਸੰਬਰ 1978, ਐਤਵਾਰ**
**ਜਲੰਧਰ**

ਕੱਲ੍ਹ ਦਾ ਦਿਨ ਜਲੰਧਰ ਵਿਚ ਮਿੱਤਰ-ਮਿਲਣੀਆਂ ਕਰਦਿਆਂ ਬਿਤਾਇਆ । ਪਹਿਲਾਂ ਸਤਿਗੁਰਾਂ ਦੇ ਪ੍ਰੇਮੀ ਸ: ਨਿਰੰਜਣ ਸਿੰਘ ਰੇਰੂ ਵਾਲਿਆਂ ਤੇ ਹੋਰ ਪਰਵਾਰਾਂ ਨੂੰ ਮਿਲਿਆ । ਰੇਰੂ ਵਿਚ ਮੈਂ 9 ਸਾਲ ਰਿਹਾਇਸ਼ ਰਖੀ ਸੀ । ਫਿਰ ਮਕਸੂਦੀਂ ਗਿਆ ਜੀ. ਟੀ. ਰੋਡ ਉਤਲੇ ਜਲੰਧਰ ਲਾਗਲੇ ਪਿੰਡ, ਏਥੇ ਨਾਮਧਾਰੀ ਘਰਾਣੇ ਦੀ ਆਖ਼ਰੀ ਨਿਸ਼ਾਨੀ ਡਾ: ਵੀਰਾਂ, ਕੁਲਵੰਤ, ਨਸੀਬ ਸਮਰਾ ਅਤੇ ਬਲਬੀਰ ਵਕੀਲ ਨਾਲ ਮੁਲਾਕਾਤ ਹੋਈ । ਇਹ ਮੇਰੇ ਪੁਰਾਣੇ ਸਾਥੀ ਸਨ । ਰਾਤ ਵੀਰਾਂ ਪਰਵਾਰ ਨਾਲ ਬਿਤਾਣ ਲਈ ਫਗਵਾੜੇ ਦੇ ਕਸਬਾ ਰਾਣੀਆਂ ਜਾ ਪਹੁੰਚਾ । ਵੀਰਾਂ ਦੀ ਮਾਤਾ ਬਾਬਾ ਕੇਸਰ ਮਹਾਵੇ

ਵਾਲਿਆਂ ਦੀ ਪੜਪੋਤੀ ਹੈ ।

## ਲੇਖਕਾਂ ਦੀ ਗੋਸ਼ਟੀ

ਅੱਜ ਦਿਨੇ ਜਲੰਧਰ ਪਰਤਣ ਤਕ, ਏਥੋਂ ਦੇ ਜਗਤ ਪ੍ਰਸਿਧ ਹਾਲ, ਦੇਸ਼ ਭਗਤ ਯਾਦਗਾਰ ਹਾਲ, ਵਿਚ ਇਕ ਗੋਸ਼ਟੀ ਚਲ ਰਹੀ ਸੀ । ਅਗਲਾ ਸੁਭਾਗ ਵਰ੍ਹਾ ਜੁ ਕੱਲ੍ਹ ਤੋਂ ਆਰੰਭ ਹੋਣਾ ਹੈ, ਉਸ ਨੂੰ, ਸਰਕਾਰ ਵਲੋਂ ਬਾਲ-ਵਰ੍ਹੇ ਦੇ ਤੌਰ ਤੇ ਮਨਾਇਆ ਜਾਣਾ ਹੈ । ਏਧਰ, ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ:) ਜਲੰਧਰ ਨੇ ਪੰਜਾਬੀ ਬਾਲ ਸਾਹਿਤ, ਸਥਿਤੀ ਅਤੇ ਸਮੱਸਿਆਵਾਂ ਉਤੇ ਇਕ ਗੋਸ਼ਟੀ ਆਯੋਜਿਤ ਕੀਤੀ ਹੈ ਜਿਸ ਦੀ ਪ੍ਰਧਾਨਗੀ ਪੰਜਾਬੀ ਦੇ ਸਿਰਮੌਰ ਪਤ੍ਰਕਾਰ ਸ: ਸਾਧੂ ਸਿੰਘ ਹਮਦਰਦ ਮੁਖ ਸੰਪਾਦਕ ਅਤੇ ਮਾਲਿਕ ਰੋਜ਼ਾਨਾ 'ਅਜੀਤ', ਸ੍ਰੀ ਰਜਨੀਸ਼ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ, ਸ੍ਰੀ ਮੇਘ ਰਾਜ ਕੰਤਲ ਅਤੇ ਸ੍ਰੀ ਸਿੰਗਲ ਕਰ ਰਹੇ ਹਨ । ਇਸ ਦੇ ਸਕੱਤਰ ਹਨ ਸ੍ਰੀ ਜਗੀਰ ਸਿੰਘ ਜਗਤਾਰ । ਹੇਠ ਲਿਖੇ ਜਾਣੂੰ ਸਾਹਿਤਕਾਰ ਇਸੇ ਗੋਸ਼ਟੀ ਵਿਚ ਮਿਲੇ : ਸ: ਜਸਵੰਤ ਸਿੰਘ ਕੰਵਲ, ਸ: ਸੰਤੋਖ ਧੀਰ, ਸ: ਜਸਵੰਤ ਸਿੰਘ ਵਿਰਦੀ, ਸ੍ਰੀ ਸੁਰਜੀਤ ਖੁਰਸ਼ੀਦੀ, ਸ੍ਰੀ ਹਰਨਾਮਦਾਸ ਸਹਿਰਾਈ, ਸ: ਗੁਰਬਚਨ ਸਿੰਘ ਰਾਹੀ, ਸ: ਕੁਲਦੀਪ ਸਿੰਘ ਮੀਲੂ, ਸ੍ਰੀ ਫ਼ਕੀਰ ਚੰਦ ਤੁਲੀ, ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ, ਕਾਮਰੇਡ ਬਲਜੀਤ ਪੰਨੂ ਅਤੇ ਹੋਰ ਕਈ ।

ਇਸ ਗੋਸ਼ਟੀ ਦੇ ਆਯੋਜਨ ਦੀ ਮੁਖ ਜ਼ਿਮੇਵਾਰੀ ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ ਅਤੇ ਸ: ਜਗਦੀਸ਼ ਸਿੰਘ 'ਵਰਿਆਮ' ਦੇ ਸਿਰ ਸੀ । ਸਭਾ ਦੇ ਆਯੋਜਕਾਂ ਨੂੰ ਗੋਸ਼ਟੀ ਦੀ ਸਫਲਤਾ ਤੇ ਤਸੱਲੀ ਹੈ । ਭਾਗ ਲੈਣ ਵਾਲਿਆਂ ਦੀ ਹਾਜ਼ਰੀ 60-70 ਦੇ ਵਿਚਾਲੇ ਸੀ । ਡਾ: ਜਸਵੰਤ ਜਸ, ਸ: ਧਨਵੰਤ ਸਿੰਘ ਸੀਤਲ, ਸ੍ਰੀ ਸੁਖਦੇਵ ਮਾਦਪੁਰੀ, ਸ੍ਰੀਮਤੀ ਫੂਲਾਂ ਰਾਣੀ, ਡਾ: ਅਮਰ ਕੋਮਲ, ਡਾ: ਗੁਰਬਖ਼ਸ਼ ਸਿੰਘ ਫਰੈਂਕ ਅਤੇ ਡਾ: ਰੋਸ਼ਨ ਲਾਲ ਆਹੂਜਾ ਨੇ ਪੇਪਰ ਪੜ੍ਹੇ । ਪੇਪਰ ਛਪੇ ਹੋਏ ਸਨ ਪੁਸਤਕ ਰੂਪ ਵਿਚ ।

ਬਾਅਦ ਦੁਪਹਿਰ ਇਕ ਪੇਪਰ ਹੋਰ ਪੜ੍ਹਿਆ ਗਿਆ ਜਿਸ ਦਾ ਸਿਰਲੇਖ ਸੀ : "ਪੰਜਾਬੀ ਭਾਸ਼ਾ ਦੇ ਵਿਕਾਸ ਦੀਆਂ ਸਮੱਸਿਆਵਾਂ ।" ਸ: ਹਿੰਮਤ ਸਿੰਘ ਸੋਢੀ ਅਤੇ ਸ: ਕ੍ਰਿਪਾਲ ਸਿੰਘ ਆਜ਼ਾਦ ਇਹਨਾਂ ਦੇ ਲੇਖਕ ਸਨ । ਕੇਂਦਰੀ ਪੰਜਾਬੀ ਲੇਖਕ ਸਭਾ ਦਾ ਜਨਰਲ ਸਕੱਤਰ ਸ: ਗੁਰਚਰਨ ਸਿੰਘ ਸਹਿੰਸਰਾ ਬਿਮਾਰ ਸੀ ਅਤੇ ਪ੍ਰਧਾਨ ਸ: ਪ੍ਰੀਤਮ ਸਿੰਘ ਵਿਦੇਸ਼ ਯਾਤਰਾ ਉਤੇ ਸੀ । ਪਰ, ਸਾਲ ਦੇ ਅੰਤਮ ਦਿਨ ਉਪ ਪ੍ਰਧਾਨ ਅਤੇ ਉਪ ਸਕੱਤਰ ਨੇ ਹੀ ਕੰਮ ਚਲਾ ਲਿਆ ।

ਸਭਾ ਦੀ ਮੈਂਬਰੀ ਜਮਾ ਕਰਵਾਣ ਦਾ ਵੀ ਇਹ ਆਖ਼ਰੀ ਦਿਨ ਸੀ । ਮੈਂ ਕੁਛ ਨਾਮਧਾਰੀ ਲੇਖਕਾਂ ਦਾ ਚੰਦਾ ਦੇ ਕੇ ਉਨ੍ਹਾਂ ਲਈ ਸਭਾ ਦੀ ਮੈਂਬਰੀ ਪ੍ਰਾਪਤ ਕੀਤੀ । 1. ਸ: ਸਾਧੂ ਸਿੰਘ ਕਿਸਾਨ ਬੁੱਢੀਮਾੜੀ, 2. ਸ: ਸੰਤੋਖ ਸਿੰਘ 'ਸਾਜਨ' ਸੰਤ ਨਗਰ, 3. ਮਾਸਟਰ ਨਿਹਾਲ ਸਿੰਘ, 4. ਸ੍ਰੀ ਸਵਰਨ ਸਿੰਘ ਸਨੇਹੀ, ਸ਼ਾਹਪੁਰ, 5. ਸ੍ਰੀ ਗੁਰਭਜਨ ਸਿੰਘ ਦਿੱਲੀ, 6. ਪ੍ਰੋ: ਸੁਖਬੀਰ ਗੁਲਾਟੀ, ਦਿੱਲੀ 7. ਸੰਤ ਬੇਅੰਤ ਸਿੰਘ ਸੋਖਲ, ਸੰਤ ਨਗਰ 8. ਸ: ਬਲਬੀਰ ਸਿੰਘ ਢਿੱਲੋਂ, ਰਾਣੀਆਂ, 9. ਸ: ਕੇਹਰ ਸਿੰਘ ਹਮਰਾਹੀ,

ਭੂੰਤਰ (ਹਿ: ਪ੍ਰ:) ਅਤੇ 10. ਪ੍ਰੀਤਮ ਸਿੰਘ ਕਵੀ।

ਰਾਤ ਨੂੰ ਮੈਂ ਆਪਣੀ ਚੌਥੀ ਲੜਕੀ ਸੁਰਿੰਦਰ ਕੌਰ ਦਿੰਦੂ ਪਾਸ ਕੋਟ ਬਾਦਲ ਖ਼ਾਂ (ਨੂਰ ਮਹਿਲ ਤੋਂ 5 ਕਿ: ਮੀ: ਦੱਖਣ ਦਿਸ਼ਾ) ਚਲਾ ਗਿਆ। ਨਵੇਂ ਸਾਲ ਦਾ ਆਰੰਭ ਏਥੇ ਕਰਕੇ ਪਹਿਲੀ ਜਨਵਰੀ 1979 ਆਪਣੇ ਸਹੁਰੇ ਪਿੰਡ ਕੰਗ ਅਰਾਈਆਂ (ਜਿ: ਜਲੰਧਰ) ਜਾ ਬਿਤਾਈ।

ਸ੍ਰੀ ਸਤਿਗੁਰੂ ਜੀ ਇਸ ਸਮੇਂ ਕਿਥੇ ਹੋਣਗੇ, ਮਾਲੂਮ ਨਹੀਂ।

# ਇਸ ਪੁਸਤਕ ਦੇ ਪ੍ਰਕਾਸ਼ਕ

## ਸਪੁੱਤਰ ਭਰਾਵਾਂ ਦੀ ਜੋੜੀ

ਭਾਰਤੀ ਸਭਿਅਤਾ ਤਿੰਨ ਤਰ੍ਹਾਂ ਦੇ ਪੁੱਤਰ ਬਖਾਣਦੀ ਹੈ : ਪੁੱਤਰ, ਸਪੁੱਤਰ ਅਤੇ ਕਪੁੱਤਰ। ਅੱਗੇ ਉਹਨਾਂ ਦੇ ਗੁਣ ਧਰਮ ਹਨ : ਪੁੱਤਰ—ਜੁ ਨਾ ਤਾਂ ਆਪਣੇ ਪਿਤਾ ਪਿਤਾਮਿਆਂ ਨੂੰ ਆਪਣੀਆਂ ਕਰਨੀਆਂ ਕਰਕੇ ਸ਼ੋਭਾ ਦਿਵਾ ਸਕੇ ਅਤੇ ਨਾ ਹੀ ਕੁਸ਼ੋਭਾ। ਸਪੁੱਤਰ—ਜੁ ਅੱਛੀ ਕਮਾਈ ਕਰਕੇ ਪਦਾਰਥ ਪੈਦਾ ਕਰੇ ਅਤੇ ਫਿਰ ਦਾਨ, ਪੁੰਨ, ਸੇਵਾ, ਸਤਿਕਾਰ, ਪਰਉਪਕਾਰ ਆਦਿ ਸੁਕਰਮ ਕਰਕੇ ਆਪਣੇ ਵਡਾਰੂਆਂ ਲਈ ਜੱਸ ਅਤੇ ਨਾਮਣਾ ਪੈਦਾ ਕਰੇ। ਕੁਪੁੱਤਰ—ਜੁ ਪੁੱਠੇ ਪਾਸੇ ਚਲ ਕੇ ਆਪਣੇ ਬਜ਼ੁਰਗਾਂ ਦੇ ਜਸ ਨੂੰ ਅਪਜਸ ਵਿਚ ਬਦਲੇ। ਨਾ ਤਾਂ ਸਦ ਬੁਧੀ ਅਤੇ ਮਿਹਨਤ ਮੁਸ਼ੱਕਤ ਵਰਤ ਕੇ ਧਨ ਪਦਾਰਥ ਪੈਦਾ ਕਰੇ ਅਤੇ ਨਾ ਹੀ ਪੈਦਾ ਕੀਤੇ ਗਏ ਸਰਮਾਏ ਨੂੰ ਚੰਗੇ ਕੰਮਾਂ ਵਿਚ ਲਾਏ। ਮਾਸ, ਸ਼ਰਾਬ, ਚੋਰੀ, ਯਾਰੀ, ਠੱਗੀ ਆਦਿ ਕੁਕਰਮਾਂ ਵਿਚ ਪੈ ਕੇ ਬਾਪ ਦਾਦੇ ਦੀ ਪੈਦਾ ਕੀਤੀ ਹੋਈ ਦੌਲਤ ਨੂੰ ਵੀ ਬਰਬਾਦ ਕਰੇ ਅਤੇ ਅਪਜਸ ਵੀ ਫੈਲਾਵੇ।

ਸੰਤ ਹਰਜਿੰਦਰ ਸਿੰਘ ਅਤੇ ਸ: ਰਘੁਬੀਰ ਸਿੰਘ ਆਪਣੇ ਪਿਤਾ ਸੂਬਾ ਅਵਤਾਰ ਸਿੰਘ ਜੀ ਦੇ ਸਪੁੱਤਰ ਪੁੱਤਰ ਹਨ ਜੋ ਦੋ ਵਖ ਵਖ ਦੇਸਾਂ ਦੇ ਵਸਨੀਕ ਹੁੰਦੇ ਹੋਏ ਵੀ ਸਰਵਣ ਭਰਾਵਾਂ ਦੀ ਜੋੜੀ ਹਨ। ਇਕੋ ਮਨੋਰਥ ਹੈ, ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜੇ ਰਹਿ ਕੇ ਧਰਮ ਦੀ ਕਿਰਤ ਵਿਰਤ ਕਰਨੀ, ਸੇਵਾ, ਸਿਮਰਨ, ਸੁਹਿਰਦਤਾ ਅਤੇ ਬਣ ਆਉਂਦਾ ਉਪਕਾਰ ਕਰਕੇ ਬਾਪ ਦਾਦੇ ਦੇ ਨਾਮ ਨੂੰ ਰੌਸ਼ਨ ਕਰਨਾ। ਸ: ਹਰਜਿੰਦਰ ਸਿੰਘ-ਰਘੁਬੀਰ ਸਿੰਘ ਨਾਮਧਾਰੀਆਂ ਵਾਂਗ ਅੰਮ੍ਰਿਤ ਵੇਲੇ ਨੀਂਦ ਤਿਆਗ, ਜੰਗਲ ਪਾਣੀ ਜਾ, ਇਸ਼ਨਾਨ ਸਾਧ ਇਕ ਘੰਟਾ ਨਾਮ ਸਿਮਰਨ ਕਰਦੇ ਹਨ ਅਤੇ ਫੇਰ ਬਾਣੀ ਪਾਠ ਪ੍ਰਾਰੰਭ ਹੋ ਜਾਂਦਾ ਹੈ। ਇਸ ਧਰਮ ਕਰਮ ਵਿਚ ਕਦੇ ਨਾਗਾ ਨਹੀਂ ਪੈਣਾ। ਅਤੇ ਸਾਰਾ ਦਿਨ ਕੰਮਾਂ ਕਾਰਾਂ ਵਿਚ ਜਾਨਮਾਰਵੀਂ ਮਿਹਨਤ ਨਾਲ ਜੁਟੇ ਰਹਿਣਾ। ਨਾ ਖੋਟੀ ਸੰਗਤ ਨਾਲ ਸੰਬੰਧ ਅਤੇ ਨਾ ਕੁਸੰਗਤ ਦੇ ਨਤੀਜਿਆਂ ਦਾ ਸਾਹਮਣਾ। ਦੋਵੇਂ ਭਰਾ ਸ਼ੁਕਰ ਗੁਜ਼ਾਰ ਹਨ ਸਤਿਗੁਰੂ ਦੇ ਕਿ ਉਸ ਨੇ ਕਿਰਪਾ ਪੂਰਵਕ ਆਪਣੇ ਚਰਨਾਂ ਦੀ ਨਿਕਟਤਾ ਬਖ਼ਸ਼ੀ ਹੋਈ ਹੈ ਅਤੇ ਸੰਸਾਰ ਵਿਚ ਉਹਨਾਂ ਦਾ ਆਉਣਾ ਕਿਸੇ ਸੁੰਦਰ ਬਾਗ਼ ਬਗ਼ੀਚੇ ਦੀ ਸੈਰ ਦੇ ਸਮਾਨ ਹੈ।

ਸੰਤ ਹਰਜਿੰਦਰ ਸਿੰਘ ਆਪਣੇ ਪਰਵਾਰ ਨਾਲ ਇਲਫੋਰਡ, ਲੰਡਨ, ਯੂ. ਕੇ.

ਵਿਚ ਨਿਵਾਸ ਰਖਦੇ ਹਨ ਪਰ ਛੋਟਾ ਭਰਾ ਇਨ੍ਹਾਂ ਤੋਂ ਹਜ਼ਾਰਾਂ ਮੀਲਾਂ ਦੇ ਫ਼ਾਸਲੇ ਤੇ ਈਸਟ ਅਫਰੀਕਾ ਦੇ ਇਕ ਛੋਟੇ ਜਿਹੇ ਦੇਸ਼ ਰੁਆਂਡਾ ਵਿਚ ਸਪਰਵਾਰ ਰਹਿੰਦਾ ਹੈ ਅਤੇ ਓਥੇ ਹੀ ਕਾਰੋਬਾਰ ਕਰਦਾ ਹੈ। ਧੰਧੇ ਦਾ ਨਾਮ ਹੈ 'ਨਾਮਧਾਰੀ ਫਰਨੀਚਰ ਵਰਕਸ'। ਇਹ ਨਾਮ ਉਹਨਾਂ ਦੇ ਪਿਤਾ ਜੀ ਦੀ ਸਥਾਪਤ ਫਰਮ ਦਾ ਨਾਮ ਹੈ। ਛੋਟਾ ਭਰਾ ਇਸ ਕਾਰੋਬਾਰ ਦੀ ਨਿਗਹਬਾਨੀ ਕਰਦਾ ਅਤੇ ਵਧੀਆ ਤੋਂ ਵਧੀਆ ਫਰਨੀਚਰ ਤਿਆਰ ਕਰਵਾਂਦਾ ਹੈ, ਵੱਡਾ ਭਰਾ ਯੂ. ਕੇ. ਵਿਚ ਬੈਠਾ ਛੋਟੇ ਦੀ ਉਪਜ ਨੂੰ ਦੇਸਾਂ ਵਿਦੇਸਾਂ ਵਿਚ ਸਪਲਾਈ ਕਰਦਾ ਹੈ ਅਤੇ ਭੇਜੇ ਗਏ ਮਾਲ ਦੀਆਂ ਰਕਮਾਂ ਇਕੱਤਰ ਕਰਕੇ ਛੋਟੇ ਨੂੰ ਭੇਜੀ ਜਾਂਦਾ ਹੈ। ਸਤਿਗੁਰਾਂ ਦੀ ਕਿਰਪਾ ਨਾਲ ਦੁਹਾਂ ਭਰਾਵਾਂ ਵਿਚ ਵਿਸ਼ਵਾਸ ਦੀ ਉਹ ਗੰਗਾ ਵਹਿੰਦੀ ਰਹਿੰਦੀ ਹੈ ਜਿਸ ਦਾ ਪਾਣੀ ਕਦੇ ਨਹੀਂ ਸੁੱਕਾ। ਫਰਨੀਚਰ ਦਾ ਪੈਦਾ ਹੋਣਾ, ਵੰਡਿਆ ਜਾਣਾ, ਰੁਪਏ ਪੈਸੇ ਦਾ ਇਕੱਤਰਣ ਏਨਾ ਸਹਿਜ ਸੁਭਾਅ ਹੋ ਰਿਹਾ ਹੈ ਜਿਵੇਂ ਦਰਗਾਹੀ ਬਖਸ਼ਸ਼ ਮਿਹਰਬਾਨ ਹੋ ਗਈ ਹੋਵੇ।

ਅੱਗੋਂ ਪਰਵਾਰਾਂ ਦੇ ਬੱਚਿਆਂ ਵਿਚ ਵੀ ਉਹੋ ਦੈਵੀ ਭਾਵਨਾ ਪ੍ਰਫੁਲਤ ਹੋ ਰਹੀ ਹੈ ਜਿਸ ਦੀ ਜੋਤ ਸੂਬਾ ਅਵਤਾਰ ਸਿੰਘ ਜੀ ਜਗਾ ਗਏ ਸਨ। ਜ਼ਿੰਦਗੀ ਨੇ ਦੁਹਾਂ ਭਰਾਵਾਂ ਤੇ ਏਨੀ ਕਿਰਪਾ ਕੀਤੀ ਹੈ ਕਿ ਉਹ ਗੁਰੂ ਮੁਖ ਹਨ, ਗੁਰੂ ਭਗਤ ਹਨ ਅਤੇ ਪਰਮ ਸਾਤਵਿਕ ਹਨ। ਇਹ ਤਿੰਨੇ ਲੱਛਣ ਉਹਨਾਂ ਦੀ ਏਕਤਾ, ਇਕਜੁਟਤਾ ਅਤੇ ਇਕਰੂਪਤਾ ਦਾ ਕਾਰਣ ਹਨ।

ਵੱਡੇ ਭਰਾ ਸ: ਹਰਜਿੰਦਰ ਸਿੰਘ ਦੀ ਉਪਨਾਮ ਵਜੋਂ 'ਸਟੀਲਮੈਨ' (ਲੋਹੇ ਵਰਗੇ ਦ੍ਰਿੜ੍ਹ ਇਰਾਦੇ ਵਾਲਾ) ਕਰਕੇ ਪ੍ਰਸਿੱਧੀ ਹੈ ਜਦੋਂ ਕਿ ਛੋਟਾ ਸ: ਰਘੁਬੀਰ ਸਿੰਘ ਭਰਤ ਭਾਵਨਾ ਭਰਗਾ ਭਾਈ ਹੈ। 'ਜੋ ਕਿਛੁ ਕਰੈ ਸੁ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ' ਗੁਰਬਾਣੀ ਦੀ ਪੰਕਤੀ ਪਰਵਾਰਾਂ ਵਿਚ ਰੂਪਮਾਨ ਹੈ।

ਦੋਹਾਂ ਭਰਾਵਾਂ ਦੀ ਇਕੋ ਰੀਝ ਰਹੀ ਹੈ ਕਿ ਪਿਤਾ ਸੂਬਾ ਅਵਤਾਰ ਸਿੰਘ ਜੀ ਦੇ ਕਿਸੇ ਵੀ ਅਧੂਰੇ ਰਹੇ ਸੁਪਨੇ ਨੂੰ ਪੂਰਿਆਂ ਕਰਨਾ ਹੈ। ਅਤੇ ਪਿਤਾ ਜੀ ਦੀ ਇੱਛਾ ਸੀ, ਜਿਊਂਦੇ ਜੀ ਇਕ ਨਾਮਧਾਰੀ ਹੋਲਾ ਕਰਵਾਣ ਦੀ, ਖੁਲ੍ਹੇ ਖਰਚੇ ਕਰਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਾਧ ਸੰਗਤ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਦੀ। ਪਰ ਜ਼ਿੰਦਗੀ ਨੇ ਸਾਥ ਨਾ ਦਿਤਾ ਅਤੇ ਇਹ ਰੀਝ ਅਪੂਰਣ ਰਹਿ ਗਈ।

ਸੂਬਾ ਅਵਤਾਰ ਸਿੰਘ ਜੀ ਦਾ ਅੰਤ ਸਮਾਂ ਇੰਗਲੈਂਡ ਵਿਚ ਵਡੇ ਸਪੁੱਤਰ ਸਟੀਲਮੈਨ ਦੇ ਸੇਵਾ ਸਤਿਕਾਰ ਹਾਸਲ ਕਰਦਿਆਂ ਆਇਆ। ਸਾਰੀ ਉਮਰ ਦੇ ਦੈਵੀ ਗੁਣ ਧਾਰਨੀ, ਜਿਨ੍ਹਾਂ ਦੇ ਸਾਤਵਿਕ ਸੁਭਾਈ ਹੋਣ ਕਰਕੇ ਹੀ ਸਤਿਗੁਰੂਆਂ ਦੀ ਬਖਸ਼ਸ਼ ਸਦਕਾ ਨਾਮਧਾਰੀ ਪੰਥ ਵਿਚ ਸਤਿਗੁਰਾਂ ਤੋਂ ਉਤਰ ਕੇ ਸਤਿਕਾਰ ਦੀ ਪਦਵੀ 'ਸੂਬਾ ਜੀ' ਆਪ ਜੀ ਨੂੰ ਪ੍ਰਾਪਤ ਹੋਈ, ਇਸ ਲਈ ਜ਼ਿੰਦਗੀ ਦੇ ਪਿਛਲੇ ਪੱਖ ਵਿਚ ਭਜਨ ਬਾਣੀ ਦਾ ਤਾਂ ਅਰੁਕ ਪਰਵਾਹ ਚਲਦਾ ਹੀ ਰਿਹਾ ਪਰ ਕਾਰੋਬਾਰ ਵੀ ਸਿਖਰਾਂ ਤੇ ਸੀ। ਹੋਲਾ ਕਰਵਾਣ ਦੀ ਪ੍ਰਬਲ ਭਾਵਨਾ ਮੁੜ ਮੁੜ ਹਿਰਦੇ ਵਿਚੋਂ ਉਠਦੀ। ਅਤੇ ਸਬੱਬ ਨਾਲ ਯੂ. ਕੇ. ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸ: ਪ੍ਰੀਤਮ ਸਿੰਘ ਰੀਹਲ ਅਤੇ ਸ: ਜਗਤਾਰ ਸਿੰਘ ਵਿਰਦੀ ਦੇ ਜੋੜ ਨੇ ਹੋਲਿਆਂ ਮੇਲਿਆਂ ਦੀ ਸੇਵਾ ਵਿਚ ਇਕ ਨਵਾਂ ਮੀਲ ਪੱਥਰ

ਗੱਡ ਦਿਤਾ। ਮੀਲ ਪੱਥਰ ਇਹ ਸੀ ਕਿ ਇਕ ਹੋਲੇ ਦੀ ਸਮਾਪਤੀ ਤੋਂ ਆਰੰਭ ਕਰਕੇ ਸ੍ਰੀ ਭੈਣੀ ਸਾਹਿਬ ਦੇ ਸਾਰੇ ਸਾਲ ਦਾ ਲੰਗਰ ਖਰਚ, ਅੱਸੂ ਦੇ ਮੇਲੇ ਦੇ ਚਾਲੀ ਦਿਨਾਂ ਦਾ ਵਿਸ਼ਾਲ ਸੰਤ ਸਮਾਗਮ ਦਾ ਖਰਚ ਅਤੇ ਅੰਤ ਉਤੇ ਹੋਲੇ ਮਹੱਲੇ ਦਾ ਸਮੂਲਚਾ ਖਰਚਾ ਅਦਾ ਕਰਨਾ।

ਸਤਿਗੁਰੂ ਜਾਣਦੇ ਸਨ ਕੀ ਕੁਝ ਵਾਪਰਨ ਵਾਲਾ ਹੈ। ਸੂਬਾ ਜੀ ਤਾਂ ਸੋਚਦੇ ਰਹੇ, ਪਰ ਪਹਿਲ ਪ੍ਰੀਤਮ ਸਿੰਘ ਜੀ ਕਰ ਗਏ। ਇਹ ਦੈਵੀ ਇੱਛਾ ਸੀ। ਨਹੀਂ ਤਾਂ, ਸੂਬਾ ਜੀ ਮਨ ਦੀ ਬਾਤ ਸ੍ਰੀ ਸਤਿਗੁਰੂ ਜੀ ਨਾਲ ਸਾਂਝਿਆਂ ਕਰ ਸਕਦੇ ਸਨ ਪਰ ਐਸਾ ਨਹੀਂ ਹੋ ਸਕਿਆ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਪੂਰਵਕ ਰੀਹਲ-ਵਿਰਦੀ ਕੇ ਜੁੱਟ ਨੂੰ 1989-90 ਦਾ ਹੋਲੇ ਤੋਂ ਹੋਲੇ ਤਕ ਦਾ ਸਮਾਂ ਸਮੇਤ ਹਰ ਪਰਕਾਰ ਦੇ ਖਰਚੇ ਦੇ ਪਰਦਾਨ ਕਰ ਦਿਤਾ। ਦੇਵਨੇਤ ਪ੍ਰਧਾਨ ਰੀਹਲ ਹੋਲੇ ਦੀਆਂ ਮਹਾਨ ਖੁਸ਼ੀਆਂ ਵੇਖ ਕੇ ਮਿਰਤੂ ਦੇਵ ਦੀ ਗੋਦ ਵਿਚ ਜਾ ਬਿਰਾਜੇ। ਪਰ ਇਕ ਐਸੀ ਪਹਿਲ ਸਤਿਗੁਰਾਂ ਉਨ੍ਹਾਂ ਨੂੰ ਬਖ਼ਸ਼ ਦਿਤੀ ਜੁ ਸਦਾ ਪਹਿਲ ਹੀ ਰਹੇਗੀ।

ਦੂਜੇ ਹੋਲੇ ਸਮੇਂ ਇਹ ਸੁਭਾਗ ਹਾਸਲ ਕਰਨ ਦੀ ਪ੍ਰਾਰਥਨਾ ਸੂਬਾ ਅਵਤਾਰ ਸਿੰਘ ਜੀ-ਪਰਵਾਰ ਵਲੋਂ ਹੋ ਗਈ। ਸ੍ਰੀ ਭੈਣੀ ਸਾਹਿਬ ਹੋਲੇ ਦਾ ਕੌਮਾਂਤਰੀਕਰਣ ਹੋ ਚੁਕਾ ਹੋਇਆ ਸੀ। ਹੁਣ ਸੂਬਾ ਜੀ ਦੀ ਬਿਨੈ ਨਾਲ ਥਾਈਲੈਂਡ ਦੇ ਇਕ ਪਰਮ ਸੇਵਕ ਸੇਠ ਗੁਰਬਖ਼ਸ਼ ਸਿੰਘ 'ਪ੍ਰੀਤਮ' ਦੇ ਸਪੁਤਰ ਸੇਠ ਸੁਰੰਮ੍ਰਿਤ ਸਿੰਘ ਨੇ ਅਗਲੇ ਸਾਲ ਦੇ ਸ੍ਰੀ ਭੈਣੀ ਸਾਹਿਬ ਦੇ ਸਮੁਚੇ ਖਰਚੇ ਦੀ, ਸਮੇਤ ਅੱਸੂ ਦੇ ਮੇਲੇ ਤੇ ਹੋਲੇ ਦੀ ਬੇਨਤੀ ਕਰ ਦਿਤੀ। ਸਤਿਗੁਰਾਂ ਇਹ ਸੋਚ ਕਿ ਪਹਿਲ ਯੂ. ਕੇ. ਨੇ ਕਰ ਲਈ ਹੈ ਹੁਣ ਥਾਈਲੈਂਡ ਨੂੰ ਅਵਸਰ ਮਿਲੇ—1990-91 ਦਾ ਸਾਲ ਸੇਠ ਸੁਰੰਮ੍ਰਿਤ ਸਿੰਘ ਦੇ ਲੇਖੇ ਲਾ ਦਿਤਾ। ਸੂਬਾ ਅਵਤਾਰ ਸਿੰਘ ਜੀ ਦਾ ਉਮਾਹ ਅਤੇ ਉਤਸਾਹ ਉਤੇਜਿਤ ਹੁੰਦਾ ਚਲਾ ਗਿਆ ਅਤੇ ਆਪ ਜੀ ਇਹ ਇੱਛਾ ਅੰਦਰੇ ਹੀ ਲੈ ਕੇ 31 ਅਗਸਤ 1990 ਨੂੰ ਜੀਵਨ ਦਾ 80ਵਾਂ ਸਾਲ ਪੂਰਾ ਕਰਕੇ ਇਸ ਸੰਸਾਰ ਤੋਂ ਪਿਆਨਾ ਕਰ ਗਏ।

ਦੂਜੇ ਅਰਥਾਂ ਵਿਚ ਜ਼ਿੰਦਗੀ ਦੀ ਬਾਜ਼ੀ ਲਾ ਕੇ ਸੂਬਾ ਜੀ ਨੇ ਹੋਲਾ ਲੈ ਹੀ ਲਿਆ—ਸਾਰਾ ਖਰਚਾ 1991 ਤੋਂ 92 ਦੇ ਹੋਲੇ ਤਕ ਦਾ।

ਸੂਬਾ ਜੀ ਇੰਗਲੈਂਡ ਰਹਿੰਦਿਆਂ ਪੰਜ ਭੌਤਕ ਸਰੀਰ ਤਿਆਗ ਗਏ। ਆਪਣੀ ਨੇਤਰੀਂ ਹੋਲੇ ਮੇਲੇ ਵਿਚ ਸਾਧ ਸੰਗਤ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਸੇਵਾ ਸਤਿਕਾਰ ਦੁਆਰਾ ਵੇਖਣ ਦਾ ਉਹਨਾਂ ਨੂੰ ਅਵਸਰ ਨਹੀਂ ਮਿਲਿਆ। ਪਰ ਉਹਨਾਂ ਦੇ ਸਾਊ ਸਪੁੱਤਰਾਂ ਨੇ ਸ੍ਰੀ ਸਤਿਗੁਰੂ ਜੀ ਤੋਂ ਪਰਵਾਨਗੀ ਪ੍ਰਾਪਤ ਕਰਕੇ 1991 ਦੇ ਹੋਲੇ ਤੋਂ ਲੈ 1992 ਦੇ ਹੋਲੇ ਤਕ ਦਾ ਸ੍ਰੀ ਭੈਣੀ ਸਾਹਿਬ ਦਾ ਲੰਗਰ ਖਰਚ, ਅੱਸੂ ਦੇ ਮੇਲੇ ਤੇ ਹੋਲੇ ਤੇ ਹਰ ਪਰਕਾਰ ਦਾ ਖਰਚ ਕਰਕੇ ਆਪਣੇ ਪਿਤਾ ਸੂਬਾ ਅਵਤਾਰ ਸਿੰਘ ਜੀ ਨੂੰ ਸਮਰਪਤ ਕਰ ਦਿਤਾ ਹੈ। ਇਹ ਸਾਰਾ ਸਾਲ ਸੂਬਾ ਜੀ ਦੀ ਯਾਦ ਦੇ ਲੇਖੇ ਲਾ ਦਿਤਾ ਹੈ।

ਸ: ਸਟੀਲਮੈਨ ਅਤੇ ਸ: ਰਘੁਬੀਰ ਸਿੰਘ ਇਹ ਹਿਰਦਿਉਂ ਸਮਝਦੇ ਹਨ ਕਿ ਉਹਨਾਂ ਦੀ ਅੱਜ ਦੀ ਸਮਰਿਧੀ, ਪਰਵਾਰਕ ਸੁਖ ਅਤੇ ਕਾਰੋਬਾਰ ਦੀ ਚੜ੍ਹਤ ਉਹਨਾਂ

ਦੇ ਪਿਤਾ ਜੀ ਦੇ ਭਜਨਬੰਦਗੀ ਅਤੇ ਗੁਰੂ ਆਗਿਆ ਅਧੀਨ ਚੱਲਣ ਦੇ ਕਾਰਨ ਹੀ ਹੈ। ਜੇ ਇਹ ਸਾਰੇ ਸਾਲ ਦੀ ਲੰਗਰ ਸੇਵਾ ਜਾਂ ਮੇਲੇ ਹੋਲੇ ਦੇ ਖਰਚੇ ਕਰ ਰਹੇ ਹਨ ਤਾਂ ਪਿਤਾ ਜੀ ਦੇ ਸਿਰ ਤੇ ਅਹਿਸਾਨ ਨਹੀਂ, ਸਗੋਂ ਉਹਨਾਂ ਦੀ ਕਿਰਪਾ ਦਾ ਰਿਣ ਹੀ ਚੁਕਾ ਰਹੇ ਹਨ।

## ਸੂਬਾ ਜੀ ਦੀ ਜੀਵਨੀ ਤੇ ਝਾਤ

ਸੂਬਾ ਅਵਤਾਰ ਸਿੰਘ ਜੀ ਦਾ ਜਨਮ ਸ: ਉਜਾਗਰ ਸਿੰਘ ਚਾਨਾ ਅਤੇ ਵੱਡੋਵਾਲ ਦੇ ਮਾਤਾ ਪ੍ਰਤਾਪ ਕੌਰ ਜੀ ਦੇ ਗ੍ਰਿਹਿ ਵਿਖੇ ਸੰਨ 1910 ਨੂੰ ਪਿੰਡ ਬੀਰ ਪਿੰਡ, ਤਹਿਸੀਲ ਨਕੋਦਰ, ਜ਼ਿ: ਜਲੰਧਰ ਵਿਚ ਹੋਇਆ। ਮਾਂ ਬਾਪ ਦੀ ਸੰਤਾਨ ਵਜੋਂ ਆਪ ਜੀ ਚਾਰ ਭਾਈ ਤੇ ਦੋ ਭੈਣਾਂ ਸਨ। ਭਾਈ : ਸ: ਤਾਰਾ ਸਿੰਘ, ਹਰਬੰਸ ਸਿੰਘ ਅਤੇ ਸ: ਹਜ਼ਾਰਾ ਸਿੰਘ। ਭੈਣਾਂ : ਬੀਬੀ ਕਰਤਾਰ ਕੌਰ ਤੇ ਬੀਬੀ ਨੰਤ ਕੌਰ। ਵਰਤੋਂ ਜੋਗ ਵਿੱਦਿਆ ਆਪ ਨੇ ਸ਼ੰਕਰ ਜਿਲਾ ਜਲੰਧਰ ਤੋਂ ਪ੍ਰਾਪਤ ਕੀਤੀ। ਇਹ ਕਸਬਾ ਪਿੰਡੋਂ ਨੇੜੇ ਹੀ ਸੀ। ਉਹਨਾਂ ਸਮਿਆਂ ਦੇ ਰਿਵਾਜ ਅਨੁਸਾਰ ਬਾਰੂਵੇਂ ਸਾਲ ਵਿਚ ਹੀ ਆਪ ਚੀਮਾ ਕਲਾਂ (ਜਲੰਧਰ) ਦੇ ਬੀਬੀ ਸੰਪੂਰਨ ਕੌਰ ਨਾਲ ਸ਼ਾਦੀ ਸ਼ੁਦਾ ਵੀ ਹੋ ਗਏ। ਰਾਮਗੜ੍ਹੀਆ ਪਰਵਾਰ ਚੋਂ ਹੋਣ ਕਾਰਨ ਕੰਮ ਕਾਰ ਦੀ ਸਿੱਖਿਆ ਆਪ ਜੀ ਨੇ ਪਿੰਡ ਦੇ ਹੀ ਸ: ਬਿਸ਼ਨ ਸਿੰਘ ਪਾਸੋਂ ਲਈ।

ਵੀਰ ਪਿੰਡ ਦੇ ਇਸ ਸੁਭਾਗੇ ਜੋੜੇ ਦੇ ਘਰ ਦੋ ਪੁੱਤਰ ਰਤਨ ਪੈਦਾ ਹੋਏ ਸ: ਹਰਜਿੰਦਰ ਸਿੰਘ ਸਟੀਲਮੈਨ ਅਤੇ ਸ: ਰਘੁਬੀਰ ਸਿੰਘ।

ਅਵਤਾਰ ਸਿੰਘ ਜੀ ਪਹਿਲੀ ਵਾਰ ਵਡੇਰੀਆਂ ਇੱਛਾਵਾਂ ਆਸ਼ਾਵਾਂ ਰਖ ਕੇ 1934 ਵਿਚ ਦੇਸ ਤਿਆਗ ਕੇ ਈਸਟ ਅਫਰੀਕਾ ਦੇ ਦੇਸ਼ ਤਨਜ਼ਾਨੀਆਂ ਦੀ ਰਾਜਧਾਨੀ ਦਾਰਾ ਸਲਾਮ ਵਿਖੇ ਪਹੁੰਚੇ। ਕੰਮਕਾਰ ਠੇਕੇਦਾਰਾਂ ਦੀ ਅਧੀਨਗੀ ਵਿਚ ਕਰਨ ਦੀ ਮਜਬੂਰੀ ਸੀ। ਦੋ ਸਾਲ ਵਿਚ ਤਨਜ਼ਾਨੀਆਂ ਦੇਸ ਦਾ ਚਲਨ, ਕੰਮਕਾਰ ਦਾ ਢੰਗ ਸਮਝ ਕੇ ਨਾਲ ਲਗਦੇ ਇਕ ਹੋਰ ਦੇਸ ਯੂਗੰਡਾ ਵਿਚ (ਈ: ਅਫਰੀਕਾ) 1936 ਵਿਚ ਜਾ ਪਹੁੰਚੇ। ਯੂਗੰਡਾ ਦੀ ਰਾਜਧਾਨੀ ਕੰਪਾਲਾ ਵਿਚ ਵੀ ਕੰਮਕਾਰ ਤਾਂ ਕੀਤਾ ਪਰ ਠੇਕੇਦਾਰਾਂ ਦੀ ਅਧੀਨਗੀ ਅਖਰਦੀ ਰਹੀ। 1938 ਵਿਚ ਹਿੰਦੁਸਤਾਨ ਪਰਤ ਆਏ।

ਅਗਲੇ 3 ਸਾਲ ਦੇਸ ਵਿਚ ਭਾਗ ਆਜ਼ਮਾਏ ਪਰ ਮਨ ਦੀ ਸੰਤੁਸ਼ਟਤਾ ਫੇਰ ਵੀ ਹਾਸਲ ਨ ਹੋਈ। ਕਮਾਈ ਦੇ ਪਖੋਂ ਵਿਦੇਸਾਂ ਦਾ ਆਕਰਖਣ ਬਣਿਆ ਰਿਹਾ। ਪਰ ਦੇਸ ਰਹਿੰਦਿਆਂ ਸੁਪਤਨੀ ਸੰਪੂਰਨ ਕੌਰ ਦੇ ਨਾਨਕੇ ਪਿੰਡ, ਫਿਲੌਰ (ਜਲੰਧਰ) ਲਾਗਲੇ ਨਗਰ ਵਿਚ ਆਵਾਜਾਈ ਵਧ ਗਈ। ਨਾਨਕੇ ਪਰਵਾਰ ਦੇ ਜੀਅ ਕੁਛ ਐਸੇ ਮਿਲ ਗਏ ਕਿ ਇਹਨਾਂ ਨੂੰ, ਏਥੋਂ ਦੇ ਹੀ ਦੋ ਪਿਤਾ ਪੁਤਰ ਨਾਮਧਾਰੀਆਂ ਦੀ, ਸੰਗਤ ਵਿਚ ਲੈ ਆਂਦਾ। ਸੰਤ ਦਸੌਂਧਾ ਸਿੰਘ ਅਤੇ ਸੰਤ ਨਿਰੰਜਨ ਸਿੰਘ ਨੇ ਹੌਲੀ ਹੌਲੀ ਆਪਣੇ ਰੰਗ ਵਿਚ ਰੰਗ ਦਿਤਾ। ਰੰਗ ਕਿਹੜਾ ਸੀ ? ਸਤਿਜੁਗੀ। ਸਫੇਦ ਪਹਿਰਾਵਾ, ਸਾਦਾ ਅਤੇ ਸਾਤਵਿਕ ਭੋਜਨ ਅਤੇ ਪ੍ਰਭੂ ਸਿਮਰਨ। ਅਤੇ ਛੇਤੀ ਹੀ ਅਵਤਾਰ ਸਿੰਘ ਜੀ ਅੰਮ੍ਰਿਤ ਛਕ, ਭਜਨ ਪੁਛ, ਨਾਮਧਾਰੀ ਸਿੰਘ ਸਜ ਗਏ। ਉਤਮ ਵਿਹਾਰ ਅਤੇ ਸ਼ੁਧ ਆਚਾਰ

ਕਰਕੇ ਵਾਹਰੇ ਵਿਚ ਵਧੀਆ ਨਾਮਧਾਰੀ ਦੇ ਤੌਰ ਤੇ ਪ੍ਰਸਿਧੀ ਹਾਸਲ ਕਰ ਲਈ।

1944 ਦਾ ਸਾਲ ਚੜ੍ਹ ਪਿਆ। ਤਾਂ ਆਪ ਨੂੰ ਫੇਰ ਬਾਹਰ ਜਾਣ ਦੀ ਲਲਕ ਉਠੀ। ਅਤੇ ਇਹ ਫੇਰ ਪੈਸਾ ਟਕਾ ਜੋੜ ਜਾੜ, ਬੱਚੇ ਆਪਣੀ ਪਤਨੀ ਦੇ ਭਰੋਸੇ ਛੱਡ, ਯੁਗੰਡਾ ਨਿਕਲ ਗਏ। ਦੇਸ ਦੀ ਰਾਜਧਾਨੀ ਵਿਚ ਠੇਕੇਦਾਰਾਂ ਨਾਲ ਇਹਨਾਂ ਦੀ ਜਾਣਕਾਰੀ ਸੀ। ਸਿਆਣੇ ਹੱਥਾਂ ਨੂੰ ਹਰ ਥਾਂ ਹੀ 'ਜੀਉ ਆਇਆਂ !' ਪਰ ਇਸ ਵਾਰ ਇਹ ਇਕ ਕਾਰੀਗਰ ਦੇ ਤੌਰ ਤੇ ਹੀ ਨਹੀਂ ਰੰਦਾ ਚਲਾਣਾ ਚਾਹੁੰਦੇ ਸਨ। ਮਹੱਤਵ-ਕਾਂਖਿਆ ਮਜਬੂਰ ਕਰ ਰਹੀ ਸੀ ਆਪਣਾ ਕਾਰੋਬਾਰ ਕਰਨ ਲਈ ਅਤੇ ਅਵਤਾਰ ਸਿੰਘ ਜੀ ਨੇ ਸ: ਬਲਵੰਤ ਸਿੰਘ ਭਮਰਾ ਦੀ ਭਾਈਵਾਲੀ ਨਾਲ ਸੁਤੰਤਰ ਵਰਕਸ਼ਾਪ ਖੋਲ੍ਹੀ। ਅਜੇ ਤਿੰਨ ਸਾਲ ਨਹੀਂ ਬੀਤੇ ਸਨ ਕਿ ਹਿੰਦੁਸਤਾਨ ਦੀ ਵੰਡ ਹੋ ਗਈ। ਇਕੋ ਦੇਸ ਦੋ ਟੁਕੜਿਆਂ ਵਿਚ ਬਟ ਗਿਆ। ਪੂਰਬੀ ਹਿੱਸਾ ਭਾਰਤ ਅਤੇ ਪੱਛਮੀ ਭਾਗ ਪਾਕਿਸਤਾਨ ਬਣ ਗਿਆ। ਲੱਖਾਂ ਲੋਕ ਉੱਜੜੇ। ਆਪਣੇ ਪੈਤ੍ਰਿਕ ਘਰ ਬਾਰ ਛਡ ਕੇ ਕੋਈ ਭਾਰਤ ਆ ਗਿਆ, ਕੋਈ ਪਾਕਿਸਤਾਨ ਚਲਾ ਗਿਆ। ਨਵੇਂ ਹਾਲਾਤ ਵਿਚ ਅਵਤਾਰ ਸਿੰਘ ਜੀ ਬਾਲ ਬੱਚੇ ਦੀ ਸੁਧ ਨੂੰ ਫੇਰ ਭਾਰਤ ਆ ਗਏ।

1947 ਵਿਚ ਸੰਤ ਪ੍ਰੀਤਮ ਸਿੰਘ ਪੱਦੀ ਖਾਲਸਾ (ਫਗਵਾੜਾ) ਨਾਲ ਮੇਲ ਹੋ ਗਿਆ। ਪਰਸਪਰ ਪ੍ਰੇਮ ਵਧ ਗਿਆ ਤਾਂ ਪ੍ਰੀਤਮ ਸਿੰਘ ਜੀ ਇਕ ਦਿਨ ਆਪ ਜੀ ਨੂੰ ਜੀਵਨ ਨਗਰ ਲੈ ਗਏ। ਏਥੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਿਕਟਤਾ ਨਸੀਬ ਹੋਈ। ਸਤਿਗੁਰਾਂ ਇਹਨਾਂ ਦੋਹਾਂ ਨੂੰ ਵੇਖ ਮੁਸਕਰਾ ਕੇ ਆਖਿਆ : ਆਓ ਦੁਆਬੀਓ, ਕਿਵੇਂ ਆਏ ? ਪ੍ਰੀਤਮ ਸਿੰਘ ਹੁਰਾਂ ਦੱਸਿਆ : ਅਵਤਾਰ ਸਿੰਘ ਬੀਰ ਪਿੰਡ ਇਕ ਮੇਲਾ ਕਰਨ ਦੀ ਅਰਜ਼ ਲੈ ਕੇ ਆਇਆ ਹੈ। ਆਪ ਜੀ ਤਾਰੀਖ਼ਾਂ ਦੇਣ ਦੀ ਕਿਰਪਾ ਕਰੋ। ਸਤਿਗੁਰਾਂ ਭੈਣੀ ਸਾਹਿਬ ਚਲ ਕੇ ਤਾਰੀਖ਼ਾਂ ਦੱਸਣ ਦਾ ਬਚਨ ਕੀਤਾ। ਇਹ ਗੱਲ 1948 ਦੀ ਹੈ। ਤਿੰਨ ਦਿਨ ਭੈਣੀ ਸਾਹਿਬ ਰਖ ਕੇ ਮੇਲੇ ਦੇ ਦਿਨ ਨਿਸਚਿਤ ਕੀਤੇ ਗਏ।

ਉਹਨੀਂ ਦਿਨੀਂ ਪੈਟਰੋਲ ਦੀ ਬੜੀ ਕਿੱਲਤ ਸੀ। ਅਵਤਾਰ ਸਿੰਘ ਜੀ ਮੋਟਰ ਸਾਈਕਲ ਦੀ ਵਰਤੋਂ ਕਰਦੇ ਸਨ ਪਰ ਭੈਣੀ ਸਾਹਿਬ ਤਕ ਜਾਂਦਿਆਂ ਅਤੇ ਏਥੇ ਹੁਕਮ ਅਨੁਸਾਰ ਵਿਚਰਦਿਆਂ ਪੈਟਰੋਲ ਮੁੱਕ ਗਿਆ। ਵਰਤਮਾਨ ਸਤਿਗੁਰੂ ਜੀ ਨੂੰ ਪਿਤਾ ਸਤਿਗੁਰੂ ਜੀ ਵਲੋਂ ਆਗਿਆ ਹੋਈ ਕਿ ਅਵਤਾਰ ਸਿੰਘ ਦੀ ਟੈਂਕੀ ਫੁਲ ਕਰ ਦਿਓ। ਇਹਨਾਂ ਕਿਰਪਾ ਕੀਤੀ ਅਤੇ ਮੋਟਰ ਸਾਈਕਲ ਸਵਾਰ ਦੋਵੇਂ ਜਣੇ ਸਿਧੇ ਬੀਰ ਪਿੰਡ ਆ ਕੇ ਮੇਲੇ ਦੀਆਂ ਤਿਆਰੀਆਂ ਵਿਚ ਜੁਟ ਗਏ।

ਚਾਰ ਦਿਨਾ ਮੇਲਾ ਬੜੀ ਸ਼ਾਨ ਅਤੇ ਉਤਸਾਹ ਨਾਲ ਹੋਇਆ। ਭਜਨ, ਭਗਤੀ, ਹੋਲੇ ਦੇ ਦੀਵਾਨ, ਗੁਰੂ ਕੀ ਹਜ਼ੂਰੀ ਵਿਚ ਕੀਰਤਨ ਨੇ ਰੌਣਕਾਂ ਲਗਾ ਰਖੀਆਂ। ਖੁੱਲ੍ਹੇ ਗੱਫੇ ਲੰਗਰ ਦੇ, ਬਰਤਨਾਂ ਆਦਿ ਦੀ ਸੇਵਾ ਦਾ ਕੁੰਭ ਲਗਾ ਰਿਹਾ। ਏਥੋਂ ਦੂਜੇ ਦਿਨ ਸ਼ਾਹਪੁਰ (ਜਲੰਧਰ) ਦਾ ਮੇਲਾ ਸੀ। ਏਸੇ ਮੇਲੇ ਵਿਚ ਪ੍ਰਸੰਨ ਹੋ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੁਆਬੇ ਦਾ ਸੂਬਾ ਸੰਤ ਦਸੌਂਧਾ ਸਿੰਘ ਨਗਰ ਵਾਲਿਆਂ ਨੂੰ ਸਥਾਪਤ ਕਰ ਦਿਤਾ।

1949 ਦੇ ਅੰਤਲੇ ਮਹੀਨਿਆਂ ਵਿਚ ਸ: ਅਵਤਾਰ ਸਿੰਘ ਫੇਰ ਅਫਰੀਕਾ ਆ ਗਏ । ਇਹਨਾਂ ਨੂੰ ਦੇਸ ਅਤੇ ਅਫਰੀਕਾ ਇਕੋ ਜਿਹੇ ਹੀ ਲਗਦੇ ਸਨ । ਸਾਰੀਂ ਥਾਈਂ ਹੀ ਰਾਮਗੜ੍ਹੀਆਂ ਦਾ ਵਰਚੱਸਵ ਸੀ, ਸਭ ਥਾਂ ਰਿਸ਼ਤੇਦਾਰ ਸਨ,ਅਤੇ ਸਾਰੇ ਦੇਸੀਂ ਹੀ ਨਾਮਧਾਰੀ ਸੰਗਤ ਦੇ ਦਰਸ਼ਨ ਸਨ । ਅਜੇ ਦੂਜੇ ਲੋਕਾਂ ਨਾਲ ਕੰਮ ਕਰਦਿਆਂ ਦੋ ਕੁ ਮਹੀਨੇ ਹੀ ਹੋਏ ਸਨ ਕਿ ਯੂਗੰਡਾ ਦੇ ਹੀ ਸ਼ਹਿਰ ਕੰਪਾਲਾ ਅਤੇ ਫੇਰ ਕਸੇਸੇ ਵਿਚ 1 ਫਰਵਰੀ 1950 ਵਿਚ ਆਪਣੇ ਕਾਰੋਬਾਰ ਦਾ ਆਰੰਭ ਕੀਤਾ, ਨਾਮ ਰਖਿਆ : ਨਾਮਧਾਰੀ ਫਰਨੀਚਰ ਵਰਕਸ । ਬਹੁਤ ਮਿਹਨਤ ਕੀਤੀ । ਕਾਰੋਬਾਰ ਖ਼ੂਬ ਵਧਿਆ । ਇਸ ਧੰਧੇ ਵਿਚ ਇਕ ਭਾਈਵਾਲ ਸਨ । ਇਹਨਾਂ ਦੀ ਸੁਪਤਨੀ ਸੰਪੂਰਨ ਕੌਰ ਦੇ ਭਾਈ ਰਤਨ ਸਿੰਘ ਘਟਾਊਰੇ । ਪੰਜ ਸਾਲ ਇਹ ਭਾਈਵਾਲੀ ਬੜੇ ਵਿਸ਼ਵਾਸ ਨਾਲ ਨਿਭੀ । ਫੇਰ, ਜੁਆਨ ਹੋਏ ਬੱਚਿਆਂ ਨੂੰ ਕੰਮਕਾਰ ਵਿਚ ਲਗਾਣ ਲਈ ਦੋਵੇਂ ਭਾਈਵਾਲ ਜੁਦੇ ਜੁਦੇ ਹੋ ਗਏ । ਪਰ ਸ: ਅਵਤਾਰ ਸਿੰਘ ਨੂੰ 'ਨਾਮਧਾਰੀ' ਸ਼ਬਦ ਨਾਲ ਪ੍ਰੇਮ ਸੀ । ਉਹਨਾਂ ਆਪਣੀ ਫਰਮ ਦਾ ਨਾਮ 'ਨਾਮਧਾਰੀ ਫਰਨੀਚਰ ਵਰਕਸ' ਹੀ ਰਹਿਣ ਦਿਤਾ ।

1953 ਵਿਚ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਹਿਲੀ ਵਾਰ ਅਫਰੀਕਾ ਵਿਚ ਦਰਸ਼ਨ ਦਿਤੇ ਓਦੋਂ ਨਾਮਧਾਰੀਆਂ ਦਾ ਇਕ ਚੰਗਾ ਜੁਟ ਅਫਰੀਕਾ ਵਿਚ ਵਿਦਮਾਨ ਸੀ । ਸ: ਗਿਆਨ ਸਿੰਘ, ਗਿਆਨੀ ਕੇਸਰ ਸਿੰਘ, ਸ: ਪ੍ਰੀਤਮ ਸਿੰਘ ਫੁੱਲ, ਸ: ਹਰਜਿੰਦਰ ਸਿੰਘ ਚਾਨਾ, ਸ: ਸਵਰਨ ਸਿੰਘ, ਸ: ਰਘੁਬੀਰ ਸਿੰਘ ਚਾਨਾ ਅਤੇ ਸ: ਚੂਹੜ ਸਿੰਘ । ਇਹ ਸਾਰਾ ਜਥਾ ਸ: ਅਵਤਾਰ ਸਿੰਘ ਨਾਲ ਮਿਲ ਕੇ, ਸਤਿਗੁਰਾਂ ਦੇ ਸੁਆਗਤ ਹਿਤ ਕੀਨੀਆ ਦੀ ਬੰਦਰਗਾਹ ਮੁੰਬਾਸੇ ਗਿਆ । ਸਤਿਗੁਰੂ ਜੀ ਦੀ ਆਮਦ ਸਮੁੰਦਰੀ ਜਹਾਜ਼ ਦੁਆਰਾ ਸੀ । ਸਤਿਗੁਰੂ ਜੀ ਨੇ ਸੁਆਗਤਕਾਰੀਆਂ ਨੂੰ ਬਹੁਤ ਖ਼ੁਸ਼ੀਆਂ ਪਰਦਾਨ ਕੀਤੀਆਂ । ਅਤੇ ਸ: ਅਵਤਾਰ ਸਿੰਘ ਨੇ ਏਸੇ ਦਿਨ ਦੀਆਂ ਖ਼ੁਸ਼ੀਆਂ ਤੋਂ ਪ੍ਰਭਾਵਤ ਹੋ ਕੇ ਦਸਤਾਰ ਸਿੱਧੀ ਕਰ ਲਈ । ਸ: ਤੋਂ ਸੰਤ ਹੋ ਗਏ । ਸਤਿਗੁਰੂ ਜੀ ਨੇ ਅਵਤਾਰ ਸਿੰਘ ਜੀ ਦਾ ਸਿਦਕ, ਪ੍ਰੇਮ ਅਤੇ ਸੇਵਾ ਭਾਵਨਾ ਵੇਖ ਇਹਨਾਂ ਨੂੰ ਨਾਮਧਾਰੀ ਸੰਗਤ ਈਸਟ ਅਫਰੀਕਾ ਦਾ ਪ੍ਰਧਾਨ ਨਿਸਚਿਤ ਕਰ ਦਿਤਾ । ਅਗੇ ਚਲ ਕੇ ਇਹਨਾਂ ਆਪਣੀ ਉੱਤਮ ਭਾਵਨਾ ਕਰਕੇ ਸਤਿਗੁਰੂ ਜੀ ਦੇ ਅੰਦਰ ਹੋਰ ਵੀ ਉਚਾ ਸਥਾਨ ਬਣਾ ਲਿਆ ।

1956 ਵਿਚ ਵਡੇ ਸਪੁੱਤਰ ਸ: ਹਰਜਿੰਦਰ ਸਿੰਘ ਦਾ ਅਨੰਦ ਕਾਰਜ ਕਰਨ ਹਿਤ ਅਵਤਾਰ ਸਿੰਘ ਜੀ ਪ੍ਰਧਾਨ ਭਾਰਤ ਆਏ । ਇਸ ਵਿਆਹ ਸਮਾਗਮ ਵਿਚ ਵਰਤਮਾਨ ਸਤਿਗੁਰਾਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰਤੀਨਿਧਤਾ ਆਪ ਦਰਸ਼ਨ ਦੇ ਕੇ ਕੀਤੀ ।

1958 ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਫਰੀਕਾ ਦੌਰੇ ਸਮੇਂ ਨਾਮਧਾਰੀ ਸੰਗਤ ਅਫਰੀਕਾ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਥਮ ਦਰਸ਼ਨ ਹੋਏ । ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅੰਤਮ ਫੇਰੀ ਅਫਰੀਕਾ ਵਿਚ 1959 ਦੇ ਸਾਲ ਹੋਈ । ਯੂਗੰਡਾ ਦੀ ਨਾਮਧਾਰੀ ਸੰਗਤ ਵਲੋਂ ਕੰਪਾਲਾ ਸ਼ਹਿਰ ਅਰਥਾਤ ਰਾਜਧਾਨੀ ਵਿਚ ਪਹਿਲਾ ਵਿਦੇਸੀ ਹੋਲਾ ਕੀਤਾ ਗਿਆ ਸੀ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨਾਂ ਨੇ ਇਸ ਹੋਲ ਨੂੰ ਇਕ ਅਭੁੱਲ ਯਾਦ ਬਣਾ ਦਿਤਾ । ਸਤਿਗੁਰੂ ਜੀ ਅਤੇ ਸੰਗਤ ਦੀਆਂ

ਖੁਸ਼ੀਆਂ ਦਾ ਕੋਈ ਪਾਰਾਵਾਰ ਨਹੀਂ ਸੀ। ਇਹ ਸਤਿਗੁਰਾਂ ਦਾ ਚੌਥਾ ਦੌਰਾ ਸੀ।

ਇਸ ਹੋਲੇ ਸਮੇਂ ਰਾਮਗੜ੍ਹੀਆ ਗੁਰਦੁਆਰੇ ਵਲ ਜਾਂਦਿਆਂ ਗਿਆਨੀ ਕੇਸਰ ਸਿੰਘ ਜੀ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੋ ਅਹਿਮ ਬਚਨ ਕੀਤੇ। ਪਹਿਲਾ, ਕਿ ਆਪ ਜੀ ਏਨਾ ਤੇਜ਼ ਪਾਠ ਕਰ ਸਕਦੇ ਹਨ ਕਿ ਢਾਈ ਮਿੰਟਾਂ ਵਿਚ ਰਹਿਰਾਸ ਅਤੇ ਤਿੰਨ ਮਿੰਟਾਂ ਵਿਚ ਚੰਡੀ ਦੀ ਵਾਰ ਦਾ ਪਾਠ ਕਰ ਲੈਂਦੇ ਹਨ। ਦੂਜਾ, ਕਿ ਅਗਾਂਹ ਦੀਆਂ ਜ਼ਿਮੇਵਾਰੀਆਂ 'ਵੱਡੇ ਕਾਕੇ' ਨੂੰ ਸੰਭਾਲ ਦੇਣੀਆਂ ਹਨ। ਇਹ ਵੀ ਬਚਨ ਕੀਤਾ ਕਿ ਅੱਗੇ ਤੋਂ ਵੱਡਾ ਕਾਕਾ—ਅਰਥਾਤ ਵਰਤਮਾਨ ਸਤਿਗੁਰੂ—ਹੀ ਏਥੇ ਆਇਆ ਕਰੇਗਾ।

ਸਤਿਗੁਰਾਂ ਨੇ ਨਾਮਧਾਰੀ ਸੰਗਤ ਦੇ ਪ੍ਰਧਾਨ ਅਵਤਾਰ ਸਿੰਘ ਜੀ ਨੂੰ ਇਹ ਵੀ ਆਖਿਆ ਕਿ: ਗੁਰਦੇਵ ਸਿੰਘ ਡਰਾਇਵਰੀ ਤੋਂ ਛੁਟੀ ਮੰਗਦਾ ਹੈ ਹਰਜਿੰਦਰ ਸਿੰਘ ਮੇਰੇ ਨਾਲ ਡਰਾਇਵਰੀ ਲਈ ਤਿਆਰ ਰਖਣਾ, ਦੇਸ ਜਾ ਕੇ ਚਿੱਠੀ ਪਾਵਾਂਗੇ।

ਅਤੇ ਛੇਤੀ ਹੀ ਸੱਚੇ ਪਾਤਸ਼ਾਹ ਦੇ ਸਵਰਗਵਾਸ ਦੀ ਖ਼ਬਰ ਮਿਲ ਗਈ।

* * *

ਕੰਪਾਲੇ ਹੋਲੇ ਵਾਸਤੇ ਕੀਤੀ ਗਈ ਉਗ੍ਰਾਹੀ ਤੋਂ 20,000 ਸ਼ਲਿੰਗ ਵਾਧੂ ਖਰਚ ਹੋ ਗਿਆ। ਇਸ ਕਰਜ਼ ਨੂੰ ਉਤਾਰਣ ਹਿਤ ਪ੍ਰਧਾਨ ਅਵਤਾਰ ਸਿੰਘ ਜੀ, ਸ: ਹਰਜਿੰਦਰ ਸਿੰਘ ਅਤੇ ਗਿਆਨੀ ਕੇਸਰ ਸਿੰਘ ਜੀ ਨੇ ਦੁਬਾਰਾ ਜਤਨ ਕਰਕੇ ਸਾਧ ਸੰਗਤ ਚੋਂ ਰਕਮ ਇਕੱਠੀ ਕੀਤੀ ਤੇ ਕਰਜ਼ ਉਤਾਰਿਆ।

ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜੁਗ ਆਇਆ। ਇਸ ਵਿਚ ਅਫਰੀਕਾ ਦੇ ਬਹੁਤ ਦੌਰੇ ਹੋਏ। ਵਰਤਮਾਨ ਸਤਿਗੁਰੂ ਜੀ ਨੇ ਅਪਾਰ ਬਖਸ਼ਸ਼ ਕਰਕੇ ਪ੍ਰਧਾਨ ਅਵਤਾਰ ਸਿੰਘ ਜੀ ਨੂੰ 1967 ਵਿਚ ਨਾਮਧਾਰੀ ਸੰਗਤ ਯੁਗੰਡਾ ਦਾ ਸੂਬਾ ਸਥਾਪਤ ਕਰ ਦਿਤਾ। 23 ਸਾਲ, ਸੂਬਾ ਜੀ ਨੇ ਪਹਿਲਾਂ ਅਫਰੀਕਾ ਵਿਚ ਰਹਿੰਦਿਆਂ, ਫੇਰ ਜਦੋਂ ਵਡੇ ਸਪੁੱਤਰ ਸ: ਹਰਜਿੰਦਰ ਸਿੰਘ ਸਟੀਲਮੈਨ ਪਾਸ ਇੰਗਲੈਂਡ ਨਿਵਾਸ ਕੀਤਾ, ਸਤਿਗੁਰਾਂ ਦੇ ਹੁਕਮਾਂ ਦੀ ਅੱਖਰ ਅੱਖਰ ਪਾਲਣਾ ਕੀਤੀ।

ਸੂਬਾ ਜੀ ਨੇ ਰੁਆਂਡਾ ਵਿਚ ਜੋ 'ਨਾਮਧਾਰੀ ਫਰਨੀਚਰ ਵਰਕਸ' 'ਸਥਾਪਤ ਕੀਤਾ, ਸਤਿਗੁਰਾਂ ਦੀ ਕਿਰਪਾ ਨਾਲ ਉਹ ਅੱਜ ਦਿਨ ਦੂਣੀ ਰਾਤ ਚੌਗਣੀ ਤਰੱਕੀ ਕਰ ਰਿਹਾ ਹੈ। ਇਸ ਦਾ ਏਥੇ ਇਨਚਾਰਜ ਹੈ ਸੂਬਾ ਜੀ ਦਾ ਛੋਟਾ ਲੜਕਾ ਸ: ਰਘੁਬੀਰ ਸਿੰਘ। ਉਸ ਦੀ ਜਾਨ ਮਾਰਵੀਂ ਮਿਹਨਤ ਅਤੇ ਸੁਹਿਰਦਤਾ ਪ੍ਰਫੁਲਤ ਹੋ ਰਹੀ ਹੈ। ਸ: ਰਘੁਬੀਰ ਸਿੰਘ ਤਾਂ ਪਰਵਾਰ ਸਮੇਤ ਰੁਆਂਡਾ ਹੀ ਨਿਵਾਸ ਰਖਦਾ ਹੈ ਪਰ ਸੂਬਾ ਜੀ 1972 ਤੋਂ ਇੰਗਲੈਂਡ ਵਡੇ ਸਪੁੱਤਰ ਕੋਲ ਚਲੇ ਗਏ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 1974 ਵਿਖੇ, ਪਹਿਲੀ ਵਾਰ ਇੰਗਲੈਂਡ ਆਇਆਂ ਸੂਬਾ ਅਵਤਾਰ ਸਿੰਘ ਜੀ ਨੂੰ ਇੰਗਲੈਂਡ ਦਾ ਸੂਬਾ ਵੀ ਨਿਸਚਿਤ ਕਰ ਦਿਤਾ। ਆਪ ਜੀ ਨੇ ਜੋ ਜਤਨ ਲੰਡਨ ਵਿਚ ਗੁਰਦੁਆਰਾ ਸਥਾਪਤ ਕਰਨ ਲਈ ਕੀਤੇ ਅਤੇ ਜਿੰਨੀ ਦਿਨ ਰਾਤ ਭੱਜ ਨੱਠ ਕਰਕੇ ਇਸ ਸਥਾਨ ਦੀ ਸੇਵਾ ਸੰਭਾਲ ਕੀਤੀ ਇਹ ਇਕ ਆਦਰਸ਼ ਸਥਾਪਤ ਕਰਨ ਵਾਲੀ ਸੀ। ਇਹ ਨਾਮਧਾਰੀ ਕੇਂਦਰ ਸਦਾ ਹੀ

ਸੂਬਾ ਅਵਤਾਰ ਸਿੰਘ ਜੀ ਦੀ ਲਗਨ ਅਤੇ ਮਿਹਨਤ ਯਾਦ ਕਰਵਾਂਦਾ ਰਹੇਗਾ ।

80 ਸਾਲ ਦੀ ਉਮਰੇ, 31.8.90 ਨੂੰ 'ਜੋਤੀ ਜੋਤਿ ਰਲੀ ਸੰਪੂਰਨ ਥੀਆ' ਵਾਲੀ ਗੱਲ ਬਣ ਗਈ । ਉਹ ਇਸ ਸੰਸਾਰ ਨੂੰ ਸਦਾ ਸਦਾ ਲਈ ਤਿਆਗ ਗਏ । ਪਰ ਉਹਨਾਂ ਆਪਣੇ ਪਰਲੋਕ ਪਿਆਨੇ ਦੀ ਖ਼ਬਰ ਪਹਿਲਾਂ ਹੀ ਪਰਵਾਰ ਨੂੰ ਦੇ ਛੱਡੀ ਸੀ । ਪਰਵਾਰ ਦੇ ਸਮੁਚੇ ਮੈਂਬਰਾਂ ਅਤੇ ਸਮੁਚੀ ਨਾਮਧਾਰੀ ਸੰਗਤ ਯੂ. ਕੇ. ਦੀ ਇਕਤਰਤਾ ਵਿਚ ਸੂਬਾ ਜੀ ਦੀ ਪਾਰਥਵ ਦੇਹ ਨੂੰ ਅਗਨੀ ਭੇਟ ਕੀਤਾ ਗਿਆ । ਨਾਮਧਾਰੀ ਮਰਿਆਦਾ ਦਾ ਠੀਕ ਤਰ੍ਹਾਂ ਪਾਲਣ ਸੂਬਾ ਜੀ ਦੀ ਸ਼ਾਨ ਅਤੇ ਭਾਵਨਾ ਦੇ ਅਨੁਕੂਲ ਸੀ । ਕੇਂਦਰੀ ਭੋਗ ਭਾਵੇਂ ਆਪ ਜੀ ਨਮਿਤ ਲੰਡਨ ਵਿਖੇ ਹੀ, ਭਰਪੂਰ ਸੰਗਤਾਂ ਦੀ ਹਾਜ਼ਰੀ ਵਿਚ, ਪਿਆ ਪਰ ਆਪ ਜੀ ਦਾ ਸੰਗਤ ਪ੍ਰਤੀ ਪ੍ਰੇਮ ਇੰਨਾ ਸੀ ਕਿ ਯੂ. ਕੇ. ਦੇ ਹਰ ਸ਼ਹਿਰ ਦੀ ਸੰਗਤ ਨੇ ਸੂਬਾ ਜੀ ਨਮਿਤ ਭੋਗ ਪਾ ਕੇ ਸ਼ਰਧਾਂਜਲੀਆਂ ਭੇਟ ਕੀਤੀਆਂ ।

ਸੂਬਾ ਜੀ ਦਾ ਕੀਤਾ ਹੋਇਆ ਭਜਨ ਬਾਣੀ ਅਤੇ ਉਹਨਾਂ ਦਾ ਪੁੰਨ ਪਰਤਾਪ ਪਰਵਾਰ ਵਿਚ ਸਤਿਜੁਗ ਸਥਾਪਤ ਕੀਤੀ ਲਈ ਆ ਰਿਹਾ ਹੈ ।

## ਇਸ ਪੁਸਤਕ ਬਾਰੇ

''ਬੀਤੇ ਦੀਆਂ ਪੈੜਾਂ'' ਦੇ ਪਾਠਕਾਂ ਨੇ ਸਦਾ ਹੀ ਬੜੀ ਸੁਹਿਰਦਤਾ ਨਾਲ ਇਹਦੀ ਸਮੱਗਰੀ ਅਤੇ ਇਹਦੀ ਪੇਸ਼ਕਾਰੀ ਦੀ ਪ੍ਰਸੰਸਾ ਕੀਤੀ ਹੈ । ਰੀਵੀਊਕਾਰਾਂ ਨੇ ਮੇਰੇ ਜਤਨ ਨੂੰ ਨਵੇਲਾ ਅਤੇ ਸੰਭਾਲਣ ਯੋਗ ਦੱਸਿਆ ਹੈ ਪਰ ਸਚਮੁਚ ਮੇਰੀ ਘਾਲਣਾ ਪ੍ਰਕਾਸ਼ ਵਿਚ ਨਾ ਆਉਂਦੀ ਜੇ ਸ: ਜਗਦੀਸ਼ ਸਿੰਘ ਆਪਣੇ ਮਾਸਿਕ ਪੱਤਰ ''ਵਰਿਆਮ'' ਦੁਆਰਾ ਇਸ ਨੂੰ ਜਨ ਸਾਧਾਰਣ ਤਕ ਨਾ ਪਹੁੰਚਾਂਦੇ । ਪ੍ਰੰਤੂ ਮੇਰੀਆਂ ਸ਼ਰਤਾਂ ਅਨੁਸਾਰ ''ਬੀਤੇ ਦੀਆਂ ਪੈੜਾਂ'' ਨੂੰ ਪਹਿਲਾ ਪੁਸਤਕ ਰੂਪ ਦੇਣ ਵਿਚ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ ਭੌਰੇ ਸੰਤ ਮਨੋਹਰ ਸਿੰਘ 'ਨਾਮਧਾਰੀ ਕਾਟਨ ਅਤੇ ਜਿਨਿੰਗ ਮਿਲਜ਼' ਸ੍ਰੀ ਜੀਵਨ ਨਗਰ (ਸਰਸਾ) ਵਾਲੇ ਸਹਾਇਕ ਸਾਬਤ ਹੋਏ । ਇਹਨਾਂ ਨੂੰ ਗੁਰੂ ਜਸ ਫੈਲਾਣ ਦਾ ਅਮਿਤਵਾਂ ਚਾਉ ਹੈ । ਦੂਜਾ ਖੰਡ ਸੰਤ ਹਰਭਜਨ ਸਿੰਘ ਠੇਕੇਦਾਰ ਔਰੰਗਾਬਾਦ ਵਾਲਿਆਂ ਜਿਸ ਉਤਸਾਹ ਅਤੇ ਉਦਾਰਤਾ ਨਾਲ ਛਪਵਾਇਆ, ਇਹ ਉਹੋ ਹੀ ਕਰ ਸਕਦੇ ਸਨ । 'ਬੀਤੇ ਦੀਆਂ ਪੈੜਾਂ' ਦੇ ਤੀਜੇ ਖੰਡ ਨੂੰ ਪ੍ਰਕਾਸ਼ਨ ਵਿਚ ਸ: ਹਰਜਿੰਦਰ ਸਿੰਘ ਸਟੀਲਮੈਨ-ਸ: ਰਘੁਬੀਰ ਸਿੰਘ ਹੁਰਾਂ ਦੀ ਸੇਵਾ ਭਾਵਨਾ, ਫ਼ਰਾਖ਼-ਦਿਲੀ ਅਤੇ ਗੁਰੂ ਜਸ ਕਰਨ ਕਰਵਾਣ ਦੀ ਇੱਛਾ ਰੰਗ ਲਿਆਏ ਹਨ ।

ਅੱਜ ਕੱਲ ਪੁਸਤਕਾਂ ਛਾਪਣਾ ਕੋਈ ਸੌਖੀ ਤੇ ਸਾਧਾਰਨ ਗੱਲ ਨਹੀਂ । ਹੱਥਲੀ ਪੁਸਤਕ ਦੀ ਤਿਆਰੀ ਉਤੇ ਹੀ ਅਧੇ ਲਖ ਦੇ ਕਰੀਬ ਖ਼ਰਚ ਆ ਗਿਆ ਹੈ । ਪਰ ਪਹਿਲੀਆਂ ਦੋ ਸੰਚੀਆਂ ''ਬੀਤੇ ਦੀਆਂ ਪੈੜਾਂ'' ਪੜ੍ਹ, ਇਸ ਪੁਸਤਕ ਦੀ ਅਹਿਮੀਅਤ ਸਮਝ ਕੇ ਸੂਬਾ ਅਵਤਾਰ ਸਿੰਘ ਜੀ ਦੇ ਸਾਹਿਬਜ਼ਾਦਿਆਂ ਫੈਸਲਾ ਲੈ ਲਿਆ ਕਿ ਹੋਲਾ 1992 ਦੇ ਉਹਨਾਂ ਵਲੋਂ ਹੀ ਆਰੰਭੇ ਸਾਲਾਨਾ ਕੁੰਭ ਵਿਚ ਸੇਵਾ ਦੇ ਇਸ ਅਵਸਰ ਨੂੰ ਵੀ ਹੱਥੋਂ ਨਹੀਂ ਜਾਣ ਦੇਣਾ ।

ਯੂ. ਕੇ. ਦੇ ਇਕ ਲੇਖਕ ਸ: ਸੁਰਜੀਤ ਸਿੰਘ ਜੀਤ ਨੇ ਦੂਜੇ ਖੰਡ ਨੂੰ ਪੜ੍ਹ ਕੇ ਮੈਨੂੰ

ਲਿਖਿਆ ਸੀ : ਚੋਰੀਓਂ ਕਿਸੇ ਦੇ ਘਰੋਂ ਲਿਆ ਕੇ ਤੁਹਾਡੀ ਪੁਸਤਕ ਪੜ੍ਹੀ, ਕੇਵਲ ਚਹੁੰ ਦਿਨਾਂ ਵਿਚ ਹੀ, ਅਤੇ, ਇਸ ਸਿੱਟੇ ਤੇ ਪਹੁੰਚਿਆ ਕਿ ਪੁਸਤਕ ਪਾਠ ਸਮੇਂ ਸਦਾ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਨਾਲ ਚਲਦੇ ਫਿਰਨ ਦਾ ਅਹਿਸਾਸ ਹੁੰਦਾ ਹੈ। ਅਤੇ ਤੁਹਾਡੇ ਬਾਰੇ ਜੁ ਮੇਰੇ ਵਿਚਾਰ ਕੁਛ ਗਲਤ ਰੁਖ਼ ਰਖਦੇ ਸਨ, ਉਹ ਸਾਫ਼ ਹੋ ਗਏ।

ਰਮੇਸ਼ ਨਗਰ, ਦਿੱਲੀ ਦੀ ਇਕ ਪਾਠਕਾ ਸੁਰਿੰਦਰ ਕੌਰ ਸਪੁਤਨੀ ਸ: ਪ੍ਰੀਤਮ ਸਿੰਘ ਨੇ ਡੇਢ ਦਿਨ ਵਿਚ ਹੀ 500 ਸਫੇ ਦੀ ਪੁਸਤਕ ਪੜ੍ਹ ਕੇ ਮੈਨੂੰ ਆਖਿਆ : ਅਗਲੀ ਪੁਸਤਕ ਦਾ ਮੋਖ ਹੁਣੇ ਲੈ ਜਾਓ ਤੇ ਤੀਜੀ ਪੁਸਤਕ ਛੇਤੀ ਛਾਪੋ।

ਅਤੇ ਤੀਜੀ ਪੁਸਤਕ ਦਾ ਖਰਚਾ ਸਟੀਲਮੈਨ ਭਰਾਵਾਂ ਨੇ ਸਹਰਸ਼ ਪਰਵਾਨ ਕੀਤਾ ਹੈ। ਉਹਨਾਂ ਜਿਥੇ ਸਾਰੇ ਸਾਲ ਦਾ ਗੁਰੂ ਕੇ ਲੰਗਰ ਭੈਣੀ ਸਾਹਿਬ ਦਾ ਖਰਚਾ ਅਦਾ ਕੀਤਾ ਹੈ, ਅੱਸੂ ਦੇ ਮੇਲੇ ਅਤੇ ਹੋਲੇ ਮਹੱਲੇ ਉਤੇ ਉਦਾਰਤਾ ਨਾਲ ਆਪਣਾ ਆਪ ਲੁਟਾਇਆ ਹੈ ਓਥੇ ਪ੍ਰੀਤਮ ਸਿੰਘ ਕਵੀ ਦੀ ਕਲਮ ਨੂੰ ਵੀ ਨਿਵਾਜਿਆ ਹੈ, ਸ੍ਰੀ ਸਤਿਗੁਰੂ ਜੀ ਦਾ ਸੁਜਸ ਲਿਖਣ ਕਰਕੇ।

ਪ੍ਰੀਤਮ ਸਿੰਘ ਕਵੀ ਆਪਣੇ ਇਨ੍ਹਾਂ ਮਿੱਤਰ ਪਿਆਰਿਆਂ ਦਾ ਹਾਰਦਿਕ ਧਨਵਾਦੀ ਹੈ।

26.2.1992 —**ਪ੍ਰੀਤਮ ਸਿੰਘ ਕਵੀ**

# ਸੂਬਾ ਅਵਤਾਰ ਸਿੰਘ ਪਰਵਾਰ



# ਸੰਦਰਭ

### ੲ



### ਸ

**ਹ**

## ਕ

**ਚ**



**ਛ**



**ਜ**

## ਦ

### ਧ



### ਨ

### ਪ

### ਫ

**ਭ**



**ਮ**

ਲ



ਵ

ਸ਼



ਜ਼



